# ਅਰਦਾਸ



## ਭਾਈ ਪਿੰਦਰਪਾਲ ਸਿੰਘ ਜੀ
## 'ਕਥਾਵਾਚਕ'
## ਦੁਆਰਾ ਵਿਆਖਿਆ

ਭਾਗ ਦੂਜਾ



੧ਓ ਸਤਿਗੁਰ ਪ੍ਰਸਾਦਿ॥



# ਅਰਦਾਸ

(ਭਾਗ ਦੂਜਾ)

ਭਾਈ ਪਿੰਦਰਪਾਲ ਸਿੰਘ ਜੀ 'ਕਥਾਵਾਚਕ'

ਦੇ

ਚੋਣਵੇਂ ਲੈਕਚਰ

ਸੰਪਾਦਕ-

ਭਾਈ ਪਰਮਜੀਤ ਸਿੰਘ ਖਾਲਸਾ

ਪ੍ਰਧਾਨ ਸਿੱਖ ਸਟੂਡੈਂਟ ਫੈਡਰੇਸ਼ਨ (ਮਹਿਤਾ)




*Mob.: 98117 91111 ◇98114 91111

ਧਾਰਮਿਕ ਪੁਸਤਕਾਂ ਤੇ ਬਾਬਾ ਜੀ ਦੇ ਰੁਮਾਲ ਸਾਹਿਬ ਦਾ ਨਿਵੇਕਲਾ ਸ਼ੋਅਰੂਮ

ਭਾਈ ਚਤਰ ਸਿੰਘ ਐਂਡ ਕੋ.

ਪੁਸਤਕਾਂ ਵਾਲੇ (ਅੰਮ੍ਰਿਤਸਰ ਵਾਲੇ)

* ਡੀ-118, ਫਤਿਹ ਨਗਰ, ਜੇਲ ਰੋਡ, ਨਵੀ ਦਿੱਲੀ-18

(ਨਜਦੀਕ ਗੁਰਦੁਆਰਾ ਛੋਟੇ ਸਾਹਿਬਜ਼ਾਦੇ ਸਾਹਿਬ ਜੀ)

◇1687 ਕੂਚਾ ਜੱਟ ਮਲ, ਦਰੀਬਾ ਕਲਾਂ, ਦਿੱਲੀ-6

ISBN : 93-80323-42-8

ਤੀਸਰੀ ਐਡੀਸ਼ਨ ਜੂਨ 2013

ਭੇਟਾ : 300-00




ਪ੍ਰਕਾਸ਼ਕ :-

**ਭਾ: ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)।

ਫੋਨ : (0183) 2542346, 2547974, ਫੈਕਸ : 5017488

E-mail : csjssales@hotmail.com

: csjspurchase@yahoo.com

Visit our Website : www.csjs.com

(Printed in India)

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*

# ਤਤਕਰਾ



੧ਓ ਵਾਹਿਗੁਰੂ ਜੀ ਕੀ ਫ਼ਤਹ ॥



# ਸ੍ਰੀ ਅਕਾਲ ਤਖ਼ਤ ਸਾਹਿਬ

Sri Akal Takhat Sahib, Sri Amritsar (Pb.) India

ਨੰਬਰ ਅ:3/10/3706 ਮਿਤੀ ੧੪-੩-੨੦੧੦

## ਸ਼ਲਾਘਾ ਯੋਗ ਕਾਰਜ

ਗਿਆਨੀ ਪਿੰਦਰਪਾਲ ਸਿੰਘ ਜੀ ਸਿੱਖ ਪੰਥ ਦੇ ਸਤਿਕਾਰਤ ਕਥਾਵਾਚਕ ਹਨ। ਇਹਨਾਂ ਨੇ ਵਰਤਮਾਨ ਮੀਡੀਏ ਦੁਆਰਾ ਗੁਰਬਾਣੀ ਵਿਚਾਰ ਘਰ-ਘਰ ਪਹੁੰਚਾਇਆ ਹੈ। ਇਨ੍ਹਾਂ ਵਿਚ ਕਥਾ ਰਸ ਤਾਂ ਹੈ ਹੀ ਪਰ ਸਭ ਤੋਂ ਵੱਡੀ ਗੱਲ ਕਿ ਸ਼ਰਧਾ ਭਾਵਨਾ ਤੇ ਗੁਰਬਾਣੀ ਉੱਪਰ ਦ੍ਰਿੜ ਨਿਸ਼ਚਾ ਪੈਦਾ ਕਰਨ ਤੇ ਕਰਵਾਉਣ ਦੀ ਵਿਚਾਰਕ ਸ਼ਕਤੀ ਹੈ। ਇਹ ਸਭ ਸਤਿਗੁਰਾਂ ਦੀ ਰਹਿਮਤ ਸਦਕਾ ਹੀ ਹੈ।

ਇਹਨਾਂ ਦੀ ਨਵ-ਪ੍ਰਕਾਸ਼ਿਤ ਪੁਸਤਕ 'ਅਰਦਾਸ' (ਜੋ ਕਿ ਦੋ ਭਾਗਾਂ ਵਿੱਚ ਸੰਪੂਰਨ ਹੋਈ ਹੈ) ਮੇਰੇ ਪਾਸ ਹੈ। ਪੰਥਕ ਅਰਦਾਸ ਸਬੰਧੀ ਜੇਕਰ ਕਿਸੇ ਜਗਿਆਸੂ ਨੇ ਹਰ ਪੱਖੋਂ ਅਧਿਐਨ ਕਰਨਾ ਹੋਵੇ ਤਾਂ ਇਹ ਦੋ ਭਾਗਾਂ ਵਿੱਚ ਸੰਪੂਰਨ ਪੁਸਤਕਾਂ ਹਨ। ਮੈਂ ਇਸ ਕਾਰਜ ਲਈ ਜਿਥੇ ਗਿਆਨੀ ਪਿੰਦਰਪਾਲ ਸਿੰਘ ਜੀ ਨੂੰ ਵਧਾਈ ਦਿੰਦਾ ਹਾਂ ਉਥੇ ਇਹਨਾਂ ਦੀਆਂ ਕੈਸੇਟਾਂ ਤੋਂ ਉਤਾਰਾ ਕਰਕੇ ਪੁਸਤਕ ਰੂਪ ਦੇਣ ਲਈ ਭਾਈ ਪਰਮਜੀਤ ਸਿੰਘ ਖ਼ਾਲਸਾ ਲੁਧਿਆਣਾ ਵਾਲਿਆਂ ਦੀ ਘਾਲਣਾ ਨੂੰ ਵੀ ਮੁਬਾਰਕ ਦਿੰਦਾ ਹਾਂ। ਇਸ ਦੇ ਨਾਲ-ਨਾਲ ਇਸ ਪੁਸਤਕ ਦੇ ਪ੍ਰਕਾਸ਼ਕ ਸ੍ਰ: ਹਰਿੰਦਰਪਾਲ ਸਿੰਘ ਤੇ ਸ੍ਰ: ਹਰਭਜਨ ਸਿੰਘ ਗਰੋਵਰ (ਭਾਈ ਚਤਰ ਸਿੰਘ ਜੀਵਨ ਸਿੰਘ ਪੁਸਤਕਾਂ ਵਾਲੇ) ਵੀ ਸਾਡੇ ਵਧਾਈ ਦੇ ਪਾਤਰ ਹਨ ਜੋ ਇਸ ਪੁਸਤਕ ਨੂੰ ਛਾਪ ਕੇ ਘਰ-ਘਰ ਤੱਕ ਪਹੁੰਚਾ ਰਹੇ ਹਨ। ਸਤਿਗੁਰੂ ਰਹਿਮਤ ਕਰਨ ਲੇਖਕ/ਪ੍ਰਕਾਸ਼ਕ ਗੁਰੂ ਪੰਥ ਦੀ ਇਸੇ ਤਰ੍ਹਾਂ ਸੇਵਾ ਕਰਦੇ ਰਹਿਣ।

ਗੁਰੂ ਪੰਥ ਦਾ ਦਾਸ,

( ਗੁਰਬਚਨ ਸਿੰਘ )
ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ।

ਫ਼ੋਨ/ਫ਼ੈਕਸ ਦਫ਼ਤਰ : 91-183-2540820, ਪੀ.ਬੀ.ਐਕਸ : 91-183-2553957, 58, 59 ਐਕਸਟੈਂਨਸ਼ਨ : ਦਫ਼ਤਰ 434

# ਪ੍ਰਸੰਸਾ ਯੋਗ ਉਪਰਾਲਾ

'ਅਰਦਾਸ' ਸੰਕਤੀ ਰੂਪ ਵਿਚ ਹੋਵੇ ਜਾਂ ਵਿਅਕਤੀਗਤ ਰੂਪ ਵਿਚ ਹੋਵੇ, ਇਹ ਸਿੱਖ ਦੇ ਜੀਵਨ ਦਾ ਅਤੁੱਟ ਭਾਗ ਹੈ। ਇਕ ਵਿਦਵਾਨ ਨੇ ਬਹੁਤ ਸੁੰਦਰ ਲਿਖਿਆ ਹੈ, 'ਅਰਦਾਸ ਕਰਨਾ ਭਾਵਨਾ ਦੇ ਪਵਿੱਤਰ ਜਲ ਵਿਚ ਇਸ਼ਨਾਨ ਕਰਨਾ ਹੈ।' ਜੋ ਅਰਦਾਸ ਨਿੱਤ ਦਿਨ ਕੀਤੀ ਜਾਂਦੀ ਹੈ, ਉਹ ਕੀ ਹੈ?

ਇਸ ਸੰਬੰਧੀ ਗਿਆਨੀ ਪਿੰਦਰਪਾਲ ਸਿੰਘ ਜੀ ਨੇ ਬਹੁਤ ਹੀ ਵਿਸਤਾਰ ਸਹਿਤ ਚਾਨਣਾ ਪਾਇਆ ਹੈ। ਇਹ ਦੋ ਭਾਗਾਂ ਵਿਚ ਛਪੀ ਵੱਡ-ਅਕਾਰੀ ਪੁਸਤਕ ਸਭਨਾ ਲਈ ਪੜ੍ਹਨਯੋਗ ਤੇ ਸਾਂਭਣਯੋਗ ਹੈ। ਲੇਖਕ ਨੇ ਹਰ ਨੁਕਤੇ ਨੂੰ ਬਹੁਤ ਹੀ ਦੀਰਘਤਾ ਤੇ ਸਪੱਸ਼ਟਤਾ ਦੇ ਨਾਲ ਪੇਸ਼ ਕੀਤਾ ਹੈ। ਇਸ ਤਰ੍ਹਾਂ ਦਾ ਕੀਤਾ ਕਾਰਜ ਸਦੀਵ ਕਾਲ ਹੁੰਦਾ ਹੈ। ਜਦ ਤੱਕ ਅਰਦਾਸ ਕਰਨ ਵਾਲੇ ਇਸ ਧਰਤੀ 'ਤੇ ਰਹਿਣਗੇ, ਤਦ ਤੱਕ ਅਰਦਾਸ ਦੀਆਂ ਭਾਵਨਾਵਾਂ ਨੂੰ ਜਾਨਣ ਵਾਲੇ ਜਗਿਆਸੂ ਜਨਾਂ ਲਈ ਇਹ ਪੁਸਤਕ ਪ੍ਰੇਰਨਾ ਸ੍ਰੋਤ ਹੋਵੇਗੀ। ਮੈਂ ਇਸ ਪੁਸਤਕ ਦੇ ਲੇਖਕ ਗਿ. ਪਿੰਦਰਪਾਲ ਸਿੰਘ ਜੀ, ਪੁਸਤਕੀ ਰੂਪ ਦੇਣ ਵਾਲੇ ਭਾਈ ਪਰਮਜੀਤ ਸਿੰਘ ਖਾਲਸਾ ਅਤੇ ਇਸ ਵਧੀਆ ਕਾਰਜ ਦੇ ਪ੍ਰਕਾਸ਼ਕ 'ਭਾਈ ਚਤਰ ਸਿੰਘ ਜੀਵਨ ਸਿੰਘ' ਫਰਮ ਵਾਲਿਆਂ ਨੂੰ ਹਾਰਦਿਕ ਵਧਾਈ ਦਿੰਦਾ ਹਾਂ। ਇਸ ਪੁਸਤਕ 'ਅਰਦਾਸ' ਲਈ ਮੇਰੀ ਵੀ ਅਰਦਾਸ ਹੈ ਕਿ ਇਹ ਗੁਰਮੁਖ ਪਿਆਰੇ ਸਦਾ ਕਾਰਜਸ਼ੀਲ ਰਹਿਣ।

ਗੁਰੂ ਪੰਥ ਦਾ ਦਾਸ

ਤ੍ਰਿਲੋਚਨ ਸਿੰਘ

ਸਿੰਘ ਸਾਹਿਬ ਜੱਥੇਦਾਰ ਸ੍ਰੀ ਕੇਸਗੜ੍ਹ ਸਾਹਿਬ



# ਰਹਿਮਤ

ਸਿੱਖੀ ਜੋਦੜੀਆਂ ਦਾ ਮਾਰਗ ਹੈ। ਸਰਬ ਸ਼ਕਤੀਮਾਨ, ਸਰਬ ਵਿਆਪਕ ਅਤੇ ਪਰਿਵਰਦਗਾਰ ਆਪਣੇ ਰਚੇ ਜੀਵਾਂ ਉੱਪਰ ਸਦਾ ਮਿਹਰਬਾਨ ਹੈ। ਸਾਡੇ ਜਨਮ ਤੋਂ ਵੀ 25-30 ਵਰ੍ਹੇ ਪਹਿਲਾਂ ਸਾਡੇ ਮਾਂ-ਬਾਪ ਰਚੇ। ਭਾਵ ਕਿ ਉਸਨੇ ਸਾਡੇ ਇਸ ਸੰਸਾਰ ਵਿਚ ਆਉਣ ਤੋਂ ਪਹਿਲਾਂ ਸਾਡੀ ਪਰਵਰਿਸ਼ ਲਈ ਤਮਾਮ ਬੰਦੋਬਸਤ ਕਰ ਰੱਖੇ ਹਨ। ਪਰ ਭਰੋਸੇ ਦੀ ਘਾਟ ਕਾਰਨ ਮਨੁੱਖ ਫ਼ਜ਼ੂਲ ਹੀ ਡੋਲਦਾ ਰਹਿੰਦਾ ਹੈ। ਅਰਦਾਸ ਦਾ ਆਧਾਰ ਭਰੋਸਾ ਹੈ। ਜਿਸਨੂੰ ਵਾਹਿਗੁਰੂ ਉੱਪਰ ਪੂਰਨ ਭਰੋਸਾ ਤੇ ਸ਼ਰਧਾ ਹੈ। ਉਹੀ ਅਰਦਾਸ ਦਾ ਸਹੀ ਅਧਿਕਾਰੀ ਹੈ। ਇਸ ਲਈ ਗੁਰੂ-ਪਿਤਾ ਨੇ ਸਿੱਖ ਨੂੰ ਸਿਖਾਇਆ ਹੈ ਕਿ ਹਰ ਕਾਰਜ ਆਰੰਭ ਕਰਨ ਤੋਂ ਪਹਿਲਾਂ ਸਫਲਤਾ ਲਈ ਅਰਦਾਸ ਕਰਨੀ ਹੈ ਅਤੇ ਫਿਰ ਕਾਰਜ ਸੰਪੂਰਨ ਹੋਣ 'ਤੇ ਸ਼ੁਕਰਾਨੇ ਦੀ ਅਰਦਾਸ ਕਰਨੀ ਹੈ।

ਕਈ ਵੇਰ ਦਾਰਸ਼ਨਿਕ ਇਸ ਗੱਲ ਉੱਪਰ ਬਹਿਸਦੇ ਹਨ ਕਿ ਰੱਬ ਦੇ ਕੰਨ ਹਨ ਕਿ ਨਹੀਂ। ਕਈ ਇਹ ਕਹਿੰਦੇ ਸੁਣੇ ਹਨ ਕਿ ਰੱਬ ਵਿਅਕਤੀ ਨਹੀਂ ਸ਼ਕਤੀ ਹੈ। ਪਰ ਅਸਲੀਅਤ ਇਹ ਹੈ ਕਿ ਨਿਰਗੁਣ ਵਾਹਿਗੁਰੂ, ਭਗਤ ਜਾਂ ਪ੍ਰੇਮੀ ਦਾ ਇਸ਼ਟ ਨਹੀਂ ਹੋ ਸਕਦਾ। ਇਸ ਲਈ ਗੁਰਮਤਿ ਵਿਚ ਨਿਰਗੁਣ ਤੇ ਸਰਗੁਣ ਦੋਹਾਂ ਰੂਪਾਂ ਵਿਚ ਵਾਹਿਗੁਰੂ ਦੀ ਗੱਲ ਮਿਲਦੀ ਹੈ। ਵਾਹਿਗੁਰੂ ਨੂੰ 'ਮਿੱਠਬੋਲੜਾ' ਵੀ ਕਿਹਾ ਤੇ 'ਦੇ ਕੰਨ ਸੁਣੀ ਅਰਦਾਸ' ਵਾਲਾ ਵੀ ਬਿਆਨ ਕੀਤਾ ਹੈ। ਕੰਨਾਂ ਨਾਲ ਸੁਣ ਕੇ ਉਹ ਜੀਵਾਂ ਨੂੰ ਦਾਤਾਂ ਦਿੰਦਾ ਹੈ, ਉਨ੍ਹਾਂ ਦੇ ਦੁੱਖਾਂ ਨੂੰ ਦੂਰ ਕਰਦਾ ਹੈ। ਇਸ ਲਈ ਧਰਮ ਦੀ ਦੁਨੀਆਂ ਵਿਚ ਅਰਦਾਸ ਦਾ ਬਹੁਤ ਮਹੱਤਵ ਹੈ।

ਇਥੇ ਪੰਥ ਦੇ ਪ੍ਰਸਿੱਧ ਕਥਾਵਾਚਕ ਭਾਈ ਪਿੰਦਰਪਾਲ ਸਿੰਘ ਜੀ ਨੇ ਬੜੀ ਕਿਰਪਾ ਕੀਤੀ ਹੈ ਕਿ ਪੰਥਕ ਅਰਦਾਸ ਦੀ ਖੋਲ੍ਹ ਕੇ ਵਿਆਖਿਆ ਕੀਤੀ ਹੈ। ਪੰਥਕ ਅਰਦਾਸ ਸਿੱਖ ਸਭਿਆਚਾਰ, ਸਿੱਖ ਇਤਿਹਾਸ, ਸਿੱਖ ਵਿਸ਼ਵਾਸ ਤੇ ਰਹੁਰੀਤ ਦੀ ਅਦੁੱਤੀ ਝਲਕੀ ਹੈ, ਥੋੜ੍ਹੇ ਜਿਹੇ ਮਿੰਟਾਂ ਵਿਚ ਸਮੁੱਚੀ ਸਿੱਖੀ ਦੀ ਤਸਵੀਰ ਨੂੰ ਸਮੇਟਣਾ, ਪੰਥਕ ਅਰਦਾਸ ਦੀ ਵਿਸ਼ੇਸ਼ਤਾ ਹੈ। ਅਜਿਹੀ ਸੁੰਦਰ ਤੇ ਅਦਭੁਤ ਅਰਦਾਸ ਦੁਨੀਆਂ ਦੀ ਕਿਸੇ ਹੋਰ ਕੌਮ ਜਾ ਸੰਪਰਦਾ ਕੋਲ ਨਹੀਂ ਹੈ। ਸੰਗਤਾਂ ਇਸ ਅਰਦਾਸ ਦੀ ਵਿਆਖਿਆ ਨੂੰ ਪੜ੍ਹ ਕੇ, ਗੁਰਮਤਿ ਨਾਲ ਹੋਰ ਵੀ ਵਧੇਰੇ ਨੇੜਤਾ ਵਧਾਉਣਗੀਆਂ।

ਸਿੱਖ ਪੰਥ ਅੰਦਰ ਇਕ ਵੱਡੀ ਘਾਟ ਇਹ ਰੜਕ ਰਹੀ ਹੈ ਕਿ ਪੰਥਕ ਵਿਦਵਾਨਾਂ ਨੇ ਵਿਦਵਤਾ ਦੇ ਨਾਂ ਉੱਪਰ ਸੰਗਤ ਦੇ ਭਰੋਸੇ ਨੂੰ ਸੱਟ ਮਾਰੀ ਹੈ। ਵਾਦ-ਵਿਵਾਦ ਵਾਲੇ ਵਿਸ਼ਿਆਂ ਸੰਬੰਧੀ ਵਧੇਰੇ ਪੁਸਤਕਾਂ ਆ ਰਹੀਆਂ ਹਨ, ਜਦੋਂ ਕਿ ਸਿੱਖੀ ਭਾਵਨਾ ਤੇ ਭਰੋਸਾ ਵਧਾਉਣ ਵਾਲੀਆਂ ਪ੍ਰੇਰਨਾ ਮਈ ਪੁਸਤਕਾਂ ਰਚਣ ਦੀ ਵਧੇਰੇ ਪ੍ਰਵਿਰਤੀ ਨਹੀਂ ਦਿੱਸਦੀ। ਪਰ ਭਾਈ ਪਿੰਦਰਪਾਲ ਸਿੰਘ ਦੇ ਰੂਪ ਵਿਚ ਵਾਹਿਗੁਰੂ ਦੀ ਰਹਿਮਤ ਬਰਸ ਰਹੀ ਹੈ। ਸ਼ੁਕਰ ਹੈ।

ਜਦੋਂ ਪੰਥ ਦੇ ਸ਼੍ਰੋਮਣੀ ਕਥਾਕਾਰ ਗਿ: ਸੰਤ ਸਿੰਘ ਜੀ ਮਸਕੀਨ ਚਲਾਣਾ ਕਰ ਗਏ ਤਾਂ ਸੰਗਤਾਂ ਵਿਚ ਇਹ ਦੁੱਖ ਵੀ ਸੀ ਕਿ ਉਨ੍ਹਾਂ ਦੀ ਘਾਟ ਕਿਵੇਂ ਪੂਰੀ ਹੋਵੇਗੀ। ਮੈਂ ਸਪੱਸ਼ਟ ਕਰਦਾ ਹਾਂ ਕਿ ਕਿਸੇ ਦੀ ਕਿਸੇ ਨਾਲ ਤੁਲਨਾ ਕਰਨੀ ਸੰਭਵ ਨਹੀਂ ਹੁੰਦੀ ਤੇ ਨਾ ਕਿਸੇ ਦੀ ਥਾਂ ਨੂੰ ਕੋਈ ਹੋਰ ਭਰ ਸਕਦਾ ਹੈ। ਪਰ

ਇਹ ਭਾਰੀ ਸੰਤੁਸ਼ਟੀ ਦਾ ਸਬੱਬ ਹੈ ਕਿ ਭਾਈ ਪਿੰਦਰਪਾਲ ਸਿੰਘ ਹੁਰਾਂ ਨੇ ਸਮਰਪਿਤ ਭਾਵਨਾ ਨਾਲ, ਕਥਾਕਾਰ ਵਜੋਂ ਜਿਸ ਤਰ੍ਹਾਂ ਸੇਵਾ ਸੰਭਾਲ ਲਈ ਹੈ ਸੰਗਤਾਂ ਉਨ੍ਹਾਂ ਤੋਂ ਬਲਿਹਾਰ ਜਾਂਦੀਆਂ ਹਨ।

ਭਾਈ ਪਿੰਦਰਪਾਲ ਸਿੰਘ ਹੁਰਾਂ ਨੂੰ ਮੈਂ ਉਦੋਂ ਤੋਂ ਜਾਣਦਾ ਹਾਂ, ਜਦੋਂ ਉਹ ਮਿਸ਼ਨਰੀ ਕਾਲਜ ਦੇ ਵਿਦਿਆਰਥੀ ਸਨ। ਇਹ ਉਸ ਸਮੇਂ ਵੀ ਦੂਜੇ ਵਿਦਿਆਰਥੀਆਂ ਤੋਂ ਵਿਲੱਖਣ ਸਨ ਤੇ ਅੱਜ ਇਹ ਕਿਸੇ ਜਾਣ-ਪਹਿਚਾਣ ਦੇ ਮੁਥਾਜ ਨਹੀਂ। ਬਲਕਿ ਭਵਿੱਖ ਵਿਚ ਉਭਰ ਰਹੇ ਕਥਾਵਾਚਕਾਂ ਦਾ ਉਹ ਆਦਰਸ਼ ਬਣ ਚੁੱਕੇ ਹਨ। ਭਾਈ ਸਾਹਿਬ ਉੱਪਰ ਗੁਰੂ ਮਹਾਰਾਜ ਦੀ ਬਖਸ਼ਿਸ਼ ਹੋਣ ਕਾਰਨ, ਇਨ੍ਹਾਂ ਦੀ ਰਸਨਾ ਤੋਂ ਬਾਣੀ ਦਾ ਸਹਿਜ ਪ੍ਰਵਾਹ ਵਹਿ ਤੁਰਦਾ ਹੈ। ਕਥਾ ਵਿਚ ਰਵਾਨਗੀ ਇਸ ਕਦਰ ਹੈ ਕਿ ਸੰਗਤ ਵਿਚ ਬੈਠਾ ਹਰ ਉਮਰ ਦਾ ਵਿਅਕਤੀ, ਚਾਹੇ ਉਹ ਘੱਟ ਪੜ੍ਹਿਆ ਹੋਵੇ ਜਾਂ ਵਧੇਰੇ, ਉਹ ਕਥਾ ਨੂੰ ਅੱਧ-ਵਿਚਾਲੇ ਛੱਡ ਕੇ ਨਹੀਂ ਜਾ ਸਕਦਾ। ਮੈਨੂੰ ਟੀ. ਵੀ. ਅਤੇ ਸੰਗਤ ਵਿਚ ਕਈ ਵੇਰ ਉਨ੍ਹਾਂ ਕੋਲੋਂ ਗੁਰਬਾਣੀ ਦੀ ਮਨੋਹਰ ਵਿਆਖਿਆ ਸੁਣਨ ਨੂੰ ਮਿਲੀ ਹੈ। ਮੈਨੂੰ ਉਨ੍ਹਾਂ ਦੀ ਕਥਾ ਦੀ ਸਭ ਤੋਂ ਚੰਗੀ ਗੱਲ ਇਹ ਲੱਗਦੀ ਹੈ ਕਿ ਉਹ ਗੁਰਬਾਣੀ ਦੀ ਪ੍ਰੋੜ੍ਹਤਾ ਲਈ ਸਿੱਖ ਇਤਿਹਾਸ ਦੀਆਂ ਪ੍ਰਮਾਣੀਕ ਸਾਖੀਆਂ ਹੀ ਪ੍ਰਸਤੁਤ ਕਰਦੇ ਹਨ। ਨਹੀਂ ਤਾਂ ਕਈ ਕਥਾਕਾਰ ਤਾਂ ਹਿੰਦੂ ਮਿਥਿਹਾਸ ਤੇ ਸੂਫੀ ਸਾਧਕਾਂ ਦੀਆਂ ਕਹਾਣੀਆਂ ਹੀ ਪੇਸ਼ ਕਰਕੇ ਰੌਚਿਕਤਾ ਪੈਦਾ ਕਰਕੇ ਗੁਰਬਾਣੀ ਵਿਆਖਿਆ ਨਾਲ ਧ੍ਰੋਹ ਕਰਦੇ ਹਨ। ਇਸੇ ਲਈ ਮੈਂ ਕਿਹਾ ਕਰਦਾ ਹਾਂ ਕਿ ਅਜੋਕੇ ਕਥਾਕਾਰ ਸਿਰਫ ਕਲਾਕਾਰ ਹਨ। ਭਾਈ ਪਿੰਦਰਪਾਲ ਸਿੰਘ ਜੀ ਨਿਰਮਾਣਤਾ ਤੇ ਸਿਦਕ ਨਾਲ ਗੁਰੂ ਦਾ ਜਸ ਸੰਗਤਾਂ ਤੀਕ ਪਹੁੰਚਾ ਕੇ ਗੁਰੂ ਮਹਾਰਾਜ ਦੀ ਪਵਿੱਤਰ ਕਿਰਪਾ ਦੇ ਪਾਤਰ ਬਣ ਰਹੇ ਹਨ। ਸਭ ਤੋਂ ਵੱਡੀ ਇਹ ਗੱਲ ਕਿ ਭਾਈ ਸਾਹਿਬ ਨੇ ਗੁਰਬਾਣੀ ਨੂੰ ਆਪਣੇ ਜੀਵਨ ਦਾ ਆਧਾਰ ਬਣਾਇਆ ਹੋਇਆ ਹੈ, ਭਾਵ ਉਨ੍ਹਾਂ ਦੀ ਕਥਨੀ ਤੇ ਕਰਨੀ ਵਿਚ ਵਿਰੋਧ ਨਹੀਂ। ਸਾਨੂੰ ਅੱਜ ਭਾਈ ਪਿੰਦਰਪਾਲ ਸਿੰਘ ਹੁਰਾਂ ਉੱਪਰ ਮਾਣ ਹੈ। ਉਹ ਪੰਥ ਦੇ ਹੀਰੇ ਹਨ, ਉਹ ਗੁਰੂ ਦੇ ਢੰਡੋਰਚੀ ਹਨ ਅਤੇ ਗੁਰੂ ਦੀ ਕਿਰਪਾ ਕਥਾ ਰੂਪ ਵਿਚ ਵੰਡ ਰਹੇ ਹਨ।

ਮੈਂ ਉਨ੍ਹਾਂ ਦੀ ਇਸ ਪੁਸਤਕ ਦਾ ਸੁਆਗਤ ਕਰਦਾ ਹਾਂ। ਪਹਿਲਾਂ ਵੀ ਗੁਰਬਾਣੀ ਤੇ ਗੁਰੂ-ਘਰ ਦੇ ਸ਼ਰਧਾਲੂ 'ਅਰਦਾਸ' ਵਿਸ਼ੇ ਉੱਪਰ ਕੁਝ ਪੁਸਤਕਾਂ ਪੜ੍ਹ ਚੁੱਕੇ ਹਨ। ਪਰ ਮੈਨੂੰ ਜਾਪਦਾ ਹੈ ਕਿ ਭਾਈ ਪਿੰਦਰਪਾਲ ਸਿੰਘ ਦੁਆਰਾ ਲਿਖਤ ਇਸ ਪੁਸਤਕ ਨੂੰ ਪੜ੍ਹ ਕੇ ਪਾਠਕ ਖ਼ੁਦ ਨੂੰ ਰੂਹਾਨੀ ਤੌਰ ਤੇ ਉੱਚਾ ਉਠਿਆ ਮਹਿਸੂਸ ਕਰਨਗੇ।

ਸ. ਹਰਭਜਨ ਸਿੰਘ ਮਾਲਕ ਭਾਈ ਚਤਰ ਸਿੰਘ ਜੀਵਨ ਸਿੰਘ ਪੁਸਤਕਾਂ ਵਾਲੇ ਅੰਮ੍ਰਿਤਸਰ ਦਾ ਵੀ ਧੰਨਵਾਦ ਕਰਨਾ ਬਣਦਾ ਹੈ, ਜੋ ਗੁਰਮਤਿ ਪ੍ਰਚਾਰ ਵਿਚ ਅਦੁੱਤੀ ਸੇਵਾ ਕਰ ਰਹੇ ਹਨ। ਆਸ ਕਰਦਾ ਹਾਂ ਕਿ ਭਵਿੱਖ ਵਿਚ ਵਾਹਿਗੁਰੂ ਭਾਈ ਪਿੰਦਰਪਾਲ ਸਿੰਘ ਜੀ ਪਾਸੋਂ ਹੋਰ ਵੀ ਲਿਖਤੀ ਸੇਵਾ ਲੈਂਦੇ ਰਹਿਣਗੇ।

ਗੁਰੂ ਪੰਥ ਦਾ ਦਾਸ
(ਡਾ.) ਗੁਰਸ਼ਰਨਜੀਤ ਸਿੰਘ
ਮੁਖੀ, ਗੁਰੂ ਨਾਨਕ ਅਧਿਐਨ ਵਿਭਾਗ
ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ

# ਦੋ ਸ਼ਬਦ

ਗੁਰਮੁਖ ਵਿਦਵਾਨ ਕਹਿੰਦੇ ਹਨ ਕਿ ਅਰਦਾਸ ਸਾਡੀ ਆਤਮਾ ਦੀ ਬਿਹਬਲਤਾ ਹੈ, ਅਰਦਾਸ ਸਾਡੇ ਅੰਦਰ ਦੀ ਤੜਪ ਹੈ ਤੇ ਉਹ ਤੜਪ, ਉਹ ਬਿਹਬਲਤਾ ਜਿਹੜੀ ਮਾਲਕ ਦੀ ਹਜ਼ੂਰੀ ਵਿਚ ਜਾ ਕੇ ਸੁਣਾਈ ਦੇਵੇ ਤੇ ਮੇਰੇ ਮਾਲਕ ਦੇ ਚਰਨਾਂ ਵਿਚ ਜੀਵ ਅਰਦਾਸ ਕਰੇ ਹੇ ਪਿਤਾ ! ਤਾਂ ਇਸ ਦੇ ਅੰਦਰ ਦੀ ਆਵਾਜ਼ ਸੁਣ ਕੇ ਮੇਰਾ ਮਾਲਕ ਇਸ ਦੀ ਬੇਨਤੀ ਸੁਣ ਕੇ ਕਿਵਾੜ ਖੋਲ੍ਹ ਦਿੰਦਾ ਹੈ ਕਿ ਆ ਮੇਰੇ ਪੁੱਤਰ, ਤੈਨੂੰ ਕੀ ਲੋੜ ਪੈ ਗਈ।

ਇੰਨ੍ਹਾਂ ਦੋ ਭਾਗਾਂ ਵਿਚ ਭਾਈ ਪਿੰਦਰਪਾਲ ਸਿੰਘ ਜੀ ਨੇ ਦਸਿਆ ਹੈ ਕਿ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਘਰ ਅੰਦਰ ਹਜ਼ੂਰ ਨੇ ਸਾਰੀ ਅੰਮ੍ਰਿਤ ਗੁਰਬਾਣੀ ਦੇ ਰਾਹੀਂ ਮਨੁੱਖ ਨੂੰ ਇਕ ਗੱਲ ਚੰਗੀ ਤਰ੍ਹਾਂ ਸਮਝਾ ਦਿੱਤੀ ਹੈ ਕਿ ਜੇ ਤੂੰ ਆਪਣੇ ਜੀਵਨ ਵਿਚ ਕੁਝ ਕਮਾਈ ਕਰਨੀ ਚਾਹੁੰਦਾ ਹੈਂ ਤਾਂ ਕੇਵਲ ਇਕ ਸਤਿਗੁਰੂ ਦੇ ਚਰਨਾਂ ਵਿਚ ਅਰਦਾਸ ਕਰਨ ਦੀ ਜੁਗਤ ਸਿਖ ਲੈ ਤੇ ਜੇ ਤੂੰ ਮਾਲਕ ਦੇ ਚਰਨਾਂ ਵਿਚ ਅਰਦਾਸ ਕਰੇਂਗਾ ਤਾਂ ਤੇਰੀ ਅਰਦਾਸ ਸਵੀਕਾਰ ਹੋਵੇਗੀ। ਅਸੀਂ ਅਕਸਰ ਇਹ ਸ਼ਬਦ ਆਪਣੀ ਜ਼ਿੰਦਗੀ ਵਿਚ ਕਈ ਵਾਰੀ ਵਰਤਦੇ ਹਾਂ। ਚਾਹੇ ਕੋਈ ਸਾਡਾ ਦੁਨਿਆਵੀ ਕਾਰਜ ਰੁੱਕ ਜਾਏ ਤਾਂ ਅਸੀਂ ਸ਼ਬਦ ਵਰਤਦੇ ਹਾਂ ਗੁਰੂ ਚਰਨਾਂ ਵਿਚ ਅਰਦਾਸ ਕਰੋ। ਜੇ ਕਿਤੇ ਸਰੀਰ ਨੂੰ ਰੋਗ ਲੱਗ ਜਾਏ ਤਾਂ ਵੀ ਸਾਡੇ ਮੂੰਹ 'ਤੇ ਇਹ ਸ਼ਬਦ ਆਉਂਦਾ ਹੈ ਕਿ ਸਤਿਗੁਰੂ ਦੇ ਚਰਨਾਂ ਵਿਚ ਜੋਦੜੀ ਕਰੋ। ਜੇ ਕਿਤੇ ਸੰਸਾਰ ਦੇ ਅੰਦਰ ਕੋਈ ਤਰੱਕੀ, ਕੋਈ ਪੱਦਵੀ ਦੀ ਲੋਚਾ ਹੋਵੇ ਤਾਂ ਵੀ ਅਸੀਂ ਸ਼ਬਦ ਵਰਤਦੇ ਹਾਂ ਕਿ ਗੁਰੂ ਚਰਨਾਂ ਵਿਚ ਅਰਦਾਸ ਕਰੋ।

ਕਹਿੰਦੇ ਹਨ, ਹੇ ਮੇਰੇ ਨਿਰੰਕਾਰ ! ਮੈਂ ਤੇਰੇ ਚਰਨਾਂ ਵਿਚ ਇਕ ਬੇਨਤੀ ਕਰਨ ਆਇਆ ਹਾਂ ਤੇ ਆਪਣੇ ਗੋਸ਼ ਨੂੰ ਦੇਖ ਕੇ ਮੇਰੀ ਅਰਦਾਸ ਨੂੰ ਸੁਣੀ। ਇਸ ਦਾ ਮਤਲਬ ਕਿ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਆਏ ਸਿੱਖਾ ! ਤੇਰੀ ਅਰਦਾਸ ਮਾਲਕ ਸੁਣਦਾ ਪਿਆ ਹੈ। ਅਰਜ਼ ਦਾ ਅਰਥ ਹੈ ਬੇਨਤੀ ਤੇ ਦਾਸ ਦਾ ਅਰਥ ਹੈ ਪੇਸ਼ ਕਰਨਾ। ਅਰਦਾਸ ਦਾ ਅਰਥ ਹੋ ਗਿਆ ਆਪਣੇ ਅੰਦਰ ਦੀ ਵੇਦਨਾ, ਆਪਣੇ ਅੰਦਰ ਦੀ ਤੜਪ, ਆਪਣੇ ਅੰਦਰ ਦੀ ਬਿਹਬਲਤਾ ਆਪਣੇ ਗੁਰੂ ਦੇ ਚਰਨਾਂ ਵਿਚ ਰੱਖ ਦੇਣੀ। ਮੇਰੇ ਇਸ਼ ਖਰੜੇ ਨੂੰ ਵਿਦਵਾਨ ਕਥਾਕਾਰ ਭਾਈ ਪਿੰਦਰਪਾਲ ਸਿੰਘ ਜੀ ਨੇ ਆਪ ਵੀ ਪੜ੍ਹਿਆ ਹੈ। ਇਸ ਲਈ ਮੈਨੂੰ ਉਮੀਦ ਹੈ ਕਿ ਮੇਰੀਆਂ ਤੁਰੱਟੀਆਂ ਨੂੰ ਉਨ੍ਹਾਂ ਦੂਰ ਕਰ ਦਿੱਤਾ ਹੋਵੇਗਾ।

— ਭਾਈ ਪਰਮਜੀਤ ਸਿੰਘ ਖਾਲਸਾ

# ਆਮੁਖ

ਭਾਈ ਪਰਮਜੀਤ ਸਿੰਘ ਖਾਲਸਾ ਨੇ ਅਰਦਾਸ ਨੂੰ ਟੇਪਾਂ ਤੋਂ ਕਲਮਬੰਦ ਕੀਤਾ ਹੈ, ਇਸ ਲਈ ਮੈਂ ਉਨ੍ਹਾਂ ਦਾ ਬਹੁਤ ਅਭਾਰੀ ਹਾਂ। ਇਕ ਟੇਪ ਤੋਂ ਲੈਕਚਰ ਜਿਉਂ ਦਾ ਤਿਉਂ ਲਿਖ ਲੈਣਾ ਕੋਈ ਸੌਖੀ ਗੱਲ ਨਹੀਂ ਹੈ, ਪਰ ਮੈਂ ਉਨ੍ਹਾਂ ਦੇ ਖਰੜੇ ਨੂੰ ਪੜ੍ਹ ਕੇ ਵੇਖਿਆ ਹੈ ਕਿ ਉਹ ਇਸ ਕਾਰਜ ਵਿਚ ਪੂਰੇ ਸਫਲ ਰਹੇ ਹਨ। ਇਸ ਵਿਚ ਸਭ ਤੋਂ ਵੱਡਾ ਤੱਥ ਇਹ ਹੈ ਕਿ ਭਾਈ ਪਰਮਜੀਤ ਸਿੰਘ ਖਾਲਸਾ ਆਪ ਵੀ ਗੁਰਬਾਣੀ ਦੇ ਰੰਗ ਵਿਚ ਰੰਗੇ ਹੋਏ ਹਨ। ਇਸ ਲਈ ਮੇਰੇ ਲੈਕਚਰਾਂ ਨੂੰ ਕਲਮਬੰਦ ਕਰਨ ਵਿਚ ਉਨ੍ਹਾਂ ਨੂੰ ਬਹੁਤੀ ਕਠਿਨਾਈ ਨਹੀਂ ਆਈ ਹੋਵੇਗੀ। ਮੈਂ ਉਨ੍ਹਾਂ ਦੇ ਖਰੜੇ ਨੂੰ ਚੰਗੀ ਤਰ੍ਹਾਂ ਪੜ੍ਹਿਆ ਹੈ। ਜਿਹੜਾ ਮਨੁੱਖ ਵੀ ਤਨੋਂ ਮਨੋਂ ਗੁਰੂ ਗ੍ਰੰਥ ਸਾਹਿਬ ਨਾਲ ਜੁੜ ਜਾਂਦਾ ਹੈ, ਉਸ ਦੇ ਅੰਦਰ ਦੀ ਹਉਮੈ ਦੂਰ ਹੋ ਜਾਂਦੀ ਹੈ ਤੇ ਉਹ ਗੁਰਬਾਣੀ ਦੇ ਰੰਗ ਵਿਚ ਰੰਗਿਆ ਅਭੁੱਲ ਹੁੰਦਾ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤਮਈ ਗੁਰਬਾਣੀ ਦੇ ਵਿਚ ਜਿੱਥੇ ਜਗਿਆਸੂ ਆਪਣੇ ਗੁਰੂ ਤੋਂ ਬਾਰ-ਬਾਰ ਕੁਰਬਾਨ ਜਾਂਦਾ ਹੈ, ਓਥੇ ਸਤਿਗੁਰੂ ਆਪਣੇ ਸਿੱਖ ਤੋਂ ਵੀ ਬਾਰ-ਬਾਰ ਬਲਿਹਾਰਨੇ ਜਾਂਦੇ ਹਨ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹਜ਼ੂਰ ਗੁਰੂ ਅਰਜਨ ਦੇਵ ਜੀ ਦਾ ਇਕ ਅੰਮ੍ਰਿਤ ਬਚਨ ਹੈ ਕਿ ਆਮ ਤੌਰ ਤੇ ਅਸੀਂ ਰੂਹਾਨੀਅਤ ਦੇ ਮਾਰਗ ਤੇ ਚੱਲਣ ਵਾਲਿਆਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਮਤਿ ਵਿਚੋਂ ਚਾਰ-ਪੰਜ ਸ਼ਬਦਾਂ ਨਾਲ ਸੰਬੋਧਨ ਕਰਦੇ ਹਾਂ। ਕਿਸੇ ਲਈ ਇਹ ਸ਼ਬਦ ਵਰਤਦੇ ਹਾਂ ਕਿ ਇਹ ਮਹਾਨ ਸੰਤ ਹੈ। ਕਿਸੇ ਲਈ ਸ਼ਬਦ ਵਰਤਦੇ ਹਾਂ ਕਿ ਇਹ ਅਸਲ ਵਿਚ ਰੱਬ ਦਾ ਪਿਆਰਾ ਭਗਤ ਹੈ। ਕਿਸੇ ਲਈ ਗੁਰੂ ਗ੍ਰੰਥ ਸਾਹਿਬ ਵਿਚੋਂ ਸ਼ਬਦ ਪੜ੍ਹਦੇ ਹਾਂ ਕਿ ਇਹ ਪੂਰਨ ਸਾਧ ਹੈ। ਕਿਸੇ ਲਈ ਪੜ੍ਹਦੇ ਹਾਂ ਕਿ ਇਹ ਤਾਂ ਗੁਰਮੁਖ ਹੈ। ਪੰਜਵਾਂ ਸ਼ਬਦ ਅਸੀਂ ਪੜ੍ਹਦੇ ਹਾਂ ਕਿ ਇਹ ਇਕ ਮਹਾਨ ਗੁਰੂ ਦਾ ਸਿੱਖ ਹੈ। ਭਾਈ ਪਰਮਜੀਤ ਸਿੰਘ ਖਾਲਸਾ ਜੀ ਜਿਨ੍ਹਾਂ ਨੇ ਏਨੀ ਲਗਨ ਅਤੇ ਪਿਆਰ ਨਾਲ ਅਰਦਾਸ ਨੂੰ ਦੋ ਭਾਗਾਂ ਵਿਚ ਕਲਮਬੰਦ ਕੀਤਾ ਹੈ, ਉਨ੍ਹਾਂ ਵਾਸਤੇ ਵੀ ਮੇਰਾ ਇਕੋ ਇਕ ਸ਼ਬਦ ਹੈ ਕਿ ਭਾਈ ਪਰਮਜੀਤ ਸਿੰਘ ਜੀ ਖਾਲਸਾ ਇਕ ਮਹਾਨ ਗੁਰੂ ਦਾ ਸਿੱਖ ਹੈ।

— ਭਾਈ ਪਿੰਦਰਪਾਲ ਸਿੰਘ

# ਸਰਬੱਤ ਗੁਰਦੁਆਰਿਆਂ ਦਾ ਧਿਆਨ ਧਰ ਕੇ

## ਬੋਲੋ ਜੀ ਵਾਹਿਗੁਰੂ !

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਤੇ ਭਾਈ ਸਾਹਿਬ ਭਾਈ ਗੁਰਦਾਸ ਜੀ ਦੀ ਰਚਨਾ ਵਿਚ ਗੁਰਦੁਆਰੇ ਤੋਂ ਪਹਿਲਾਂ ਸ਼ਬਦ ਧਰਮਸ਼ਾਲਾ ਵੀ ਵਰਤਿਆ ਗਿਆ। ਧਰਮਸ਼ਾਲਾ ਸ਼ਬਦ ਵਰਤਣ ਤੋਂ ਪਹਿਲਾਂ ਇਹ ਸ਼ਬਦ ਵੀ ਜਨਮ ਸਾਖੀਆਂ ਨੇ ਲਿਖੇ ਸਨ — ਛੋਟੀ ਸੰਗਤ, ਵੱਡੀ ਸੰਗਤ, ਫਿਰ ਧਰਮਸ਼ਾਲਾ ਸ਼ਬਦ ਆਇਆ। ਗੁਰਦੁਆਰਾ ਸ਼ਬਦ ਫਿਰ ਬਾਅਦ ਵਿਚ ਆਇਆ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਕਿਹਾ ਹੈ ਕਿ ਗੁਰਦੁਆਰਾ ਸ਼ਬਦ ਧੰਨ ਗੁਰੂ ਹਰਿਗੋਬਿੰਦ ਸਾਹਿਬ ਦੇ ਵੇਲੇ ਪ੍ਰਚਲਿਤ ਹੋਇਆ, ਪਰ ਹਕੀਕਤ ਇਹ ਹੈ, ਜਦੋਂ ਬਾਣੀ ਪੜ੍ਹੀਏ ਤਾਂ ਇਹ ਸ਼ਬਦ ਧੰਨ ਗੁਰੂ ਨਾਨਕ ਸਾਹਿਬ ਨੇ ਆਪਣੀ ਪਵਿੱਤਰ ਬਾਣੀ ਵਿਚ ਵੀ ਵਰਤਿਆ ਹੈ।

ਸਭ ਤੋਂ ਪਹਿਲਾਂ ਬੇਨਤੀ ਕਰਨੀ ਚਾਹੁੰਦਾ ਹਾਂ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਧਰਮਸ਼ਾਲਾ ਬਾਰੇ। ਸਾਡੇ ਸ਼ਬਦ ਹਨ ਪ੍ਰਯੋਗਸ਼ਾਲਾ, ਧਰਮਸ਼ਾਲਾ, ਪਾਠਸ਼ਾਲਾ। ਜਦੋਂ ਅਸੀਂ ਸ਼ਬਦ ਵਰਤਦੇ ਹਾਂ ਪ੍ਰਯੋਗਸ਼ਾਲਾ ਤਾਂ ਇਸ ਦਾ ਅਰਥ ਹੁੰਦਾ ਸੀ ਉਹ ਥਾਂ ਜਿਸ ਥਾਂ 'ਤੇ ਕੋਈ ਪ੍ਰੈਕਟੀਕਲ ਕੰਮ ਤੁਸੀਂ ਕਰਨਾ ਹੋਵੇ। ਜਦੋਂ ਬੱਚਿਆਂ ਨੂੰ ਪੜ੍ਹਾਇਆ ਜਾਂਦਾ ਸੀ ਤੇ ਸਾਇੰਸ ਵਾਲੇ ਇਕ ਸਬਜੈੱਕਟ ਦਿੰਦੇ ਸਨ ਪ੍ਰੈਕਟੀਕਲ ਤੇ ਉਸ ਦੇ ਵਿਚ ਪ੍ਰਯੋਗਸ਼ਾਲਾ ਵਿਚ ਲਿਜਾ ਕੇ ਉਹਨਾਂ ਨੂੰ ਕੁਝ ਪ੍ਰੈਕਟੀਕਲ ਕਰਨ ਦੀ ਜਾਚ ਸਿਖਾਉਂਦੇ ਸਨ। ਜਦੋਂ ਆਉਂਦਾ ਹੈ ਪਾਠਸ਼ਾਲਾ ਤਾਂ ਇਸ ਦਾ ਅਰਥ ਹੈ ਕਿ ਉਹ ਥਾਂ ਜਿੱਥੇ ਬੱਚੇ ਨੂੰ ਪਾਠ-ਸਬਦ ਦ੍ਰਿੜ੍ਹ ਕਰਾਇਆ ਜਾਣਾ ਹੈ। ਧਰਮਸ਼ਾਲਾ ਦਾ ਅਰਥ ਹੈ ਉਹ ਸਥਾਨ ਜਿੱਥੇ ਧਰਮ ਕਮਾਉਣ ਦੀ ਜਾਚ ਦੱਸੀ ਜਾਏ। ਧੰਨ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਨੇ ਧਰਮ ਦੀ ਪਰਿਭਾਸ਼ਾ ਕੇਵਲ ਇਕ ਸਲੋਕ ਵਿਚ ਆਸਾ ਦੀ ਵਾਰ ਵਿਚ ਕੀਤੀ ਹੈ ਕਿ ਧਰਮ ਕੀ ਹੈ। ਹਰ ਬੰਦੇ ਨੇ ਆਪਣਾ ਆਪਣਾ ਧਰਮ ਬਣਾਇਆ। ਹਜ਼ੂਰ ਨੇ ਸ਼ਬਦ ਵਰਤੇ-

*ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ॥*
*ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ॥*

ਇਥੇ ਸ਼ਬਦ ਦਾ ਅਰਥ ਹੈ ਧਰਮ। ਜੋਗੀ ਨੇ ਧਰਮ ਬਣਾਇਆ, ਮੈਂ ਗਿਆਨ ਇਕੱਠਾ ਕਰਨਾ ਹੈ। ਬ੍ਰਾਹਮਣ ਨੇ ਧਰਮ ਬਣਾਇਆ, ਮੈਂ ਵੇਦਾਂ ਦਾ ਪਠਨ-ਪਾਠਨ ਕਰਨਾ ਹੈ। ਖੱਤਰੀ ਨੇ ਧਰਮ ਬਣਾਇਆ, ਮੈਂ ਕੇਵਲ ਜੂਝ ਕੇ ਮਰਨਾ ਹੈ। ਵੈਸ਼ ਤੇ ਸ਼ੂਦਰ ਦਾ ਧਰਮ ਇਥੇ ਹੈ ਕਮਾਈ ਕਰਨੀ। ਦੂਜੇ ਨੇ ਤਿੰਨਾਂ ਵਰਨਾਂ ਦੀ ਸੇਵਾ ਕਰਨੀ। ਪਰ ਗੁਰੂ ਸਾਹਿਬ ਕਹਿੰਦੇ ਹਨ ਕਿ ਸਾਰਿਆਂ ਦਾ ਧਰਮ ਕੇਵਲ ਇਹ ਹੈ ਕਿ ਰੱਬ ਦੀ ਯਾਦ ਵਿਚ ਜੁੜ ਕੇ ਨਿਰਮਲ ਕਰਮ ਕਰਨੇ।

*ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ॥*

ਜਿਸ ਨੂੰ ਇਸ ਸ਼ਬਦ ਦੀ ਸਮਝ ਪੈ ਜਾਏ-

*ਨਾਨਕ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ॥*

(ਆਸਾ ਦੀ ਵਾਰ)

ਧਰਮ ਦਾ ਅਰਥ ਹੈ ਧਾਰਨ ਕਰਨਾ। ਜਦੋਂ ਅਸੀਂ ਪੁੱਛੀਏ ਗੁਰੂ ਅਰਜਨ ਦੇਵ ਜੀ ਨੂੰ ਤਾਂ ਉਹਨਾਂ ਨੇ ਧਰਮ ਦੀ ਵਿਸਥਾਰ ਨਾਲ ਵਿਆਖਿਆ ਕਰਦਿਆਂ ਇਸ ਨੂੰ ਹੋਰ ਸੁਖੈਣ ਕਰ ਦਿੱਤਾ। ਇਕ ਬਚਨ ਆਉਂਦਾ ਹੈ-

*ਨਹ ਬਿਲੰਬ ਧਰਮੰ ਬਿਲੰਬ ਪਾਪੰ॥*

ਇਸ ਤੋਂ ਅੱਗੇ ਧਰਮ ਦੀ ਵਿਆਖਿਆ ਸ਼ੁਰੂ ਹੁੰਦੀ ਹੈ। ਉਸ ਸਲੋਕ ਵਿਚ ਦੱਸ ਦਿੱਤਾ ਕਿ ਪਾਪ ਕੀ ਹੈ ਤੇ ਧਰਮ ਕੀ ਹੈ। ਪਹਿਲੀ ਗੱਲ ਕਹੀ, ਧਰਮ ਕੇਵਲ ਉਹ ਹੈ ਜਿਹੜਾ ਰੱਬ ਦੇ ਨਾਮ ਨੂੰ ਦ੍ਰਿੜ੍ਹ ਕਰਨ ਦੀ ਗੱਲ ਕਰੇ।-

*ਦ੍ਰਿੜੰਤ ਨਾਮੰ ਤਜੰਤ ਲੋਭੰ ਸਰਣਿ ਸੰਤੰ ਕਿਲਬਿਖ ਨਾਸੰ ਪ੍ਰਾਪਤੰ ਧਰਮ ਲਖ੍ਹਿਣ॥*
*ਨਾਨਕ ਜਿਹ ਸੁਪ੍ਰਸੰਨ ਮਾਧਵਹ॥*

(ਅੰਗ ੧੩੫੪)

ਚਾਰ ਗੱਲਾਂ ਕਹੀਆਂ। ਕਹਿਣ ਲੱਗੇ ਪ੍ਰਭੂ ਦੇ ਨਾਮ ਨੂੰ ਦ੍ਰਿੜ੍ਹ ਕਰੀਂ। ਦ੍ਰਿੜ੍ਹ ਕਰਦਿਆਂ ਇਕ ਗੱਲ ਚੇਤੇ ਰੱਖੀਂ ਕਿ ਧਰਮ ਸੁਆਰਥੀਆਂ ਲਈ ਨਹੀਂ, ਧਰਮ ਤਾਂ ਧਰਮ ਤੋਂ ਕੁਰਬਾਨ ਹੋਣ ਵਾਲੇ ਪ੍ਰਵਾਨਿਆਂ ਲਈ ਹੈ। ਬੰਦਗੀ ਕਰਨ ਵਾਲਿਆਂ ਦੀ ਸ਼ਰਨ ਵਿਚ ਆਈਂ। ਸੱਜਣਾ, ਇਸ ਨਾਲ ਪਾਪਾਂ ਦਾ ਨਾਸ਼ ਹੋਵੇਗਾ। ਜਿਸ ਦਿਨ ਇਸ ਅਵਸਥਾ 'ਤੇ ਪਹੁੰਚ ਜਾਏਂ, ਉਸ ਦਿਨ ਸਮਝ ਲਈਂ ਕਿ ਤੈਨੂੰ ਧਰਮ ਦੇ ਕੁਝ ਲੱਛਣ ਸਮਝ ਆ ਗਏ ਹਨ।

ਭਾਈ ਗੁਰਦਾਸ ਜੀ ਦੇ ਬਚਨ ਅਸੀਂ ਪੜ੍ਹਦੇ ਹਾਂ। ਉਹਨਾਂ ਨੇ ਬੜੀ ਕ੍ਰਿਪਾ ਕੀਤੀ ਹੈ ਕਿ ਗੁਰਦੁਆਰੇ ਦੀ ਬੁਨਿਆਦ ਕਦੋਂ ਬਣੀ ? ਧਰਮਸ਼ਾਲਾ ਦਾ ਭਾਵ ਕੀ ਸੀ ? ਭਾਈ ਸਾਹਿਬ

ਕਹਿੰਦੇ ਹਨ, ਜਿੱਥੇ ਜਿੱਥੇ ਗੁਰੂ ਨਾਨਕ ਸਾਹਿਬ ਦੇ ਚਰਨ ਪਏ, ਸਿੱਖ ਜਗਿਆਸੂਆਂ ਨੇ ਉਸ ਥਾਂ 'ਤੇ ਗੁਰੂ ਨਾਨਕ ਸਾਹਿਬ ਦੇ ਉਪਦੇਸ਼ ਨੂੰ ਕਮਾਉਣਾ ਸ਼ੁਰੂ ਕੀਤਾ। ਜਦੋਂ ਹਜ਼ੂਰ ਕਿਸੇ ਦੇ ਘਰ ਜਾਂਦੇ ਸਨ, ਤਾਂ ਉਥੇ ਸੰਗਤ ਕਾਇਮ ਹੋ ਜਾਂਦੀ ਸੀ। ਹੁਣ ਅੱਜ ਕਈ ਵਾਰੀ ਅਸੀਂ ਕਹਿ ਦਿੰਦੇ ਹਾਂ ਕਿ ਗੁਰੂ ਘਰ ਵਿਚ ਇਕੱਠ। ਕੇਵਲ ਇਕੱਠ ਸ਼ਬਦ ਕਦੀ ਵੀ ਨਾ ਵਰਤੀਏ। ਦੇਖੋ ਇਕੱਠ ਤਾਂ ਸਿਨੇਮਾ ਘਰਾਂ ਵਿਚ ਵੀ ਹੁੰਦਾ ਹੈ। ਇਕੱਠ ਅਸੀਂ ਬੱਸ ਅੱਡਿਆਂ 'ਤੇ ਵੀ ਦੇਖਦੇ ਹਾਂ। ਇਕੱਠ ਤਾਂ ਹਸਪਤਾਲਾਂ ਵਿਚ ਵੀ ਮਿਲ ਜਾਂਦਾ ਹੈ। ਇਕੱਠ ਤਾਂ ਅਸੀਂ ਕਿਸੇ ਰੇਲਵੇ ਸਟੇਸ਼ਨ 'ਤੇ ਵੀ ਦੇਖਦੇ ਹਾਂ। ਇਥੇ ਇਕੱਠ ਨਹੀਂ, ਇਥੇ ਉਹਨਾਂ ਗੁਰਮੁਖਾਂ ਦਾ ਸਮੂਹ ਹੈ ਜਿਹੜੇ ਇਕ ਦੂਜੇ ਦਾ ਜੀਵਨ ਤਬਦੀਲ ਕਰਨ ਦੀ ਸਮਰੱਥਾ ਰੱਖਦੇ ਹਨ।

ਸਤਿਸੰਗਤ ਕਿਉਂ ਬਣੀ ? ਕਈ ਸੱਜਣ ਕਹਿੰਦੇ ਹਨ, ਕੀ ਲੋੜ ਹੈ ਗੁਰਦੁਆਰੇ ਆਉਣ ਦੀ ? ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੇ ਇਸ ਗੱਲ ਨੂੰ ਸਵੀਕਾਰ ਕੀਤਾ ਹੈ ਕਿ ਇਕ ਦੂਜੇ ਦੇ ਕੋਲ ਬੈਠਣ ਨਾਲ ਸੁਭਾਅ ਵਿਚ ਤਬਦੀਲੀ ਆ ਜਾਂਦੀ ਹੈ। ਇਕੱਲਾ ਮਨੁੱਖ ਨਹੀਂ, ਜੋ ਕੁਝ ਰੱਬ ਨੇ ਬਣਾਇਆ ਹੈ, ਜਦੋਂ ਇਕ ਦੂਜੇ ਦੇ ਨੇੜੇ ਆਉਂਦਾ ਹੈ ਤਾਂ ਉਸ ਦੇ ਵਿਚ ਇਕ ਨਵੇਂ ਸੁਭਾਅ ਦਾ ਜਨਮ ਹੁੰਦਾ ਹੈ। ਹਾਈਡ੍ਰੋਜਨ ਤੇ ਆਕਸੀਜਨ ਇਕੱਠੇ ਹੋਏ ਤੇ ਪਾਣੀ ਦਾ ਰੂਪ ਧਾਰਨ ਕੀਤਾ। ਜਦੋਂ ਨਾਈਟ੍ਰੋਜਨ ਤੇ ਆਕਸੀਜਨ ਇਕੱਠੇ ਹੋਏ ਤਾਂ ਉਸ ਵੇਲੇ ਇਸ ਨੇ ਹਵਾ ਨੂੰ ਜਨਮ ਦੇ ਦਿੱਤਾ। ਅਸੀਂ ਕਹਿ ਦਿੰਦੇ ਹਾਂ ਕਿ ਗੁਰੂ ਦੀ ਸੰਗਤ ਵਿਚ ਜਾਣ ਦਾ ਕੀ ਲਾਭ ਹੈ ? ਕੀ ਲੋੜ ਹੈ ਮਿਲਣ ਦੀ ? ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇ ਵੱਖਰੇ-ਵੱਖਰੇ ਸੁਭਾਵਾਂ ਵਾਲੇ ਦੋ ਤੱਤ ਮਿਲ ਜਾਣ ਤਾਂ ਉਹ ਸਾਨੂੰ ਜ਼ਿੰਦਗੀ ਤੇ ਮੌਤ ਦੇ ਸਕਦੇ ਹਨ। ਜੇ ਕਿਤੇ ਬੰਦਗੀ ਕਰਨ ਵਾਲਿਆਂ ਦੀ ਸੰਗਤ ਕਰੀਏ ਤਾਂ ਅਸੀਂ ਜੀਵਨ ਦੀ ਬਾਜ਼ੀ ਜਿੱਤ ਵੀ ਸਕਦੇ ਹਾਂ।

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੇ ਕੁਝ ਸ਼ਬਦ ਦਿੱਤੇ ਹਨ। ਭਗਤ ਸਾਹਿਬਾਨ ਗੁਰੂ ਗ੍ਰੰਥ ਸ਼ਾਹਿਬ ਕਹਿੰਦੇ ਹਨ ਕਿ ਧਰਤੀ ਉੱਪਰ ਉੱਗੀ ਹੋਈ ਬਨਸਪਤੀ ਵੀ ਇਕ ਦੂਜੇ ਦੇ ਅੰਦਰ ਦਾ ਅਸਰ ਕਬੂਲ ਕਰਦੀ ਹੈ। ਕਬੀਰ ਸਾਹਿਬ ਦੇ ਦੋ ਸਲੋਕ ਪੜ੍ਹਦੇ ਹਾਂ। ਦੋਨਾਂ ਸ਼ਬਦਾਂ ਵਿਚ ਉਹਨਾਂ ਨੇ ਬਨਸਪਤੀ ਦਾ ਜ਼ਿਕਰ ਕੀਤਾ ਹੈ। ਦੋਨਾਂ ਸ਼ਬਦਾਂ ਦਾ ਭਾਵ ਵੱਖਰਾ-ਵੱਖਰਾ ਹੈ। ਇਕ ਪਾਸੇ ਕਹਿੰਦੇ ਹਨ ਕਿ ਧਰਤੀ 'ਤੇ ਉਹ ਰੁੱਖ ਪੈਦਾ ਹੋਇਆ ਹੈ ਜਿਸ ਨੂੰ ਅਸੀਂ ਬਾਵਨ ਚੰਦਨ ਵੀ ਕਹਿੰਦੇ ਹਾਂ। ਜਦੋਂ ਹਵਾ ਉਸ ਦੇ ਨੇੜਿਉਂ ਨਿਕਲਦੀ ਹੈ ਤਾਂ ਉਹ ਚੰਦਨ ਦੀ ਮਹਿਕ ਉੱਡ ਕੇ ਧਰਤੀ ਉੱਪਰ ਉੱਘੇ ਹੋਏ ਘਾਹ ਨੂੰ, ਝਾੜੀਆਂ ਨੂੰ ਵੀ ਸੁਗੰਧੀ ਨਾਲ ਭਰਪੂਰ ਕਰ ਦਿੰਦੀ ਹੈ। ਧਰਤੀ 'ਤੇ ਉੱਘਿਆ ਬੇਰੀ ਦਾ ਰੁੱਖ ਵੀ ਹੈ ਜਿਹੜਾ ਕੇਲੇ ਨੇੜੇ ਪੈਦਾ ਹੋ ਜਾਏ ਤਾਂ ਕੇਲੇ ਨੂੰ ਚੀਰ ਕੇ ਤਬਾਹ ਕਰ ਦਿੰਦਾ ਹੈ। ਹਜ਼ੂਰ ਨੇ ਬਾਣੀ ਵਿਚ ਸ਼ਬਦ ਵਰਤੇ-

*ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ॥*
*ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ॥*

(ਅੰਗ ੧੩੬੫)

ਨਾਲ ਦੂਜੇ ਰੁੱਖ ਦੀ ਗੱਲ ਕੀਤੀ। ਕਹਿਣ ਲੱਗੇ-

*ਕਬੀਰ ਮਾਰੀ ਮਰਉ ਕੁਸੰਗ ਕੀ ਕੇਲੇ ਨਿਕਟਿ ਜੁ ਬੇਰਿ॥*
*ਉਹ ਝੂਲੈ ਉਹ ਚੀਰੀਐ ਸਾਕਤ ਸੰਗੁ ਨ ਹੇਰਿ॥*

(ਅੰਗ ੧੩੬੯)

ਗੁਰੂ ਗ੍ਰੰਥ ਸਾਹਿਬ ਨੇ ਇਕ ਹੋਰ ਕ੍ਰਿਪਾ ਕੀਤੀ। ਕਬੀਰ ਸਾਹਿਬ ਦੇ ਦੋ ਸਲੋਕ ਹਨ। ਪਹਿਲੀ ਗੱਲ ਸਤਿਸੰਗਤ ਹੈ ਹੀ ਉਹ ਜਿੱਥੇ ਕੇਵਲ ਸੱਚ ਦੀ ਗੱਲ ਕੀਤੀ ਜਾਏ। ਸੱਚ ਕੇਵਲ ਪ੍ਰਮਾਤਮਾ ਹੈ। ਉਸ ਤੋਂ ਬਿਨਾਂ ਜਿੰਨੇ ਵੀ ਪ੍ਰਪੰਚ ਹਨ, ਸਾਰੇ ਕੂੜ ਹਨ। ਹਜ਼ੂਰ ਨੇ ਸ਼ਬਦ ਵਰਤੇ ਹਨ-

*ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ॥* (ਆਸਾ ਦੀ ਵਾਰ)

ਕੇਵਲ ਸੱਚਾ ਉਹ ਹੀ ਹੈ। ਕਬੀਰ ਸਾਹਿਬ ਕਹਿੰਦੇ ਹਨ, ਹਰ ਬੰਦਾ ਜਿਹੜਾ ਜਨਮ ਲੈਂਦਾ ਹੈ, ਉਸ ਦੇ ਵਿਚ ਰੱਬ ਬਣਨ ਦੀ ਸਮਰੱਥਾ ਹੈ। ਗੁਰੂ ਤੇਗ਼ ਬਹਾਦਰ ਜੀ ਦੇ ਬਚਨ ਤੁਸੀਂ ਪੜ੍ਹਦੇ ਹੋ। ਸੱਚ ਜਾਣੋ, ਜੇ ਬੰਦਾ ਰੱਬ ਬਣਨ ਦੇ ਸਮਰੱਥ ਹੈ ਫਿਰ ਬੰਦਾ ਹਰ ਕੰਮ ਕਰ ਸਕਦਾ ਹੈ। ਸਤਿਗੁਰੂ ਨੇ ਦੋ ਸਲੋਕ ਕਹੇ ਹਨ। ਕਹਿਣ ਲੱਗੇ ਕਿ ਹੈਂ ਤੂੰ ਇਨਸਾਨ ਪਰ ਜੇ ਸੰਗਤ ਨਾ ਮਿਲੀ, ਜੇ ਤੈਨੂੰ ਗੁਰਦੁਆਰਾ ਨਾ ਮਿਲਿਆ ਫਿਰ ਤੂੰ ਪ੍ਰਮਾਤਮਾ ਤੱਕ ਨਹੀਂ ਪਹੁੰਚ ਸਕਦਾ। ਵੈਸੇ ਗੁਰਦੁਆਰਾ ਦਾ ਅਰਥ ਹੈ ਗੁਰੂ ਦੇ ਰਾਹੀਂ, ਗੁਰੂ ਦਾ ਦਰਵਾਜ਼ਾ। ਇਹ ਕੁਦਰਤ ਦਾ ਨਿਯਮ ਹੈ ਕਿ ਜਿਸ ਨੇ ਰੱਬ ਦੇ ਦਰ ਤੱਕ ਜਾਣਾ ਹੈ, ਉਹ ਸੋ ਪੁਰਖੁ ਤੇ ਸੋ ਦਰੁ ਦੀ ਗੱਲ ਕਰੇ। ਅਸੀਂ ਪੜ੍ਹਦੇ ਹਾਂ ਸੋ ਦਰੁ, ਜਿਸ ਦਾ ਅਰਥ ਹੁੰਦਾ ਹੈ ਉਸ ਦਾ ਦਰਵਾਜ਼ਾ ਤੇ ਸੋ ਦਰੁ ਦੇ ਅੱਗੇ ਬੈਠਾ ਹੈ ਸੋ ਪੁਰਖੁ। ਇਹੀ ਕਾਰਨ ਹੈ ਕਿ ਜਦੋਂ ਸੋ ਦਰੁ ਰਹਰਾਸਿ ਸਾਹਿਬ ਦਾ ਪਾਠ ਕਰਦੇ ਹਾਂ ਤਾਂ ਪਹਿਲਾ ਸ਼ਬਦ ਆਉਂਦਾ ਹੈ-

*ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ*

(ਰਹਰਾਸਿ ਸਾਹਿਬ)

ਸੋ ਦਰੁ ਵਿਚੋਂ ਲੰਘ ਕੇ ਜਾਣਾ ਹੈ ਸੋ ਪੁਰਖੁ ਦੇ ਕੋਲ ਤੇ ਉਸ ਪੁਰਖ ਕੋਲ ਜਿਸ ਨੂੰ ਅਨੇਕਾਂ ਤਰ੍ਹਾਂ ਦੇ ਲੋਕ ਅਰਾਧਦੇ ਪਏ ਹਨ। ਪਹਿਲਾਂ ਸੋ ਦਰੁ ਹੈ ਫਿਰ ਸੋ ਪੁਰਖੁ ਹੈ। ਉਥੇ ਸਿਰਲੇਖ ਵੀ ਦਿੱਤਾ ਹੈ। ਅਸੀਂ ਪੜ੍ਹਦੇ ਹਾਂ-

*ਰਾਗ ਆਸਾ ਮਹਲਾ ੪॥ ਸੋ ਪੁਰਖੁ॥*

ਪਰ ਚੇਤੇ ਰੱਖਿਓ ਸੋ ਪੁਰਖੁ ਤੱਕ ਉਹ ਜਾਏਗਾ ਜਿਹੜਾ ਸੋ ਦਰੁ ਤੱਕ ਪਹੁੰਚੇਗਾ ਤੇ ਸੋ ਦਰੁ ਤੱਕ ਉਹ ਜਾਏਗਾ ਜਿਹੜਾ ਗੁਰੂ ਦੇ ਦੁਆਰੇ ਜਾਏਗਾ। ਗੁਰੂ ਦੇ ਦਰ ਤੋਂ ਬਿਨਾਂ ਸੋ ਦਰੁ ਨਹੀਂ ਤੇ ਸੋ ਦਰੁ ਤੋਂ ਬਿਨਾਂ ਸੋ ਪੁਰਖੁ ਨਹੀਂ। ਮੇਰੇ ਹਜ਼ੂਰ ਨੇ ਕ੍ਰਿਪਾ ਕੀਤੀ ਹੈ। ਕਹਿਣ ਲੱਗੇ, ਬੰਦਿਆ ! ਤੂੰ ਬੰਦੇਪੁਣੇ ਤੋਂ ਵੀ ਥੱਲੇ ਡਿੱਗ ਸਕਦਾ ਹੈਂ ਪਰ ਜੇ ਕਿਤੇ ਸਤਿ ਸੰਗਤ ਮਿਲ ਜਾਏ

ਫਿਰ ਸੱਚ ਜਾਣੀਂ, ਤੂੰ ਰੱਬ ਵੀ ਬਣ ਸਕਦਾ ਹੈਂ। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ-

*ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨਿ॥*
*ਜੈਸੇ ਸੂਕਰ ਸੁਆਨ ਨਾਨਕ ਮਾਨੋ ਤਾਹਿ ਤਨੁ॥*

(ਅੰਗ ੧੪੨੮)

ਕਹਿਣ ਲੱਗੇ ਤੇਰਾ ਤਨ ਕੂਕਰ ਤੋਂ ਵੀ ਨਖਿੱਦ ਹੈ। ਗੁਰੂ ਤੇਗ਼ ਬਹਾਦਰ ਸਾਹਿਬ ਜੀ ! ਕੀ ਬੰਦਾ ਰੱਬ ਵਰਗਾ ਵੀ ਹੋ ਸਕਦਾ ਹੈ ? ਕਹਿਣ ਲੱਗੇ ਹਾਂ, ਜਿਸ ਹਿਰਦੇ ਵਿਚ ਪ੍ਰਮਾਤਮਾ ਦੀ ਬੰਦਗੀ ਟਿੱਕ ਜਾਏ-

*ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ॥*
*ਤਿਹਿ ਨਰ ਹਰਿ ਅੰਤਰੁ ਨਹੀ*

ਨਰ ਦਾ ਅਰਥ ਮਨੁੱਖ ਕਰਾਂਗੇ। ਉਸ ਬੰਦੇ ਵਿਚ ਤੇ ਰੱਬ ਵਿਚ ਅੰਤਰ ਨਹੀਂ।

*ਨਾਨਕ ਸਾਚੀ ਮਾਨੁ॥*

(ਅੰਗ ੧੪੨੮)

ਕਹਿੰਦੇ ਹਨ, ਮੇਰੀ ਗੱਲ ਨੂੰ ਸੱਚ ਮੰਨ ਲਈਂ ਕਿ ਬੰਦਾ ਰੱਬ ਵੀ ਬਣ ਸਕਦਾ ਹੈ। ਜੇ ਮਾੜੀ ਸੰਗਤ ਮਿਲ ਜਾਏ ਤਾਂ ਟੇਢੀਆਂ-ਮੇਢੀਆਂ ਜੂਨਾਂ ਤੋਂ ਜੀਉਂਦੇ ਜੀਅ ਨਖਿੱਧ ਨਹੀਂ ਹੋ ਸਕਦਾ। ਦੇਖੋ ਗੁਰੂ ਸਾਹਿਬ ਨੇ ਸਤਿਸੰਗਤ ਬਣਾਈ। ਕਬੀਰ ਸਾਹਿਬ ਨੇ ਸ਼ਬਦ ਵਰਤੇ। ਗੁਰਦੁਆਰੇ ਦਾ ਮੁੱਢ ਹੈ ਧਰਮ, ਸਤਿਸੰਗਤ।

ਇਕ ਵਿਦਵਾਨ ਕਹਿੰਦਾ ਹੈ ਕਿ ਗੁਰਦੁਆਰੇ ਦਾ ਮੁੱਢ ਵੀ ਸਤਿਸੰਗਤ ਹੈ ਤੇ ਅੱਜ ਗੁਰਦੁਆਰੇ ਦੀ ਸ਼ਾਖਾ ਵੀ ਸਤਿਸੰਗਤ ਹੈ। ਗੁਰਦੁਆਰਾ ਇਕ ਬਹੁਤ ਲੰਮਾ ਚੌੜਾ ਸ਼ਬਦ ਹੈ। ਕਬੀਰ ਸਾਹਿਬ ਕਹਿੰਦੇ ਹਨ, ਹਰ ਬੰਦੇ ਵਿਚ ਸਮਰੱਥਾ ਹੈ ਕਿ ਉਹ ਸਾਈਂ ਵਰਗਾ ਵੀ ਹੋ ਸਕਦਾ ਹੈ। ਹਰ ਬੰਦਾ ਧਰਤੀ 'ਤੇ ਆ ਕੇ ਆਪਣੀਆਂ ਇਨਸਾਨੀ ਕਦਰਾਂ ਕੀਮਤਾਂ ਤੋਂ ਵੀ ਥੱਲੇ ਡਿੱਗ ਸਕਦਾ ਹੈ। ਪੁੱਛਿਆ ਕਿਵੇਂ ? ਉਹਨਾਂ ਨੇ ਪ੍ਰਮਾਣ ਦਿੱਤੇ ਸਨ। ਕਹਿੰਦੇ ਹਨ, ਆਸਮਾਨ ਵਿਚੋਂ ਜਦੋਂ ਪਾਣੀ ਦੀ ਬੂੰਦ ਡਿੱਗਦੀ ਹੈ ਤਾਂ ਉਸ ਦੇ ਵਿਚ ਕੋਈ ਮੈਲ ਨਹੀਂ ਹੁੰਦੀ। ਜਿਹੜੇ ਸਾਡੇ ਲੋਕ ਅੱਜ ਕਹਿੰਦੇ ਹਨ, ਕਿਵੇਂ, ਕਿਉਂ, ਮੈਂ ਕਹਿੰਦਾ ਹਾਂ, ਇਕੋ ਗੱਲ ਅਸੀਂ ਮੰਨ ਲਈਏ। ਮੰਨ ਲਉ ਸਾਨੂੰ ਪਾਣੀ ਦੀ ਜ਼ਰੂਰਤ ਪੈ ਜਾਏ ਤੇ ਪਾਣੀ ਬਿਲਕੁਲ ਮੁੱਕ ਜਾਏ। ਪਾਣੀ ਰਹਿ ਜਾਏ ਕੇਵਲ ਸਮੁੰਦਰ ਦਾ। ਇਸ ਪਾਣੀ ਨੂੰ ਸ਼ੁੱਧ ਕਰਕੇ ਸਾਨੂੰ ਪੀਣ ਲਈ, ਨਹਾਉਣ ਲਈ ਵਰਤੋਂ ਵਿਚ ਲਿਆਉਣਾ ਪਵੇ। ਗੁਰੂ ਦੇ ਸਿੱਖੋ ! ਕਿੰਨੇ ਕੁ ਪਲਾਂਟ ਲਾਉਣੇ ਪੈਣਗੇ ? ਕਿੰਨੇ ਕੁ ਕੈਮੀਕਲ ਵਰਤਣੇ ਪੈਣਗੇ ? ਰੱਬ ਜੀ ਦੀ ਅਸੀਂ ਕਦਰ ਹੀ ਨਹੀਂ ਜਾਣਦੇ। ਸਾਨੂੰ ਪਤਾ ਹੀ ਕੋਈ ਨਹੀਂ ਕਿ ਸਮੁੰਦਰ ਤੋਂ ਲੂਣ ਵਾਲਾ ਖਾਰਾ ਪਾਣੀ ਉੱਡਦਾ ਹੈ ਅਤੇ ਹਵਾ ਵਿਚ ਲਿਜਾ ਕੇ ਕਿਹੋ ਜਿਹੇ ਪਲਾਂਟ ਫਿੱਟ ਕੀਤੇ ਹਨ। ਜਦੋਂ ਪਾਣੀ ਪਹਾੜ 'ਤੇ

ਸੁੱਟਦਾ ਹੈ ਤਾਂ ਖਾਰੇ ਨੂੰ ਨਿਰਮਲ ਬਣਾ ਕੇ ਲੋਕਾਂ ਦੇ ਪੀਣ ਜੋਗਾ ਕਰ ਦਿੰਦਾ ਹੈ।

ਹਰ ਬੂੰਦ ਨਿਰਮਲਤਾਈ ਲੈ ਕੇ ਆਉਂਦੀ ਹੈ। ਹਰ ਮਨੁੱਖ ਜਿਸ ਦਾ ਜਨਮ ਹੁੰਦਾ ਹੈ, ਸੱਚ ਜਾਣੋਂ, ਜਨਮ ਵੇਲੇ ਉਸ ਦੇ ਅੰਦਰ ਕੋਈ ਮੈਲ ਨਹੀਂ। ਮੈਲ ਦਿੰਦੇ ਨੇ ਮਾਂ-ਬਾਪ, ਮੈਲ ਦਿੰਦਾ ਹੈ ਸਮਾਜ, ਮੈਲ ਦਿੰਦੀ ਹੈ ਸਾਡੀ ਫੋਕੀ ਨਿੰਦਿਆ। ਜਦੋਂ ਬਾਪ ਪੁੱਤਰ ਕੋਲ ਬੈਠ ਕੇ ਝੂਠ ਬੋਲਦਾ ਹੈ ਤਾਂ ਪਹਿਲੇ ਦਿਨ ਪੁੱਤਰ ਦੇ ਦਿਮਾਗ਼ ਵਿਚ ਜਾਂਦਾ ਹੈ ਕਿ ਦੁਨੀਆਂ ਵਿਚ ਝੂਠ ਸ਼ਬਦ ਵੀ ਹੈ। ਜਦੋਂ ਬਾਪ ਆਪਣੀ ਜ਼ਬਾਨ ਤੋਂ ਅਪ-ਸ਼ਬਦ ਬੋਲਦਾ ਹੈ ਤਾਂ ਬੱਚੇ ਨੂੰ ਸਮਝ ਪੈ ਜਾਂਦਾ ਹੈ ਕਿ ਦੁਨੀਆਂ ਵਿਚ ਇਹ ਵੀ ਸ਼ਬਦ ਹੈ।

ਮੈਂ ਆਪਣੇ ਵਿਸ਼ੇ ਵੱਲ ਤੁਰਾਂ। ਕਹਿੰਦੇ ਹਨ, ਨਿਰਮਲ ਬੂੰਦ ਆਸਮਾਨ ਤੋਂ ਡਿੱਗੀ ਹੈ। ਜ਼ਮੀਨ ਹੋਵੇ ਵਾਹੀ। ਜੇ ਕਿਤੇ ਉਹ ਬੂੰਦ ਵਾਹੀ ਹੋਈ ਧਰਤੀ 'ਤੇ ਡਿੱਗ ਪਵੇ, ਕੀਮਤੀ ਬਨਸਪਤੀ ਤੇ ਕੀਮਤੀ ਫੁੱਲਾਂ ਨੂੰ ਜਨਮ ਦੇਵੇਗੀ, ਖਿੜਨ ਦੇਵੇਗੀ। ਜਿਹੜੇ ਫੁੱਲ ਖਿੜ ਕੇ ਮਹਿਕ ਦਿੰਦੇ ਹਨ ਅਸਲ ਵਿਚ ਇਹ ਮਹਿਕ ਇਹਨਾਂ ਦੀ ਨਹੀਂ, ਉਸ ਨਿਰਮਲ ਬੂੰਦ ਦੀ ਹੈ। ਜੇ ਰੱਸ ਚੂਸਦੇ ਪਏ ਹਾਂ ਤਾਂ ਕੀ ਕਾਰਨ ਹੈ ਕਿ ਹਰ ਫਲ ਨੂੰ ਚੂਸਦੇ ਹਾਂ ਤਾਂ ਉਸ ਦੇ ਵਿਚੋਂ ਰੱਸ ਨਿਕਲਦਾ ਹੈ। ਇਥੋਂ ਤੱਕ ਕਿ ਜਿਹੜੇ ਸੁੱਕੇ ਹਨ, ਉਹਨਾਂ ਵਿਚੋਂ ਵੀ ਰੱਸ ਨਿਕਲਦਾ ਹੈ। ਅਸਲ ਵਿਚ ਪਾਣੀ ਦੀ ਹੋਂਦ ਹੈ। ਜੇ ਪਾਣੀ ਨਹੀਂ ਤਾਂ ਸੱਚ ਜਾਣੋ ਕਿਸੇ ਵਿਚੋਂ ਕੁਝ ਨਹੀਂ ਨਿਕਲ ਸਕਦਾ। ਹਰ ਸੁਗੰਧੀ ਵਿਚ ਪਾਣੀ ਹੈ, ਹਰ ਰੱਸ ਵਿਚ ਪਾਣੀ ਹੈ।

ਕਬੀਰ ਸਾਹਿਬ ਨੇ ਕਿਹਾ ਹੈ, ਜੇ ਨਿਰਮਲ ਬੂੰਦ ਧਰਤੀ 'ਤੇ ਡਿੱਗ ਪਵੇ ਤਾਂ ਸੱਚ ਜਾਣੋਂ, ਕੀਮਤੀ ਰੁੱਖਾਂ ਨੂੰ ਜਨਮ ਦੇਵੇਗੀ ਪਰ ਸ਼ਰਤ ਹੈ ਕਿ ਧਰਤੀ ਉਪਜਾਊ ਹੋਵੇ। ਜੇ ਨਿਰਮਲ ਬੂੰਦ ਕਿਸੇ ਬੇਕਾਰ ਧਰਤੀ 'ਤੇ ਡਿੱਗ ਪਵੇ ਤਾਂ ਹਕੀਕਤ ਇਹ ਹੈ ਕਿ ਜਿਹੜਾ ਉਸ ਦੇ ਪੱਲੇ ਗੁਣ ਸੀ, ਮਾੜੀ ਧਰਤੀ ਦੀ ਸੰਗਤ ਕਰਨ ਕਰਕੇ ਉਸ ਦਾ ਗੁਣ ਵੀ ਜਾਂਦਾ ਰਹਿੰਦਾ ਹੈ। ਸਾਹਿਬ ਨੇ ਸ਼ਬਦ ਵਰਤੇ-

*ਕਬੀਰ ਨਿਰਮਲ ਬੂੰਦ ਅਕਾਸ ਕੀ ਪਰਿ ਗਈ ਭੂਮਿ ਬਿਕਾਰ॥*
*ਬਿਨ ਸੰਗਤ ਇਉ ਮਾਨਈ*

ਇਥੇ ਮਾਨਈ ਦਾ ਅਰਥ ਮੰਨਣਾ ਨਹੀਂ, ਇਥੇ ਮਾਨਈ ਦਾ ਅਰਥ ਹੈ ਮਨੁੱਖ। ਕਈ ਵਾਰੀ ਅਸੀਂ ਤੁੱਕ ਪੜ੍ਹਦੇ ਹਾਂ-

*ਰਾਜਾ ਪਰਜਾ ਸਮ ਕਰਿ ਮਾਰੈ ਐਸੋ ਕਾਲੁ ਬਡਾਨੀ ਰੇ॥*

(ਅੰਗ ੮੫੫)

ਇਕ ਤੁੱਕ ਉਸ ਦੇ ਵਿਚ ਆਉਂਦੀ ਹੈ-

*ਧਨਵੰਤਾ ਅਰੁ ਨਿਰਧਨ ਮਨਈ ਤਾ ਕੀ ਕਛੂ ਨ ਕਾਨੀ ਰੇ॥*

(ਅੰਗ ੮੫੫)

ਚਾਹੇ ਗ਼ਰੀਬ ਬੰਦਾ ਹੋਵੇ ਚਾਹੇ ਅਮੀਰ ਹੋਵੇ, ਕਦੀ ਕਿਸੇ ਦੀ ਮੌਤ ਨੇ ਪ੍ਰਵਾਹ ਨਹੀਂ ਕੀਤੀ। ਕਹਿੰਦੇ ਹਨ, ਹੈ ਸੀ ਨਿਰਮਲ ਬੂੰਦ ਪਰ ਭੈੜੀ ਧਰਤੀ 'ਤੇ ਡਿੱਗੀ, ਡਿੱਗਦਿਆਂ ਸਾਰ ਉਹ ਵੀ ਖ਼ਰਾਬ ਹੋ ਗਈ।-

*ਕਬੀਰ ਨਿਰਮਲ ਬੂੰਦ ਅਕਾਸ ਕੀ ਪਰਿ ਗਈ ਭੂਮਿ ਬਿਕਾਰ॥*
*ਬਿਨ ਸੰਗਤ ਇਉ ਮਾਨਈ ਹੋਇ ਗਈ ਭਠ ਛਾਰ॥*

(ਅੰਗ ੧੩੭੪)

ਕਹਿਣ ਲੱਗੇ ਮਤ ਕਿਤੇ ਇਸ ਤੁੱਕ ਨੂੰ ਲੈ ਕੇ ਤੁਰ ਪਵੇਂ ਕਿ ਦੁਨੀਆਂ ਵਿਚ ਜੋ ਆਇਆ ਹੈ, ਉਸ ਨੇ ਫੇਲ ਹੀ ਹੋਣਾ ਹੈ। ਕਹਿਣ ਲੱਗੇ ਨਹੀਂ-

*ਕਬੀਰ ਨਿਰਮਲ ਬੂੰਦ ਅਕਾਸ ਕੀ ਲੀਨੀ ਭੂਮਿ ਮਿਲਾਇ॥*
*ਅਨਿਕ ਸਿਆਨੇ ਪਚਿ ਗਏ ਨਾ ਨਿਰਵਾਰੀ ਜਾਇ॥*

(ਅੰਗ ੧੩੭੫)

ਜੇ ਧਰਤੀ ਚੰਗੀ ਹੋਵੇ, ਇਕੋ ਦੱਮ ਬੂੰਦ ਧਰਤੀ 'ਤੇ ਡਿੱਗੇ ਤੇ ਸੱਜਣਾ, ਤੂੰ ਉਸ ਨੂੰ ਵੱਖ ਨਹੀਂ ਕਰ ਸਕਦਾ। ਹੁਣ ਬੂੰਦ ਇਕੋ ਹੀ ਹੈ। ਇਹੀ ਬੂੰਦ ਜੇ ਕਿਤੇ ਪਾਣੀ ਦੀ ਸੰਗਤ ਮਿਲੇ ਤਾਂ ਪਾਣੀ ਦਾ ਰੂਪ ਹੋ ਜਾਂਦੀ ਹੈ। ਜੇ ਇਸੇ ਬੂੰਦ ਨੂੰ ਕਿਤੇ ਸਮੁੰਦਰ ਦੀ ਹਿੱਕ 'ਤੇ ਤਰਦੀ ਹੋਈ ਸਿੱਪੀ ਮਿਲ ਜਾਏ ਤਾਂ ਡਿੱਗਣ ਤੋਂ ਬਾਅਦ ਕੀਮਤੀ ਮੋਤੀ ਬਣ ਜਾਂਦੀ ਹੈ। ਇਹੀ ਬੂੰਦ ਕਿਤੇ ਸੱਪ ਦਾ ਮੂੰਹ ਖੁੱਲ੍ਹਾ ਹੋਵੇ ਤੇ ਉਸ ਦੇ ਵਿਚ ਡਿੱਗ ਪਵੇ ਤਾਂ ਜ਼ਹਿਰ ਬਣ ਜਾਂਦੀ ਹੈ। ਮੋਤੀ ਬਣੀ ਤਾਂ ਕਿਸੇ ਦਾ ਸ਼ਿੰਗਾਰ ਬਣੇਗੀ। ਪਾਣੀ ਵਿਚ ਡਿੱਗੇ ਤਾਂ ਆਪਣੀ ਹੋਂਦ ਨੂੰ ਪ੍ਰਗਟ ਕਰਕੇ ਕਿਸੇ ਦੀ ਪਿਆਸ ਬੁਝਾਏਗੀ। ਸੱਪ ਦੇ ਮੂੰਹ ਵਿਚ ਪੈ ਜਾਏ ਤਾਂ ਉਸ ਨੇ ਨਿਕਲਣਾ ਹੈ ਜ਼ਹਿਰ ਬਣ ਕੇ। ਜਿਸ ਨੂੰ ਡੰਗੇਗਾ ਉਸ ਦੀ ਮੌਤ ਹੋ ਜਾਏਗੀ। ਬੰਦਿਆ ! ਗੁਰਦੁਆਰੇ ਦੀ ਲੋੜ ਤਾਂ ਹੈ ਕਿ ਤੂੰ ਇਸ ਨਿਰਮਲ ਬੂੰਦ ਦੀ ਤਰ੍ਹਾਂ ਧਰਤੀ 'ਤੇ ਆਇਆ ਹੈਂ। ਸੱਚ ਜਾਣੀਂ, ਇਸ ਧਰਤੀ 'ਤੇ ਸੱਪ ਵੀ ਮੂੰਹ ਖੋਲ੍ਹ ਕੇ ਬੈਠੇ ਹਨ। ਇਸ ਧਰਤੀ ਵਿਚ ਸਿੱਪੀਆਂ ਵੀ ਮੂੰਹ ਖੋਲ੍ਹ ਕੇ ਬੈਠੀਆਂ ਹਨ। ਪਰ ਜਿਹੜੀ ਥਾਂ 'ਤੇ ਇਹ ਬੂੰਦ ਡਿੱਗ ਪਵੇਗੀ ਸੱਚ ਜਾਣੀ, ਕੁਝ ਸਮੇਂ ਤੋਂ ਬਾਅਦ ਤੇਰਾ ਰੂਪ ਤੇ ਸੁਭਾਅ ਉਹੋ ਜਿਹਾ ਹੋ ਜਾਣਾ ਹੈ।

ਗੁਰੂ ਨਾਨਕ ਸਾਹਿਬ ਚੱਲੇ ਹਨ। ਉਸ ਵੇਲੇ ਧਰਮ ਦੀ ਕਿਹੋ ਜਿਹੀ ਰਹੁ ਰੀਤੀ ਸੀ। ਸਭ ਤੋਂ ਪਹਿਲਾਂ ਭਾਈ ਸਾਹਿਬ ਨੇ ਸ਼ਬਦ ਵਰਤੇ-

*ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ।*
*ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰੁ ਪਲੋਆ।*
*ਸਿੰਘੁ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ।*
*ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣਿ ਸੋਆ।*

ਜਿੱਥੇ ਬਾਬੇ ਦੇ ਚਰਨ ਪੈ ਗਏ, ਸੱਚ ਜਾਣੋ, ਉਸ ਧਰਤੀ 'ਤੇ ਧਰਮਸ਼ਾਲਾ ਬਣ ਗਈ। ਕਹਿਣ ਲੱਗੇ-

*ਸਿਧ ਆਸਣਿ ਸਭਿ ਜਗਤਿ ਦੇ ਨਾਨਕ ਆਦਿ ਮੱਤੇ ਜੇ ਕੋਆ।*
*ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ।*

(ਵਾਰ ੧, ਪਉੜੀ ੨੭)

ਜਿੱਥੇ-ਜਿੱਥੇ ਬਾਬੇ ਦੇ ਚਰਨ ਪਏ, ਉੱਥੇ ਉਥੇ ਹੀ ਛੋਟੀ ਸੰਗਤ ਬਣੀ। ਹਜ਼ੂਰ ਨੇ ਜਦੋਂ ਧਰਮਸ਼ਾਲਾ ਬਣਾਈ ਤਾਂ ਬਾਬੇ ਦੀ ਧਰਮਸ਼ਾਲਾ ਨੇ ਲੋਕਾਂ ਦੇ ਭਰਮ ਮਿਟਾਅ ਦਿੱਤੇ। ਸ਼ਬਦ ਵਰਤੇ ਬਾਬਾ ਜੀ ਜਿਸ ਧਰਤੀ 'ਤੇ ਦੂਜੇ ਬੰਦੇ ਦੇ ਜਾਣ 'ਤੇ ਪਾਬੰਦੀ ਹੈ, ਜਦੋਂ ਤੁਸੀਂ ਗਏ ਤੇ ਉਥੇ ਸ਼ਬਦ ਵਰਤੇ-

*ਧਰੀ ਨੀਸਾਨੀ ਕਉਸਿ ਦੀ ਮਕੇ ਅੰਦਰਿ ਪੂਜ ਕਰਾਈ।*

(ਵਾਰ ੧, ਪਉੜੀ ੩੪)

ਜਿੱਥੇ ਧਰਮ ਕਮਾਉਣ ਵਾਲੇ ਦੇ ਚਰਨ ਪੈ ਗਏ, ਉਹ ਧਰਮਸ਼ਾਲਾ ਬਣ ਗਈ। ਤੁਰਨ ਲੱਗਿਆਂ ਲੋਕੀ ਕਹਿ ਰਹੇ ਹਨ ਕਿ ਤੁਸੀਂ ਤਾਂ ਚੱਲੇ ਹੋ, ਆਪਣੀ ਖੜਾਵ ਦੀ ਨਿਸ਼ਾਨੀ ਹੀ ਦੇ ਦਿਉ। ਕਹਿਣ ਲੱਗੇ, ਉਥੇ ਹੋਇਆ ਕੀ ?-

*ਘਰਿ ਘਰਿ ਬਾਬਾ ਗਾਵੀਐ ਵਜਨਿ ਤਾਲ ਮ੍ਰਿਦੰਗੁ ਰਬਾਬਾ।*
*ਭਗਤਿ ਵਛਲੁ ਹੋਇ ਆਇਆ ਪਤਿਤ ਉਧਾਰਣੁ ਅਜਬੁ ਅਜਾਬਾ।*
*ਚਾਰਿ ਵਰਨ ਇਕ ਵਰਨ ਹੋਇ ਸਾਧਸੰਗਤਿ ਮਿਲਿ ਹੋਇ ਤਰਾਬਾ।*

ਧਰਮਸ਼ਾਲਾ ਦਾ ਮਤਲਬ ਸੀ ਕਿ ਸੰਗਤ ਵਿਚ ਆਇਆ ਹੋਇਆ ਬੰਦਾ ਭਜਵਲ ਨੂੰ ਤਰ ਜਾਏ।-

*ਚੰਦਨੁ ਵਾਸੁ ਵਣਾਸਪਤਿ ਅਵਲਿ ਦੋਮ ਨ ਸੇਮ ਖਰਾਬਾ।*
*ਹੁਕਮੈ ਅੰਦਰਿ ਸਭ ਕੋ ਕੁਦਰਤਿ ਕਿਸ ਦੀ ਕਰੈ ਜਵਾਬਾ।*

ਧਰਮਸ਼ਾਲਾ ਵਿਚ ਆਏ ਦੋਨੋਂ ਕਹਿੰਦੇ ਸਨ-

*ਜਾਹਰ ਪੀਰੁ ਜਗਤੁ ਗੁਰ ਬਾਬਾ॥*

(ਵਾਰ ੨੪, ਪਉੜੀ ੪)

ਜਿੱਥੇ-ਜਿੱਥੇ ਹਜ਼ੂਰ ਗਏ, ਉਥੇ-ਉਥੇ ਧਰਮਸ਼ਾਲਾਂ ਕਾਇਮ ਕੀਤੀਆਂ। ਇਹ ਧਰਮਸ਼ਾਲਾ ਕਰਤਾਰਪੁਰ ਆਈ। ਇਕ ਮਰਿਆਦਾ ਬਣੀ। ਜਦੋਂ ਧਰਮਸ਼ਾਲਾ ਬਣੀ, ਉਥੇ ਸ਼ਬਦ ਵਰਤੇ-

*ਫਿਰਿ ਬਾਬਾ ਆਇਆ ਕਰਤਾਰਪੁਰਿ ਭੇਖੁ ਉਦਾਸੀ ਸਗਲ ਉਤਾਰਾ।*
*ਪਹਿਰਿ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ।....*

*ਬਾਣੀ ਮੁਖਹੁ ਉਚਾਰੀਐ ਹੁਇ ਰੁਸਨਾਈ ਮਿਟੈ ਅੰਧਾਰਾ।*

*ਗਿਆਨੁ ਗੋਸਟਿ ਚਰਚਾ ਸਦਾ*

ਭਾਈ ਸਾਹਿਬ ਕਹਿੰਦੇ ਹਨ ਕਿ ਉਸ ਧਰਮਸ਼ਾਲਾ ਦੀ ਮਰਿਆਦਾ ਇਹ ਸੀ ਕਿ ਜਿਹੜਾ ਇਕ ਵਾਰੀ ਚਰਚਾ ਵਿਚ ਆ ਜਾਂਦਾ ਸੀ, ਉਸ ਦੇ ਅੰਦਰ ਮਰਦੇ ਦੱਮ ਤੱਕ ਨਾਮ ਆਪਣੇ ਆਪ ਚੱਲ ਪੈਂਦਾ ਸੀ। ਇਹ ਸੀ ਗੁਰਦੁਆਰਾ। ਕਹਿਣ ਲੱਗੇ-

*ਗਿਆਨੁ ਗੋਸਟਿ ਚਰਚਾ ਸਦਾ ਅਨਹਦਿ ਸਬਦਿ ਉਠੇ ਧੁਨਕਾਰਾ।*

ਨੇਮ ਬਣਾ ਦਿੱਤਾ ਕਿ ਧਰਮਸ਼ਾਲਾ ਬਣਾਉ ਤੇ ਕਰੋ ਕੀ ?-

*ਸੋ ਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ।*

ਅਖ਼ੀਰਲੀ ਤੁੱਕ ਹੈ-

*ਗੁਰਮੁਖਿ ਭਾਰਿ ਅਥਰਬਣਿ ਤਾਰਾ॥ ੩੮॥*

(ਵਾਰ ੧, ਪਉੜੀ ੩੮)

ਚਾਰ ਵੇਦਾਂ ਵਿਚੋਂ ਇਕ ਵੇਦ ਹੈ ਅਥਰਬਣ। ਅਥਰਬਣ ਵਿਚ ਜੰਤਰ, ਮੰਤਰ, ਟੂਣਿਆਂ ਦਾ ਜ਼ਿਕਰ ਹੈ। ਬਾਬੇ ਨੇ ਬਾਣੀ ਦੇ ਕੇ ਅਥਰਬਣ ਭਾਰ ਹੀ ਸਾਡੇ ਸਿਰੋਂ ਲਾਹ ਦਿੱਤਾ। ਕਹਿਣ ਲੱਗੇ ਕਿ ਲੈ ਜੰਤਰ-ਮੰਤਰ-ਤੰਤਰ ਦਾ ਭਾਰ ਲਾਹਿਆ, ਤੂੰ ਸ਼ਬਦ ਨੂੰ ਕਮਾਈਂ।

ਕਰਤਾਰਪੁਰ ਤੋਂ ਅੱਗੇ ਧਰਮਸ਼ਾਲਾ ਖਡੂਰ ਗਈ ਹੈ। ਖਡੂਰ ਤੋਂ ਅੱਗੇ ਗੋਇੰਦਵਾਲ ਗਈ ਹੈ। ਗੋਇੰਦਵਾਲ ਤੋਂ ਅੱਗੇ ਡਿਠੇ ਸਭੇ ਥਾਵ ਤੱਕ ਗਈ ਹੈ। ਅਰਦਾਸ ਅਸੀਂ ਰੋਜ਼ ਕਰਦੇ ਹਾਂ। ਇਸ ਦੇ ਅਰਥਾਂ ਨੂੰ ਜ਼ਰੂਰ ਸਮਝੀਏ ਕਿ ਸਰਬੱਤ ਗੁਰਦੁਆਰਿਆਂ ਦਾ ਧਿਆਨ ਕੀ ਹੈ। ਪਿਆਰਿਉ ! ਗੁਰਦੁਆਰੇ ਜਾਉ। ਸਾਧ ਸੰਗਤ ਵਿਚ ਬੈਠੋ। ਗੁਰਦੁਆਰਾ ਗੁਰੂ ਦਾ ਦਰ ਹੈ ਤੇ ਗੁਰੂ ਦਾ ਦਰ ਹੀ ਸਾਨੂੰ ਪ੍ਰਮਾਤਮਾ ਦੇ ਦਰ ਤੱਕ ਲੈ ਕੇ ਜਾਂਦਾ ਹੈ। ਗੁਰੂ ਦੇ ਦਰ ਤੋਂ ਬਿਨਾਂ ਅਸੀਂ ਪ੍ਰਮਾਤਮਾ ਦੇ ਦਰ ਤੱਕ ਨਹੀਂ ਪਹੁੰਚ ਸਕਦੇ।

ਸਤਿਗੁਰੂ ਕ੍ਰਿਪਾ ਕਰਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਸਤਿਗੁਰੂ ਆਪਣੇ ਚਰਨਾਂ ਨਾਲ ਜੋੜਨ। ਅਸੀਂ ਰੋਜ਼ ਗੁਰਦੁਆਰੇ ਜਾਈਏ।

ਹਜ਼ੂਰ ਨੇ ਸਤਿਸੰਗਤ ਬਣਾਈ। ਸਤਿਸੰਗਤ ਵਿਚ ਪ੍ਰਮਾਤਮਾ ਦੀ ਬੰਦਗੀ ਕਰਨ ਵਾਲੇ ਜਦੋਂ ਇਕੱਤਰ ਹੁੰਦੇ ਹਨ ਤਾਂ ਖਿੰਡੇ ਹੋਏ ਮਨਾਂ ਨੂੰ ਉਥੇ ਟਿਕਾਅ ਮਿਲ ਜਾਂਦਾ ਹੈ। ਕਾਦਰ ਦਾ ਇਕ ਨੇਮ ਹੈ ਕਿ ਸੰਗਤ ਦਾ ਅਸਰ ਕੇਵਲ ਮਨੁੱਖ 'ਤੇ ਨਹੀਂ, ਧਰਤੀ 'ਤੇ ਉੱਗੇ ਹੋਏ ਰੁੱਖ, ਆਸਮਾਨ ਵਿਚ ਉੱਡਣ ਵਾਲੇ ਪਰਿੰਦੇ, ਧਰਤੀ ਦੇ ਉੱਪਰ ਚਾਰ ਪੈਰਾਂ ਵਾਲੇ ਜਾਨਵਰ, ਜ਼ਮੀਨ ਵਿਚ ਪਈ ਹੋਈ ਖਾਦ ਵੀ ਸੰਗਤ ਦਾ ਅਸਰ ਕਬੂਲ ਕਰ ਲੈਂਦੀ ਹੈ। ਸ਼ੇਖ਼ ਸਾਅਦੀ ਸਾਹਿਬ ਜੀ ਨੇ ਕਿਹਾ ਸੀ ਕਿ ਜਿਹੜੀ ਖਾਦ ਮੁਦਤਾਂ ਤੱਕ ਕਿਸੇ ਕੀਮਤੀ ਫੁੱਲ ਦੇ ਥੱਲੇ ਪਈ ਰਹੇ ਤਾਂ ਕੁਝ ਸਮੇਂ ਬਾਅਦ ਉਸ ਖਾਦ ਵਿਚੋਂ ਫੁੱਲ ਵਰਗੀ ਮਹਿਕ ਆਉਣ ਲੱਗ ਪੈਂਦੀ ਹੈ।

ਮਿੱਟੀ ਵੀ ਅਸਰ ਕਬੂਲਦੀ ਹੈ। ਭਾਈ ਸਾਹਿਬ ਜੀ ਨੇ ਕਰਤਾਰਪੁਰ ਵਿਚ ਬਣੀ ਹੋਈ ਧਰਮਸ਼ਾਲਾ ਸਬੰਧੀ ਸਾਨੂੰ ਉਸ ਦਿਨ ਇਹ ਰਹਿਮਤ ਕੀਤੀ ਸੀ ਕਿ ਉਸ ਧਰਮਸ਼ਾਲਾ ਦੇ ਅੰਦਰ ਸ਼ਬਦ ਦੀ ਚਰਚਾ ਹੁੰਦੀ ਹੈ। ਉਥੇ ਸ਼ਾਮ ਨੂੰ ਸੋ ਦਰੁ ਸਾਹਿਬ ਦਾ ਪਾਠ ਕੀਤਾ ਜਾਂਦਾ ਹੈ, ਆਰਤੀ ਦੇ ਸ਼ਬਦ ਗਾਇਨ ਕੀਤੇ ਜਾਂਦੇ ਹਨ ਤੇ ਅੰਮ੍ਰਿਤ ਵੇਲੇ ਜਪੁ ਸਾਹਿਬ ਦੀ ਬਾਣੀ ਦਾ ਪਾਠ ਇਹ ਉਸ ਧਰਮਸ਼ਾਲਾ ਦੀ ਮਰਿਆਦਾ ਹੈ।

ਗੁਰੂ ਨਾਨਕ ਸਾਹਿਬ ਨੇ ਕਰਤਾਰਪੁਰ ਸਾਹਿਬ ਦੀ ਧਰਤੀ 'ਤੇ ਭਾਈ ਸਾਹਿਬ ਭਾਈ ਲਹਿਣਾ ਜੀ ਨੂੰ ਜਿਨ੍ਹਾਂ ਨੇ 7 ਸਾਲ ਗੁਰੂ ਨਾਨਕ ਸਾਹਿਬ ਦੀ ਸੇਵਾ ਕੀਤੀ ਹੈ, ਉਹਨਾਂ ਵਿਚ ਆਪਣੀ ਜਦੋਂ ਜੋਤ ਟਿਕਾਈ ਤੇ ਫਿਰ ਭਾਈ ਗੁਰਦਾਸ ਕਹਿੰਦੇ ਹਨ, ਉਹੀ ਭਾਈ ਲਹਿਣਾ ਜੀ ਹਨ ਜਿਹੜੇ ਪਹਿਲਾਂ ਦੇਵੀ ਦੀ ਪੂਜਾ ਕਰਦੇ ਸਨ ਅਤੇ ਪੈਰਾਂ ਵਿਚ ਘੁੰਗਰੂ ਪਾ ਸੂਹਾ ਵੇਸ ਬਣਾ ਕੇ ਨੱਚਦੇ ਸਨ। ਜਦੋਂ ਗੁਰੂ ਨਾਨਕ ਸਾਹਿਬ ਜੀ ਨੇ ਭਾਈ ਲਹਿਣਾ ਜੀ ਦੇ ਚਰਨਾਂ ਵਿਚ ਆਪਣੇ ਵੱਲੋਂ ਨਮਸਕਾਰ ਕਰ ਦਿੱਤੀ। ਤਾਂ ਕਹਿੰਦੇ ਹਨ, ਜਿਹੜੀ ਕ੍ਰਿਪਾ ਗੁਰੂ ਨਾਨਕ ਸਾਹਿਬ ਦੇ ਅੰਦਰ ਵਰਤਦੀ ਪਈ ਸੀ, ਉਹੀ ਰਹਿਮਤਾਂ, ਉਹੀ ਖ਼ਜ਼ਾਨੇ ਕੁਦਰਤੀ ਤੌਰ 'ਤੇ ਭਾਈ ਲਹਿਣਾ ਜੀ ਕੋਲ ਗਏ ਤੇ ਜਦੋਂ ਉਹ ਜੋਤ ਗਈ ਤਾਂ ਉਸ ਨੇ ਲਹਿਣੇ ਤੋਂ ਅੰਗਦ ਬਣਾ ਦਿੱਤਾ।

ਸੱਤੇ ਬਲਵੰਡ ਜੀ ਨੇ ਇਕ ਬਹੁਤ ਕਮਾਲ ਦਾ ਬਚਨ ਕਿਹਾ ਹੈ। ਉਹ ਕਹਿੰਦੇ ਹਨ, ਜਦੋਂ ਧੰਨ ਗੁਰੂ ਅੰਗਦ ਸਾਹਿਬ ਖਡੂਰ ਸਾਹਿਬ ਆਏ ਹਨ ਤਾਂ ਇਹਨਾਂ ਨਾਲ ਆਇਆ ਕੌਣ ਕੌਣ ਹੈ ? ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਕਰਤਾਰਪੁਰ ਗਏ ਇਕੱਲੇ ਜ਼ਰੂਰ ਸਨ ਤੇ ਜਦੋਂ ਕਰਤਾਰਪੁਰ ਸਾਹਿਬ ਤੋਂ ਖਡੂਰ ਸਾਹਿਬ ਆਏ ਹਨ ਤਾਂ ਇੰਨਾ ਕੁਝ ਇਹਨਾਂ ਦੇ ਨਾਲ ਆਇਆ, ਸੱਤਾ ਬਲਵੰਡ ਜੀ ਕਹਿੰਦੇ ਹਨ ਕਿ ਅਸੀਂ ਉਹਨਾਂ ਰਹਿਮਤਾਂ ਨੂੰ ਬਿਆਨ ਨਹੀਂ ਕਰ ਸਕਦੇ। ਮਹਾਰਾਜ ! ਕਿਹੜੀ-ਕਿਹੜੀ ਦਾਤ ਨਾਲ ਆਈ, ਜਦੋਂ ਖਡੂਰ ਸਾਹਿਬ ਧਰਮਸ਼ਾਲਾ ਬਣੀ ? ਉਥੇ ਫਿਰ ਲਿਖਦੇ ਹਨ-

*ਫੇਰਿ ਵਸਾਇਆ ਫੇਰੁਆਣ ਸਤਿਗੁਰਿ ਖਾਡੂਰੁ ॥*
*ਜਪੁ ਤਪੁ ਸੰਜਮੁ ਨਾਲਿ ਤੁਧੁ ਹੋਰੁ ਮੁਚੁ ਗਰੂਰੁ ॥*

(ਅੰਗ ੯੬੭)

ਹੇ ਧੰਨ ਗੁਰੂ ਅੰਗਦ ਸਾਹਿਬ ਜੀ ! ਖਡੂਰ ਸਾਹਿਬ ਦੀ ਧਰਤੀ 'ਤੇ ਤੁਸੀਂ ਆਏ, ਤੁਹਾਨੂੰ ਬਾਬੇ ਨੇ ਜੱਪ ਦੇ ਕੇ ਤੋਰਿਆ। ਤੁਹਾਨੂੰ ਬਾਬੇ ਨੇ ਤੱਪ ਦੇ ਕੇ ਤੋਰਿਆ। ਇੰਨੀ ਰਹਿਮਤ ਕੀਤੀ ਕਿ ਦੁਨੀਆਂ ਹੰਕਾਰ ਵਿਚ ਚੂਰ ਸੀ ਤੇ ਤੁਸੀਂ ਇੰਦਰਿਆਂ ਦਾ ਸੰਜਮ ਲੈ ਕੇ ਕਰਤਾਰਪੁਰ ਦੀ ਧਰਤੀ ਤੋਂ ਖਡੂਰ ਆਏ ਹੋ। ਇਸ ਦਾ ਮਤਲਬ ਧਰਮਸ਼ਾਲ ਐਵੇਂ ਨਹੀਂ ਬਣੀ, ਗੁਰਦੁਆਰੇ ਐਵੇਂ ਨਹੀਂ ਬਣੇ। ਇਹਨਾਂ ਗੁਰਦੁਆਰਿਆਂ ਦੀਆਂ ਨੀਂਹਾਂ ਵਿਚ ਕਿੰਨੇ ਕੁ ਗੁਣ ਗੁਰੂ ਨਾਨਕ ਸਾਹਿਬ ਨੇ ਟਿਕਾਏ ਹਨ, ਇਸ ਨੂੰ ਅੰਤਰਮੁਖੀ ਬਿਰਤੀ ਨਾਲ ਦੇਖੀਏ। ਕਹਿੰਦੇ ਹਨ, ਤੁਹਾਡੇ

ਕੋਲ ਜੱਪ ਤੱਪ ਤੇ ਸੰਜਮ ਹੈ ਇਸ ਕਰਕੇ ਤੁਹਾਨੂੰ ਝੁਕਣ ਦੀ ਜਾਚ ਆ ਗਈ। ਬਾਕੀ ਹੰਕਾਰੀ ਤੁਰੇ ਫਿਰਦੇ ਹਨ। ਉਹ ਗ਼ਰੂਰ ਵਿਚ ਹੀ ਸੜ ਗਏ, ਉਹਨਾਂ ਦੇ ਪੱਲੇ ਕੁਝ ਨਾ ਪਿਆ। ਸ਼ਬਦ ਵਰਤਿਆ-

*ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ॥*

ਜਿਹੜੇ ਲਾਲਚੀ ਬੰਦੇ ਹਨ ਉਹਨਾਂ ਦੀ ਜ਼ਿੰਦਗੀ ਲਾਲਚ ਨੇ ਇਸ ਤਰ੍ਹਾਂ ਤਬਾਹ ਕਰ ਦਿੱਤੀ, ਜਿਵੇਂ ਬੂਰ ਪੈ ਜਾਏ ਤਾਂ ਪਾਣੀ ਨੂੰ ਖ਼ਤਮ ਕਰ ਦਿੰਦੀ ਹੈ। ਤੇਰੀ ਧਰਮਸ਼ਾਲਾ ਵਿਚ ਪਤਾ ਹੈ ਕੀ ਹੈ ?-

*ਵਰ੍ਹਿਐ ਦਰਗਹ ਗੁਰੂ ਕੀ ਕੁਦਰਤੀ ਨੂਰੁ॥*
*ਜਿਤੁ ਸੁ ਹਾਥ ਨ ਲਭਈ ਤੂੰ ਓਹੁ ਠਰੂਰੁ॥*
*ਨਉ ਨਿਧਿ ਨਾਮੁ ਨਿਧਾਨੁ ਹੈ ਤੁਧੁ ਵਿਚਿ ਭਰਪੂਰੁ॥*
*ਨਿੰਦਾ ਤੇਰੀ ਜੋ ਕਰੈ ਸੋ ਵੰਞੈ ਚੂਰੁ॥*
*ਨੇੜੈ ਦਿਸੈ ਮਾਤ ਲੋਕ*

ਦੁਨੀਆਂ ਨੂੰ ਕੇਵਲ ਮਾਤ ਲੋਕ ਦਿੱਸਦਾ ਹੈ ਤੇ ਗੁਰੂ ਅਰਜਨ ਸਾਹਿਬ! ਤੁਸੀਂ ਧਰਮਸ਼ਾਲਾ ਵਿਚ ਬੈਠ ਕੇ ਸਿੱਖਾਂ ਨੂੰ ਸਿਖਾਉਂਦੇ ਹੋ ਕਿ ਇਸ ਮਾਤ ਲੋਕ ਤੋਂ ਅੱਗੇ ਇਕ ਆਤਮਕ ਮੰਡਲ ਵੀ ਹੈ।-

*ਨੇੜੈ ਦਿਸੈ ਮਾਤ ਲੋਕ ਤੁਧੁ ਸੁਝੈ ਦੂਰੁ॥*

ਫਿਰ ਕਹਿਣ ਲੱਗੇ-

*ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ॥*

(ਅੰਗ ੯੬੭)

ਗੁਰੂ ਸਾਹਿਬ ਜੀ ਦੇ ਸਿੱਖ ਖਡੂਰ ਦੇ ਅਸਥਾਨ 'ਤੇ ਇਕੱਠੇ ਹੋ ਗਏ। ਇਥੇ ਫਿਰ ਬਾਬੇ ਸੱਤੇ ਬਲਵੰਡ ਨੇ ਦੋ ਸ਼ਬਦ ਧਰਮਸ਼ਾਲਾ ਸਬੰਧੀ ਕਹੇ ਹਨ। ਗੁਰੂ ਅੰਗਦ ਸਾਹਿਬ ਜੀ ਦੀ ਜੈ ਜੈਕਾਰ ਹੋ ਰਹੀ ਹੈ। ਗੁਰੂ ਨਾਨਕ ਸਾਹਿਬ ਨੇ ਧਰਮਸ਼ਾਲਾ ਵਿਚ ਆਪਣੀ ਗੱਦੀ 'ਤੇ ਬਿਠਾ ਕੇ ਕਿਹਾ ਹੈ ਕਿ ਮੈਂ ਇੰਨੀ ਕੁ ਕਮਾਈ ਕਰਕੇ ਤੇਰੇ ਕੋਲ ਛੱਡ ਚੱਲਿਆ ਹਾਂ ਕਿ ਜਿੰਨੀ ਮਰਜ਼ੀ ਆਪ ਖਾਈਂ ਤਾਂ ਵੀ ਤੋਟਾ ਨਹੀਂ। ਦੋਨਾਂ ਹੱਥਾਂ ਨਾਲ ਲੋਕਾਂ ਦੀਆਂ ਝੋਲੀਆਂ ਭਰ ਦੇਈਂ, ਕੀਤੀ ਕਮਾਈ ਦਾ ਕਦੀ ਤੋਟਾ ਆਉਣਾ ਨਹੀਂ। ਸੱਚ ਜਾਣੋ, ਗੁਰਦੁਆਰੇ ਦਾ ਅਰਥ ਹੀ ਇਹ ਹੈ ਕਿ ਔਗੁਣਾਂ ਨਾਲ ਭਰਿਆ ਹੋਇਆ ਬੰਦਾ ਆਵੇ ਤਾਂ ਗੁਰੂ ਗ੍ਰੰਥ ਸਾਹਿਬ ਦੇ ਚਰਨਾਂ ਵਿਚੋਂ ਸਿੱਖਿਆ ਲੈ ਕੇ ਔਗੁਣਾਂ ਨਾਲ ਭਰੇ ਹੋਏ ਨੂੰ ਵੀ ਗੁਰੂ ਦੀ ਹੱਟੀ ਗੁਣਾਂ ਨਾਲ ਭਰਪੂਰ ਕਰ ਦਿੰਦੀ ਹੈ।

ਗੁਰੂ ਅੰਗਦ ਸਾਹਿਬ ਕੋਲ ਕਰੋੜਾਂ ਜਨਮਾਂ ਦਾ ਭੁੱਖਾ ਮਨ ਆਉਂਦਾ ਹੈ ਤਾਂ

ਆਉਂਦਿਆਂ ਸਾਰ ਉਸ ਨੂੰ ਸ਼ਬਦ ਦਾ ਲੰਗਰ ਛਕਾਉਂਦੇ ਹਨ। ਜਿਹੜਾ ਗੁਰਦੁਆਰੇ ਆ ਜਾਂਦਾ ਹੈ, ਉਸ ਦੇ ਮਨ ਨੂੰ ਗੁਰੂ ਨਾਨਕ ਦਾ ਘਰ ਤ੍ਰਿਪਤ ਕਰ ਦਿੰਦਾ ਹੈ। ਗੁਰੂ ਅੰਗਦ ਸਾਹਿਬ ! ਜੇ ਤੁਸੀਂ ਕੀਰਤਨ ਦਾ, ਸ਼ਬਦ ਦਾ ਲੰਗਰ ਪਏ ਵਰਤਾਉਂਦੇ ਹੋ ਤਾਂ ਤੁਹਾਡੇ ਦਰਬਾਰ ਵਿਚ ਕੇਵਲ ਸਿਫ਼ਤ ਹੁੰਦੀ ਹੈ ਰੱਬ ਦੀ। ਸੱਚ ਜਾਣੋ ਗੁਰਦੁਆਰਾ ਹੈ ਹੀ ਉਹ ਜਿੱਥੇ ਕੇਵਲ ਇਕ ਰੱਬ ਦੀ ਗੱਲ ਹੋਵੇ। ਗੁਰੂ ਘਰ ਆਉਣਾ ਆਪਣੇ ਅੰਦਰ ਦੀ ਮੈਲ ਨੂੰ ਧੋਣਾ ਹੈ। ਬਾਬਾ ਜੀ ਕਹਿੰਦੇ ਹਨ, ਜਦੋਂ ਬਾਹਰ ਜਾਈਦਾ ਹੈ ਤਾਂ ਮਾਤਾ ਖੀਵੀ ਬੈਠੀ ਹੈ ਗੁਰੂ ਦੇ ਲੰਗਰ ਵਿਚ। ਧਰਮਸ਼ਾਲਾ ਦੇ ਅੰਦਰ ਲੰਗਰ ਸ਼ਬਦ ਦਾ ਚੱਲਦਾ ਪਿਆ ਹੈ। ਕਹਿੰਦੇ ਹਨ, ਜਿਸ ਦੇ ਕੋਲ ਗਿਆਂ ਇੰਝ ਪ੍ਰਤੀਤ ਹੁੰਦਾ ਹੈ ਜਿਵੇਂ ਸੰਘਣੇ ਪੱਤਿਆਂ ਵਾਲਾ ਕੋਈ ਰੁੱਖ ਹੋਵੇ ਤੇ ਧੁੱਪ ਦਾ ਸੜਿਆ ਬੰਦਾ ਉਸ ਦੇ ਕੋਲ ਜਾਏ ਤੇ ਰੁੱਖ ਦੇ ਪੱਤੇ ਉਸ ਨੂੰ ਠੰਢੀ ਛਾਂ ਦਿੰਦੇ ਹਨ। ਮਾਂ ! ਤੇਰੇ ਚਰਨਾਂ ਵਿਚ ਬੈਠ ਕੇ ਠੰਢੀ ਛਾਂ ਮਿਲਦੀ ਹੈ। ਇਕ ਕ੍ਰਿਪਾ ਕਰਨੀ ਜਿਹੜਾ ਲੰਗਰ ਛੱਕਣ ਆਉਂਦਾ ਹੈ ਤੇ ਲੰਗਰ ਕੋਈ ਐਵੇਂ ਨਹੀਂ। ਸਾਹਿਬ ਕਹਿੰਦੇ ਹਨ, ਉਥੇ ਖੀਰ ਮਿਲਦੀ ਹੈ ਘਿਉ ਵਾਲੀ। ਜੇ ਕੋਈ ਆ ਕੇ ਕਹਿੰਦਾ ਹੈ ਕਿ ਮਾਂ ! ਮੇਰੇ ਘਰ ਦਾ ਗੁਜ਼ਾਰਾ ਨਹੀਂ ਚੱਲਦਾ, ਤੂੰ ਲੰਗਰ ਵਿਚ ਬੈਠੀ ਲੋੜਵੰਦਾਂ ਨੂੰ ਮਾਇਆ ਵੀ ਵੰਡਦੀ ਪਈ ਹੈਂ।

ਉਸ ਤੋਂ ਅੱਗੇ ਬਾਬਾ ਅਮਰਦਾਸ ਜਿਨ੍ਹਾਂ ਦੀ ਉਮਰ ਗੁਰੂ ਨਾਨਕ ਸਾਹਿਬ ਤੋਂ ਸਿਰਫ਼ 10 ਸਾਲ ਛੋਟੀ ਹੈ ਤੇ ਗੁਰੂ ਅੰਗਦ ਸਾਹਿਬ ਉਹਨਾਂ ਤੋਂ 25 ਸਾਲ ਛੋਟੇ ਹਨ। 25 ਸਾਲ ਛੋਟਾ ਬਾਪ ਬਣ ਗਿਆ ਹੈ ਤੇ ਜਿਹੜਾ 25 ਸਾਲ ਵੱਡਾ ਹੈ, ਉਹ ਪੁੱਤਰ ਬਣਾ ਦਿੱਤਾ ਹੈ। ਇਸ ਕਰਕੇ ਰੱਬ ਦੀ ਦਾਤ, ਰੱਬ ਦੀ ਵਡਿਆਈ ਕੇਵਲ ਉਹ ਜਾਣਦਾ ਹੈ।-

*ਫੇਰਿ ਵਸਾਇਆ ਗੋਇੰਦਵਾਲੁ ਅਚਰਜੁ ਖੇਲੁ ਨ ਲਖਿਆ ਜਾਈ।*
*ਦਾਤਿ ਜੋਤਿ ਖਸਮੈ ਵਡਿਆਈ॥*

(ਵਾਰ ੧, ਪਉੜੀ ੪੬)

ਇਥੋਂ ਦੀ ਧਰਮਸ਼ਾਲ ਦੀ ਮਰਿਆਦਾ ਕੀ ਹੈ ? ਭੱਟਾਂ ਨੇ ਇਕ ਬਚਨ ਕਿਹਾ। ਉਥੇ ਉਹਨਾਂ ਭਾਵੇਂ ਗੁਰੂ ਰਾਮਦਾਸ ਜੀ ਦੀ ਸਿਫ਼ਤ ਵਿਚ ਸਵੱਈਆ ਕਿਹਾ, ਪਰ ਕਮਾਲ ਦੇ ਬਚਨ ਕਹੇ। ਇਹ ਸਵੱਈਆ ਆਰੰਭ ਹੁੰਦਾ ਹੈ-

*ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ॥*

(ਅੰਗ ੧੪੦੦)

ਗਰੂ ਦਾ ਅਰਥ ਵੈ ਵੱਡਾ। ਗੁਰੂ ਦਾ ਅਰਥ ਹੈ ਗੁਰੂ ਅਮਰਦਾਸ। ਜਦੋਂ ਗੁਰੂ ਅਮਰਦਾਸ ਜੀ ਨੂੰ ਕੋਈ ਧਰਮਸ਼ਾਲਾ ਵਿਚ ਬੈਠਿਆਂ ਦੇਖਦਾ ਹੈ ਤਾਂ ਕਹਿੰਦੇ ਹਨ ਕਿ ਦੁਨੀਆਂ ਦਾ ਕੋਈ ਸੁੱਖ ਨਹੀਂ ਜਿਹੜਾ ਬਾਬੇ ਅਮਰਦਾਸ ਜੀ ਨੂੰ ਦੇਖਿਆਂ ਨਾ ਮਿਲੇ।-

*ਗੁਰੂ ਮੁਖੁ ਦੇਖਿ ਗਰੂ ਸੁਖ ਪਾਯਉ॥*
*ਹੁਤੀ ਜੁ ਪਿਆਸ ਪਿਊਸ ਪਿਵੰਨ ਕੀ ਬੰਛਤ ਸਿਧਿ ਕਉ ਬਿਧਿ ਮਿਲਾਯਉ॥*

*ਪੂਰਨ ਭੌ ਮਨ ਠਉਰ ਬਸੌ ਰਸ ਬਾਸਨ ਸਿਉ ਜੁ ਦਹੰ ਦਿਸਿ ਧਾਯਉ॥*
*ਗਯਉ ਦੁਖੁ ਦੂਰਿ ਬਰਖਨ ਕੌ ਸੁ ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ॥*

(ਅੰਗ ੧੪੦੦)

ਕਹਿੰਦੇ ਹਨ, ਗੁਰੂ ਅਮਰਦਾਸ ਜੀ ਧਰਮਸ਼ਾਲਾ ਵਿਚ ਬੈਠੇ ਹਨ। ਭਾਈ ਜੇਠਾ ਜੀ ਆਏ ਹਨ। ਜਦੋਂ ਗੁਰੂ ਅਮਰਦਾਸ ਜੀ ਦੇ ਚਰਨਾਂ ਵਿਚ ਝੁਕੇ ਹਨ ਤੇ ਭਾਈ ਜੇਠੇ ਨੂੰ ਇੰਨਾ ਵੱਡਾ ਸੁੱਖ ਮਿਲਿਆ ਕਿ ਮੱਥਾ ਟੇਕਣ ਤੋਂ ਬਾਅਦ ਗੁਰੂ ਅਮਰਦਾਸ ਜੀ ਦੇ ਚਰਨਾਂ ਵਿਚ ਖਲੋ ਕੇ ਕਿਹਾ, ਦਾਤਾ ! ਕਈ ਸਾਲਾਂ ਦਾ ਠੋਕਰਾਂ ਖਾਂਦਾ ਸੀ, ਪਤਾ ਨਹੀਂ ਮੱਥਾ ਟੇਕਦਿਆਂ ਸਾਰ ਸਾਰੇ ਦੁੱਖ ਭੁੱਲ ਗਏ। ਇਕ ਬਚਨ ਹੋਰ ਕਿਹਾ। ਕਹਿੰਦੇ ਹਨ, ਜਦੋਂ ਮੈਂ ਗੁਰਦੁਆਰੇ ਮੱਥਾ ਟੇਕਿਆ ਹੈ ਤਾਂ ਤੁਸੀਂ ਇੰਨੀ ਕੁ ਕ੍ਰਿਪਾ ਕੀਤੀ ਕਿ ਜਿਹੜੀਆਂ ਅੰਦਰ ਦੀਆਂ ਵਾਸ਼ਨਾਵਾਂ ਸਨ, ਮੱਥਾ ਟੇਕਣ ਤੋਂ ਬਾਅਦ ਅੰਦਰ ਦੀਆਂ ਵਾਸ਼ਨਾਵਾਂ ਮਰ ਗਈਆਂ ਹਨ। ਮਨ ਟਿੱਕ ਗਿਆ। ਬਿਆਸ ਦੇ ਕਿਨਾਰੇ ਬਾਬਾ ਅਮਰਦਾਸ ਜੀ ਨੇ ਧਰਮਸ਼ਾਲਾ ਬਣਾਈ। ਹੁਣ ਇਹ ਧਰਮਸ਼ਾਲਾ ਗੁਰੂ ਦੇ ਚੱਕ ਵਿਚ ਗਈ ਹੈ। ਉਥੇ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਸ਼ਬਦ ਵਰਤੇ। ਕਹਿੰਦੇ ਹਨ, ਦੇਖੋ, ਅੱਜ ਧਰਮਸ਼ਾਲਾ ਦਾ ਰੂਪ ਕੀ ਬਣਿਆ ? ਅੰਮ੍ਰਿਤਸਰ ਸਾਹਿਬ ਦੀ ਧਰਤੀ 'ਤੇ ਹੁਣ ਇਹ ਰਹਿਮਤਾਂ ਬਿਖੇਰਨ ਲੱਗੇ ਹਨ। ਜਦੋਂ ਅੰਮ੍ਰਿਤਸਰ ਦੀ ਧਰਤੀ 'ਤੇ ਨਾਮ ਦਾ, ਭੋਗ ਦਾ ਤੇ ਮੋਖ ਦਾ ਪ੍ਰਵਾਹ ਚੱਲਿਆ ਹੈ ਤਾਂ ਉਥੇ ਫਿਰ ਗੁਰੂ ਅਰਜਨ ਸਾਹਿਬ ਨੇ ਇਸ ਘਰ ਨੂੰ ਦੇਖ ਕੇ ਸ਼ਬਦ ਕਹੇ ਸਨ–

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥* (ਅੰਗ ੧੩੬੨)

ਹੇ ਦਾਤਾ ਜੀ ! ਬੜੀਆਂ ਥਾਵਾਂ ਦੇਖੀਆਂ ਹਨ ਪਰ ਤੇਰੇ ਦਰ ਵਰਗਾ ਕੋਈ ਦਰ ਨਹੀਂ।–

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥*
*ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ॥*
*ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ॥*
*ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ॥*

(ਅੰਗ ੧੩੬੨)

ਧੰਨ ਗੁਰੂ ਰਾਮਦਾਸ ਸੱਚੇ ਪਿਤਾ ਜੀ ! ਤੇਰੇ ਘਰ ਦੀ ਉਪਮਾ ਕੋਈ ਕਹਿ ਨਹੀਂ ਸਕਦਾ। ਇਥੇ ਬਾਬੇ ਸੱਤੇ ਬਲਵੰਡ ਨੇ ਇਸ ਘਰ ਨੂੰ ਦੇਖ ਕੇ ਸ਼ਬਦ ਵਰਤੇ ਹਨ–

*ਧੰਨ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ॥*
*ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ॥*
*ਗੁਰ ਡਿਠਾ ਤਾਂ ਮਨੁ ਸਾਧਾਰਿਆ॥* (ਅੰਗ ੯੬੮)

ਗੁਰੂ ਨੂੰ ਦੇਖਕੇ ਮਨ ਨੂੰ ਟਿਕਾਅ ਮਿਲੇ। ਸਤਿਗੁਰੂ ਦੇ ਚਰਨਾਂ ਵਿਚ ਝੁੱਕਿਆਂ ਅੰਦਰ ਨਾਮ ਦੀ ਛਹਿਬਰ ਲੱਗ ਜਾਏ। ਗੁਰਮੁਖੋ ! ਇਸੀ ਧਰਮਸ਼ਾਲਾ ਨੇ ਫਿਰ ਕੀਰਤਪੁਰ ਸਾਹਿਬ ਦੀ ਧਰਤੀ 'ਤੇ ਰਹਿਮਤਾਂ ਕੀਤੀਆਂ। ਹਜ਼ੂਰ ਕਰਤਾਰਪੁਰ ਗਏ। ਇਸ ਤੋਂ ਇਲਾਵਾ ਜਿੱਥੇ-ਜਿੱਥੇ ਸਿੱਖ ਸੰਗਤ ਨੇ ਪ੍ਰੇਮ ਭਾਵਨਾ ਨਾਲ ਸੱਦਿਆ, ਹਜ਼ੂਰ ਪਹੁੰਚੇ। ਅਸੀਂ ਪੜ੍ਹਦੇ ਹਾਂ-

*ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ॥*

(ਅੰਗ ੭੨੮)

ਕਹਿੰਦੇ ਹਨ, ਜੇ ਅੰਦਰ ਦਾਤ ਟਿਕਾਉਣੀ ਹੈ ਤਾਂ ਦੇਖੀਂ, ਮੈਲੇ ਭਾਂਡਿਆਂ ਵਿਚ ਦੁੱਧ ਵੀ ਖ਼ਰਾਬ ਹੋ ਜਾਂਦਾ ਹੈ। ਯਤਨ ਕਰ ਕਿ ਤੇਰੇ ਅੰਦਰ ਦਾ ਮਨ ਧੁਪ ਜਾਏ। ਹੁਣ ਭਾਂਡੇ ਅਸੀਂ ਪਾਣੀ ਨਾਲ ਧੋ ਸਕਦੇ ਹਾਂ। ਇਥੇ ਭਾਂਡੇ ਦਾ ਅਰਥ ਸਰੀਰ ਹੈ। ਹੁਣ ਧੋਈਏ ਕਿੱਥੇ ? ਦੁਨੀਆਂ ਭਾਂਡੇ ਧੋਂਦੀ ਸੀ ਕੋਈ ਤੀਰਥਾਂ 'ਤੇ ਇਸ਼ਨਾਨ ਕਰਕੇ, ਕੋਈ ਨਗਨ ਪੈਰ ਧਰਤੀ ਦਾ ਭਰਮਨ ਕਰਕੇ, ਕੋਈ ਬੰਦਾ ਪੁੱਠਾ ਲਟਕ ਕੇ, ਪਰ ਮੇਰੇ ਬਾਬੇ ਨਾਨਕ ਨੇ ਕਿਹਾ ਸਿੱਖਾ ! ਜੇ ਤੂੰ ਅੰਦਰ ਦੇ ਭਾਂਡੇ ਨੂੰ ਧੋਣਾ ਹੈ ਤਾਂ ਸੱਚ ਜਾਣੀ ਗੁਰੂ-ਦੁਆਰੇ ਜਾਈਂ। ਗੁਰਦੁਆਰੇ ਭਾਂਡੇ ਧੋਤੇ ਜਾਂਦੇ ਹਨ। ਗੁਰੂ ਦਰ ਤੋਂ ਬਿਨਾਂ ਬੰਦੇ ਦੇ ਅੰਦਰ ਦਾ ਭਾਂਡਾ ਕੋਈ ਧੋਂਦਾ ਵੀ ਨਹੀਂ। ਸਾਹਿਬ ਨੇ ਸ਼ਬਦ ਵਰਤੇ-

*ਭਾਂਡਾ ਹਛਾ ਸੋਇ ਜੋ ਤਿਸ ਭਾਵਸੀ॥*

ਭਾਂਡਾ ਉਹੀ ਚੰਗਾ ਹੈ ਜੋ ਗੁਰੂ ਨੂੰ ਭਾਅ ਜਾਏ।-

*ਭਾਂਡਾ ਅਤਿ ਮਲੀਣੁ ਧੋਤਾ ਹਛਾ ਨਾ ਹੋਇਸੀ॥*

ਅਗਲੀ ਤੁੱਕ ਹੈ-

*ਗੁਰੂ ਦੁਆਰੈ ਹੋਏ ਸੋਝੀ ਪਾਇਸੀ॥*

ਪਹਿਲੀ ਵਾਰੀ ਉਥੇ ਸ਼ਬਦ ਵਰਤਿਆ ਗੁਰਦੁਆਰਾ। ਅਸੀਂ ਧਿਆਨ ਧਰਨਾ ਹੈ ਪੰਜਾਂ ਤਖ਼ਤਾਂ, ਸਰਬੱਤ ਗੁਰਦੁਆਰਿਆਂ ਦਾ ਧਿਆਨ ਧਰ ਕੇ। ਤਖ਼ਤਾਂ ਤੋਂ ਸਾਨੂੰ ਹੁਕਮ ਮਿਲਦੇ ਹਨ। ਤਖ਼ਤਾਂ ਤੋਂ ਸਾਨੂੰ ਅਣਖ ਨਾਲ ਜ਼ਿੰਦਗੀ ਜੀਉਣ ਦੀ ਜਾਚ ਸਿਖਾਈ ਜਾਂਦੀ ਹੈ। ਸਾਹਿਬ ਨੇ ਸ਼ਬਦ ਵਰਤੇ-

*ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ॥*
*ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ॥*
*ਗੁਰੂ ਦੁਆਰੈ ਹੋਇ ਸੋਝੀ ਪਾਇਸੀ॥*
*ਏਤੁ ਦੁਆਰੈ ਧੋਇ ਹਛਾ ਹੋਇਸੀ॥*
*ਮੈਲੇ ਹਛੇ ਕਾ ਵੀਚਾਰੁ ਆਪਿ ਵਰਤਾਇਸੀ॥*
*ਮਤੁ ਕੋ ਜਾਣੈ ਜਾਇ ਅਗੈ ਪਾਇਸੀ॥*

ਅਸੀਂ ਕਹਿੰਦੇ ਹਾਂ ਗੁਰਦੁਆਰੇ ਆਉਣ ਦਾ ਫ਼ਾਇਦਾ ਕੀ ਹੈ ? ਕੀ ਲੋੜ ਹੈ ਗੁਰਦੁਆਰੇ ਆਉਣ ਦੀ ? ਕਈ ਲੋਕ ਤਾਂ ਕਹਿੰਦੇ ਹਨ, ਚਲੋ ਛੱਡੋ ਜੀ, ਹੁਣ ਤਾਂ ਅੱਗੇ ਜਾ ਕੇ ਜੱਪ ਤੱਪ ਕਮਾਵਾਂਗੇ। ਬਾਬਾ ਨਾਨਕ ਜੀ ਕਹਿਣ ਲੱਗੇ ਚੇਤੇ ਰੱਖੀਂ-

*ਮਤੁ ਕੋ ਜਾਣੈ ਜਾਇ ਅਗੈ ਪਾਇਸੀ॥*

ਮਤਾਂ ਤੂੰ ਇਸ ਭੁਲੇਖੇ ਵਿਚ ਰਹੇਂ ਕਿ ਇਸ ਜਨਮ ਤੋਂ ਬਾਅਦ ਅਗਾਂਹ ਮੈਨੂੰ ਪਵਿੱਤਰਤਾ ਮਿਲ ਜਾਏਗੀ। ਜੇ ਇਸ ਜਨਮ ਵਿਚ ਤੂੰ ਗੁਰਦੁਆਰੇ ਜਾ ਕੇ ਅੰਦਰ ਨੂੰ ਧੋਂਦਾ ਨਹੀਂ ਤੇ ਅੱਗੇ ਜਾ ਕੇ ਤੈਨੂੰ ਪਵਿੱਤਰ ਕਰਨ ਵਾਲਾ ਸਰੋਵਰ ਨਹੀਂ ਲੱਭਣਾ।-

*ਜੇਹੇ ਕਰਮ ਕਮਾਇ ਤੇਹਾ ਹੋਇਸੀ॥*
*ਅੰਮ੍ਰਿਤੁ ਹਰਿ ਕਾ ਨਾਉ ਆਪਿ ਵਰਤਾਇਸੀ॥*

ਅਗਲੀ ਤੁੱਕ ਜਿਹੜਾ ਗੁਰਦੁਆਰੇ ਆਉਂਦਾ ਹੈ, ਫਿਰ ਉਹ ਦੁਨੀਆਂ ਵਿਚੋਂ ਜਾਂਦਾ ਕਿਵੇਂ ਹੈ ? ਗੁਰਦੁਆਰੇ ਜਾਣਾ ਹੈ ਅੰਦਰ ਦੀ ਸੂਝ ਲੈਣ ਲਈ। ਗੁਰੂ ਨਾਨਕ ਸਾਹਿਬ ਕਹਿੰਦੇ ਹਨ, ਜਦੋਂ ਗੁਰਦੁਆਰੀਆ ਸਿੱਖ ਦੁਨੀਆਂ ਤੋਂ ਜਾਂਦਾ ਹੈ ਤਾਂ ਕਹਿੰਦੇ ਹਨ ਫਿਰ ਇਕ ਲੋਕ ਨਹੀਂ, ਤਿੰਨਾਂ ਲੋਕਾਂ ਵਿਚ ਉਸ ਦੀ ਜੈ ਜੈਕਾਰ ਹੁੰਦੀ ਹੈ। ਜਿਸ ਨੂੰ ਗੁਰਦੁਆਰੇ ਆਉਣ ਦੀ ਜਾਚ ਆ ਜਾਏ, ਸੱਚ ਜਾਣੋਂ, ਆਪਣੀਆਂ ਕਈ ਕੁੱਲਾਂ ਨੂੰ ਤਾਰ ਕੇ ਚਲਾ ਜਾਂਦਾ ਹੈ। ਤੁੱਕ ਹੈ-

*ਚਲਿਆ ਪਤਿ ਸਿਉ ਜਨਮੁ ਸਵਾਰਿ ਵਾਜਾ ਵਾਇਸੀ॥*
*ਮਾਣਸੁ ਕਿਆ ਵੇਚਾਰਾ ਤਿਹੁ ਲੋਕ ਸੁਣਾਇਸੀ॥*
*ਨਾਨਕ ਆਪਿ ਨਿਹਾਲ ਸਭਿ ਕੁਲ ਤਾਰਸੀ॥*

(ਅੰਗ ੭੩੦)

ਗੁਰੂ ਅਮਰਦਾਸ ਜੀ ਨੇ ਵੀ ਗੁਰਦੁਆਰਾ ਸ਼ਬਦ ਵਰਤਿਆ ਹੈ। ਗੁਰਦੁਆਰੇ ਜਾ ਕੇ ਕਰਨਾ ਕੀ ਹੈ ? ਇਕ ਬਚਨ ਆਉਂਦਾ ਹੈ-

*ਗੁਰ ਦੁਆਰੈ ਹਰਿ ਕੀਰਤਨੁ ਸੁਣੀਐ॥*

ਗੁਰਦੁਆਰੇ ਜਾ ਕੇ ਕੀਰਤਨ ਸੁਣੀਏ ਜੇ ਅੰਦਰ ਦਾ ਭਾਂਡਾ ਧੋਣਾ ਹੈ-

*ਸਤਿਗੁਰੁ ਭੇਟਿ ਹਰਿ ਜਸੁ ਮੁਖਿ ਭਣੀਐ॥*
*ਕਲਿ ਕਲੇਸ ਮਿਟਾਏ ਸਤਿਗੁਰੁ ਹਰਿ ਦਰਗਹ ਦੇਵੈ ਮਾਨਾਂ ਹੇ॥*

(ਅੰਗ ੧੦੭੫)

ਇਸ ਤੁੱਕ ਦੇ ਅਰਥ ਹਨ ਕਿ ਜਿਹੜਾ ਬੰਦਾ ਗੁਰਦੁਆਰੇ ਆਉਣ ਲੱਗ ਪਿਆ ਹੈ ਤੇ ਕੀਰਤਨ ਸੁਣਦਾ, ਬਾਣੀ ਪੜ੍ਹਦਾ, ਨਾਮ ਜੱਪਦਾ ਹੈ, ਤਾਂ ਉਸ ਦੇ ਅੰਦਰ ਦੇ ਕਲੇਸ਼ ਮਿਟ ਜਾਂਦੇ ਹਨ। ਕਹਿਣ ਲੱਗੇ ਤੂੰ ਕੀਰਤਨ ਸੁਣੀ ਜਾਈਂ, ਰੱਬ ਦੀ ਦਰਗਾਹ ਵਿਚ ਥਾਂ ਮੈਂ ਤੈਨੂੰ ਦਵਾ ਦਿਆਂਗਾ। ਉਥੇ ਵੀ ਹਜ਼ੂਰ ਨੇ ਗੁਰਦੁਆਰਾ ਸ਼ਬਦ ਵਰਤਿਆ ਹੈ। ਹਜ਼ੂਰ ਨੇ ਇਕ ਦਾਤ

ਦਿੱਤੀ ਹੈ ਕਿ ਗੁਰਦੁਆਰੇ ਜਦੋਂ ਆਉਣਾ ਹੈ ਤਾਂ ਇਥੇ ਮੱਥਾ ਜ਼ਰੂਰ ਟੇਕੀਂ। ਮੱਥਾ ਟੇਕਣ ਦਾ ਮਤਲਬ ਕੀ ਹੈ ? ਅਸੀਂ ਗੁਰੂ ਘਰ ਵਿਚ ਆਉਂਦੇ ਹਾਂ। ਜੋੜੇ ਬਾਹਰ ਉਤਾਰੇ ਹਨ। ਪੈਰ ਧੋਤੇ ਹਨ। ਅਦਬ ਨਾਲ ਆਏ ਹਾਂ। ਪਹਿਲੀ ਗੱਲ ਜਦੋਂ ਮੱਥਾ ਟੇਕਦੇ ਹਾਂ ਤਾਂ ਮੱਥਾ ਟੇਕਣਾ ਕਿਵੇਂ ਹੈ ? ਗੁਰਮੁਖੋ ! ਸਾਡੀ ਮੁਦਰਾ ਵੱਖਰੀ-ਵੱਖਰੀ ਹੈ ਮੱਥਾ ਟੇਕਣ ਦੀ। ਕੋਈ ਬੰਦਾ ਦੋਵੇਂ ਹੱਥ ਸਿੱਧੇ ਕਰਕੇ ਮੱਥਾ ਟੇਕਦਾ ਹੈ। ਕੋਈ ਝੋਲੀ ਬਣਾ ਕੇ ਮੱਥਾ ਟੇਕਦਾ ਹੈ। ਕੋਈ ਲੰਮਾ ਪੈ ਕੇ ਮੱਥਾ ਟੇਕਦਾ ਹੈ। ਅਸਲ ਵਿਚ ਜੋ ਹਜ਼ੂਰ ਨੇ ਕ੍ਰਿਪਾ ਕਰਕੇ ਸਾਨੂੰ ਦਾਤ ਦਿੱਤੀ ਹੈ ਕਿ ਨਿਮਰਤਾ ਨਾਲ ਆਉਣਾ ਹੈ ਤੇ ਮੱਥਾ ਟੇਕਣ ਤੋਂ ਪਹਿਲਾਂ ਤੇਰੇ ਦੋਨੋਂ ਹੱਥ ਜੁੜੇ ਹੋਣ। ਫਿਰ ਮੱਥਾ ਟੇਕਣਾ। ਮੱਥੇ ਦਾ ਮਤਲਬ ਪੱਗ ਦੀ ਚੁੰਝ ਲੱਗਣਾ ਨਹੀਂ। ਮੱਥੇ ਦਾ ਮਤਲਬ ਆਪਣੇ ਤਨ ਨੂੰ ਥੋੜਾ ਜਿਹਾ ਝੁਕਾਉਣਾ ਨਹੀਂ। ਮੱਥੇ ਦਾ ਮਤਲਬ ਹੈ ਦਾਤਿਆ ! ਕਿਹੋ ਜਿਹੇ ਲੇਖ ਲਿਖਾਏ ਹਨ, ਤੇਰੇ ਦਰ 'ਤੇ ਲੇਖ ਪਲਟੇ ਜਾਂਦੇ ਹਨ। ਮੈਂ ਆਪਣਾ ਮੱਥਾ ਤੇਰੇ ਚਰਨਾਂ ਵਿਚ ਰਗੜਨ ਆਇਆ ਹਾਂ। ਮੇਹਰ ਕਰੀਂ, ਮੇਰੇ ਮੱਥੇ ਦੀਆਂ ਰੇਖਾਵਾਂ ਬਦਲ ਦੇਈਂ।

ਕਈ ਬੰਦੇ ਮੱਥਾ ਟੇਕਣ ਨੂੰ ਹੀ ਤਿਆਰ ਨਹੀਂ। ਦੇਖੋ ਕਦੀ ਅੰਦਰ ਦਾ ਹੰਕਾਰ ਮਰੇਗਾ ? ਗੁਰੂ ਕਲਗੀਧਰ ਜੀ ਨੂੰ ਕਾਜ਼ੀ ਨੇ ਇਹੀ ਪੁੱਛਿਆ ਸੀ ਕਿ ਬਾਕੀ ਸਾਰੀਆਂ ਗੱਲਾਂ ਠੀਕ ਹਨ ਪਰ ਸਿੱਖ ਮੱਥਾ ਕਿਉਂ ਟੇਕਦੇ ਹਨ ? ਕੀ ਕਾਰਨ ਹੈ ਮੱਥਾ ਟੇਕਣ ਦਾ ? ਮੇਰੇ ਦਾਤੇ ਨੇ ਮੇਹਰ ਕੀਤੀ ਤੇ ਉਥੇ ਬਚਨ ਕਹੇ। ਕਹਿਣ ਲੱਗੇ ਕਾਜ਼ੀ ਜੀ, ਕੁਝ ਗੱਲਾਂ ਅਜਿਹੀਆਂ ਹਨ ਜਿਹੜੀਆਂ ਬਾਹਰਮੁੱਖੀ ਕੀਤੀਆਂ ਜਾਂਦੀਆਂ ਹਨ ਪਰ ਉਹਨਾਂ ਦੇ ਅਰਥ ਬੜੇ ਅੰਤਰੀਵ ਨਿਕਲਦੇ ਹਨ। ਹਜ਼ੂਰ ਨੇ ਉਥੇ ਮੋਹਰ ਦਿਖਾਈ ਸੀ। ਕਹਿਣ ਲੱਗੇ ਇਸ ਮੋਹਰ ਦੇ ਅੱਖਰ ਪੜ੍ਹ ਕੇ ਦੱਸੋ ਇਸ ਉੱਪਰ ਕੀ ਲਿਖਿਆ ਹੈ ? ਕਾਜ਼ੀ ਨੇ ਪੜ੍ਹੇ। ਕਹਿੰਦਾ ਹੈ ਇਹ ਅੱਖਰ ਪੁੱਠੇ ਹਨ। ਇਹ ਅੱਖਰ ਮੇਰੇ ਕੋਲੋਂ ਪੜ੍ਹੇ ਨਹੀਂ ਜਾਂਦੇ। ਕਹਿਣ ਲੱਗੇ, ਇਸ ਨੂੰ ਸ਼ਿਆਹੀ ਲਾਉ, ਪਰਤ ਕੇ ਇਸ ਨੂੰ ਕਾਗਜ਼ ਦੇ ਉੱਤੇ ਝੁਕਾ ਦਿਉ। ਜਦੋਂ ਝੁਕਾਇਆ ਤੇ ਅੱਖਰ ਸਿੱਧੇ ਹੋ ਗਏ। ਕਹਿਣ ਲੱਗੇ, ਕਾਜ਼ੀ ਜੀ ਪੜ੍ਹੋ। ਉਸੇ ਨੇ ਪੜ੍ਹ ਕੇ ਦੱਸ ਦਿੱਤਾ। ਕਹਿਣ ਲੱਗੇ, ਹਕੀਕਤ ਇਹ ਹੈ ਕਿ ਗੁਰੂ ਨੇ ਇਕ ਮੇਹਰ ਕੀਤੀ ਹੈ ਕਿ ਆਪਣੇ ਕਰਮਾਂ ਕਰਕੇ ਮੱਥੇ ਦੀਆਂ ਰੇਖਾਵਾਂ ਪੁੱਠੀਆਂ ਹੋ ਸਕਦੀਆਂ ਹਨ।

ਕਿਸੇ ਬੰਦੇ ਦਾ ਸਸਕਾਰ ਹੋਣ ਤੋਂ ਬਾਅਦ ਉਸ ਦੀ ਖੋਪੜੀ ਨੂੰ ਦੇਖੋ। ਉਸ ਦੇ ਮੱਥੇ ਦੇ ਥੱਲੇ ਝਿਮਣੀਆਂ ਤੋਂ ਉੱਪਰ ਇਕ ਪੰਗਤੀ ਇਹੋ ਜਿਹੇ ਅੱਖਰਾਂ ਦੀ ਲਿਖੀ ਹੁੰਦੀ ਹੈ। ਕਈ ਵਾਰੀ ਹੋ ਸਕਦਾ ਹੈ ਕੋਈ ਬ੍ਰਹਮ ਗਿਆਨੀ ਪਹਿਚਾਣ ਸਕਦਾ ਹੋਵੇ। ਹਰ ਬੰਦੇ ਦੇ ਮੱਥੇ 'ਤੇ ਰੱਬ ਨੇ ਕੁਝ ਨਾ ਕੁਝ ਉਕਰਿਆ ਹੁੰਦਾ ਹੈ। ਗੁਰੂ ਕੋਲ ਇੰਨੀ ਤਾਕਤ ਹੈ ਕਿ ਉਹ ਮਿਟਾਅ ਸਕਦਾ ਹੈ ਪਰ ਜੇ ਕੋਈ ਗੁਰਦੁਆਰੇ ਮੱਥਾ ਟੇਕਣ ਆ ਜਾਏ। ਜਦੋਂ ਮੱਥਾ ਟੇਕਣਾ ਹੈ ਉਦੋਂ ਸਾਡੇ ਕਰਮ ਕੱਟੇ ਜਾਂਦੇ ਹਨ। ਹਜ਼ੂਰ ਕਹਿੰਦੇ ਹਨ, ਮੱਥਾ ਟੇਕਣ ਦਾ ਮਤਲਬ ਹੈ ਤੂੰ ਭਾਵਨਾ ਨਾਲ ਟਿੱਕੀਂ, ਤੇਰੇ ਮੱਥੇ ਦੀਆਂ ਰੇਖਾਵਾਂ ਕੋਈ ਕਰਨੀ ਵਾਲਾ ਪੜ੍ਹ ਸਕਦਾ ਹੈ। ਹਜ਼ੂਰ ਮੇਹਰ ਕਰਨ, ਜੇ ਮੋਹਰ ਦੇ ਅੱਖਰ ਝੁਕਾਇਆਂ ਪੁੱਠੇ ਤੋਂ ਸਿੱਧੇ ਹੋ ਜਾਂਦੇ ਹਨ ਤਾਂ ਗੁਰਮੁਖੋ ! ਤੇਰੇ ਮੱਥੇ

ਦੀਆਂ ਰੇਖਾਵਾਂ ਵੀ ਸਿੱਧੀਆਂ ਹੋਣਗੀਆਂ। ਗੁਰੂ ਸਮਰੱਥ ਹੈ। ਗੁਰੂ ਨੂੰ ਭੇਜਿਆ ਹੀ ਰੱਬ ਨੇ ਤਾਂ ਹੀ ਹੈ। ਕਹਿਣ ਲੱਗੇ, ਮੈਂ ਆਪਣਾ ਆਪ ਤੇਰੇ ਵਿਚ ਨਿਰਾਕਾਰ ਸਾਕਾਰ ਰੂਪ ਵਿਚ ਤੈਨੂੰ ਭੇਜਦਾ ਹਾਂ। ਮੈਂ ਚਾਹੁੰਦਾ ਹਾਂ ਦੁਨੀਆਂ ਦੇ ਸਫ਼ਰ ਵਿਚ ਜਿਹੜੇ ਕਈ ਜਨਮਾਂ ਦੇ ਤੁਰੇ ਹਨ, ਕੁਝ ਕੁ ਖਿਨ ਵਿਚ ਤੂੰ ਮਿਟਾ ਦੇਵੇਂ।

ਪਹਿਲੀ ਗੱਲ, ਮੱਥਾ ਟੇਕਣਾ ਹੈ ਹਜ਼ੂਰ ਦੀ ਹਜ਼ੂਰੀ ਵਿਚ ਥੱਲੇ ਮੱਥਾ ਲਾ ਕੇ। ਫਿਰ ਦੇਖੋ ਜਦੋਂ ਬਾਹਰੋਂ ਆਈਏ ਭਾਵੇਂ ਜਿੰਨੇ ਮਰਜ਼ੀ ਪੈਰ ਧੋ ਕੇ ਆਈਏ, ਕਈ ਵਾਰੀ ਤੁਰਦਿਆਂ ਹੋਇਆਂ ਵੀ ਕਾਰਪੈਟ ਨਾਲ ਲੱਗੇ ਹੋਏ ਮਿੱਟੀ ਦੇ ਕਣ ਅੱਗੇ ਆਉਂਦੇ ਹਨ। ਹੁਣ ਹੱਥ ਧੋ ਕੇ ਆਇਆ ਹਾਂ। ਹੱਥ ਧੋ ਕੇ ਜਦੋਂ ਗੋਲਕ ਅੱਗੇ ਮੱਥਾ ਟੇਕਿਆ ਹੈ ਜਿੱਥੇ ਸੰਗਤ ਦੇ ਪੈਰ ਹਨ ਉਹਨਾਂ ਵਿਚ ਪਈ ਉਹ ਮਿੱਟੀ ਦੇ ਕਣ ਹੱਥ ਦੀਆਂ ਲਕੀਰਾਂ ਵਿਚ ਵੀ ਫਿੱਟ ਹੁੰਦੇ ਹਨ। ਉਹੀ ਹੱਥ ਜਾ ਕੇ ਅਸੀਂ ਗੁਰੂ ਸਾਹਿਬ ਦੀ ਤਾਬਿਆ ਨੂੰ ਲਾ ਦਿੰਦੇ ਹਾਂ। ਉਹੀ ਕਣ ਧੂੜ ਦੇ ਫਿਰ ਬਾਹਰ ਲੈ ਆਉਂਦੇ ਹਾਂ। ਦੇਖੋ ਥੋੜੀ ਜਿਹੀ ਸੁਚੇਤਤਾ ਵਰਤੀਏ। ਹਜ਼ੂਰ ਨੇ ਕਿਹਾ ਹੈ, ਪਹਿਲੀ ਗੱਲ ਮੱਥਾ ਟੇਕੀਂ। ਮੱਥਾ ਟੇਕਣ ਤੋਂ ਬਾਅਦ ਫਿਰ ਉੱਠ ਕੇ ਮਨ ਵਿਚ ਸੰਗਤ ਨੂੰ ਫ਼ਤਹਿ ਬੁਲਾਉਣੀ ਹੈ। ਕਈ ਵਾਰੀ ਅਸੀਂ ਕਰਦੇ ਹਾਂ ਕਿ ਮੱਥੇ ਟੇਕਣ ਤੋਂ ਬਾਅਦ ਅਸੀਂ ਉੱਚੀ ਸਾਰੀ ਕਹਿੰਦੇ ਹਾਂ - ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥ ਕੀਰਤਨ-ਕਥਾ ਸੁਣਦਿਆਂ ਦਾ ਸਾਰਿਆਂ ਦਾ ਧਿਆਨ ਖਿੰਡ ਜਾਂਦਾ ਹੈ। ਹਰ ਸਿੱਖ ਦਾ ਫ਼ਰਜ਼ ਹੈ ਕਿ ਮੱਥਾ ਟੇਕਣ ਤੋਂ ਬਾਅਦ ਆਪਣੇ ਮਨ ਵਿਚ ਸਾਰੇ ਖ਼ਾਲਸੇ ਨੂੰ ਫ਼ਤਹਿ ਬੁਲਾਉਣੀ। ਪਰਤ ਕੇ ਪ੍ਰਕਰਮਾ ਕਰਨੀ। ਪ੍ਰਕਰਮਾ ਦਾ ਅਰਥ ਕੀ ਹੈ ? ਚੇਤੇ ਰੱਖਿਉ, ਹਰ ਵੱਡੇ ਦੀ ਛੋਟਾ ਪ੍ਰਕਰਮਾ ਕਰਦਾ ਹੁੰਦਾ ਹੈ। ਸੂਰਜ ਵੱਡਾ ਹੈ ਤੇ ਧਰਤੀ ਇਸ ਦੀ ਪ੍ਰਕਰਮਾ ਕਰਦੀ ਹੈ। ਧਰਤੀ ਦੀ ਪ੍ਰਕਰਮਾ ਚੰਦਰਮਾ ਕਰਦਾ ਹੈ। ਜਦੋਂ ਪ੍ਰਕਰਮਾ ਕਰਦੇ ਹਾਂ ਤਾਂ ਇਹ ਗੱਲ ਕਹਿੰਦੇ ਹਾਂ, ਦਾਤਾ ! ਤੂੰ ਸਭ ਤੋਂ ਵੱਡਾ ਹੈਂ ਤੇ ਮੈਂ ਸਭ ਤੋਂ ਛੋਟਾ ਹਾਂ। ਦੂਜਾ ਪ੍ਰਕਰਮਾ ਦਾ ਅਰਥ ਹੈ ਕਿ ਮੈਂ ਤੇਰੀ ਪ੍ਰਕਰਮਾ ਤਾਂ ਕਰਦਾ ਹਾਂ ਕਿ ਮੈਂ ਪ੍ਰਣ ਕਰਦਾ ਹਾਂ।

ਚਾਰ ਲਾਵਾਂ ਲੈਂਦੇ ਹਾਂ, ਚਾਰ ਪ੍ਰਕਰਮਾ ਹੁੰਦੀਆਂ ਹਨ। ਮੈਂ ਪ੍ਰਣ ਕਰਦਾ ਹਾਂ ਕਿ ਇਕ ਵਾਰੀ ਤੇਰੇ ਚਰਨਾਂ ਵਿਚ ਮੱਥਾ ਟੇਕਿਆ ਤੈਨੂੰ ਕਹਿੰਦਾ ਹੈ ਕਿ ਤੇਰੇ ਤੋਂ ਬਿਨਾਂ ਕਿਸੇ ਦਰ 'ਤੇ ਮੱਥਾ ਨਹੀਂ ਟੇਕਾਂਗਾ। ਗੁਰਦੁਆਰੇ ਆਈਏ, ਪ੍ਰਕਰਮਾ ਕਰੀਏ, ਮੱਥਾ ਟੇਕੀਏ ਤੇ ਅੰਦਰੋਂ ਜ਼ਰੂਰ ਖ਼ਿਆਲ ਰੱਖੀਏ ਕਿ ਇਕ ਵਾਰੀ ਇਸ ਦਰ 'ਤੇ ਡਿੱਗ ਪਿਆ ਹਾਂ ਤਾਂ ਹੁਣ ਦਰ ਦਰ 'ਤੇ ਨਾ ਡਿੱਗਦਾ ਰਹਾਂ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਪਹਿਲੀ ਬੇਨਤੀ ਹੈ ਕਿ ਹੰਕਾਰ ਦਾ ਨਾਸ਼ ਹੋਣਾ, ਇਸ ਦਾ ਮਤਲਬ ਹੈ ਮੱਥਾ ਟੇਕਣਾ। ਦੂਜਾ ਮੱਥਾ ਟੇਕਣ ਦਾ ਭਾਵ ਹੈ ਅੰਦਰ ਨਿਮਰਤਾ ਨੂੰ ਵਸਾਉਣਾ। ਤੀਸਰਾ ਭਾਵ ਹੈ ਜਦੋਂ ਝੁਕ ਹੀ ਗਏ, ਉਦੋਂ ਆਪਣਾ ਆਪ ਪੂਰਨ ਤੌਰ 'ਤੇ ਸਮਰਪਿਤ ਕਰ ਦੇਣਾ। ਧੰਨ ਗੁਰੂ ਰਾਮਦਾਸ ਜੀ ਦੇ ਬਚਨ ਅਸੀਂ ਰੋਜ਼ ਪੜ੍ਹਦੇ ਹਾਂ।

ਕਹਿੰਦੇ ਹਨ, ਦੇਖ ਬੰਦਿਆ, ਇਸ ਦੁਨੀਆਂ ਵਿਚ ਹਰ ਬੰਦੇ ਨੇ ਪੁੰਨ ਦੀ ਪਰਿਭਾਸ਼ਾ ਆਪਣੀ ਆਪਣੀ ਬਣਾਈ ਹੈ। ਕੋਈ ਕਿਸੇ ਨੂੰ ਅਨਾਜ ਦਿੰਦਾ ਹੈ ਤੇ ਕਹਿੰਦਾ ਹੈ, ਇਹ ਵੀ ਬੜਾ ਪੁੰਨ ਦਾ ਕਰਮ ਹੈ। ਜੇ ਕੋਈ ਕਿਸੇ ਨੂੰ ਦੌਲਤ ਦਿੰਦਾ ਹੈ ਤਾਂ ਉਹ ਵੀ ਕਹਿੰਦਾ ਹੈ ਕਿ ਬੜਾ ਪੁੰਨ ਦਾ ਕਰਮ ਹੈ। ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਕਹਿੰਦੇ ਹਨ, ਤੇਰੀ ਜ਼ਿੰਦਗੀ ਵਿਚ ਸਭ ਤੋਂ ਵੱਡਾ ਪੁੰਨ ਇਹ ਹੈ ਕਿ ਇਕ ਤਾਂ ਰੱਬ ਮੇਹਰ ਕਰੇ ਤੈਨੂੰ ਹੱਥ ਜੋੜਨ ਦੀ ਜਾਚ ਆ ਜਾਏ ਤੇ ਸਭ ਤੋਂ ਵੱਡਾ ਪੁੰਨ ਇਹ ਹੈ ਕਿ ਹੱਥ ਜੋੜਨ ਤੋਂ ਬਾਅਦ ਤੈਨੂੰ ਡੰਡੌਤ ਕਰਨ ਦੀ ਜਾਚ ਆ ਜਾਏ। ਹਜ਼ੂਰ ਦੇ ਸ਼ਬਦ ਅਸੀਂ ਪੜ੍ਹਦੇ ਹਾਂ-

*ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ ਹੇ॥*

ਇਹ ਸਰੀਰ ਇਕ ਨਗਰ ਦੀ ਤਰ੍ਹਾਂ ਹੈ। ਇਸ ਦੇ ਵਿਚ ਕਾਮ ਤੇ ਕ੍ਰੋਧ ਭਰਿਆ ਪਿਆ ਹੈ।

*ਪੂਰਬਿ ਲਿਖਤ ਲਿਖੇ ਗੁਰੁ ਪਾਇਆ ਮਨਿ ਹਰਿ ਲਿਵ ਮੰਡਲ ਮੰਡਾ ਹੇ॥੧॥*
*ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ॥*

ਤੈਨੂੰ ਹੱਥ ਜੋੜਨ ਦੀ ਜਾਚ ਆ ਜਾਏ। ਜੇ ਤੈਨੂੰ ਹੱਥ ਜੋੜਨ ਦੀ ਜਾਚ ਆ ਜਾਏ ਤਾਂ ਸਮਝ ਲਈਂ ਇਸ ਤੋਂ ਵੱਡਾ ਪੁੰਨ ਹੋਰ ਕੋਈ ਨਹੀਂ।-

*ਕਰਿ ਡੰਡਉਤ ਪੁਨੁ ਵਡਾ ਹੇ॥* (ਕੀਰਤਨ ਸੋਹਿਲਾ)

ਜੇ ਕਿਤੇ ਬੰਦੇ ਨੂੰ ਡੰਡੌਤ ਕਰਨੀ ਆ ਜਾਏ ਅਤੇ ਡੰਡੇ ਦੀ ਤਰ੍ਹਾਂ ਆਪਣੇ ਆਪ ਨੂੰ ਸਮਰਪਿਤ ਕਰ ਦੇਵੇ ਤਾਂ ਇਹ ਸਭ ਤੋਂ ਵੱਡਾ ਪੁੰਨ ਹੈ।

ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਬਾਬਾ ਫ਼ਰੀਦ ਜੀ ਨੇ ਸਿਜਦੇ ਦੀ ਵਿਆਖਿਆ ਬੜੀ ਕਮਾਲ ਦੀ ਕੀਤੀ ਹੈ। ਉਹਨਾਂ ਨੇ ਵੀ ਝੁੱਕਣ ਦੀ ਗੱਲ ਕਹੀ ਹੈ। ਬਾਬਾ ਫ਼ਰੀਦ ਜੀ ਕਹਿਣ ਲੱਗੇ-

*ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥*
*ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥*

(ਅੰਗ ੧੩੭੮)

ਉਹੀ ਮਹਾਂ ਪੁਰਸ਼ ਕਹਿੰਦਾ ਹੈ-

*ਬੋਲੈ ਸੇਖ ਫਰੀਦੁ ਪਿਆਰੇ ਅਲਾਹ ਲਗੇ॥*
*ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ॥ ੧॥*
*ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ*
*ਮਨਹੁ ਮਚਿੰਦੜੀਆ॥ ੧॥ ਰਹਾਉ॥* (ਅੰਗ ੪੮੮)

ਬਾਬਾ ਫ਼ਰੀਦ ਸਾਹਿਬ ਨੇ ਝੁੱਕਣ ਦੀ ਗੱਲ ਕਹੀ ਹੈ। ਉਹਨਾਂ ਨੇ ਕਿਹਾ ਹੈ ਕਿ ਨੇਮ ਤੋਂ ਬਿਨਾਂ ਕਦੀ ਪ੍ਰੇਮ ਪੈਦਾ ਨਹੀਂ ਹੋ ਸਕਦਾ। ਕਹਿਣ ਲੱਗੇ-

*ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ॥*

(ਅੰਗ ੧੩੮੧)

ਕਹਿੰਦੇ ਹਨ, ਜਿਹੜਾ ਸਿਰ ਆਕੜ ਕੇ ਲਈ ਫਿਰਦਾ ਹੈਂ, ਜੇ ਸਿਰ ਤੇਰਾ ਰੱਬ ਦੇ ਚਰਨਾਂ ਵਿਚ ਝੁੱਕਦਾ ਨਹੀਂ ਤਾਂ ਇਸ ਸਿਰ ਨੂੰ ਵੱਢ ਦੇ। ਸਿਰ ਲੱਗਣ ਦਾ ਮਤਲਬ ਇਹ ਸੀ ਕਿ ਰੱਬ ਦੇ ਚਰਨਾਂ ਵਿਚ ਝੁੱਕਣ ਦੀ ਜਾਚ ਆ ਜਾਏ।-

*ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ॥*

ਕਹਿੰਦੇ ਹਨ, ਜਿਹੜਾ ਸਿਰ ਸਾਈਂ ਅੱਗੇ ਨਹੀਂ ਝੁੱਕਦਾ, ਉਸ ਨੂੰ ਵੱਢ ਦੇ। ਨਾਲ ਪੁੱਛਿਆ, ਫਿਰ ਉਸ ਦਾ ਕਰਨਾ ਕੀ ਹੈ ? ਕਹਿੰਦੇ ਹਨ, ਜੇ ਝੁੱਕਿਆ ਨਹੀਂ ਤਾਂ ਇਸ ਨੂੰ ਚੁੱਕ ਕੇ ਕਿਸੇ ਬਾਲਣ ਦੀ ਥਾਂ 'ਤੇ ਫੂਕ ਦੇ। ਘੱਟੋ ਘੱਟ ਕਿਸੇ ਦੇ ਪ੍ਰਸ਼ਾਦ ਪਾਣੀ ਲਈ ਤਾਂ ਕੰਮ ਆਵੇਗਾ।

*ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ॥*
*ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ॥*

(ਅੰਗ ੧੩੮੧)

ਸਭ ਤੋਂ ਵੱਡੀ ਪਵਾੜੇ ਦੀ ਜੜ੍ਹ ਹੈ ਅੰਦਰ ਦੀ ਹਉਮੈ। ਇਹ ਬੰਦੇ ਨੂੰ ਕਦੀ ਵੀ ਟਿੱਕਣ ਨਹੀਂ ਦਿੰਦੀ। ਜੇ ਘਰ ਵਿਚ ਹੰਕਾਰ ਦਾ ਬੋਲ ਬਾਲਾ ਹੋ ਜਾਏ ਤਾਂ ਘਰ ਦੀ ਤਬਾਹੀ ਕਰ ਦਿੰਦਾ ਹੈ। ਜੇ ਕਿਸੇ ਕੌਮ ਵਿਚ ਹੰਕਾਰੀ ਬਿਰਤੀ ਵਾਲੇ ਲੋਕ ਆ ਜਾਣ ਤਾਂ ਉਸ ਕੌਮ ਨੂੰ ਤਬਾਹੀ ਦੇ ਕਿਨਾਰੇ ਪਹੁੰਚਾ ਦਿੰਦੇ ਹਨ। ਜਿਸ ਮੁਲਕ ਦਾ ਮਾਲਕ ਹੰਕਾਰੀ ਹੋ ਜਾਏ, ਸੱਚ ਜਾਣੋ, ਉਹ ਮੁਲਕ ਨੂੰ ਵੀ ਅੱਗ ਦੇ ਭੱਠ ਵਿਚ ਝੋਕ ਦਿੰਦਾ ਹੈ। ਮੱਥਾ ਟੇਕਣ ਲੱਗਿਆਂ ਕਹਿਣਾ ਹੈ, ਦਾਤਾ ! ਇਕ ਕ੍ਰਿਪਾ ਕਰੀਂ, ਮੇਰੇ ਅੰਦਰ ਦੀ ਹਉਮੈ ਨੂੰ ਮਿਟਾ ਦੇਈਂ। ਮੈਂ ਝੁੱਕਿਆ ਹਾਂ, ਮੇਰੇ ਅੰਦਰ ਨੂੰ ਝੁੱਕਣ ਦੀ ਜਾਚ ਆਏ। ਸਾਹਿਬ ਕਹਿੰਦੇ ਹਨ, ਹੰਕਾਰੀ ਬੰਦਾ ਕਈ ਵਾਰੀ ਗੁਰੂ ਕੋਲ ਰਹਿ ਕੇ ਦਾਤ ਨਹੀਂ ਲੈਂਦਾ। ਸਤਿਗੁਰੂ ਦੀ ਬਾਣੀ ਵਿਚ ਬਾਬਾ ਫ਼ਰੀਦ ਜੀ ਨੇ ਹੰਕਾਰ ਦੇ ਨਾਮ ਲਈ ਸ਼ਬਦ ਵਰਤਿਆ ਹੈ ਤੇ ਉਹ ਉਦਾਹਰਨ ਅਸੀਂ ਕਈ ਵਾਰੀ ਸੁਣਦੇ ਹਾਂ। ਮੀਂਹ ਪੈਂਦਾ ਹੈ। ਸਭ ਤੋਂ ਜ਼ਿਆਦਾ ਮੀਂਹ ਪਹਾੜੀ ਇਲਾਕਿਆਂ ਵਿਚ ਪੈਂਦਾ ਹੈ ਅਤੇ ਸਭ ਤੋਂ ਜ਼ਿਆਦਾ ਜੇ ਖੁਸ਼ਕ ਰਹਿੰਦੇ ਹਨ ਤਾਂ ਉਹ ਪਹਾੜ ਰਹਿੰਦੇ ਹਨ। ਗੁਰਮੁਖੋ ! ਗੁਰੂ ਹਰ ਵੇਲੇ ਬਖ਼ਸ਼ਦਾ ਹੈ। ਰਹਿਮਤਾਂ ਦਾ ਮੀਂਹ ਬਰਸਾਤ ਵਰਸਾਉਂਦੀ ਹੈ। ਦਿਨ ਰਾਤ ਬਖ਼ਸ਼ਿਸ਼ ਦੀ ਬਰਸਾਤ ਕਰਦਾ ਹੈ। ਜਿਹੜੇ ਲੋਕ ਅਸੀਂ ਨੇੜੇ ਰਹਿੰਦੇ ਹਾਂ ਭਾਵੇਂ ਉਸ ਦੇ ਵਿਚ ਪਾਠ ਕਰਨ ਵਾਲਾ ਹੋਵੇ, ਕੀਰਤਨ ਕਰਨ ਵਾਲਾ ਹੋਵੇ, ਵਿਚਾਰ ਕਰਨ ਵਾਲਾ ਹੋਵੇ, ਭਾਵੇਂ ਕੋਈ ਗੁਰੂ ਦੀ ਗੱਲ ਕਰਨ ਵਾਲਾ ਹੋਵੇ, ਸਭ ਤੋਂ ਵੱਧ ਪ੍ਰਮਾਣ, ਸਭ ਤੋਂ ਵੱਧ ਬਾਣੀ, ਪਰ

ਬਦਕਿਸਮਤੀ ਇਹ ਹੈ ਕਿ ਪਹਾੜ ਇੰਨਾ ਮੀਂਹ ਪੈਣ ਦੇ ਬਾਵਜੂਦ ਫਿਰ ਸੁੱਕੇ ਦਾ ਸੁੱਕਾ ਤੇ ਰੁੱਖੇ ਦਾ ਰੁੱਖਾ ਰਹਿੰਦਾ ਹੈ। ਕਹਿਣ ਲੱਗੇ ਮੀਂਹ ਤਾਂ ਬੜਾ ਪਿਆ, ਬਰਸਾਤ ਤਾਂ ਬੜੀ ਹੋਈ ਸ਼ਬਦ ਦੀ ਪਰ ਅੰਦਰ ਹੰਕਾਰੀ ਇੰਨਾ ਸੀ ਕਿ ਮੇਰੇ ਤੋਂ ਵੱਧ ਕੋਈ ਸਿਆਣਾ ਨਹੀਂ। ਸਾਹਿਬ ਕਹਿੰਦੇ ਹਨ, ਪਰਤ ਕੇ ਫਿਰ ਸੁੱਕੇ ਦਾ ਸੁੱਕਾ ਰਹਿ ਗਿਆ। ਸਾਹਿਬ ਕਹਿਣ ਲੱਗੇ-

*ਫਰੀਦਾ ਗਰਬੁ ਜਿਨ੍ਾ ਵਡਿਆਈਆ ਧਨ ਜੋਬਨ ਆਗਾਹ॥*
*ਖਾਲੀ ਚਲੇ ਧਨੀ ਸਿਉ ਟਿਬੇ ਜਿਉ ਨਿਆਹ॥*

(ਅੰਗ ੧੩੮੩)

ਅੰਦਰ ਤੇਰਾ ਝੁੱਕ ਜਾਵੇ ਤੇ ਗੁਰੂ ਦੀ ਕ੍ਰਿਪਾ ਤੇਰੇ ਅੰਦਰ ਟਿੱਕ ਜਾਏ ਤਾਂ ਸਾਹਿਬ ਕਹਿੰਦੇ ਹਨ, ਪਹਿਲੀ ਗੱਲ, ਹੰਕਾਰ ਦਾ ਨਾਸ਼ ਕਰੀਂ। ਹੰਕਾਰ ਦਾ ਸਬੰਧ ਕੇਵਲ ਔਗੁਣ ਵਾਲੇ ਬੰਦਿਆਂ ਨਾਲ ਨਹੀਂ। ਜਿਸ ਬੰਦੇ ਦਾ ਹੰਕਾਰ ਦੂਰ ਹੋਵੇਗਾ, ਕੁਦਰਤੀ ਤੌਰ 'ਤੇ ਉਹ ਬੰਦਾ ਨਿਮਰਤਾ ਵਿਚ ਜ਼ਰੂਰ ਆਵੇਗਾ। ਆਸਾ ਦੀ ਵਾਰ ਵਿਚ ਮੇਰੇ ਸਤਿਗੁਰੂ ਨੇ ਦੋ ਪ੍ਰਮਾਣ ਦਿੱਤੇ। ਝੁੱਕਣ ਸਬੰਧੀ ਉਹਨਾਂ ਦੱਸਿਆ ਕਿ ਝੁੱਕਣ ਵਾਲਾ ਕਿੰਨਾ ਕੁ ਚੰਗਾ ਹੁੰਦਾ ਹੈ। ਝੁੱਕਣ ਵਾਲੇ ਕੋਲ ਮਿਠਾਸ ਕਿੰਨੀ ਕੁ ਹੁੰਦੀ ਹੈ। ਪਰ ਨਾਲ ਹਰ ਝੁੱਕਣ ਵਾਲੇ ਬੰਦੇ 'ਤੇ ਇਹ ਪ੍ਰਮਾਣ ਲਾਈ ਜਾਏ ਕਿ ਇਹ ਬੰਦਾ ਮੱਥਾ ਬੜੇ ਪਿਆਰ ਨਾਲ ਟੇਕਦਾ ਹੈ। ਇਸ ਦੇ ਕੋਲ ਸਾਰੇ ਗੁਣ ਹੋਣਗੇ। ਕਹਿੰਦੇ ਹਨ, ਬਾਹਰਮੁੱਖੀ ਬਿਰਤੀ ਝੁੱਕੇਗੀ ਪਰ ਅੰਦਰ ਜੇ ਦਾਤੇ ਦੀ ਕ੍ਰਿਪਾ ਨਹੀਂ ਤਾਂ ਉਸ ਦਾ ਝੁੱਕਣਾ ਵੀ ਨਿਹਫਲ ਹੋ ਜਾਏਗਾ। ਕਹਿੰਦੇ ਹਨ, ਕੁਝ ਲੋਕ ਅਜਿਹੇ ਹਨ ਜਿਨ੍ਹਾਂ ਦੀ ਪੁਸ਼ਾਕ ਧਰਮੀਆਂ ਵਾਲੀ ਹੈ। ਸਾਹਿਬ ਕਹਿੰਦੇ ਹਨ, ਉਹਨਾਂ ਦੇ ਪਿੱਛੇ ਉਹਨਾਂ ਦਾ ਪ੍ਰਚਾਰ ਕਰਨ ਵਾਲੇ ਵੀ ਲੋਕ ਹਨ। ਪਰ ਨਾਲ ਇਹ ਵੀ ਕਹਿ ਦਿੱਤਾ ਕਿ ਇਕੱਲਾ ਨਿੰਦਕ ਨਾ ਬਣ ਜਾਈਂ, ਜਣੇ-ਖਣੇ ਦੀ ਨਿੰਦਿਆ ਕਰਨ ਲੱਗ ਪਏਂ ਕਿ ਤੂੰ ਭਗਤ ਨਹੀਂ, ਤੂੰ ਗੁਰਸਿੱਖ ਨਹੀਂ। ਕਹਿਣ ਲੱਗੇ, ਹੋ ਸਕਦਾ ਹੈ, ਤੇਰੇ ਕੋਲ ਹੀ ਉਹ ਲੀਰਾਂ ਪਾ ਕੇ ਬੈਠਾ ਹੋਵੇ ਤੇ ਉਸ ਦੇ ਕੋਲ ਇੰਨੀ ਤਾਕਤ ਹੋਵੇ ਕਿ ਰੱਬ ਦੇ ਚਰਨਾਂ ਵਿਚ ਜੁੜ ਕੇ ਇਕ ਖਿਨ ਵੀ ਹੋਰ ਕਿਤੇ ਦੂਰ ਨਾ ਹੋਵੇ। ਸ਼ਬਦ ਵਰਤੇ-

*ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ॥*
*ਅਠਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ॥*

ਇਸ ਦਾ ਮਤਲਬ ਇਹ ਨਹੀਂ ਕਿ ਸਾਰਿਆਂ ਨੂੰ ਕਹਿ ਦਿੱਤਾ ਕਿ ਸਾਰੇ ਪਾਖੰਡੀ ਹਨ, ਸਾਰੇ ਦੰਬੀ ਹਨ, ਕੋਈ ਸਿੱਖ ਨਹੀਂ।-

*ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ॥*

ਕੁਝ ਅਜਿਹੇ ਵੀ ਹਨ ਜਿਹੜੇ ਅੰਦਰੋਂ ਨਾਮ ਨਾਲ ਓਤ-ਪੋਤ ਹੋਏ ਹਨ ਤੇ ਬਾਹਰ ਉਹਨਾਂ ਦੇ ਪਹਿਰਾਵੇ ਫ਼ਕੀਰਾਂ ਦੀ ਤਰ੍ਹਾਂ ਹਨ। ਮਤਾਂ ਪੁਰਾਣੇ ਕੱਪੜਿਆਂ ਨੂੰ ਦੇਖਕੇ ਕਹੇਂ ਕਿ ਇਹ ਭਗਤ ਨਹੀਂ।

*ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ॥*
*ਤਿਨ੍ ਨੇਹੁ ਲਗਾ ਰਬ ਸੇਤੀ ਦੇਖਨ੍ਹੇ ਵੀਚਾਰਿ॥*
*ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥*
*ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ॥*

(ਆਸਾ ਦੀ ਵਾਰ)

ਜੇ ਦਾਤਾਰ ਨੇ ਸੂਤਕ ਦੀ ਗੱਲ ਕੀਤੀ ਤਾਂ ਉਸ ਦੇ ਨਾਲ ਇਹ ਵੀ ਦੱਸ ਦਿੱਤਾ ਕਿ ਤੇਰੇ ਅੰਦਰ ਦਾ ਸੂਤਕ ਕੀ ਹੈ। ਹਜ਼ੂਰ ਨੇ ਉਥੇ ਸ਼ਬਦ ਵਰਤੇ ਕਿ ਮੱਥਾ ਟੇਕਣਾ ਕਿਹੜਾ ਪ੍ਰਵਾਨ ਹੈ ? ਦਾਤਾਰ ਨੇ ਕਿਹਾ, ਸਿੰਬਲ ਦਾ ਰੁੱਖ ਤੀਰ ਦੀ ਤਰ੍ਹਾਂ ਬਿਲਕੁਲ ਸਿੱਧਾ ਹੈ। ਉੱਚਾ ਬੜਾ ਹੈ। ਫੁੱਲ ਵੀ ਇਸ ਦੇ ਕੋਲ ਹਨ ਤੇ ਫਲ ਵੀ ਇਸ ਦੇ ਕੋਲ ਹਨ। ਪੰਛੀ ਕਿੰਨੀ ਦੂਰ ਤੋਂ ਆਉਂਦੇ ਹਨ ਇਹਨਾਂ ਫੁੱਲਾਂ ਤੇ ਫਲਾਂ ਨੂੰ ਦੇਖ ਕੇ। ਜਦੋਂ ਚੁੰਝ ਮਾਰਦੇ ਹਨ ਤਾਂ ਇਸ ਉੱਚੇ ਦੇ ਕੋਲੋਂ ਰੱਸ ਨਹੀਂ ਮਿਲਦਾ। ਕੇਵਲ ਫੋਕਾਪਣ ਹੈ। ਸਤਿਗੁਰੂ ਕਹਿੰਦੇ ਹਨ, ਜਿਹੜੇ ਲੋਕ ਸਿੰਬਲ ਦੀ ਤਰ੍ਹਾਂ ਉੱਚਾ ਦਿਖਾਵਾ ਕਰੀ ਬੈਠੇ ਹਨ, ਭੁਲੇਖਾ ਪਾਉਂਦੇ ਹਨ ਨਾਮ ਦਾ, ਪਰ ਕੋਲ ਬੈਠਿਆਂ ਕਹਿੰਦੇ ਹਨ ਕਿ ਅੰਦਰ ਨੂੰ ਰੱਸ ਨਹੀਂ ਆਉਂਦਾ। ਦਾਤਾਰ ਕਹਿੰਦੇ ਹਨ, ਇਹੋ ਜਿਹਾ ਉੱਚਾਪਣ ਵੀ ਵਿਅਰਥ ਹੈ। ਹਜ਼ੂਰ ਦੇ ਸ਼ਬਦ ਅਸੀਂ ਪੜ੍ਹਦੇ ਹਾਂ-

*ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ॥*
*ਓਇ ਜੋ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ॥*
*ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ॥*
*ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥*

(ਆਸਾ ਦੀ ਵਾਰ)

ਕਹਿਣ ਲੱਗੇ, ਝੁੱਕ ਜਾਣਾ, ਮੱਥਾ ਟੇਕਣਾ ਇਹ ਸਾਰੇ ਗੁਣਾਂ ਦਾ ਤੱਤ ਹੈ। ਜਿਹੜਾ ਝੁੱਕਦਾ ਹੈ, ਉਸ ਦੇ ਅੰਦਰ ਮਿਠਾਸ ਆਉਂਦੀ ਹੈ। ਕਹਿਣ ਲੱਗੇ ਕਿ ਮਿਠਤ ਨੀਵੀਂ ਪਾਖੰਡ ਨਾ ਬਣ ਜਾਏ। ਜਣਾ-ਖਣਾ ਝੁੱਕ ਕੇ ਕਹੇ ਲਉ ਜੀ, ਗੁਰੂ ਸਾਹਿਬ ਨੇ ਕਿਹਾ ਹੈ ਕਿ ਝੁੱਕਣ ਵਾਲਾ ਹੁੰਦਾ ਹੀ ਮਿੱਠਾ ਹੈ ਤੇ ਇਹ ਕਿਵੇਂ ਕੌੜੇ ਹੋ ਗਏ ? ਮੇਰੇ ਸਾਹਿਬ ਨੇ ਕਿਹਾ ਹੈ, ਦੇਖੀਂ ਕਈ ਵਾਰੀ ਝੁੱਕਣਾ ਮਿਠਾਸ ਨਹੀਂ ਰਹਿੰਦਾ। ਜਦੋਂ ਪਾਖੰਡ ਬਣ ਜਾਂਦਾ ਹੈ ਉਦੋਂ ਮੱਥਾ ਟੇਕਿਆ ਵੀ ਕਿਸੇ ਅਰਥ ਨਹੀਂ। ਅਗਲੀ ਤੁੱਕ ਹੈ-

*ਸਭ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ॥*

ਕਹਿੰਦੇ ਹਨ, ਇਕ ਹੁੰਦਾ ਹੈ ਆਪਣੇ ਆਪ ਨੂੰ ਸਮਰਪਿਤ ਕਰਨਾ ਅਤੇ ਇਕ ਹੁੰਦਾ ਹੈ ਵਿਅਕਤੀ ਤੌਰ 'ਤੇ ਝੁੱਕਣਾ ਸੁਆਰਥ ਨੂੰ ਮੁੱਖ ਰੱਖ ਕੇ ਤੇ ਗੁਰੂ ਨਾਨਕ ਸਾਹਿਬ ਕਹਿੰਦੇ ਹਨ, ਸੁਆਰਥ ਨੂੰ ਮੁਖ ਰੱਖ ਕੇ ਝੁੱਕਣ ਵਾਲਾ ਮੱਥਾ ਟੇਕਣਾ ਨਹੀਂ ਹੋ ਸਕਦਾ।

*ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ॥*

ਕਹਿੰਦੇ ਹਨ, ਜਦੋਂ ਤਰਾਜੂ ਵਿਚ ਕੋਈ ਚੀਜ਼ ਤੋਲਦੇ ਹਾਂ ਤਾਂ ਤੁਸੀਂ ਦੇਖਦੇ ਹੋ ਕਿ ਜਿਹੜਾ ਪਲੜਾ ਭਾਰੀ ਹੈ, ਉਹ ਧਰਤੀ ਵੱਲ ਝੁਕ ਜਾਂਦਾ ਹੈ। ਸ਼ਿਕਾਰੀ ਵੀ ਸ਼ਿਕਾਰ ਖੇਡਣ ਲੱਗਿਆਂ ਜਦੋਂ ਮਿਰਗ ਨੂੰ ਨਿਸ਼ਾਨਾ ਬਣਾਉਂਦਾ ਹੈ ਤਾਂ ਉਹ ਧਰਤੀ 'ਤੇ ਪੂਰਨ ਤੌਰ 'ਤੇ ਝੁਕ ਜਾਂਦਾ ਹੈ ਤੇ ਸੱਚ ਜਾਣੀਂ, ਉਸ ਦਾ ਝੁਕਣਾ ਰੱਬ ਦੇ ਚਰਨਾਂ ਵਿਚ ਮੱਥਾ ਨਹੀਂ। ਸਾਹਿਬ ਨੇ ਸ਼ਬਦ ਵਰਤੇ-

*ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ॥*
*ਅਪਰਾਧੀ ਦੂਣਾ ਨਿਵੈ*

ਕਦੀ ਅਪਰਾਧੀ ਬੰਦੇ ਨੂੰ ਦੇਖੀਏ। ਉਹ ਇੰਨਾ ਕੁ ਝੁਕਦਾ ਹੈ ਕਿ ਇਕ ਵਾਰੀ ਝੁਕੇ ਤਾਂ ਇੰਝ ਲੱਗਦਾ ਹੈ ਕਿ ਇਸ ਦੇ ਵਰਗਾ ਬੰਦਾ ਨਿਮਰਤਾ ਵਾਲਾ ਹੈ ਹੀ ਨਹੀਂ। ਸਤਿਗੁਰੂ ਕਹਿੰਦੇ ਹਨ, ਨਹੀਂ, ਅਪਰਾਧੀ ਬਹੁਤ ਝੁਕਦਾ ਹੈ।-

*ਅਪਰਾਧੀ ਦੂਣਾ ਨਿਵੈ ਜਿਉ ਹੰਤਾ ਮਿਰਗਾਹਿ॥*
*ਸੀਸ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥*

(ਆਸਾ ਦੀ ਵਾਰ)

ਮੱਥਾ ਟੇਕਦਿਆਂ ਸੁਚੇਤਤਾ ਰੱਖੀਏ ਕਿ ਅੰਦਰ ਦੇ ਕਪਟ ਨੂੰ ਤਿਆਗਣਾ ਹੈ। ਗੁਰਦੁਆਰੇ ਆ ਕੇ ਮੱਥਾ ਟੇਕਣ ਦਾ ਮਤਲਬ ਹੈ ਕਿ ਅੰਦਰ ਦੀ ਹਉਮੈ ਨੂੰ ਖ਼ਤਮ ਕਰਨਾ ਹੈ। ਪਰ ਜਿਨ੍ਹਾਂ ਇਕ ਵਾਰੀ ਮੱਥਾ ਟੇਕ ਦਿੱਤਾ, ਉਹਨਾਂ ਪਰਤ ਕੇ ਮੱਥਾ ਚੁੱਕਿਆ ਨਹੀਂ। ਮੈਂ ਬੇਨਤੀ ਕਰਦਾ ਹੁੰਦਾ ਹਾਂ ਕਿ ਸਰੀਰਾ ! ਤੂੰ ਰੋਜ਼ ਝੁਕਦਾ ਹੈਂ, ਰੋਜ਼ ਮੱਥਾ ਟੇਕਦਾ ਹੈਂ, ਪਰ ਇੰਨੀ ਮਨਮਤ ਕਰਦਾ ਹੈਂ ਕਿ ਇਥੇ ਮੱਥਾ ਟੇਕ ਕੇ ਫਿਰ ਚੁੱਕ ਲੈਂਦਾ ਹੈਂ। ਪਹਿਲੀ ਗੱਲ ਕਿ ਬਾਹਰ ਵਾਲਾ ਸਰੀਰ ਜ਼ਰੂਰ ਝੁਕਦਾ ਹੈ, ਪਰ ਅੰਦਰ ਵਾਲਾ ਨਹੀਂ ਝੁਕਦਾ। ਕੋਈ ਕਰੋੜਾਂ ਵਿਚੋਂ ਇਕ ਅੱਧਾ ਹੈ ਜਿਸ ਦਾ ਅੰਦਰ ਝੁੱਕਿਆ ਹੈ।

ਖਡੂਰ ਸਾਹਿਬ ਦੀ ਧਰਤੀ ਹੈ। ਅੱਜ 62 ਸਾਲ ਦਾ ਇਕ ਬਜ਼ੁਰਗ ਆਇਆ ਹੈ। ਪੂਰਬਲਾ ਉਸ ਦਾ ਜਾਗਿਆ। ਇਕ ਵਾਰੀ ਉਹ ਝੁੱਕਿਆ ਤੇ ਝੁਕ ਕੇ ਪਰਤ ਕੇ ਉਸ ਨੇ ਮੱਥਾ ਨਹੀਂ ਚੁੱਕਿਆ। ਕੋਈ ਹੋਰ ਨਹੀਂ, ਧੰਨ ਗੁਰੂ ਅੰਗਦ ਸਾਹਿਬ ਦੀ ਸਪੁੱਤਰੀ ਬੀਬੀ ਅਮਰੋ ਦੇ ਪਤੀ ਦੇ ਸੱਕੇ ਤਾਏ, ਸਾਹਿਬ ਧੰਨ ਗੁਰੂ ਅੰਗਦ ਸਾਹਿਬ ਦੀ ਕੁੜਮਾਚਾਰੀ ਵਿਚ ਬਾਬਾ ਅਮਰਦਾਸ ਜੀ। ਬੀਬੀ ਅਮਰੋ ਪਿੰਡ ਬਾਸਰਕੇ ਤੋਂ ਉਸ ਬਜ਼ੁਰਗ ਨੂੰ ਲੈ ਕੇ ਆਈ ਸੀ। ਇਕ ਸ਼ਬਦ ਹੀ ਸੁਣਿਆ ਸੀ ਤੇ ਉਸ ਸ਼ਬਦ ਨੇ ਇੰਨੀ ਕੁ ਖਿੱਚ ਪਾਈ ਕਿ ਬਾਬੇ ਅਮਰਦਾਸ ਨੂੰ ਗੁਰੂ ਨਾਨਕ ਦੇ ਘਰ ਵਿਚ ਝੁੱਕਣ ਲਈ ਮਜਬੂਰ ਕਰ ਦਿੱਤਾ। ਜਦੋਂ ਬਾਬਾ ਅਮਰਦਾਸ ਆਏ, ਕੁੜਮਾਚਾਰੀ ਹੈ। ਗੁਰੂ ਅੰਗਦ ਸਾਹਿਬ ਦੀ ਸਪੁੱਤਰੀ ਦਾ ਵਿਆਹ ਉਦੋਂ ਹੋਇਆ ਸੀ।

ਜਦੋਂ ਅਜੇ ਭਾਈ ਲਹਿਣਾ ਕਰਤਾਰਪੁਰ ਕਮਾਈ ਕਰਦੇ ਸਨ, ਘਾਲਣਾ ਘਾਲਦੇ ਪਏ ਸਨ ਤੇ ਗੁਰੂ ਨਾਨਕ ਸਾਹਿਬ ਨੇ ਕਿਹਾ ਸੀ—ਪੁਰਖਾ ! ਜਾ ਪਰਿਵਾਰ ਦੀ ਸਾਰ ਲੈ ਕੇ ਆ। ਬੀਬੀ ਅਮਰੋ ਦੀ ਜਦੋਂ ਸ਼ਾਦੀ ਕੀਤੀ ਤਾਂ ਬਾਬਾ ਅਮਰਦਾਸ ਉਦੋਂ ਤੀਰਥਾਂ 'ਤੇ ਜਾਂਦੇ ਸਨ। ਅੱਜ ਜਦੋਂ ਸ਼ਬਦ ਸੁਣਿਆ ਤਾਂ ਬਾਬਾ ਅਮਰਦਾਸ ਆਏ ਹਨ। ਦੁਨੀਆਂਦਾਰੀ ਦੇ ਨਾਤੇ ਨਾਲ, ਕੁੜਮਾਚਾਰੀ ਦੇ ਨਾਤੇ ਨਾਲ ਉਹ ਬਿਲਕੁਲ ਨਹੀਂ ਆਏ। ਗੁਰੂ ਅੰਗਦ ਸਾਹਿਬ ਆਪਣੇ ਘਰ ਤੋਂ ਬਾਹਰ ਲੈਣ ਲਈ ਆਏ। ਗੁਰੂ ਅੰਗਦ ਸਾਹਿਬ ਨੇ ਗਲਵਕੜੀ ਲਈ ਹੱਥ ਅੱਗੇ ਵਧਾਏ ਪਰ ਬਾਬੇ ਅਮਰਦਾਸ ਨੇ ਗੁਰੂ ਸਾਹਿਬ ਦੇ ਚਰਨਾਂ ਵਿਚ ਮੱਥਾ ਟੇਕਿਆ ਤੇ ਇਕ ਵਾਰੀ ਮੱਥਾ ਟੇਕਿਆ ਪਰਤ ਕੇ ਆਪਣਾ ਮੱਥਾ ਗੁਰੂ ਸਾਹਿਬ ਦੇ ਚਰਨਾਂ ਤੋਂ ਚੁੱਕਿਆ ਨਹੀਂ। ਮੱਥਾ ਟੇਕਣ ਦਾ ਭਾਵ ਆਪਣੀ ਹਉਮੈ ਨੂੰ ਮਿਟਾ ਕੇ ਨਿਮਰਤਾ ਨੂੰ ਧਾਰਨ ਕਰਨਾ।

ਜਦੋਂ ਕਿਸੇ ਦੇ ਅੰਦਰ ਨਿਮਰਤਾ ਆ ਜਾਏ ਤਾਂ ਇਸ ਭਾਂਡੇ ਵਿਚ ਗੁਰੂ ਦੀਆਂ ਰਹਿਮਤਾਂ ਟਿਕੱਦੀਆਂ ਹਨ। ਮੱਥਾ ਤਾਂ ਟੇਕ ਦਿੰਦੇ ਹਾਂ। ਅਰਦਾਸ ਵਿਚ ਵੀ ਖਲੋਂਦੇ ਹਾਂ ਤੇ ਜੇ ਗੁਰੂ ਦੀ ਗੱਲ ਮੰਨਣ ਦੀ ਗੱਲ ਕਰੀਏ ਤਾਂ ਉਸੇ ਵੇਲੇ ਕਹਿੰਦੇ ਹਾਂ, ਇਹ ਗੱਲ ਪ੍ਰਵਾਨ ਨਹੀਂ। ਇਸ ਦਾ ਮਤਲਬ ਮੱਥਾ ਟੇਕਿਆ ਜ਼ਰੂਰ ਹੈ ਪਰ ਕੇਵਲ ਇਕ ਰੀਤ ਦੇ ਬੱਧੇ ਹੋਏ। ਜਿਸ ਨੇ ਇਕ ਵਾਰੀ ਮੱਥਾ ਟੇਕਿਆ, ਉਹ ਪਰਤ ਕੇ ਆਪਣੀ ਮਰਜ਼ੀ ਨਹੀਂ ਵਰਤਦਾ। ਉਹ ਕੇਵਲ ਆਪਣੇ ਆਪ ਨੂੰ ਸਮਰਪਿਤ ਕਰ ਦਿੰਦਾ ਹੈ। ਜਦੋਂ ਅਸੀਂ ਮੱਥਾ ਟੇਕਦੇ ਹਾਂ ਫਿਰ ਗੁਰੂ ਸਾਡੀ ਅੰਦਰ ਦੀ ਮੱਤ ਦਾ ਨਾਸ਼ ਕਰਦਾ ਹੈ। ਗੁਰੂ ਫਿਰ ਨਾਮ ਦੀਆਂ ਦਾਤਾਂ ਅੰਦਰ ਟਿਕਾਉਂਦੇ ਹਨ। ਹਜ਼ੂਰ ਕਹਿੰਦੇ ਹਨ, ਜੇ ਹੰਕਾਰ ਨਾਸ਼ ਹੋ ਜਾਏ, ਨਿਮਰਤਾ ਆ ਜਾਏ ਤਾਂ ਮੱਥਾ ਟੇਕਣ ਦਾ ਮਤਲਬ ਹੈ ਆਪਣੇ ਆਪ ਨੂੰ ਪੂਰਨ ਤੌਰ 'ਤੇ ਸਮਰਪਿਤ ਕਰ ਦੇਣਾ। ਹਜ਼ੂਰ ਕਹਿੰਦੇ ਹਨ, ਮੱਥੇ ਨੂੰ ਕਰਮ-ਕਾਂਡ ਨਾ ਬਣਨ ਦੇਈਂ, ਮੱਥੇ ਨੂੰ ਪਾਖੰਡ ਨਾ ਬਣਨ ਦੇਈਂ। ਹੰਕਾਰ ਦੇ ਨਾਸ਼ ਲਈ ਨਿਮਰਤਾ ਨੂੰ ਗ੍ਰਹਿਣ ਕਰਨ ਲਈ ਆਤਮਕ ਤੌਰ 'ਤੇ, ਪੂਰਨ ਤੌਰ 'ਤੇ ਸਮਰਪਿਤ ਹੋਣ ਦਾ ਨਾਮ ਹੈ ਮੱਥਾ ਟੇਕਣਾ।

ਮੱਥਾ ਟੇਕਣ ਤੋਂ ਬਾਅਦ ਫਿਰ ਤਿੰਨ ਗੱਲਾਂ ਗੁਰਦੁਆਰੇ ਵਿਚੋਂ ਮਿਲਦੀਆਂ ਹਨ। ਪਹਿਲਾ ਬਚਨ ਹੈ ਕਿ ਬਾਣੀ ਪੜ੍ਹੀਂ। ਜੇ ਪੜ੍ਹਨੀ ਨਹੀਂ ਆਉਂਦੀ ਤਾਂ ਬਾਣੀ ਸੁਣੀਂ। ਰੱਬ ਮੇਹਰ ਕਰੇ ਜੇ ਤੈਨੂੰ ਗੁਣ ਦਿੱਤਾ ਹੈ ਤਾਂ ਬਾਣੀ ਨੂੰ ਗਾਈਂ। ਬਾਣੀ ਅਸੀਂ ਪੜ੍ਹਦੇ ਹਾਂ ਤੇ ਪਾਠ ਕਿਵੇਂ ਕਰਨਾ ਹੈ ? ਪਹਿਲੀ ਗੱਲ ਜਿਸ ਨੇ ਪਾਠ ਕਰਨਾ ਹੈ, ਉਸ ਲਈ ਸੰਥਿਆ ਲੈਣੀ ਅੱਤ ਜ਼ਰੂਰੀ ਹੈ। ਪਾਠ ਕਰਨ ਵਾਲਾ ਸੱਜਣ ਪਹਿਲੀ ਗੱਲ ਆਪਣੇ ਅੰਨ 'ਤੇ ਕਾਬੂ ਪਾਏ। ਜਿਸ ਨੇ ਕਰਨਾ ਹੋਵੇ ਪਾਠ ਤੇ ਪਹਿਲਾਂ ਅੰਨ ਨਾਲ ਪੇਟ ਭਰਿਆ ਹੋਵੇ ਤਾਂ ਚੇਤੇ ਰੱਖੋ, ਉਹ ਕਦੀ ਇਕਾਗਰਤਾ ਵਿਚ ਨਹੀਂ ਬੈਠ ਸਕਦਾ। ਦੂਜਾ, ਉਸ ਦਾ ਲਿਬਾਸ ਟਿੱਕ ਕੇ ਬੈਠਣ ਵਾਲਾ ਹੋਵੇ। ਰੱਬ ਦੇ ਚਰਨਾਂ ਵਿਚ ਅਰਦਾਸ ਕਰ ਕਿ ਤੈਨੂੰ ਇਹੋ ਜਿਹੀ ਚੌਂਕੜੀ ਮਾਰਨ ਦੀ ਜਾਚ ਆਵੇ ਕਿ ਘੜੀ ਪਿਛੋਂ ਤੂੰ ਤਨ ਨੂੰ ਹਿਲਾਈ ਨਾ ਜਾਈਂ। ਹਰ ਕਰਮ ਜੇ ਨੀਅਤ ਰਾਸ ਨਾਲ ਕੀਤਾ ਜਾਏ ਤਾਂ ਉਹ ਧਰਮ ਕਰਮ ਬਣਦਾ ਹੈ ਤੇ ਜਦੋਂ ਅੰਦਰ ਪਾਖੰਡ ਆ ਜਾਏ ਤਾਂ ਉਹ

ਕਰਮ ਪਾਖੰਡ ਬਣ ਜਾਂਦਾ ਹੈ। ਮੱਥਾ ਟੇਕਦੇ ਹਾਂ ਤੇ ਪ੍ਰਕਰਮਾ ਕਰਦੇ ਹਾਂ। ਪ੍ਰਕਰਮਾ ਕਰਨ ਦਾ ਭਾਵ ਹੀ ਇਹ ਹੈ ਕਿ ਹੇ ਧੰਨ ਗੁਰੂ ਗ੍ਰੰਥ ਸਾਹਿਬ ਜੀ ! ਮੇਰੀ ਅਸਲ ਪਛਾਣ ਕੋਈ ਨਹੀਂ, ਤੂੰ ਸਭ ਤੋਂ ਵੱਡਾ ਹੈਂ। ਮੈਂ ਤੇਰੇ ਚਰਨਾਂ ਵਿਚ ਬੇਨਤੀ ਕਰਦਾ ਹਾਂ ਵੱਡਿਆ ! ਮੈਨੂੰ ਆਪਣੇ ਚਰਨਾਂ ਵਿਚ ਜੋੜ ਲਈਂ। ਭਾਈ ਵੀਰ ਸਿੰਘ ਦੀ ਇਕ ਕਵਿਤਾ ਹੈ ਜਿਸ ਵਿਚ ਉਹ ਕਹਿੰਦੇ ਹਨ ਕਿ ਤੂੰ ਸਭ ਤੋਂ ਵੱਡਾ ਹੈਂ, ਮੈਂ ਤੇਰੀ ਪ੍ਰਕਰਮਾ ਕਰਦਾ ਹਾਂ। ਕਿਉਂਕਿ ਮੇਰਾ ਤੇਰੇ ਤੋਂ ਬਿਨਾਂ ਗੁਜ਼ਾਰਾ ਨਹੀਂ। ਪ੍ਰਕਰਮਾ ਦਾ ਅਰਥ ਹੁੰਦਾ ਹੈ ਪ੍ਰਣ ਕਰਨਾ। ਪ੍ਰਕਰਮਾ ਦਾ ਅਰਥ ਹੁੰਦਾ ਹੈ ਕੁਰਬਾਨ ਜਾਣਾ।

ਇਕ ਵਾਰੀ ਕੋਈ ਸੱਜਣ ਦਾਦੂ ਨੂੰ ਮਿਲਣ ਆਇਆ। ਕਹਿੰਦੇ ਹਨ, ਨੌਜਵਾਨ ਸਨ ਚੰਚਲ ਮਤ ਵਾਲੇ। ਪਿੰਡੋਂ ਤੁਰੇ ਤੇ ਨਦੀ ਪਾਰ ਕੀਤੀ। ਇਕ ਫ਼ਕੀਰ ਬੈਠਾ ਸੀ ਨਦੀ ਦੇ ਕਿਨਾਰੇ। ਉਸ ਦਾ ਸਿਰ ਸੀ ਨਗਨ। ਕੇਸ ਉਸ ਦੇ ਥੋੜੇ ਜਿਹੇ ਲੰਮੇ ਲਮਕੇ ਸਨ ਤੇ ਉੱਪਰ ਗੰਜ ਸੀ। ਇਕ ਨੇ ਕਿਹਾ ਭਾਂਡੇ ਦੀ ਤਰ੍ਹਾਂ ਇਸ ਦਾ ਸਿਰ ਨਿਕਲਿਆ ਹੈ, ਚੱਲੋ ਇਸ ਨੂੰ ਟਣਕਾਈਏ। ਲੰਘਦਿਆਂ ਇਕ ਨੇ ਮਾਰੀ ਉਂਗਲ, ਉਹ ਫ਼ਕੀਰ ਨਹੀਂ ਬੋਲਿਆ। ਦੂਜੇ ਨੇ ਫਿਰ ਉਂਗਲ ਨਾਲ ਟਣਕਾਇਆ ਫਿਰ ਵੀ ਉਹ ਨਹੀਂ ਬੋਲਿਆ। ਜਿੰਨੇ ਲੰਘੇ, ਉਹੀ ਉਂਗਲ ਨਾਲ ਟਣਕਾਈ ਗਏ। ਜਦੋਂ ਡੇਰੇ ਗਏ ਤਾਂ ਮੁੰਡੇ ਸ਼ਰਮ ਨਾਲ ਪਾਣੀ ਪਾਣੀ ਹੋ ਗਏ। ਇਹ ਤਾਂ ਉਹ ਫ਼ਕੀਰ ਹੈ ਜਿਸ ਨੂੰ ਮਿਲਣ ਆਏ ਹਾਂ ਤੇ ਇਸ ਦੇ ਸਿਰ ਨੂੰ ਅਸੀਂ ਟਣਕਾਇਆ ਹੈ। ਪਤਾ ਨਹੀਂ ਅੱਜ ਕਿੰਨਾ ਵੱਡਾ ਸਰਾਪ ਦੇਵੇ। ਦਾਦੂ ਨੂੰ ਸੇਵਕਾਂ ਨੇ ਕਿਹਾ, ਮਹਾਰਾਜ ! ਇਹ ਤੁਹਾਨੂੰ ਮਿਲਣ ਆਏ ਹਨ। ਦਾਦੂ ਨੇ ਸ਼ਬਦ ਵਰਤੇ—ਆਉ ਜੀ ਆਇਆਂ ਨੂੰ। ਸ਼ਬਦ ਵਰਤੇ, ਤਸੱਲੀ ਹੋ ਗਈ ? ਉਹਨਾਂ ਦੀ ਜ਼ਬਾਨ 'ਤੇ ਸ਼ਬਦ ਹੀ ਕੋਈ ਨਹੀਂ। ਕਹਿਣ ਲੱਗੇ, ਸਾਨੂੰ ਖਿਮਾ ਕਰ ਦਿਉ। ਦਾਦੂ ਸਾਹਿਬ ਨੇ ਗੱਲ ਕਹੀ। ਕਹਿਣ ਲੱਗੇ, ਅਸੀਂ ਭਾਂਡੇ ਬਣਾਉਣ ਵਾਲਿਆਂ ਕੋਲੋਂ ਭਾਂਡਾ ਲੈਂਦੇ ਹਾਂ ਤੇ ਦੋ ਸੇਰ ਦਾਣੇ ਦੇਂਦੇ ਹਾਂ। ਦਾਣੇ ਦੇਣੇ ਤੇ ਭਾਂਡਾ ਲੈਣਾ ਪਰ ਦਾਣੇ ਪਾਉਣ ਤੋਂ ਪਹਿਲਾਂ ਭਾਂਡਾ ਟਣਕਾਉਣਾ ਪੈਂਦਾ ਹੈ ਕਿ ਕਿਤੋਂ ਤਿੜਕਿਆ ਤਾਂ ਨਹੀਂ। ਕਹਿੰਦਾ ਹੈ, ਪੁੱਤਰੋ ! ਮੈਨੂੰ ਪਤਾ ਹੈ ਤੁਹਾਡੀਆਂ ਅੱਖਾਂ ਲੱਜਾ ਨਾਲ ਤਾਂ ਨੀਵੀਆਂ ਹਨ ਕਿ ਤੁਸੀਂ ਮੇਰੇ ਸਿਰ ਨੂੰ ਟਣਕਾਇਆ ਹੈ। ਮੈਨੂੰ ਖ਼ੁਸ਼ੀ ਹੈ, ਕੋਈ ਅਫ਼ਸੋਸ ਨਹੀਂ। ਮੈਂ ਕਹਿੰਦਾ ਹਾਂ, ਤੁਸੀਂ ਚੰਗਾ ਕੀਤਾ, ਮਿੱਟੀ ਦਾ ਭਾਂਡਾ ਲੈਣਾ ਹੋਵੇ ਤਾਂ ਦੋ ਸੇਰ ਦਾਣਿਆਂ ਦੇ ਬਦਲੇ ਚਾਰ ਚੁਫੇਰਿਉਂ ਟਣਕਾਉਂਦੇ ਹਾਂ ਤੇ ਜਿਸ ਨੂੰ ਜ਼ਿੰਦਗੀ ਦੇਣੀ ਹੋਵੇ, ਇਕ ਵਾਰੀ ਟਣਕਾ ਲੈਣਾ ਚਾਹੀਦਾ ਹੈ ਪਰ ਟਣਕਾਉਣ ਤੋਂ ਬਾਅਦ ਰੋਜ਼ ਰੋਜ਼ ਨਹੀਂ ਟਣਕਾਉਣਾ ਚਾਹੀਦਾ। ਹਜ਼ੂਰ ਕਹਿੰਦੇ ਹਨ ਕਿ ਆਇਆ ਏਂ, ਆ ਕੇ ਮੱਥਾ ਟੇਕੀਂ ਤੇ ਪੂਰੀ ਤਰ੍ਹਾਂ ਮਾਲਕ ਦੇ ਦਰ 'ਤੇ ਡਿੱਗ ਜਾਈਂ। ਇਸ ਨਾਲ ਭੈੜੀ ਮਤ ਬਿਨਸਦੀ ਹੈ ਤੇ ਗੁਰੂ ਫਿਰ ਨਾਮ ਦੀਆਂ ਦਾਤਾਂ ਅੰਦਰ ਟਿਕਾਉਂਦੇ ਹਨ। ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ।

ਕੱਲ ਆਪ ਜੀ ਦੇ ਚਰਨਾਂ ਵਿਚ ਬੇਨਤੀ ਕਰ ਰਿਹਾ ਸੀ ਕਿ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਮੱਥਾ ਟੇਕਣਾ, ਆਪਣੇ ਆਪ ਨੂੰ ਪੂਰਨ ਤੌਰ 'ਤੇ ਅੰਦਰੋਂ ਸਮਰਪਿਤ

ਕਰਨਾ, ਨਿਮਰਤਾ ਨੂੰ ਧਾਰਨ ਕਰਨਾ, ਹੰਕਾਰ ਦੇ ਨਾਸ਼ ਲਈ ਮੱਥਾ ਟੇਕਣਾ ਹੁੰਦਾ ਹੈ। ਉਸ ਤੋਂ ਬਾਅਦ ਬੇਨਤੀ ਕੀਤੀ ਸੀ ਕਿ ਮੱਥਾ ਟੇਕ ਕੇ ਅਸੀਂ ਹਜ਼ੂਰ ਦੇ ਅੰਮ੍ਰਿਤ ਬਾਣੀ ਦੇ ਪਾਠ ਦੀ ਗੱਲ ਕਰਨ ਲੱਗੇ ਸਾਂ। ਪਾਠ ਕਿਵੇਂ ਕਰਨਾ ਹੈ ? ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਤੋਂ ਬਿਨਾਂ ਸਾਡਾ ਗੁਜ਼ਾਰਾ ਨਹੀਂ।

ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਕੀ ਹੈ ? ਗੁਰੂ ਦੀ ਬਾਣੀ ਸਤਿਗੁਰੂ ਦੇ ਹਿਰਦੇ ਦਾ ਪ੍ਰਕਾਸ਼ ਹੈ। ਗੁਰੂ ਦਾ ਸ਼ਬਦ ਹੀ ਗੁਰੂ ਦਾ ਆਪਣਾ ਸਰੂਪ ਹੈ। ਹਰ ਤਰ੍ਹਾਂ ਦੀ ਬਾਣੀ ਬੰਦੇ ਦੇ ਉੱਪਰ ਅਸਰ ਰੱਖਦੀ ਹੈ। ਚਾਰ ਤਰ੍ਹਾਂ ਦੀ ਬਾਣੀ ਦੀ ਅਸੀਂ ਵਿਆਖਿਆ ਜ਼ਰੂਰ ਕਰਦੇ ਹਾਂ ਪਰ ਹਿੰਦੁਸਤਾਨ ਦੇ ਜਿੰਨੇ ਵਿਦਵਾਨ, ਰਿਸ਼ੀ-ਮੁਨੀ ਹੋਏ ਹਨ, ਉਹਨਾਂ ਨੂੰ ਸਮਝ ਹੀ ਚਾਰ ਬਾਣੀਆਂ ਦੀ ਪਈ ਹੈ। ਬਾਬੇ ਨਾਨਕ ਨੇ ਚਾਰਾਂ ਲਈ ਹੱਥ ਜੋੜ ਕੇ ਕਿਹਾ ਹੈ ਕਿ ਇਹ ਨਾ ਕਿਹਾ ਕਰੋ ਕਿ ਕੇਵਲ ਚਾਰ ਬਾਣੀਆਂ ਹਨ, ਹਕੀਕਤ ਇਹ ਹੈ ਕਿ ਬਾਣੀਆਂ ਇੰਨੀਆਂ ਹਨ ਕਿ ਜਿੱਥੋਂ ਤੱਕ ਤੇਰੀ ਸਮਝ ਨਹੀਂ ਪਹੁੰਚਣੀ।

ਚਾਰ ਬਾਣੀਆਂ ਤੇ ਚਾਰ ਖਾਣੀਆਂ ਦੀ ਸਾਰੇ ਗੱਲ ਕਰਦੇ ਹਨ। ਜਿਹੜੀਆਂ ਚਾਰ ਬਾਣੀਆਂ ਹਨ, ਬੜੀ ਵਾਰੀ ਗੁਰੂ ਗ੍ਰੰਥ ਸਹਿਬ ਵਿਚ ਆਈਆਂ ਹਨ ਪਰ ਇਸ ਦਾ ਮਤਲਬ ਇਹ ਨਹੀਂ ਕਿ ਚਾਰ ਬਾਣੀਆਂ ਹੀ ਅਖ਼ੀਰੀ ਬਾਣੀਆਂ ਹਨ। ਸਾਹਿਬ ਨੇ ਸ਼ਬਦ ਵਰਤੇ-

*ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ॥*

(ਜਪੁਜੀ ਸਾਹਿਬ)

ਬਾਣੀਆਂ ਇੰਨੀਆਂ ਹਨ ਪਰ ਤੈਨੂੰ ਚਾਰ ਬਾਣੀਆਂ ਦੀ ਹੀ ਸਮਝ ਪਈ ਹੈ। ਬਾਣੀ ਦਾ ਅਰਥ ਹੈ ਆਵਾਜ਼।

ਅਸਲੀ ਬਾਣੀ ਕਿੱਥੇ ਟਿਕੀ ਹੁੰਦੀ ਹੈ ? ਆਮ ਮਨੁੱਖ ਦੀ ਬਾਣੀ ਦੀ ਸ਼ੁਰੂਆਤ ਨਾਭੀ ਤੋਂ ਹੁੰਦੀ ਹੈ। ਇਸ ਨੂੰ ਕਹਿੰਦੇ ਹਨ ਪਰਾ ਬਾਣੀ। ਇਸ ਤੋਂ ਅੱਗੇ ਆਉਂਦੀ ਹੈ ਪਸੰਤੀ ਬਾਣੀ। ਪਸੰਤੀ ਤੋਂ ਬਾਅਦ ਆਉਂਦੀ ਹੈ ਮਧਮਾ ਬਾਣੀ ਤੇ ਚੌਥੀ ਬਾਣੀ ਨੂੰ ਕਿਹਾ ਜਾਂਦਾ ਹੈ ਬੈਖਰੀ ਬਾਣੀ। ਹੁਣ ਜਿਹੜਾ ਸਾਰਾ ਜੀਵਨ ਦਾ ਮੂਲ ਸ੍ਰੋਤ ਹੈ ਉਹ ਨਾਭੀ ਤੋਂ ਸ਼ੁਰੂ ਹੋਇਆ ਹੈ। ਜਿਸ ਦਿਨ ਮਾਂ ਦੇ ਉਦਰ ਵਿਚ ਖ਼ੁਰਾਕ ਮਿਲੀ ਤੇ ਤੁਹਾਨੂੰ ਸਭ ਨੂੰ ਪਤਾ ਹੈ ਕਿ ਬੱਚੇ ਨੂੰ ਮਾਂ ਦੇ ਉਦਰ ਵਿਚ ਕਿਸੇ ਨੇ ਮੂੰਹ ਵਿਚ ਨਾਲੀ ਲਾ ਕੇ ਖ਼ੁਰਾਕ ਨਹੀਂ ਦਿੱਤੀ। ਇਕ ਨਾਭੀ ਅਜਿਹੀ ਸੀ ਜਿਸ ਨੇ ਮਾਂ ਦੀ ਖ਼ੁਰਾਕ ਵਿਚੋਂ ਆਪਣੀ ਖ਼ੁਰਾਕ ਦਿੱਤੀ। ਇਸ ਨੂੰ ਕਿਹਾ ਜਾਂਦਾ ਹੈ ਪਰਾ ਬਾਣੀ। ਇਸ ਦੀ ਜ਼ਿੰਦਗੀ ਨਾਭੀ ਵਿਚ ਟਿਕੀ ਹੋਈ ਬਾਣੀ ਵਿਚ ਹੈ।

ਜਦੋਂ ਅਸੀਂ ਬੋਲਦੇ ਹਾਂ ਤਾਂ ਦੋ ਤਰ੍ਹਾਂ ਦੀ ਹਵਾ ਗਿਆਨੀ ਸੱਜਣਾਂ ਨੇ ਮੰਨੀ ਹੈ। ਸਿਆਣੇ ਕਹਿੰਦੇ ਹਨ, ਇਕ ਨਾਭੀ ਤੋਂ ਉੱਪਰ ਪਵਨ ਹੈ ਜਿਹੜੀ ਬ੍ਰਹਮ ਗਿਆਨੀ ਦੀ ਦਾਸੀ ਬਣ ਸਕਦੀ ਹੈ। ਹੁਣ ਜਦੋਂ ਵੀ ਅਸੀਂ ਬੋਲਦੇ ਹਾਂ ਤਾਂ ਸਾਡੇ ਸੁਆਸ ਨਾਭੀ ਤੋਂ ਸ਼ੁਰੂ ਹੁੰਦੇ ਹਨ ਤੇ ਜ਼ਬਾਨ ਤੱਕ ਆਉਂਦਿਆਂ ਇਹਨਾਂ ਅੱਖਰਾਂ ਨੂੰ ਅਸੀਂ ਜਨਮ ਦੇ ਦਿੰਦੇ ਹਾਂ। ਮੇਰੇ ਸਾਹਿਬ

ਕਹਿੰਦੇ ਹਨ, ਇਥੇ ਚਾਰ ਤਰ੍ਹਾਂ ਦੀ ਬਾਣੀ ਹੈ। ਕੋਈ ਵੀ ਬਾਣੀ ਸੁਣੀਏ, ਹਰ ਬਾਣੀ ਦੀ ਆਪੋ ਆਪਣੀ ਤਸੀਰ ਹੈ। ਜਦੋਂ ਕੋਈ ਬੰਦਾ ਕੁਬੋਲ ਬੋਲਦਾ ਹੈ ਤਾਂ ਉਸ ਦੀ ਬਾਣੀ ਸੁਣਨ ਦੇ ਨਾਲ ਅੰਦਰ ਦੇ ਸਰੀਰ ਦੇ ਅੰਗਾਂ ਦੀ ਹਰਕਤ ਵਿਚ ਤਬਦੀਲੀ ਆਉਂਦੀ ਹੈ। ਜਦੋਂ ਕੋਈ ਰੱਬ ਦੀ ਬਾਣੀ ਬੋਲਦਾ ਹੈ; ਉਦੋਂ ਅੰਦਰ ਨੂੰ ਟਿਕਾਅ ਮਿਲਦਾ ਹੈ। ਸ਼ਬਦ ਬੋਲੇ-

*ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥*

(ਆਸਾ ਦੀ ਵਾਰ)

ਹੁਣ ਪਾਠ ਕਰਨ ਦੇ ਤਰੀਕੇ ਆਪੋ ਆਪਣੇ ਹਨ। ਪਹਿਲਾ, ਸਾਨੂੰ ਇਕ ਭਰੋਸਾ ਹੋਵੇ ਕਿ ਜਿਸ ਬਾਣੀ ਨੂੰ ਅਸੀਂ ਸੁਣਦੇ ਪਏ ਹਾਂ, ਉਹ ਹੀ ਅਸਲ ਬਾਣੀ ਹੈ। ਭਾਈ ਗੁਰਦਾਸ ਕਹਿੰਦੇ ਹਨ, ਕਿਹੜੀ ਦੁਨੀਆਂ ਦੀ ਦਾਤ ਹੈ ਜਿਹੜੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਨਹੀਂ। ਜੇ ਤੈਨੂੰ ਪਦਾਰਥ ਚਾਹੀਦੇ ਹਨ ਤਾਂ ਬਾਣੀ ਦੀ ਟੇਕ ਲਈਂ। ਜੇ ਤੈਨੂੰ ਰੱਬ ਚਾਹੀਦਾ ਹੈ ਤਾਂ ਬਾਣੀ ਦੀ ਟੇਕ ਲਈਂ। ਜੇ ਤੂੰ ਕਾਰਜ ਰਾਸ ਕਰਾਉਣੇ ਚਾਹੁੰਦਾ ਹੈਂ ਤਾਂ ਬਾਣੀ ਦੀ ਟੇਕ ਲਈਂ। ਸੱਚ ਜਾਣੀਂ, ਤੇਰੇ ਤਨ ਨੂੰ ਰੋਗ ਲੱਗ ਜਾਏ ਤੇ ਜੇ ਅਰੋਗਤਾ ਚਾਹੁੰਦਾ ਹੈਂ ਤਾਂ ਬਾਣੀ ਦੀ ਟੇਕ ਲਈਂ। ਬਾਣੀ ਵਿਚੋਂ ਹਰ ਦਾਤ ਮਿਲ ਜਾਂਦੀ ਹੈ।

ਧੰਨ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਚਾਰ ਤਰੀਕਿਆਂ ਨਾਲ ਉਚਾਰਨ ਕੀਤੀ ਗਈ। ਜਦੋਂ ਅਸੀਂ ਬਾਣੀ ਪੜ੍ਹੀਏ, ਕਦੀ ਇਹਨਾਂ ਤਰੀਕਿਆਂ ਨੂੰ ਬਾਣੀ ਪੜ੍ਹਦਿਆਂ ਅਸੀਂ ਅਪਣਾ ਸਕੀਏ। ਜੇ ਅਸੀਂ ਕਹੀਏ ਸਾਡਾ ਗੁਰਬਾਣੀ ਤੋਂ ਬਿਨਾਂ ਗੁਜ਼ਾਰਾ ਹੋ ਜਾਵੇਗਾ, ਪਰ ਦੁੱਖ ਇਹ ਹੈ ਕਿ ਬਹੁਤ ਘੱਟ ਸੱਜਣ ਹਨ ਜਿਹੜੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਪਾਠ ਆਪ ਕਰਦੇ ਹਨ। ਬਹੁਤ ਘੱਟ ਮਿਲਣਗੇ ਜਿਹੜੇ ਕਰਦੇ ਹਨ। ਬਹੁਤ ਘੱਟ ਹੋਣਗੇ ਜਿਨ੍ਹਾਂ ਨੇ ਆਪਣੇ ਹੱਥਾਂ ਨਾਲ ਗੁਰੂ ਜੀ ਦਾ ਰੁਮਾਲਾ ਚੁੱਕ ਕੇ ਕਦੀ ਆਪਣੇ ਦੀਦਿਆਂ ਨਾਲ ਦੇਖ ਕੇ ਸ਼ਬਦ ਨੂੰ ਆਪਣੇ ਮੂੰਹ ਵਿਚੋਂ ਹੁਕਮਨਾਮਾ ਬੋਲਿਆ ਹੋਵੇਗਾ। ਸਿੱਖਾ ! ਤੇਰੀ ਜ਼ਿੰਦਗੀ ਦੀ ਮਰਿਆਦਾ ਬਣ ਜਾਏ ਕਿ ਇਕ ਸਹਿਜ ਪਾਠ ਤੂੰ ਹਾਰ ਵਾਰੀ ਸੰਪੂਰਨ ਰੱਖੇਂ। ਬਸ ਇਕ ਗੱਲ ਕਹਿ ਦੇਈਂ ਕਿ ਮੈਂ ਮੌਤ ਦਾ ਪਾਠ ਆਪਣਾ ਆਪ ਕਰ ਚੁੱਕਾ ਹਾਂ, ਜਦੋਂ ਮੇਰੀ ਮੌਤ ਹੋਵੇ, ਤੁਸੀਂ ਇਕ ਨੌਵੇਂ ਮਹੱਲੇ ਦੇ ਸਲੋਕ ਪੜ੍ਹ ਦੇਣਾ, ਮੈਂ ਆਪਣੇ ਹੱਥੀਂ ਆਪ ਗੁਰੂ ਦੀ ਬਾਣੀ ਪੜ੍ਹ ਚੱਲਿਆਂ।

ਸਹਿਜ ਪਾਠ ਕਰਦਿਆਂ ਜੇ ਪ੍ਰਦੇਸ ਵਿਚ ਵੀ ਘੁੰਮਦੇ ਹਾਂ ਤਾਂ ਗੁਰੂ ਹਰ ਥਾਂ 'ਤੇ ਸਾਨੂੰ ਮਿਲਦਾ ਹੈ। ਆਪਣੇ ਸਹਿਜ ਪਾਠ ਨੂੰ ਕਾਗ਼ਜ਼ ਉੱਪਰ ਲਿਖ ਕੇ ਆਪਣੀ ਜੇਬ ਵਿਚ ਰੱਖੋ। ਜਿੱਥੇ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਮਿਲੇ ਉਥੇ ਪਾਠ ਕਰੋ। ਇਕ ਸਹਿਜ ਪਾਠ ਆਪਣੀ ਜ਼ਿੰਦਗੀ ਵਿਚ ਕੀਤਾ ਹੋਣਾ ਚਾਹੀਦਾ ਹੈ। ਪਾਠ ਕਿਤੇ ਆਪ ਕਰਨ ਦੀ ਜਾਚ ਆ ਜਾਏ। ਘਾਲਣਾ ਤੋਂ ਬਿਨਾਂ ਕਦੀ ਵੀ ਕੋਈ ਮੰਜ਼ਿਲ ਨਹੀਂ ਮਿਲਦੀ। ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ, ਜੇ ਤੂੰ ਪਾਠ ਕਰਨਾ ਚਾਹੁੰਦਾ ਹੈਂ ਤਾਂ ਇਹ ਗੱਲ ਕਦੀ ਨਾ ਭੁੱਲੀਂ ਕਿ ਪਾਠ ਤੋਂ ਬਿਨਾਂ

ਕਦੀ ਵੀ ਤੇਰਾ ਗੁਜ਼ਾਰਾ ਨਹੀਂ ਹੋਣਾ। ਰੋਜ਼ ਅਸੀਂ ਬਚਨ ਪੜ੍ਹਦੇ ਹਾਂ। ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਗੁਰਦੁਆਰੇ ਆਇਆ ਹੈਂ ਤੇ ਮੈਂ ਤੇਰੇ ਲਈ ਭੋਜਨ ਪਰੋਸਿਆ ਹੈ। ਜਿਸ ਦਿਨ ਗੁਰਦੁਆਰੇ ਦੀ ਵੀਚਾਰ ਸ਼ੁਰੂ ਹੋਈ ਸੀ ਉਸ ਦਿਨ ਕਿਹਾ ਸੀ-

*ਲੰਗਰ ਚਲੈ ਗੁਰ ਸ਼ਬਦ ਹਰਿ॥*

ਕਹਿਣ ਲੱਗੇ, ਥਾਲ ਵਿਚ ਮੈਂ ਤਿੰਨ ਕੀਮਤੀ ਦਾਤਾਂ ਰੱਖ ਚੱਲਿਆ ਹਾਂ। ਮੋਹਰ ਲਾ ਕੇ ਚੱਲਿਆ ਹਾਂ ਕਿ ਇਸ ਦੇ ਵਿਚ ਸਤਿ ਹੈ, ਇਸ ਦੇ ਵਿਚ ਸੰਤੋਖ ਹੈ, ਇਸ ਦੇ ਵਿਚ ਨਾਮ ਅੰਮ੍ਰਿਤ ਦੀ ਵਿਚਾਰ ਹੈ। ਪਰ ਇਕ ਗੱਲ ਮੇਰੀ ਅੱਜ ਸੁਣ ਲੈ, ਜੇ ਸਿੱਖ ਦੇ ਘਰ ਪੈਦਾ ਹੋਵੇਂਗਾ ਤਾਂ ਕਰੋੜਾਂ ਜਨਮਾਂ ਤੋਂ ਬਾਅਦ ਵੀ ਤੇਰਾ ਗੁਜ਼ਾਰਾ ਤਾਂ ਹੋਣਾ ਹੈ ਜੇ ਸ਼ਬਦ ਦਾ ਭੋਜਨ ਖਾਏਂਗਾ। ਇਸ ਭੋਜਨ ਤੋਂ ਬਿਨਾਂ ਕਦੀ ਕਿਸੇ ਦਾ ਉਧਾਰ ਨਹੀਂ ਹੋ ਸਕਦਾ। ਬਾਣੀ ਦਾ ਭੋਜਨ ਖਾਣਾ ਪੈਣਾ ਹੈ। ਹਜ਼ੂਰ ਨੇ ਸ਼ਬਦ ਵਰਤੇ-

*ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥*
*ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ॥*

(ਅੰਗ ੧੪੨੯)

ਦਾਤਾ ! ਤੁਸੀਂ ਇਹ ਨਹੀਂ ਕਿਹਾ ਕਿ ਇਹ ਭੋਜਨ ਸਿਰਫ਼ ਇਸ ਫ਼ਿਰਕੇ ਦੇ ਲੋਕ ਛੱਕਣ। ਕਹਿਣ ਲੱਗੇ ਕੋਈ ਵੀ ਇਸ ਭੋਜਨ ਨੂੰ ਛੱਕੇਗਾ ਤੇ ਰੋਟੀ ਖਾਂਦਿਆਂ ਕਦੀ ਅੰਨ ਨਹੀਂ ਕਹੇਗਾ ਕਿ ਮੈਂ ਇਸ ਦੀ ਭੁੱਖ ਨਹੀਂ ਦੂਰ ਕਰਨੀ। ਕਦੀ ਪਾਣੀ ਨਹੀਂ ਕਹੇਗਾ ਕਿ ਮੈਂ ਇਹਨਾਂ ਲੋਕਾਂ ਦੀ ਪਿਆਸ ਨਹੀਂ ਬੁਝਾਉਣੀ। ਅੰਨ ਪਾਣੀ ਸਰਵ-ਵਿਆਪਕ ਸਚਾਈ ਹੈ, ਜੋ ਖਾਏਗਾ ਉਸ ਦੀ ਭੁੱਖ ਜਾਏਗੀ। ਜੋ ਪੀਏਗਾ ਉਸ ਦੀ ਪਿਆਸ ਬੁੱਝੇਗੀ। ਜਿਹੜਾ ਵੀ ਬਾਣੀ ਦਾ ਭੋਜਨ ਛੱਕੇਗਾ, ਮੇਰੇ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਮੈਂ ਤੈਨੂੰ ਯਕੀਨ ਨਾਲ ਕਹਿੰਦਾ ਹਾਂ ਕਿ ਤੇਰਾ ਉਧਾਰ ਜ਼ਰੂਰ ਹੋਵੇਗਾ। ਸਾਹਿਬ ਨੇ ਸ਼ਬਦ ਵਰਤੇ-

*ਜੇ ਕੋ ਖਾਵੈ ਜੇ ਕੋ ਭੁੰਚੈ*

ਖਾ ਲਈਂ ਤੇ ਪਰਤ ਕੇ ਅਰਦਾਸ ਕਰੀਂ ਦਾਤਾ ! ਮੈਨੂੰ ਪਚਾਉਣ ਦੀ ਜਾਚ ਆ ਜਾਏ।-

*ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ॥*
*ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ॥*

ਫਿਰ ਹੋਵੇਗਾ ਪਤਾ ਕੀ ? ਸੰਸਾਰ ਹਨੇਰਾ ਹੈ ਤੇ ਹਨੇਰੇ ਵਿਚ ਕਿਸੇ ਚਾਨਣ ਵਾਲੇ ਦਾ ਲੜ ਫੜ ਲਈਂ।-

*ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ॥ ੧॥*

(ਅੰਗ ੧੪੨੯)

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਪਾਠ ਕਰਦਿਆਂ ਸਿੱਖਾ ! ਕੁਝ ਸ਼ਬਦ ਅਜਿਹੇ

ਹਨ ਜਿਨ੍ਹਾਂ ਵਿਚ ਰੱਬ ਰੂਪ ਹੋ ਕੇ ਬੋਲਦਾ ਹੈ। ਕੁਝ ਸ਼ਬਦ ਅਜਿਹੇ ਹਨ ਜਿਨ੍ਹਾਂ ਨੂੰ ਮੇਰਾ ਗੁਰੂ ਰੂਪ ਹੋ ਕੇ ਬੋਲਦਾ ਹੈ। ਕੁਝ ਸ਼ਬਦ ਅਜਿਹੇ ਹਨ ਜਿਨ੍ਹਾਂ ਵਿਚ ਜਗਿਆਸੂ ਰੂਪ ਹੋ ਕੇ ਬੋਲਦੇ ਹਨ। ਕਿਤੇ ਮਨ ਪਾਪੀ ਹੋਵੇ ਤਾਂ ਚੇਤੇ ਰੱਖੀਂ ਗੁਰੂ ਗ੍ਰੰਥ ਸਾਹਿਬ ਪਾਪੀਆਂ ਦੀ ਅਗਵਾਈ ਵੀ ਕਰ ਜਾਂਦਾ ਹੈ। ਰੱਬ ਹੋ ਕੇ ਕਿੱਥੇ ਬੋਲਦੇ ਹਨ ? ਬਾਬਾ ਫ਼ਰੀਦ ਜੀ ਦਾ ਇਕ ਸਲੋਕ ਆਉਂਦਾ ਹੈ। ਉਸ ਦੇ ਵਿਚ ਨਾ ਤਾਂ ਉਹ ਬੋਲਦੇ ਪਏ ਹਨ, ਨਾ ਉਹ ਗੁਰੂ ਵੱਲੋਂ ਬੋਲਦੇ ਪਏ ਹਨ, ਨਾ ਉਹ ਜਗਿਆਸੂ ਵੱਲੋਂ ਬੋਲਦੇ ਪਏ ਹਨ। ਉਸ ਸਲੋਕ ਨੂੰ ਪੜ੍ਹ ਕੇ ਮੈਂ ਕਈ ਵਾਰੀ ਸੋਚਦਾ ਹਾਂ ਕਿ ਭਗਤ ਆਪਣੇ ਰੱਬ ਨਾਲ ਗੱਲਾਂ ਕਰਦਾ ਹੈ। ਸ਼ਬਦ ਆਉਂਦਾ ਹੈ-

*ਆਪੁ ਸਵਾਰਹਿ ਮੈ ਮਿਲਹਿ*

ਰੱਬ ਬੋਲ ਕੇ ਕਹਿੰਦਾ ਹੈ, ਫ਼ਰੀਦ ਆਪਣੇ ਆਪ ਨੂੰ ਸਵਾਰ ਲੈ ਤੇ ਮੈਂ ਤੈਨੂੰ ਮਿਲ ਜਾਵਾਂਗਾ ਤੇ ਜਿਸ ਦਿਨ ਮੈਂ ਮਿਲ ਗਿਆ ਉਸ ਦਿਨ ਦੁਨੀਆਂ ਦੀ ਮੁਥਾਜੀ ਮੁੱਕ ਜਾਏਗੀ, ਸਾਰੀ ਦੁਨੀਆਂ ਤੇਰੀ ਹੋ ਜਾਵੇਗੀ।-

*ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ॥*
*ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ॥*

(ਅੰਗ ੧੩੮੨)

ਬਾਬਾ ਨਾਮਦੇਵ ਨੇ ਸ਼ਬਦ ਕਿਹਾ ਸੀ-

*ਪਿੰਧੀ ਉਭਕਲੇ ਸੰਸਾਰਾ॥*
*ਭ੍ਰਮਿ ਭ੍ਰਮਿ ਆਏ ਤੁਮ ਚੇ ਦੁਆਰਾ॥*

ਪਿੰਧੀ ਦਾ ਅਰਥ ਹੈ ਖੂਹ ਦੀਆਂ ਟਿੰਡਾਂ। ਬਾਬਾ ਨਾਮਦੇਵ ਜੀ ਨੇ ਸ਼ਬਦ ਵਰਤੇ ਖੂਹ ਦੀਆਂ ਟਿੰਡਾਂ ਦੀ ਤਰ੍ਹਾਂ ਸਾਡੀ ਜ਼ਿੰਦਗੀ ਹੈ। ਖੂਹ ਵਿਚ ਜਾਂਦੀਆਂ ਹਨ, ਭਰੀਆਂ ਆਉਂਦੀਆਂ ਹਨ, ਬਾਹਰ ਆ ਕੇ ਖ਼ਾਲੀ ਹੁੰਦੀਆਂ ਹਨ, ਅਗਾਂਹ ਫਿਰ ਭਰਨ ਤੁਰ ਪੈਂਦੀਆਂ ਹਨ। ਜਨਮ ਹੁੰਦਾ ਹੈ। ਕਰਮਾਂ ਦੀਆਂ ਪੰਡਾਂ ਲੈ ਕੇ ਆਉਂਦੇ ਹਾਂ। ਭੋਗ ਕੇ ਇਥੋਂ ਜਾਂਦੇ ਹਾਂ। ਅਗਲਾ ਤਾਣਾ ਫਿਰ ਤਣਿਆ ਆਉਂਦਾ ਹੈ। ਫਿਰ ਭਰ ਕੇ ਬਾਹਰ ਆ ਜਾਂਦੇ ਹਾਂ। ਸਾਰੀ ਜ਼ਿੰਦਗੀ ਦੇਖੋ ਭਰਦੀ ਰਹਿੰਦੀ ਹੈ, ਖ਼ਾਲੀ ਹੁੰਦੀ ਰਹਿੰਦੀ ਹੈ, ਭਰਦੀ ਰਹਿੰਦੀ ਹੈ। ਖੂਹ ਦੀ ਟਿੰਡ ਡੁੱਬ ਕੇ ਕਦੀ ਵੀ ਮਾਲਕ ਦੇ ਘਰ ਨਹੀਂ ਜਾਂਦੀ। ਪਰ ਕਹਿੰਦੇ ਹਨ, ਤੁਸੀਂ ਮੇਹਰ ਕੀਤੀ ਖੂਹ ਦੀਆਂ ਟਿੰਡਾਂ ਦੀ ਤਰ੍ਹਾਂ ਇਕ ਵਾਰੀ ਡੁੱਬਕੀ ਮਾਰੀ, ਕਰਨੀ ਵਾਲਾ ਮਿਲ ਗਿਆ ਅਤੇ ਉਸ ਨੇ ਤੇਰੇ ਬੂਹੇ ਅੱਗੇ ਜਾ ਸੁੱਟਿਆ। ਜਦੋਂ ਦੁਆਰੇ ਉੱਪਰ ਬੈਠੇ ਫਿਰ ਰੱਬ ਨੇ ਪੁੱਛਿਆ-

*ਤੂ ਕੁਨੁ ਰੇ॥*

ਨਾਮਦੇਵ ਜੀ ਕਹਿੰਦੇ ਹਨ-

*ਮੈ ਜੀ ਨਾਮਾ॥*

ਕਹਿਣ ਲੱਗੇ-

*ਹੋ ਜੀ॥*

ਕਹਿਣ ਲੱਗੇ-

*ਆਲਾ ਤੇ ਨਿਵਾਰਣਾ*

ਆਲਾ ਦਾ ਅਰਥ ਹੈ ਸੰਸਾਰ। ਸੰਸਾਰ ਦੇ ਦੁੱਖਾਂ ਤੋਂ ਬਚਾਉਣ ਵਾਲਾ।

*ਜਮ ਕਾਰਣਾ॥*

(ਅੰਗ ੬੯੪)

ਦੂਤਾਂ ਤੋਂ ਬਚਾਉਣ ਵਾਲਾ ਭਗਵਾਨ। ਤੀਜਾ ਪ੍ਰਮਾਣ ਦਿੱਤਾ। ਭਗਤ ਨਾਮਦੇਵ ਜੀ ਕਹਿਣ ਲੱਗੇ, ਰੱਬ ਜੀ ! ਅੱਜ ਮੈਂ ਤੇਰੇ ਨਾਲ ਸ਼ਰਤ ਲਾਉਣ ਲਈ ਆਇਆ ਹਾਂ। ਅਸੀਂ ਸ਼ਰਤ ਲਾਉਂਦੇ ਹਾਂ ਕਿ ਇੰਨਾ ਪਾਠ, ਇੰਨੀ ਸੇਵਾ, ਤਾਂ ਕੀ ਤੁਸੀਂ ਇਹ ਕਰੋਗੇ ? ਨਹੀਂ, ਮੱਥਾ ਟੇਕਣਾ ਕਦੀ ਸ਼ਰਤ ਨਹੀਂ ਹੁੰਦੀ। ਇਕ ਸ਼ਰਤ ਹੁੰਦੀ ਹੈ ਕਿ ਤੂੰ ਰੱਖੇਂ ਜਾਂ ਮਾਰੇਂ ਜਾਂ ਡੋਬੇਂ, ਮੈਂ ਮੱਥਾ ਟੇਕ ਦਿੱਤਾ, ਮੈਂ ਅੱਜ ਤੋਂ ਬਾਅਦ ਤੇਰਾ ਹਾਂ। ਉਹਨਾਂ ਇਕ ਸ਼ਰਤ ਲਾਈ, ਰੱਬ ਜੀ ! ਮੈਂ ਇਸ ਭੁਲੇਖੇ ਵਿਚ ਤੁਰਿਆ ਫਿਰਦਾ ਹਾਂ, ਜਿਸ ਨੂੰ ਪੁੱਛਦਾ ਹਾਂ, ਉਹ ਕਹਿੰਦਾ ਹੈ ਰੱਬ ਬੜਾ ਵੱਡਾ ਹੈ। ਕਹਿੰਦਾ ਹੈ ਮੈਨੂੰ ਇਕ ਗੱਲ ਸਮਝਾ ਕਿ ਤੂੰ ਵੱਡਾ ਹੈਂ ਜਾਂ ਤੇਰਾ ਦਾਸ ਵੱਡਾ ਹੈ। ਉਹਨਾਂ ਸ਼ਬਦ ਵਰਤੇ-

*ਬਦਹੁ ਕੀ ਨ ਹੋੜ ਮਾਧਉ ਮੋ ਸਿਉ॥*

*ਠਾਕੁਰ ਤੇ ਜਨੁ*

ਸੇਵਕ ਇਸ ਕਰਕੇ ਮੰਨਦਾ ਹਾਂ ਜੇ ਮਾਲਕ ਹੋਵੇਂ ਤੇ ਇਕੱਲਾ ਮਾਲਕਾ ਤੂੰ ਵੀ ਆਪਣੀ ਮੈਂ ਵਿਚ ਨਾ ਬੈਠਾ ਰਹੀਂ ਕਿ ਮੈਂ ਮਾਲਕ ਹਾਂ, ਤੇਰੀ ਲੋਕ ਤਾਂ ਗੱਲ ਕਰਦੇ ਹਨ ਜੇ ਭਗਤੀ ਕਰਨ ਵਾਲਾ ਕੋਈ ਹੋਵੇ। ਕਹਿਣ ਲੱਗੇ-

*ਠਾਕੁਰ ਤੇ ਜਨੁ ਜਨ ਤੇ ਠਾਕੁਰੁ ਖੇਲੁ ਪਰਿਓ ਹੈ ਤੋ ਸਿਉ॥੧॥ ਰਹਾਉ॥*

ਅਗਲਾ ਜਿਹੜਾ ਸ਼ਬਦ ਹੈ ਮੈਂ ਕਹਿੰਦਾ ਹਾਂ ਕਿ ਅਗਲੇ ਸ਼ਬਦ ਵਿਚ ਭਗਵਾਨ ਬੋਲਿਆ। ਕਹਿਣ ਲੱਗੇ ਨਾਮਦੇਵ, ਤੂੰ ਹਕੀਕਤ ਕਹਿੰਦਾ ਹੈਂ-

*ਦਾਸ ਅਨਿੰਨ ਮੇਰੋ ਨਿਜ ਰੂਪ॥*
*ਦਰਸਨ ਨਿਮਖ ਤਾਪ ਤ੍ਰਈ ਮੋਚਨ*
*ਪਰਸਤ ਮੁਕਤਿ ਕਰਤ ਗ੍ਰਿਹ ਕੂਪ॥ ੧॥ ਰਹਾਉ॥*
*ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥*
*ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ॥*

(ਅੰਗ ੧੨੫੨)

ਇਹ ਭਗਵਾਨ ਕਹਿੰਦਾ ਹੈ। ਮੇਰਾ ਗੁਰੂ ਰੱਬ ਹੋ ਕੇ ਬੋਲਦਾ ਹੈ। ਵੈਸੇ ਬਾਣੀ ਨੇ ਗੁਰੂ ਤੇ ਪ੍ਰਮਾਤਮਾ ਵਿਚ ਕੋਈ ਅੰਤਰ ਨਹੀਂ ਮੰਨਿਆ। ਗੁਰੂ ਰੂਪ ਹੋ ਕੇ ਬੋਲ ਕੇ ਕਹਿੰਦਾ ਹੈ-

*ਅੰਤਰਿ ਕਪਟੁ ਚੁਕਾਵਹੁ ਮੇਰੇ ਗੁਰਸਿਖਹੁ*

ਜਦੋਂ ਮੇਰੇ ਗੁਰਸਿੱਖੋ ਆਉਂਦਾ ਹੈ ਤਾਂ ਇਸ ਦਾ ਮਤਲਬ ਗੁਰੂ ਸਾਹਿਬ ਕਹਿ ਰਹੇ ਹਨ ਆਪਣੇ ਸਿੱਖਾਂ ਨੂੰ-

*ਨਿਹਕਪਟ ਕਮਾਵਹੁ ਹਰਿ ਕੀ ਹਰਿ ਘਾਲ ਨਿਹਾਲ ਨਿਹਾਲ ਨਿਹਾਲ॥ ੧॥*

(ਅੰਗ ੯੭੮)

ਕਹਿਣ ਲੱਗੇ, ਮੇਰੇ ਸਿੱਖਾ ! ਤੂੰ ਨਿਕਪਟ ਹੋ ਕੇ ਨਾਮ ਦੀ ਕਮਾਈ ਕਰੀਂ, ਮੈਂ ਤੈਨੂੰ ਕਹਿੰਦਾ ਹਾਂ, ਰੱਬ ਤੈਨੂੰ ਨਿਹਾਲ ਕਰੇਗਾ। ਜਦੋਂ ਅਸੀਂ ਬਾਣੀ ਪੜ੍ਹਦੇ ਹਾਂ ਤਾਂ ਹਜ਼ੂਰ ਸ਼ਬਦ ਵਰਤਦੇ ਹਨ-

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*

(ਅੰਗ ੩੦੫)

ਇਹ ਗੁਰੂ ਰੂਪ ਹੋ ਕੇ ਬੋਲਦੇ ਪਏ ਹਨ। ਫਿਰ ਮੇਰਾ ਗੁਰੂ ਸਿੱਖ ਰੂਪ ਹੋ ਕੇ ਬੋਲਦਾ ਹੈ। ਜਿਸ ਨੂੰ ਜਗਿਆਸੂ ਕਹਿ ਲਈਏ। ਸਿੱਖ ਤੁਰਿਆ ਆਉਂਦਾ ਹੈ। ਪਹਿਲਾਂ ਰੱਬ ਰੂਪ ਹੋ ਕੇ ਬਾਣੀ ਬੋਲਦੀ ਹੈ। ਗੁਰੂ ਰੂਪ ਹੋ ਕੇ ਉਪਦੇਸ਼ ਦਿੰਦੀ ਹੈ। ਸਿੱਖ ਤੁਰਿਆ ਆਉਂਦਾ ਹੈ ਤੇ ਜਗਿਆਸੂ ਕਹਿੰਦਾ ਹੈ-

*ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥*
*ਆਖਾ ਬਿਰਥਾ ਜੀਅ ਕੀ ਗੁਰੁ ਸਜਣੁ ਦੇਹਿ ਮਿਲਾਇ ਜੀਉ॥*

(ਅੰਗ ੭੬੩)

ਜਦੋਂ ਗੁਰੂ ਜਗਿਆਸੂ ਬਣਦਾ ਹੈ ਫਿਰ ਕਹਿੰਦੇ ਹਨ ਕਿ ਇਸ ਤਰ੍ਹਾਂ ਕਿਹਾ ਕਰ-

*ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ ਸੋ ਭਾਈ ਸੋ ਮੇਰਾ ਬੀਰ॥*

(ਅੰਗ ੮੬੧)

*ਮਨ ਲੋਚੈ ਹਰਿ ਮਿਲਣ ਕਉ ਕਿਉ ਦਰਸਨੁ ਪਾਈਆ॥*
*ਮੈ ਲਖ ਵਿੜਤੇ ਸਾਹਿਬਾ ਜਿਹ ਬਿੰਦ ਬੁੋਲਾਈਆ॥*
*ਮੈ ਚਾਰੇ ਕੁੰਡਾ ਭਾਲੀਆ ਤੁਧੁ ਜੇਵਡੁ ਨ ਸਾਈਆ॥*
*ਮੈ ਦਸਿਹੁ ਮਾਰਗੁ ਸੰਤਹੋ ਕਿਉ ਪ੍ਰਭੂ ਮਿਲਾਈਆ॥*

(ਅੰਗ ੧੦੯੮)

ਗੁਰੂ ਰੂਪ, ਪ੍ਰਮਾਤਮਾ ਰੂਪ। ਅਸੀਂ ਪਾਠ ਕਿਵੇਂ ਕਰੀਏ ? ਰੱਬ ਰੂਪ ਹੋ ਕੇ ਸਾਈਂ ਤੂੰ

ਬੋਲਦਾ ਹੈਂ। ਗੁਰੂ ਤਾਂ ਰੱਬ ਦਾ ਰੂਪ ਹੈ, ਤੂੰ ਬੋਲਦਾ ਹੈਂ। ਜਗਿਆਸੂ ਦਾ ਅਰਥ ਹੁੰਦਾ ਹੈ ਜਿਸ ਅੰਦਰ ਜਾਗਣ ਦੀ ਇੱਛਾ ਪੈਦਾ ਹੋ ਜਾਏ। ਕਹਿਣ ਲੱਗੇ, ਮੇਰੇ ਦਾਤਾ ਜੀ ! ਚੌਥਾ ਕਿਹੜਾ ਤਰੀਕਾ ਹੈ ਬਾਣੀ ਉਚਾਰਨ ਦਾ ? ਕਹਿੰਦੇ ਹਨ, ਇਥੇ ਮਤ ਸਮਝੀਂ ਕਿ ਇਕੱਲੇ ਭਗਤਾਂ ਨੂੰ ਹੀ ਥਾਂ ਹੈ। ਇਥੇ ਮਤ ਸਮਝੀਂ ਕਿ ਤੇਰੇ ਵਿਰੁੱਧ ਹੋਇਆਂ ਨੂੰ ਥਾਂ ਹੈ। ਕਹਿੰਦੇ ਹਨ, ਉਹਨਾਂ ਲਈ ਤਾਂ ਥਾਂ ਹੈ ਹੀ ਹੈ, ਪਰ ਇਥੇ ਜਿਹੜਾ ਵਿਕਾਰਾਂ ਵਿਚ ਅੱਤ ਦਾ ਡਿੱਗਾ ਬੰਦਾ ਹੈ, ਉਹ ਵੀ ਕਿਤੇ ਇਸ ਘਰ ਵਿਚ ਆ ਜਾਏ ਤਾਂ ਮੈਂ ਉਸ ਲਈ ਵੀ ਸ਼ਬਦ ਉਚਾਰਨ ਕਰ ਚੱਲਿਆਂ। ਹੁਣ ਪਾਠ ਕਰਾਂਗੇ ਤਾਂ ਇਹ ਗੱਲ ਸਮਝ ਪਵੇਗੀ।

ਗੁਰੂ ਰਾਮਦਾਸ ਜੀ ਦਾ ਇਕ ਸ਼ਬਦ ਅਸੀਂ ਪੜ੍ਹਦੇ ਹਾਂ। ਗੁਰੂ ਅਰਜਨ ਸਾਹਿਬ ਦੇ ਸ਼ਬਦ ਹਨ। ਗੁਰੂ ਨਾਨਕ ਸਾਹਿਬ ਜੀ ਦੇ ਸ਼ਬਦ ਹਨ। ਕਹਿੰਦੇ ਹਨ, ਜੇ ਤੇਰੀ ਜ਼ਿੰਦਗੀ ਕੰਚਨ ਤੇ ਕਾਂਚਨੀ ਵਿਚ ਖ਼ਤਮ ਹੋ ਗਈ ਹੈ, ਇਸਤਰੀ ਸੋਨੇ ਵਿਚ ਗ਼ਲਤਾਨ ਹੋ ਗਿਆ ਹੈਂ, ਜੇ ਤੂੰ ਰੱਬ ਦਾ ਕਦੀ ਸ਼ੁਕਰ ਨਹੀਂ ਕੀਤਾ, ਪਰ ਜਦੋਂ ਬਾਣੀ ਪੜ੍ਹੇਂਗਾ, ਤੇਰੇ 'ਤੇ ਸ਼ਬਦ ਆਵੇਗਾ ਤਾਂ ਬਾਣੀ ਪੜ੍ਹਦਿਆਂ ਕਹੀਂ ਦਾਤਾ ਜੀ–

*ਕੰਚਨ ਨਾਰੀ ਮਹਿ ਜੀਉ ਲੁਭਤੁ ਹੈ ਮੋਹੁ ਮੀਠਾ ਮਾਇਆ॥*

ਉਦੋਂ ਖਲੋ ਕੇ ਅਰਦਾਸ ਕਰੀਂ, ਦਾਤਾ ! ਜੋ ਤੂੰ ਕਹਿੰਦਾ ਹੈਂ, ਮੇਰੀ ਜ਼ਿੰਦਗੀ ਉਹੋ ਜਿਹੀ ਨਹੀਂ ਬਣ ਪਾਈ।

*ਘਰਿ ਮੰਦਰ ਘੋੜੇ ਖੁਸੀ ਮਨੁ ਅਨ ਰਸਿ ਲਾਇਆ॥*
*ਹਰਿ ਪ੍ਰਭੁ ਚਿਤਿ ਨ ਆਵਈ ਕਿਉ ਛੂਟਾ ਮੇਰੇ ਹਰਿ ਰਾਇਆ॥੧॥*
*ਮੇਰੇ ਰਾਮ ਇਹ ਨੀਚ ਕਰਮ ਹਰਿ ਮੇਰੇ॥*
*ਗੁਣਵੰਤਾ ਹਰਿ ਹਰਿ ਦਇਆਲੁ ਕਰਿ ਕ੍ਰਿਪਾ*
*ਬਖਸਿ ਅਵਗਣ ਸਭਿ ਮੇਰੇ॥੧॥ ਰਹਾਉ॥*
*ਕਿਛੁ ਰੂਪੁ ਨਹੀ ਕਿਛੁ ਜਾਤਿ ਨਹੀ ਕਿਛੁ ਢੰਗੁ ਨ ਮੇਰਾ॥*
*ਕਿਆ ਮੁਹੁ ਲੈ ਬੋਲਹ ਗੁਣ ਬਿਹੂਨ ਨਾਮੁ ਜਪਿਆ ਨ ਤੇਰਾ॥*
*ਹਮ ਪਾਪੀ ਸੰਗਿ ਗੁਰ ਉਬਰੇ ਪੁੰਨੁ ਸਤਿਗੁਰ ਕੇਰਾ॥ ੨॥*
*ਸਭੁ ਜੀਉ ਪਿੰਡੁ ਮੁਖੁ ਨਕੁ ਦੀਆ ਵਰਤਣ ਕਉ ਪਾਣੀ॥*
*ਅੰਨੁ ਖਾਣਾ ਕਪੜੁ ਪੈਨਣੁ ਦੀਆ ਰਸ ਅਨਿ ਭੋਗਾਣੀ॥*
*ਜਿਨਿ ਦੀਏ ਸੁ ਚਿਤਿ ਨ ਆਵਈ ਪਸੂ ਹਉ ਕਰਿ ਜਾਣੀ॥ ੩॥*

(ਅੰਗ ੧੬੭)

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪ੍ਰਭੂ ਰੂਪ ਹੋ ਕੇ ਬੋਲਦੀ ਹੈ। ਗੁਰੂ ਰੂਪ ਹੋ ਕੇ ਗੁਰਸਿੱਖਾਂ

ਨੂੰ ਉਪਦੇਸ਼ ਪਈ ਦਿੰਦੀ ਹੈ। ਜਗਿਆਸੂ ਹੋ ਕੇ ਗੁਰੂ ਦੇ ਚਰਨਾਂ ਵਿਚ ਬੇਨਤੀ ਕਰਦੇ ਹਨ। ਜੇ ਜ਼ਿੰਦਗੀ ਤੋਂ ਕੋਈ ਖਿੜਕ ਜਾਏ ਤਾਂ ਗੁਰੂ ਦੇ ਸਿੱਖੋ ! ਬਾਣੀ ਉਹਨਾਂ ਖਿੜਕਿਆਂ ਹੋਇਆਂ ਦੀ ਅਗਵਾਈ ਵੀ ਕਰਦੀ ਹੈ। ਗੁਰਦੁਆਰੇ ਜਾਂ ਕਿਤੇ ਵੀ ਅਸੀਂ ਬੈਠ ਕੇ ਪਾਠ ਕਰਨਾ ਹੈ। ਸਾਹਿਬ ਕ੍ਰਿਪਾਲੂ ਜੀ ਦੀ ਬਾਣੀ ਵਿਚ ਬਚਨ ਆਉਂਦੇ ਹਨ। ਹਰ ਦਾਤ ਦਾਤੇ ਨੇ ਬਾਣੀ ਵਿਚ ਰੱਖੀ ਹੈ। ਸਾਡਾ ਸੁਭਾਅ ਹੈ ਕਿ ਬਾਣੀ ਪੜ੍ਹਦਿਆਂ ਅਭਿਆਸ ਬਣਦਾ ਹੈ ਪਰ ਚਾਰ ਦਿਨਾਂ ਬਾਅਦ ਫਿਰ ਨੇਮ ਟੁੱਟ ਜਾਂਦਾ ਹੈ। ਫਿਰ ਬਣਦਾ ਹੈ ਫਿਰ ਟੁੱਟ ਜਾਂਦਾ ਹੈ।

ਗੁਰੂ ਨਾਨਕ ਸਾਹਿਬ ਜੀ ਦੀ ਜੋਤ ਨੇ ਇਤਿਹਾਸ ਵਿਚ, ਬਾਣੀ ਵਿਚ ਤੇ ਭਾਈ ਸਾਹਿਬ ਦੀ ਰਚਨਾ ਵਿਚ ਉੱਤਰ ਦਿੱਤਾ ਹੈ। ਕਹਿੰਦੇ ਹਨ, ਇਕ ਗੱਲ ਧਿਆਨ ਵਿਚ ਰੱਖੀਂ ਕਿ ਆਪਣੀ ਜ਼ਿੰਦਗੀ ਦੇ ਨੇਮ ਨੂੰ ਨਾ ਟੁੱਟਣ ਦੇਈਂ। ਜੇ ਬਾਣੀ ਪੜ੍ਹਨ ਲਈ ਤੂੰ ਸ਼ੁਰੂ ਹੋਇਆ ਹੈਂ ਅਤੇ ਕਹਿੰਦੇ ਹਨ ਕਿ ਦੀਵਾ ਬਲਦਾ ਹੈ ਤੇ ਪਤੰਗਾ ਅੱਜ ਆਇਆ ਹੈ। ਉਹ ਕਿੰਨਾ ਸਮਾਂ ਉਥੇ ਮੰਡਰਾ ਕੇ ਚੱਕਰ ਲਗਾ ਕੇ ਚੱਲਾ ਗਿਆ। ਦੀਵਾ ਕੱਲ ਨੂੰ ਬਲੇਗਾ ਤੇ ਪਤੰਗੇ ਨੇ ਬਿਲਕੁਲ ਨੇਮ ਨਹੀਂ ਟੁੱਟਣ ਦੇਣਾ, ਉਹ ਕੱਲ ਨੂੰ ਫਿਰ ਆਏਗਾ। ਦੂਜੇ ਦਿਨ ਫਿਰ ਦੀਵਾ ਬਲਿਆ, ਪਤੰਗਾ ਆਇਆ ਤੇ ਪਰਤ ਕੇ ਦੀਵੇ ਦੀ ਪ੍ਰਕਰਮਾ ਕੀਤੀ ਤੇ ਫਿਰ ਚਲਾ ਗਿਆ। ਭਾਈ ਸਾਹਿਬ ਕਹਿੰਦੇ ਹਨ, ਰੋਜ਼ ਪਤੰਗਾ ਆਉਂਦਾ ਰਹੇ, ਕਿੰਨੇ ਕੁ ਦਿਨ ਬੱਚ ਕੇ ਜਾਏਗਾ। ਇਕ ਦਿਨ ਦੀਵੇ ਵਿਚ ਇਹੋ ਜਿਹਾ ਡਿੱਗੇਗਾ ਕਿ ਉਸ ਦੇ ਵਰਗਾ ਲਾਲ ਹੀ ਹੋ ਜਾਵੇਗਾ। ਇਸ ਦਾ ਮਤਲਬ ਬੇਵਫ਼ਾਈ ਨਹੀਂ ਲੈਣਾ। ਰੋਜ਼ ਆਉਂਦਾ ਸੀ ਪਤੰਗਾ। ਜਦੋਂ ਆਇਆ, ਦੀਵੇ ਨੇ ਸਾੜਿਆ ਤੇ ਜਿਸ ਤਰ੍ਹਾਂ ਆਪ ਲਾਲ ਸੀ ਦੀਵਾ, ਪਤੰਗੇ ਨੂੰ ਵੀ ਲਾਲ ਕਰ ਦਿੱਤਾ। ਸਿੱਖਾ ! ਤੂੰ ਰੋਜ਼ ਗੁਰਦੁਆਰੇ ਆ ਕੇ ਬਾਣੀ ਪੜ੍ਹਦਾ ਹੈਂ। ਆਏਂਗਾ, ਅੱਜ ਮਨ ਨਹੀਂ ਲੱਗਾ, ਕੱਲ ਨਹੀਂ ਲੱਗਾ, ਪਰ ਯਕੀਨ ਕਰੀਂ, ਤੂੰ ਰੋਜ਼ ਪਾਠ ਕਰਦਾ ਰਹੀਂ, ਇਕ ਦਿਨ ਮੇਰੇ ਗੁਰੂ ਦੇ ਸ਼ਬਦ ਦਾ ਰੂਪ ਹੀ ਹੋ ਜਾਏਂਗਾ।

ਦੂਜਾ ਪ੍ਰਮਾਣ ਦਿੱਤਾ। ਕਹਿਣ ਲੱਗੇ, ਪੰਛੀ ਉੱਡਦਾ ਹੈ ਆਲ੍ਹਣੇ ਵਿਚੋਂ। ਕਿੰਨੀ ਦੂਰ ਜਾ ਕੇ ਚੋਗਾ ਚੁੱਗ ਕੇ ਆਇਆ। ਚੋਗਾ ਚੁੱਗ ਕੇ ਆ ਗਿਆ। ਆ ਕੇ ਬੱਚਿਆਂ ਦੇ ਮੂੰਹ ਵਿਚ ਦਾਣਾ ਪਾਇਆ। ਦੂਜੇ ਦਿਨ ਫਿਰ ਉੱਡ ਗਿਆ। ਫਿਰ ਦਾਣੇ ਚੁੱਗ ਕੇ ਫਿਰ ਵਾਪਿਸ ਆ ਗਿਆ। ਤੀਜੇ ਦਿਨ ਗਿਆ ਫਿਰ ਆਇਆ। ਇਕ ਦਿਨ ਕੀ ਹੋਇਆ ਕਿ ਉੱਡਿਆ ਦਾਣੇ ਚੁੱਗਣ ਗਿਆ, ਅਗਲੇ ਦਿਨ ਇਹੋ ਜਿਹਾ ਜਾਲ ਪਸਾਰਿਆ ਪਰਤ ਕੇ ਵਾਪਿਸ ਆਣ ਜੋਗਾ ਰਿਹਾ ਨਹੀਂ। ਪੰਛੀ ਰੋਜ਼ ਦਾਣਾ ਚੁੱਗਦਾ ਰਹੇ, ਜਾਲ ਵਿਚ ਫੱਸ ਜਾਏ, ਪਰਤ ਕੇ ਘਰ ਨਹੀਂ ਆਉਂਦਾ। ਤੂੰ ਰੋਜ਼ ਗੁਰੂ ਦੀ ਬਾਣੀ ਪੜ੍ਹੀਂ, ਜਿਹੜਾ ਮਨ ਰੋਜ਼ ਘਰ ਵਿਚ ਭਟਕਦਾ ਹੈ, ਇਕ ਦਿਨ ਇਹੋ ਜਿਹਾ ਮਨ ਖਿੱਚੇਗਾ ਕਿ ਪਰਤ ਕੇ ਘਰ ਜੋਗਾ ਨਹੀਂ ਰਹੇਗਾ, ਸਦਾ ਲਈ ਬਾਬੇ ਦੇ ਸ਼ਬਦ ਵਿਚ ਬੱਝ ਜਾਏਗਾ। ਨੇਮ ਨਾ ਟੁੱਟਣ ਦੇਈਂ।

ਭਾਈ ਸਾਹਿਬ ਕਹਿੰਦੇ ਹਨ ਕਿ ਪਤੰਗੇ ਦੀ ਤਰ੍ਹਾਂ ਰੋਜ਼ ਨੇਮ ਬਣਾ ਬਾਣੀ ਪੜ੍ਹਨ ਦਾ।

ਕਿੰਨੇ ਕੁ ਦਿਨ ਮਨ ਭੱਜੇਗਾ, ਇਕ ਦਿਨ ਟਿੱਕੇਗਾ। ਕਹਿਣ ਲੱਗੇ ਸੱਜਣਾ ! ਪੰਛੀ ਦੀ ਤਰ੍ਹਾਂ ਰੋਜ਼ ਚੋਗਾ ਚੁੱਗਣ ਦੀ ਜਾਚ ਸਿਖ। ਇਕ ਦਿਨ ਇਸ ਸ਼ਬਦ ਜਾਲ ਵਿਚ ਆਏਂਗਾ। ਤੂੰ ਅੱਜ ਕਹਿੰਦਾ ਹੈਂ ਜਪੁ ਜੀ ਸਾਹਿਬ ਪੜ੍ਹਦਾ ਹਾਂ, ਸੁਖਮਨੀ ਸਾਹਿਬ ਪੜ੍ਹਦਾ ਹਾਂ ਪਰ ਸੁਆਦ ਕੋਈ ਨਹੀਂ ਆਉਂਦਾ। ਕਹਿਣ ਲੱਗੇ ਮੈਂ ਤੈਨੂੰ ਦਾਅਵੇ ਨਾਲ ਲਿਖ ਕੇ ਦੇ ਦਿੰਦਾ ਹਾਂ ਕਿ ਤੂੰ ਨੇਮ ਨਾ ਟੁੱਟਣ ਦੇਈਂ, ਇਕ ਦਿਨ ਇਹੀ ਬਾਣੀ ਤੇਰੇ ਲਈ ਰੱਸ ਬਣ ਜਾਏਗੀ। ਗੁਰਦੁਆਰੇ ਆਉਂਦਾ ਹੈਂ, ਮੱਥਾ ਟੇਕੀਂ ਤੇ ਯਕੀਨ ਕਰੀਂ।

ਸਮੁੰਦਰ ਵਿਚ ਸਾਰੇ ਇਕੋ ਬਿਰਤੀ ਵਾਲੇ ਲੋਕ ਨਹੀਂ ਜਾਂਦੇ। ਕੁਝ ਜਾਂਦੇ ਨੇ ਕਿਨਾਰੇ 'ਤੇ ਹੱਸਣ-ਖੇਡਣ-ਮੌਜ ਮੇਲੇ ਮਾਣਨ। ਕੁਝ ਕੁ ਜਾਂਦੇ ਨੇ ਕਿਨਾਰੇ ਤੋਂ ਅੱਗੇ ਪਾਣੀ ਵਿਚ ਕੁਝ ਸਮਾਂ ਕੁੱਦਣ ਲਈ। ਤੀਜੇ ਹੁੰਦੇ ਨੇ ਜਿਹੜੇ ਪਾਣੀ ਦੀਆਂ ਲਹਿਰਾਂ ਉੱਪਰ ਕੁਝ ਸਮੇਂ ਦੇ ਲਈ ਤਾਰੀਆਂ ਲਾਉਂਦੇ ਹਨ ਤੇ ਚੌਥੇ ਹੁੰਦੇ ਹਨ ਜਿਹੜੇ ਟੁੱਬੀ ਮਾਰਨ ਦੀ ਜਾਚ ਸਿੱਖਦੇ ਹਨ ਤੇ ਪੰਜਵੇਂ ਉਹ ਹੁੰਦੇ ਹਨ ਜਿਹੜੇ ਡੂੰਘੇ ਉਤਰ ਕੇ ਕੀਮਤੀ ਮੋਤੀਆਂ ਨੂੰ ਲੱਭ ਕੇ ਬਾਹਰ ਲੈ ਆਉਂਦੇ ਹਨ। ਕਹਿਣ ਲੱਗੇ, ਗੁਰੂ ਕੋਲ ਵੀ ਚਾਰ ਪੰਜ ਤਰ੍ਹਾਂ ਦੇ ਜਗਿਆਸੂ ਆਉਂਦੇ ਹਨ। ਇਕ ਆਉਂਦਾ ਹੈ ਚਲੋ ਚੱਲੇ ਹਾਂ, ਦੋ ਘੜੀ ਗੁਰਦੁਆਰੇ ਸਮਾਂ ਪਾਸ ਕਰ ਆਈਏ। ਕੁਝ ਆਉਂਦੇ ਹਨ, ਘੜੀ ਕੁ ਬੈਠਦੇ ਹਨ। ਸੁਣਨ ਤੋਂ ਬਾਅਦ ਚੁਗਲੀਆਂ ਕਰੀ ਜਾਣਗੇ। ਤੀਜੇ ਆਉਂਦੇ ਹਨ ਦੋ-ਚਾਰ ਘੜੀਆਂ ਟਿੱਕਦੇ ਜ਼ਰੂਰ ਹਨ ਪਰ ਤਹਿ ਤੱਕ ਜਾਣ ਦਾ ਯਤਨ ਨਹੀਂ ਕਰਦੇ। ਪਰ ਇਕ ਉਹ ਹੁੰਦੇ ਹਨ ਜਿਹੜੇ ਪਾਠ ਕਰਦੇ ਹਨ ਤੇ ਇੰਨਾ ਕੁ ਡੂੰਘਾ ਡੁੱਬਦੇ ਹਨ ਕਿ ਮੋਤੀ ਲੱਭਦੇ ਲੱਭਦੇ ਆਪ ਮੋਤੀ ਬਣ ਜਾਂਦੇ ਹਨ। ਬਾਬਾ ਜੀ ਨੇ ਬਾਣੀ ਵਿਚ ਇਕ ਸ਼ਬਦ ਕਿਹਾ-

*ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ ॥*

(ਜਪੁਜੀ ਸਾਹਿਬ)

ਕਹਿੰਦੇ ਹਨ, ਸਾਰੀ ਦੁਨੀਆਂ ਗੁਰੂ ਕੋਲ ਆਉਂਦੀ ਹੈ। ਪਰ ਕੁਝ ਅਜਿਹੇ ਹਨ ਜਿਹੜੇ ਕੀਮਤੀ ਹੀਰੇ, ਕੀਮਤੀ ਪਾਰਸ ਲੱਭਣ ਲਈ ਆਉਂਦੇ ਹਨ। ਗੁਰਦੁਆਰੇ ਆ ਕੇ ਅਸੀਂ ਬਾਣੀ ਨੂੰ ਖੋਜਣਾ ਹੈ।

ਅਗਲਾ ਸਵਾਲ ਕਿ ਗੁਰਦੁਆਰੇ ਜਾ ਕੇ ਬਾਣੀ ਪੜ੍ਹਦੇ ਹਾਂ, ਪਰ ਸਮਝ ਕੋਈ ਨਹੀਂ ਪੈਂਦੀ। ਪੜ੍ਹ ਕੇ ਆ ਗਏ, ਸੁਣ ਕੇ ਆ ਗਏ ਪਰ ਸਮਝ ਨਹੀਂ ਪਈ। ਮੇਰੇ ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ, ਸਮਝ ਨਹੀਂ ਪਈ ਪਰ ਸੁਣੀ ਤਾਂ ਹੈ। ਗੁਰੂ ਹਰਿਰਾਏ ਸਾਹਿਬ ਨੂੰ ਪੁੱਛਿਆ ਸੀ ਦਾਤਾ ! ਤੁਸੀਂ ਕਹਿੰਦੇ ਹੋ, ਨੇਮ ਨਾਲ ਬਾਣੀ ਪੜ੍ਹੋ। ਪੜ੍ਹਦੇ ਹਾਂ, ਗੁਰਦੁਆਰੇ ਜਾ ਕੇ ਕੀਰਤਨ ਸੁਣਦੇ ਹਾਂ, ਪਰ ਇਸ ਦੀ ਸਮਝ ਕੋਈ ਨਹੀਂ ਪਈ। ਗੁਰੂ ਹਰਿਰਾਏ ਸਾਹਿਬ ਖ਼ਾਮੋਸ਼ ਹੋ ਗਏ। ਕਹਿਣ ਲੱਗੇ, ਚੱਲੋ ਬਾਹਰ ਚੱਲੀਏ। ਬਾਹਰ ਗਏ ਤੇ ਮੀਂਹ ਪੈ ਕੇ ਹੱਟਿਆ ਸੀ। ਸੂਰਜ ਦੀਆਂ ਤਿੱਖੀਆਂ ਕਿਰਨਾਂ ਜ਼ਮੀਨ ਉੱਪਰ ਪਈਆਂ। ਇਕ ਮਿੱਟੀ ਦਾ ਭਾਂਡਾ ਟੁੱਟਾ

ਪਿਆ ਹੈ ਤੇ ਉਸ ਦੇ ਵਿਚੋਂ ਥੋੜਾ ਥੋੜਾ ਘਿਉ ਸਿੰਮ ਕੇ ਬਾਹਰ ਪਿਆ ਨਿਕਲੇ। ਰੁੱਕ ਕੇ ਕਹਿਣ ਲੱਗੇ, ਟੁੱਟੇ ਹੋਏ ਬਰਤਨ ਦਾ ਟੁੱਕੜਾ ਫੜੋ, ਇਸ ਦੇ ਵਿਚ ਕੀ ਹੈ ? ਸਿੱਖਾਂ ਨੇ ਕਿਹਾ, ਮਹਾਰਾਜ ! ਇਸ ਦੇ ਵਿਚ ਘਿਉ ਲੱਗਦਾ ਹੈ। ਕਹਿਣ ਲੱਗੇ, ਤੁਹਾਡੇ ਸਵਾਲ ਦਾ ਉੱਤਰ ਦੇਣ ਲੱਗਾ ਹਾਂ। ਗੁਰੂ ਸਾਹਿਬ ਕਹਿਣ ਲੱਗੇ ਕਿ ਇਸ ਭਾਂਡੇ ਨੂੰ ਕੀ ਪਤਾ ਹੈ ਕਿ ਘਿਉ ਕਿੰਨਾ ਕੁ ਕੀਮਤੀ ਹੈ। ਇਕ ਦਿਨ ਸਵਾਣੀ ਘਿਉ ਪਾਉਂਦੀ ਹੈ ਤੇ ਦੂਜੇ ਦਿਨ ਨਾ ਪਾਉਂਦੀ ਤਾਂ ਸ਼ਾਇਦ ਟੁੱਟਣ ਤੋਂ ਬਾਅਦ ਇਸ ਦੇ ਵਿਚੋਂ ਥਿੰਦਾ ਨਾ ਨਿਕਲਦਾ। ਨੇਮ ਸੀ ਕਿ ਇਸ ਭਾਂਡੇ ਵਿਚ ਰੋਜ਼ ਘਿਉ ਪੈਂਦਾ ਰਿਹਾ, ਨਿਕਲਦਾ ਰਿਹਾ। ਇਹ ਬਿਲਕੁਲ ਨਿਰਜਿੰਦ ਹੈ। ਜੇ ਇਸ ਦੇ ਵਿਚ ਕਿਰਨਾਂ ਪੈਣ ਤਾਂ ਨਿਰਜਿੰਦ ਆਪਣੇ ਵਿਚੋਂ ਘਿਉ ਨੂੰ ਬਾਹਰ ਕੱਢਦੀ ਹੈ, ਤੂੰ ਤਾਂ ਚੱਲਣ ਵਾਲਾ ਹੈਂ, ਰੋਜ਼ ਸ਼ਬਦ ਦਾ ਘਿਉ ਅੰਦਰ ਪਾਈ ਜਾਈਂ, ਪਤਾ ਨਹੀਂ ਕੀਰਤਨ ਵਿਚ ਕਿਸ ਦਿਨ ਸੇਕ ਲੱਗਣਾ ਹੈ ਤੇ ਅੰਦਰੋਂ ਪਿਘਲ ਕੇ ਬਾਹਰ ਆ ਜਾਣਾ ਹੈ। ਨੇਮ ਨਾ ਟੁੱਟਣ ਦੇਈਂ।

ਜਦੋਂ ਅਸੀਂ ਬਾਣੀ ਨਾਲ ਜੁੜਾਂਗੇ ਤਾਂ ਫਿਰ ਮੇਰੇ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ, ਪਾਠ ਕਰਦਿਆਂ ਇਕ ਦਿਨ ਆਵਾਜ਼ ਆਏਗੀ–

*ਰਤਨਾ ਰਤਨ ਪਦਾਰਥ ਬਹੁ ਸਾਗਰ ਭਰਿਆ ਰਾਮ॥*
*ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ॥*
*ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਨਿਰਮੋਲਕੁ ਰਤਨੁ ਅਪਾਰਾ॥*
*ਹਰਿ ਹਰਿ ਨਾਮੁ ਅਤੋਲਕੁ ਪਾਇਆ ਤੇਰੀ ਭਗਤਿ ਭਰੇ ਭੰਡਾਰਾ॥*
*ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥*
*ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥*

(ਅੰਗ ੪੪੨)

ਬਸ ਸਾਨੂੰ ਪਾਠ ਕਰਨ ਦੀ ਸਮਝ ਪੈ ਜਾਏ। ਸਤਿਗੁਰੂ ਰਹਿਮਤ ਕਰਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ।

ਅੱਜ ਅਸੀਂ ਪਾਠ ਤੋਂ ਅੱਗੇ ਕੀਰਤਨ, ਕੀਰਤਨ ਦੇ ਨਾਲ ਕਥਾ, ਕਥਾ ਦੇ ਨਾਲ ਅਸੀਂ ਗੁਰਦੁਆਰੇ ਦੇ ਪ੍ਰਬੰਧ ਸਬੰਧੀ ਸੰਖੇਪ ਜਿਹੀਆਂ ਬੇਨਤੀਆਂ ਕਰਕੇ ਗੁਰਦੁਆਰਿਆਂ ਦੇ ਧਿਆਨ ਵਾਲੇ ਸਬਜੈਕਟ ਨੂੰ ਸੰਪੂਰਨ ਕਰਨਾ ਹੈ। ਪਾਠ ਕਰਨ ਦੇ ਨਾਲ ਸਾਨੂੰ ਜਿੱਥੇ ਸ਼ਬਦ ਦੀ ਸੂਝ ਪੈਂਦੀ ਹੈ, ਉਥੇ ਅੰਦਰ ਦੀ ਇਕਾਗਰਤਾ ਵੀ ਉਪਜਦੀ ਹੈ ਤੇ ਜੇ ਪ੍ਰੇਮ ਭਾਵਨਾ ਨਾਲ ਬਾਣੀ ਪੜ੍ਹੀ ਜਾਏ ਤਾਂ ਗੁਰੂ ਦੀ ਬਾਣੀ ਸੁਣਨ ਦੇ ਨਾਲ, ਪੜ੍ਹਨ ਦੇ ਨਾਲ ਅੰਦਰ ਨੂੰ ਪਰਮ ਸ਼ਾਂਤੀ ਦੀ ਪ੍ਰਾਪਤੀ ਹੁੰਦੀ ਹੈ।

ਬਾਣੀ ਵਿਚ ਸਭ ਤੋਂ ਸ੍ਰੇਸ਼ਟ ਕਰਮ ਧੰਨ ਗੁਰੂ ਗ੍ਰੰਥ ਸਾਹਿਬ ਨੇ ਬਾਣੀ ਨੂੰ ਮੰਨਿਆ ਹੈ।

ਧੰਨ ਗੁਰੂ ਅਰਜਨ ਦੇਵ ਜੀ ਨੇ ਕੀਰਤਨ ਦੀ ਮਹਿਮਾ ਕਰਦਿਆਂ ਇਕ ਬਹੁਤ ਪਿਆਰਾ ਅੰਮ੍ਰਿਤ ਬਚਨ ਕਿਹਾ ਹੈ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ, ਮੈਂ ਅਨੇਕਾਂ ਤਰ੍ਹਾਂ ਦੇ ਕਰਮ-ਕਾਂਡ ਕਰਨ ਵਾਲੇ ਲੋਕ ਦੇਖੇ ਹਨ। ਵਿੱਦਿਆ ਪੜ੍ਹਨ ਵਾਲੇ ਵੀ ਦੇਖੇ ਹਨ। ਵਿਚਾਰਾਂ ਕਰਨ ਵਾਲੇ ਵੀ ਦੇਖੇ ਹਨ। ਤੀਰਥ ਇਸ਼ਨਾਨ ਕਰਨ ਵਾਲੇ ਵੀ ਦੇਖੇ ਹਨ। ਹਕੀਕਤ ਇਹ ਹੈ ਕਿ ਹਰ ਬਾਹਰ ਦਾ ਕਰਮ ਕੀਤਾ ਹੈ, ਪਰ ਅੰਦਰ ਨੂੰ ਟਿਕਾਅ ਨਹੀਂ ਮਿਲਿਆ। ਸਭ ਤੋਂ ਸ੍ਰੇਸ਼ਟ ਕਰਮ ਇਹ ਹੈ ਕਿ ਸੰਗਤ ਵਿਚ ਬੈਠ ਕੇ ਮਾਲਕ ਦੀ ਕੀਰਤੀ ਕਰਨ ਤੇ ਸੁਣਨ ਦੀ ਜਾਚ ਆ ਜਾਏ। ਸਤਿਗੁਰੂ ਨੇ ਕੀਰਤਨ ਸਬੰਧੀ ਇਕ ਅੰਮ੍ਰਿਤ ਬਚਨ ਕਿਹਾ ਹੈ। ਕਹਿੰਦੇ ਹਨ, ਦੇਖੋ ਹਰ ਬੰਦੇ ਨੂੰ ਮੌਤ ਨੇ ਲੈ ਕੇ ਜਾਣਾ ਹੈ। ਜੋ ਜੰਮਿਆ ਹੈ ਉਸ ਦੀ ਮੌਤ ਜ਼ਰੂਰ ਹੋਣੀ ਹੈ। ਪਰ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਇਕ ਮਨੌਤ ਹੈ ਕਿ ਜਮਦੂਤ ਧਰਮਰਾਜ ਦੇ ਭੇਜੇ ਹੋਏ ਆਏ ਹਨ। ਉਹ ਮਨੁੱਖ ਦੀ ਜਿੰਦ ਨੂੰ ਲੈ ਕੇ ਜਾਂਦੇ ਹਨ। ਹਜ਼ੂਰ ਕਹਿੰਦੇ ਹਨ, ਇਕ ਦਿਨ ਧਰਮਰਾਜ ਨੇ ਵੀ ਜਮਦੂਤਾਂ ਨੂੰ ਕਹਿ ਦਿੱਤਾ ਕਿ ਜਿੱਥੇ ਇਹ ਸੱਜਣ ਹੋਣ, ਉਥੇ ਭੁੱਲ ਕੇ ਵੀ ਤੁਸੀਂ ਜਾਇਉ ਨਾ। ਪੁੱਛਿਆ ਮਹਾਰਾਜ ਕੌਣ ? ਕਹਿਣ ਲੱਗੇ ਜਿੱਥੇ ਰੱਬ ਦੀ ਬੰਦਗੀ ਵਿਚ ਓਤ-ਪੋਤ ਹੋਇਆ ਕੋਈ ਸਾਧੂ ਹੋਵੇ। ਦੂਜਾ ਬਚਨ ਕੀਤਾ, ਜਿੱਥੇ ਪ੍ਰਮਾਤਮਾ ਦਾ ਨਾਮ ਜੱਪਣ ਵਾਲੀ ਸੰਗਤ ਹੋਵੇ ਤੇ ਤੀਜਾ ਬਚਨ ਕੀਤਾ ਕਿ ਜਿੱਥੇ ਪ੍ਰਮਾਤਮਾ ਦੀ ਬਾਣੀ ਦਾ ਕੀਰਤਨ ਕਰਨ ਵਾਲੇ ਹਨ, ਉਥੇ ਭੁੱਲ ਕੇ ਨਾ ਜਾਇਉ। ਕੀਰਤੀ ਵਾਲੇ ਥਾਂ 'ਤੇ ਜੇ ਚਲੇ ਗਏ ਤਾਂ ਨਾ ਤੁਹਾਡਾ ਬਚਾਅ ਹੋਣਾ ਹੈ, ਨਾ ਮੇਰਾ ਹੋਣਾ ਹੈ। ਇਸ ਦਾ ਮਤਲਬ ਕੀਰਤਨ ਵਾਲੀ ਥਾਂ ਤੋਂ ਜਮਦੂਤ ਵੀ ਕੰਨੀ ਕਤਰਾਉਂਦਾ ਹੈ। ਹਜ਼ੂਰ ਨੇ ਸ਼ਬਦ ਵਰਤੇ-

*ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ॥*
*ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ॥੧॥*

(ਅੰਗ ੨੫੬)

ਗੁਰੂ ਅਰਜਨ ਸਾਹਿਬ ਕਹਿੰਦੇ ਹਨ, ਬਾਕੀ ਜਿੰਨੇ ਵੀ ਅਸੀਂ ਨਾਮ ਤੋਂ ਬਿਨਾਂ ਕਰਮ ਕਰਦੇ ਹਾਂ, ਉਹ ਕਰਮ ਕਈ ਵਾਰੀ ਸਾਡੇ ਬੰਧਨ ਬਣ ਜਾਂਦੇ ਹਨ ਪਰ ਪ੍ਰਮਾਤਮਾ ਦਾ ਕੀਰਤਨ ਅਜਿਹਾ ਹੈ, ਕੀਰਤਨ ਕਰਨ ਵਾਲਾ ਲੋਕ ਤੇ ਪ੍ਰਲੋਕ ਵਿਚ ਸੁਹੇਲਾ ਹੁੰਦਾ ਹੈ। ਸਤਿਗੁਰੂ ਨੇ ਸ਼ਬਦ ਵਰਤਿਆ-

*ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥*
*ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥੧॥*

(ਅੰਗ ੭੪੭)

ਜੇ ਤੂੰ ਵਾਸ਼ਨਾ ਤੋਂ ਰਹਿਤ ਹੋ ਕੇ ਕੀਰਤਨ ਕਰੇਂ ਤਾਂ ਤੇਰੀ ਬੰਦ-ਖ਼ਲਾਸੀ ਹੋ ਸਕਦੀ ਹੈ। ਗੁਰੂ ਅਮਰਦਾਸ ਜੀ ਨੇ ਆਪਣੇ ਸਰੀਰਕ ਚੋਲੇ ਨੂੰ ਤਿਆਗਣ ਤੋਂ ਪਹਿਲਾਂ, ਧੰਨ ਗੁਰੂ ਰਾਮਦਾਸ ਜੀ ਦੇ ਅੰਦਰ ਜੋਤ ਟਿਕਾਉਣ ਤੋਂ ਪਹਿਲਾਂ ਆਪਣੇ ਪੁੱਤਰਾਂ ਨੂੰ, ਆਪਣੇ ਭਰਾਵਾਂ

ਨੂੰ, ਆਪਣੇ ਸੇਵਕਾਂ ਨੂੰ ਕੋਲ ਬੁਲਾਇਆ ਤੇ ਕਿਹਾ, ਪ੍ਰਭੂ ਦੀ ਰਜ਼ਾ ਵਿਚ ਸਾਨੂੰ ਦਖ਼ਲ ਨਹੀਂ ਦੇਣਾ ਚਾਹੀਦਾ। ਉਸ ਦਾ ਸੱਦਾ ਆਇਆ ਹੈ, ਉਸ ਦੇ ਅੱਗੇ ਸਿਰ ਝਕਾਉਂਦਿਆਂ ਅਸੀਂ ਇਸ ਚੋਲੇ ਨੂੰ ਤਿਆਗਣ ਲੱਗੇ ਹਾਂ। ਪਰ ਮੇਰੇ ਤੋਂ ਬਾਅਦ ਰੋਣਾ ਨਾ, ਕਲਪਣਾ ਨਾ। ਮਹਾਰਾਜ ਫਿਰ ਕਿਸ ਦੀ ਟੇਕ ਲਈਏ ? ਕਹਿਣ ਲੱਗੇ, ਮੇਰੇ ਤੋਂ ਬਾਅਦ ਕੇਵਲ ਕੀਰਤਨ ਕਰਿਉ। ਕੀਰਤਨ ਕਰਨ ਨਾਲ ਤੁਹਾਡਾ ਵੀ ਭਲਾ ਹੋਵੇਗਾ ਤੇ ਜਾਣ ਵਾਲੇ ਦਾ ਵੀ ਜੀਵਨ ਸੁਹੇਲਾ ਹੋ ਜਾਂਦਾ ਹੈ। ਕਹਿਣ ਲੱਗੇ–

*ਮੇਰੇ ਸਿਖ ਸੁਣਹੁ ਪੁਤ ਭਾਈਹੋ ਮੇਰੈ ਹਰਿ ਭਾਣਾ ਆਉ ਮੈ ਪਾਸਿ ਜੀਉ ॥*
*ਹਰਿ ਭਾਣਾ ਗੁਰ ਭਾਇਆ ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਉ ॥*
*ਭਗਤੁ ਸਤਿਗੁਰੁ ਪੁਰਖੁ ਸੋਈ ਜਿਸੁ ਹਰਿ ਪ੍ਰਭ ਭਾਣਾ ਭਾਵਏ ॥*

ਅਖ਼ੀਰਲੇ ਸ਼ਬਦ ਉਥੇ ਕਹੇ–

*ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥*

(ਅੰਗ ੯੨੩)

ਦਾਤਾ ਜੀ ਨੇ ਇਕ ਮਰਿਆਦਾ ਬਣਾ ਦਿੱਤੀ ਹੈ ਕਿ ਜਿੱਥੇ ਸਿੱਖ ਇਕੱਤਰ ਹੋਣ, ਉਥੇ ਗੁਰੂ ਦੀ ਬਾਣੀ ਦਾ ਕੀਰਤਨ ਹੋਵੇ। ਤਿੰਨ ਗੱਲਾਂ ਹਨ—ਇਕ ਪਾਠ ਕਰਨਾ, ਦੂਜਾ ਗੁਰਦੁਆਰੇ ਵਿਚ ਕੀਰਤਨ ਕਰਨਾ ਤੇ ਤੀਜਾ ਗੁਰਦੁਆਰੇ ਵਿਚ ਕਥਾ ਕਰਨੀ। ਕੀਰਤਨ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦਾਂ ਦੀ ਟੇਕ ਲੈ ਕੇ ਕੀਤਾ ਜਾਏ।

ਬਾਬਾ ਨਾਨਕ ਜੀ ਨੇ ਸਭ ਤੋਂ ਪਹਿਲਾਂ ਕੀਰਤਨ ਦੀ ਦਾਤ ਰੱਬ ਦੇ ਘਰੋਂ ਲੈ ਕੇ ਭਾਈ ਮਰਦਾਨੇ ਨੂੰ ਦਿੱਤੀ ਹੈ। ਜਿਸ ਦਿਨ ਕੀਰਤਨ ਦੀ ਆਰੰਭਤਾ ਹੋਈ ਹੈ, ਭਾਈ ਸਾਹਿਬ ਭਾਈ ਮਨੀ ਸਿੰਘ ਜੀ ਨੇ ਆਪਣੀ ਜਨਮ ਸਾਖੀ ਵਿਚ ਇਕ ਬਚਨ ਕਿਹਾ ਹੈ। ਕਹਿੰਦੇ ਹਨ, ਪਹਿਲੀ ਮੁਲਾਕਾਤ ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨੇ ਦੀ ਰਾਏ ਭੋਏ ਦੀ ਤਲਵੰਡੀ ਵਿਚ ਹੋਈ ਹੈ। ਅੱਜ ਕਹਿੰਦੇ ਹਨ, ਦਰੱਖ਼ਤ ਦੇ ਥੱਲੇ ਬੈਠਾ ਹੈ ਤੇ ਭਿੱਜ ਕੇ ਇਸ ਨੇ ਗਲੇ ਤੋਂ ਰਾਗ ਅਲਾਪਿਆ। ਗੁਰੂ ਨਾਨਕ ਸਾਹਿਬ ਨੇ ਸੁਣਿਆ। ਉਥੇ ਪਹਿਲਾ ਸ਼ਬਦ ਕਿਹਾ ਸੀ ਕਿ ਤੈਨੂੰ ਰਾਗ ਦੀ ਸੂਝ ਹੈ ਤੇ ਰਾਗ ਵਿਚ ਮਿਲਾ ਕੇ ਸ਼ਬਦ ਨੂੰ ਗਾਵੇਂ ਤਾਂ ਤੇਰਾ ਦੀਨ ਦੁਨੀ ਦੋਏ ਥਾਂਈ ਭਲਾ ਹੋਵੇ। ਉਥੇ ਮਰਦਾਨੇ ਨੇ ਕਿਹਾ, ਅਸੀਂ ਗਾਉਂਦੇ ਜ਼ਰੂਰ ਹਾਂ, ਪਰ ਕੇਵਲ ਆਪਣੇ ਪਰਿਵਾਰ ਦੀ ਰੋਜ਼ੀ ਲਈ। ਅਸੀਂ ਗਾਉਂਦੇ ਜ਼ਰੂਰ ਹਾਂ, ਪਰ ਰੱਬ ਦੀ ਸਿਫ਼ਤ ਨਹੀਂ, ਕੇਵਲ ਰਾਜਿਆਂ ਮਹਾਰਾਜਿਆਂ ਦੀਆਂ ਸਿਫ਼ਤਾਂ ਹਨ ਤੇ ਬਾਬੇ ਨਾਨਕ ਦੇ ਸ਼ਬਦ ਸਨ ਭੋਲਿਆ, ਦੇਖ ਅੱਜ ਤੱਕ ਕਈ ਪੁਸ਼ਤਾਂ ਦੁਨਿਆਂਦਾਰਾਂ ਲਈ ਗਾਇਆ ਹੈ, ਜੇ ਕਿਤੇ ਰੱਬ ਲਈ ਗਾਉਣਾ ਸ਼ੁਰੂ ਕਰ ਦੇਵੇਂ ਤਾਂ ਇਹਨਾਂ ਪਦਾਰਥਾਂ ਦੀ ਕਮੀ ਨਹੀਂ। ਰੱਬ ਮੇਹਰ ਕਰੇਗਾ ਦੀਨ ਤੇ ਦੁਨੀ ਦੇ ਖ਼ਜ਼ਾਨੇ ਨਾਲ ਰੱਬ ਤੇਰਾ ਘਰ ਭਰ ਦੇਵੇਗਾ। ਮਰਦਾਨੇ ਨੇ ਪੁੱਛਿਆ, ਫਿਰ ਬਾਬਾ ਸ਼ਬਦ ਕਿਹੜਾ ਹੈ ? ਉਥੇ ਰਾਏ ਭੋਏ ਦੀ ਤਲਵੰਡੀ ਬ੍ਰਿੱਛ ਦੇ ਥੱਲੇ ਬਾਬੇ ਨੇ ਰੱਬ ਦੀ ਕੀਰਤੀ ਕੀਤੀ।

ਮਰਦਾਨੇ ਦੀ ਰਬਾਬ ਵੱਜਦੀ ਹੈ ਤੇ ਹਜ਼ੂਰ ਨਾਲ ਸ਼ਬਦ ਅਲਾਪਦੇ ਹਨ। ਭਾਈ ਮਰਦਾਨਾ ਜੀ ਲਈ ਭਾਈ ਗੁਰਦਾਸ ਜੀ ਨੇ ਜਿੱਥੇ ਵੀ ਸ਼ਬਦ ਵਰਤਿਆ ਹੈ ਤਕਰੀਬਨ ਨਾਲ ਸ਼ਬਦ ਰਬਾਬੀ ਵਰਤਿਆ ਹੈ। ਰਬਾਬੀ ਦਾ ਅਰਥ ਹੈ ਰਬਾਬ ਵਜਾਉਣ ਵਾਲਾ।

ਹਜ਼ੂਰ ਤਲਵੰਡੀ ਤੋਂ ਸੁਲਤਾਨਪੁਰ ਆਏ ਹਨ ਤਾਂ ਭਾਈ ਮਰਦਾਨਾ ਜੀ ਨਾਲ ਸੁਲਤਾਨਪੁਰ ਆਏ ਸਨ। ਇਥੇ ਸਵੇਰੇ ਸ਼ਾਮ ਕੀਰਤਨ ਹੁੰਦਾ ਹੈ। ਸਿੱਖ ਵਿਦਵਾਨ ਕਹਿੰਦੇ ਹਨ ਕਿ ਇਥੋਂ ਹੀ ਵਈਂ ਪਾਰ ਕਰਕੇ ਇਕ ਪਿੰਡ ਵਿਚੋਂ ਭਾਈ ਮਰਦਾਨੇ ਨੂੰ ਰਬਾਬ ਲੈਣ ਲਈ ਭੇਜਿਆ। ਭਾਈ ਫਿਰੰਦੇ ਕੋਲੋਂ ਰਬਾਬ ਖ਼ਰੀਦੀ ਤੇ ਜਦੋਂ ਰਬਾਬ ਚੁੱਕਣ ਲੱਗਾ ਤਾਂ ਮਰਦਾਨੇ ਨੇ ਪੁੱਛਿਆ ਕਿ ਇਸ ਰਬਾਬ ਦਾ ਮੁੱਲ ਕੀ ਹੈ ? ਉਸ ਨੇ ਕਿਹਾ ਸੱਜਣਾ, ਜੇ ਤੂੰ ਗੁਰੂ ਨਾਨਕ ਸਾਹਿਬ ਦਾ ਨਾਮ ਲਿਆ ਹੈ ਤਾਂ ਇਸ ਰਬਾਬ ਦਾ ਕੋਈ ਮੁੱਲ ਨਹੀਂ, ਪਰ ਕੀਰਤਨ ਕਰਨ ਵਾਲੇ ਕੀਰਤਨੀਏ ਰਬਾਬੀ ! ਗੁਰੂ ਨਾਨਕ ਸਾਹਿਬ ਤੋਂ ਬਿਨਾਂ ਕਿਸੇ ਹੋਰ ਦੇ ਅੱਗੇ ਰਬਾਬ ਵਜਾਈਂ ਨਾ। ਜੇ ਕੀਰਤਨ ਕਰਨਾ ਹੈ ਤਾਂ ਕੇਵਲ ਬਾਣੀ ਦਾ ਕੀਰਤਨ ਕਰੀਂ। ਕਿਤੇ ਇਸ ਰਬਾਬ ਨਾਲ ਦੁਨੀਆਂ ਦੇ ਗੀਤ ਨਾ ਗਾਈਂ। ਭਾਈ ਮਰਦਾਨੇ ਨੇ ਰਬਾਬ ਫੜੀ ਤੇ ਗੁਰੂ ਨਾਨਕ ਸਾਹਿਬ ਨੇ ਬਾਣੀ ਉਚਾਰੀ।

ਅੱਜ ਤਾਂ ਬਹੁਤ ਘੱਟ ਸੱਜਣ ਹਨ ਜਿਹੜੇ ਕੀਰਤਨ ਦੇ ਰਸੀਏ ਹੋਣਗੇ। ਕਈ ਵਾਰੀ ਅਸੀਂ ਕਹਿੰਦੇ ਹਾਂ, ਸਾਨੂੰ ਸ਼ਬਦਾਂ ਦੀ ਸਮਝ ਨਹੀਂ ਪੈਂਦੀ। ਮੈਂ ਕਹਿੰਦਾ ਹਾਂ, ਧੰਨ ਗੁਰੂ ਨਾਨਕ ਸਾਹਿਬ ਦੀ ਜੋਤ ਨੇ 239 ਸਾਲ ਦੇ ਕਰੀਬ ਸਮਾਂ ਲਾਇਆ ਦਾਤਾਂ ਦਿੰਦਿਆਂ। ਜੇ ਇੰਨੀ ਪੜ੍ਹਾਈ ਹੋਣ ਦੇ ਬਾਵਜੂਦ ਵੀ ਅਸੀਂ ਬਾਣੀ ਪੜ੍ਹਨ ਲਈ ਤਿਆਰ ਨਹੀਂ ਤਾਂ ਫਿਰ ਸਾਡੀਆਂ ਅਗਲੀਆਂ ਪੁਸ਼ਤਾਂ ਕਿਥੋਂ ਬਾਣੀ ਪੜ੍ਹਨਗੀਆਂ। ਦੇਖੋ, ਕੀਰਤਨ ਦੀ ਸਮਝ ਪੈਂਦੀ ਹੈ ਜੇ ਕਿਤੇ ਬਾਣੀ ਦਾ ਅਭਿਆਸ ਆਪ ਕਰੀਏ। ਇਸ ਰਬਾਬ ਦੇ ਕੀਰਤਨ ਨੇ ਕੌਡੇ ਰਾਕਸ਼ ਵਰਗੇ ਦਾ ਅੰਦਰ ਤਬਦੀਲ ਕਰਕੇ ਉਸ ਨੂੰ ਦੈਵੀ ਗੁਣਾਂ ਨਾਲ ਭਰਪੂਰ ਕੀਤਾ। ਇਸ ਰਬਾਬ ਦੇ ਕੀਰਤਨ ਨੇ ਸੱਜਣ ਠੱਗ ਵਰਗਿਆਂ ਨੂੰ ਸੱਜਣ ਸੰਤ ਬਣਾ ਦਿੱਤਾ। ਇਸ ਰਬਾਬ ਦੇ ਕੀਰਤਨ ਨੇ ਨੂਰ ਸ਼ਾਹ ਜਾਦੂਗਰਨੀਆਂ ਨੂੰ ਨੂਰ ਨਾਲ ਭਰਪੂਰ ਕਰ ਦਿੱਤਾ। ਇਸ ਰਬਾਬ ਦੇ ਕੀਰਤਨ ਦੀ ਬਦੌਲਤ ਬਾਬੇ ਦੇ ਸ਼ਬਦ ਨੇ ਬਗ਼ਦਾਦ ਦੀ ਧਰਤੀ 'ਤੇ ਵੀ ਲੋਕਾਂ ਨੂੰ ਕੀਰਤਨ ਸੁਣਨ ਲਈ ਮਜਬੂਰ ਕਰ ਦਿੱਤਾ। ਭਾਈ ਸਾਹਿਬ ਨੇ ਸ਼ਬਦ ਵਰਤੇ-

*ਫਿਰਿ ਬਾਬਾ ਗਇਆ ਬਗਦਾਦਿ ਨੋ ਬਾਹਰਿ ਜਾਇ ਕੀਆ ਅਸਥਾਨਾ।*

ਕਹਿੰਦੇ ਹਨ, ਗਏ ਬਾਹਰ ਟਿਕਾਣਾ ਬਣਾਇਆ। ਉਥੇ ਫਿਰ ਗਿਣਤੀ ਕੀਤੀ-

*ਇਕੁ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ।*

ਇਕ ਤਾਂ ਬਾਬਾ ਜੀ ਹਨ ਅਕਾਲ ਰੂਪ ਤੇ ਦੂਜਾ ਰਬਾਬ ਵਜਾਉਣ ਵਾਲਾ ਮਰਦਾਨਾ।-

*ਇਕ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ।*

*ਦਿਤੀ ਬਾਂਗਿ ਨਿਵਾਜਿ ਕਰਿ ਸੁੰਨਿ ਸਮਾਨਿ ਹੋਆ ਜਹਾਨਾ।*
*ਸੁੰਨ ਮੁੰਨਿ ਨਗਰੀ ਭਈ ਦੇਖਿ ਪੀਰ ਭਇਆ ਹੈਰਾਨਾ।*
*ਵੇਖੈ ਧਿਆਨੁ ਲਗਾਇ ਕਰਿ ਇਕੁ ਫਕੀਰੁ ਵਡਾ ਮਸਤਾਨਾ॥*

(ਵਾਰ ੧, ਪਉੜੀ ੩੫)

ਬਾਬੇ ਦੇ ਕੀਰਤਨ ਨੂੰ ਸੁਣ ਕੇ ਬਗ਼ਦਾਦ ਦੇ ਪੱਥਰ ਦਿਲ ਲੋਕ ਵੀ ਪਤੀਜ ਗਏ ਤੇ ਜਿਹੜੇ ਬਾਬੇ ਨੂੰ ਪੱਥਰ ਮਾਰਨ ਆਏ ਸਨ, ਸ਼ਬਦ ਕੀਰਤਨ ਸੁਣਦਿਆਂ ਸਾਰ ਉਹ ਖ਼ੁਦ ਹੀ ਪੱਥਰ ਹੋ ਗਏ। ਜਦੋਂ ਬੰਦਾ ਆਪਣੀ ਸੁੱਧ-ਬੁੱਧ ਭੁੱਲ ਜਾਏ, ਇਕ ਥਾਂ 'ਤੇ ਪੂਰੀ ਤਰ੍ਹਾਂ ਟਿੱਕ ਜਾਏ ਤਾਂ ਅਸੀਂ ਕਹਿੰਦੇ ਹਾਂ ਕਿ ਬੰਦਾ ਪੱਥਰ ਹੋ ਗਿਆ ਹੈ। ਕੀਰਤਨ ਸੁਣਨ ਵਾਲਿਆਂ ਨੂੰ ਇਹ ਭੁੱਲ ਹੀ ਗਿਆ ਹੈ ਕਿ ਅਸੀਂ ਪੱਥਰ ਮਾਰਨ ਆਏ ਹਾਂ। ਕੀਰਤਨ ਵਿਚ ਇੰਨੀ ਤਾਕਤ ਸੀ ਕਿ ਉਹਨਾਂ ਦੇ ਹੱਥ ਵਿਚ ਫੜੇ ਪੱਥਰ ਫੜੇ ਹੀ ਰਹਿ ਗਏ। ਬਾਬੇ ਦੇ ਕੀਰਤਨ ਨੇ ਉਹਨਾਂ ਦੇ ਅੰਦਰ ਨੂੰ ਸੁੰਨ-ਮੁੰਨ ਕਰ ਦਿੱਤਾ। ਸੁੰਨ-ਮੁੰਨ ਦਾ ਅਰਥ ਹੈ ਉਹਨਾਂ ਅੰਦਰ ਕੋਈ ਫੁਰਨਾ ਨਹੀਂ। ਉਥੇ ਸ਼ਬਦ ਵਰਤੇ-

*ਸੁੰਨ ਮੁੰਨਿ ਨਗਰੀ ਭਈ ਦੇਖਿ ਪੀਰ ਭਇਆ ਹੈਰਾਨਾ।*
*ਵੇਖੈ ਧਿਆਨੁ ਲਗਾਇ ਕਰਿ ਇਕੁ ਫਕੀਰੁ ਵਡਾ ਮਸਤਾਨਾ।*
*ਪੁੱਛਿਆ ਫਿਰਿਕੈ ਦਸਤਗੀਰ ਕਉਣ ਫਕੀਰੁ ਕਿਸ ਦਾ ਘਰਿਹਾਨਾ।*

ਅੱਗੋਂ ਭਾਈ ਮਰਦਾਨੇ ਨੇ ਉੱਤਰ ਦਿੱਤਾ ਸੀ-

*ਨਾਨਕ ਕਲਿ ਵਿਚਿ ਆਇਆ ਰਬੁ ਫਕੀਰੁ ਇਕੋ ਪਹਿਚਾਨਾ।*
*ਧਰਤਿ ਆਕਾਸ ਚਹੂ ਦਿਸਿ ਜਾਨਾ॥*

(ਵਾਰ ੧, ਪਉੜੀ ੩੫)

ਅਸੀਂ ਕਈ ਵਾਰੀ ਕਹਿੰਦੇ ਹਾਂ ਕਿ ਮੁਸਲਮਾਨਾਂ ਵਿਚ ਰਾਗ ਦੀ ਮਨਾਹੀ ਹੈ। ਹੈਰਾਨਗੀ ਦੀ ਗੱਲ ਇਹ ਹੈ ਕਿ ਜਿਨ੍ਹਾਂ ਨੇ ਮਨਾਹੀ ਕੀਤੀ ਹੈ, ਜਿੰਨੇ ਮੁਸਲਮਾਨਾਂ ਵਿਚ ਗਵੱਈਏ ਹੋਏ ਹਨ, ਸ਼ਾਇਦ ਇੰਨੇ ਉਸਤਾਦ ਗਾਉਣ ਵਾਲੇ ਕਿਤੋਂ ਨਾ ਮਿਲਣ। ਮੇਰੇ ਗੁਰੂ ਨਾਨਕ ਸਾਹਿਬ ਨੇ 19 ਰਾਗ ਉਚਾਰਨ ਕੀਤੇ ਹਨ। ਕਈ ਰਾਗ ਅਜਿਹੇ ਬਿਖਮ ਹਨ ਜਿਨ੍ਹਾਂ ਨੂੰ ਗੁਰੂ ਦੇ ਕੀਰਤਨੀਏ ਵੀ ਕੀਰਤਨ ਕਰਨ ਲੱਗਿਆਂ ਸੰਕੋਚ ਕਰਦੇ ਹਨ। ਇਹੀ ਕੀਰਤਨ ਦੀ ਦਾਤ ਮੇਰੇ ਗੁਰੂ ਅੰਗਦ ਸਾਹਿਬ ਦੇ ਕੋਲ ਗਈ। ਪਹਿਲਾ ਰਬਾਬੀ ਹੈ ਭਾਈ ਮਰਦਾਨਾ। ਉਸ ਤੋਂ ਬਾਅਦ ਇਸ ਦੇ ਪੁੱਤਰ। ਉਸ ਤੋਂ ਬਾਅਦ ਬਾਬਾ ਸੱਤਾ ਬਲਵੰਡ ਜੀ ਵੀ ਆ ਗਏ।

ਗੁਰੂ ਅਰਜਨ ਸਾਹਿਬ ਦੇ ਵੇਲੇ ਕੀਰਤਨ ਦੀ ਦਾਤ ਆਮ ਸਿੱਖਾਂ ਨੂੰ ਵੀ ਦਿੱਤੀ ਗਈ। ਧੰਨ ਗੁਰੂ ਅਰਜਨ ਸਾਹਿਬ ਦੇ ਚਰਨਾਂ ਵਿਚ ਤਿੰਨ ਸਿੱਖ ਆਏ ਸਨ। ਇਹਨਾਂ ਤਿੰਨਾਂ ਨੇ ਆਉਂਦਿਆਂ ਸਾਰ ਇਕ ਸਵਾਲ ਕੀਤਾ ਕਿ ਗੁਰੂ ਸਾਹਿਬ ਜੀ ! ਇਕ ਕ੍ਰਿਪਾ ਕਰੋ, ਇੰਨੀ

ਕਿਰਤ ਸਵੇਰ ਤੋਂ ਸ਼ਾਮ ਤੱਕ ਕਰਦੇ ਹਾਂ, ਪਤਾ ਨਹੀਂ ਲੱਗਦਾ ਕਿ ਕਿੰਨੀਆਂ ਰੋਜ਼ ਭੁੱਲਾਂ ਹੁੰਦੀਆਂ ਹਨ। ਕੋਈ ਅਜਿਹਾ ਤਰੀਕਾ ਦੱਸੋ ਕਿ ਸਾਡੇ ਅੰਦਰ ਨੂੰ ਸ਼ੁੱਧੀ ਮਿਲ ਜਾਏ, ਅਸੀਂ ਪ੍ਰਭੂ ਦੇ ਚਰਨਾਂ ਵਿਚ ਅਭੇਦ ਹੋ ਸਕੀਏ ? ਗੁਰੂ ਸਾਹਿਬ ਨੇ ਕਿਹਾ ਬਾਣੀ ਪੜ੍ਹੋ। ਦੂਜਾ ਬਚਨ ਕੀਤਾ, ਕੀਰਤਨ ਸੁਣੋ ਤੇ ਤੀਜਾ ਬਚਨ ਕੀਤਾ, ਸ਼ਬਦ ਦੀ ਵੀਚਾਰ ਜ਼ਰੂਰ ਕਰੋ। ਉਥੇ ਸਿੱਖਾਂ ਨੇ ਕਿਹਾ ਕਿ ਮਹਾਰਾਜ ! ਬਾਣੀ ਪੜ੍ਹਨ ਦਾ ਮਹੱਤਵ ਕੀ ਹੈ ? ਕੀਰਤਨ ਸੁਣਨ ਦਾ ਮਹੱਤਵ ਕੀ ਹੈ ਤੇ ਕਥਾ ਸੁਣਨ ਦਾ ਮਹੱਤਵ ਕੀ ਹੈ ? ਹਜ਼ੂਰ ਨੇ ਕਿਹਾ, ਗੁਰਦੁਆਰੇ ਵਿਚ ਬਾਣੀ ਦਾ ਪਾਠ ਕਰਨਾ ਇਸ ਤਰ੍ਹਾਂ ਹੈ ਜਿਵੇਂ ਖੂਹ ਦੇ ਪਾਣੀ ਨਾਲ ਆਪਣੀ ਪੈਲੀ ਭਰੀਦੀ ਹੈ। ਮਹਾਰਾਜ ਕੀਰਤਨ ? ਕਹਿਣ ਲੱਗੇ ਕੀਰਤਨ ਕਰਨਾ ਇਸ ਤਰ੍ਹਾਂ ਹੈ ਜਿਵੇਂ ਬੱਦਲ ਚੜ੍ਹ ਕੇ ਆਏ ਤੇ ਮੋਹਲੇਧਾਰ ਵਰਖਾ ਹੋਵੇ। ਤੇ ਕਥਾ ? ਕਹਿਣ ਲੱਗੇ ਗੁਰਦੁਆਰੇ ਵਿਚ ਕਥਾ ਇਸ ਤਰ੍ਹਾਂ ਹੈ ਜਿਵੇਂ ਹਵਾ ਖਲੋ ਜਾਏ, ਬੱਦਲ ਰੁੱਕ ਜਾਏ ਤੇ ਪੈਲੀ ਵਾਹੀ ਹੋਵੇ ਤੇ ਜਿੰਨੀਆਂ ਬੂੰਦਾਂ ਉਹਨਾਂ ਬੱਦਲਾਂ ਵਿਚੋਂ ਨਿੱਕੀਆਂ-ਨਿੱਕੀਆਂ ਡਿੱਗਣ, ਸਾਰੀਆਂ ਡਿੱਗਦਿਆਂ ਸਾਰ ਧਰਤੀ ਵਿਚ ਰਚ ਜਾਣ। ਕਹਿਣ ਲੱਗੇ, ਇਹ ਕਥਾ ਦਾ ਭਾਵ ਹੈ। ਗੁਰੂ ਸਾਹਿਬ ਕਹਿੰਦੇ ਹਨ, ਜਦੋਂ ਸਿੱਖ ਪਾਠ ਕਰਦਾ ਹੈ ਤੇ ਪਾਠ ਕਰਨ ਵਾਲੇ ਦਾ ਆਪਣਾ ਭਲਾ ਹੁੰਦਾ ਹੈ। ਖੂਹ ਦਾ ਪਾਣੀ ਆਪਣੇ ਖੇਤਾਂ ਤੱਕ ਸੀਮਤ ਹੈ ਤੇ ਵੱਧ ਤੋਂ ਵੱਧ ਨਾਲ ਗੁਆਂਢੀ ਦੇ ਖੇਤ ਹੋਣ, ਤਾਂ ਉਹਨਾਂ ਖੇਤਾਂ ਤੱਕ ਵੀ ਪਾਣੀ ਪਹੁੰਚ ਜਾਏਗਾ। ਪਰ ਯਾਦ ਰੱਖਿਉ, ਖੂਹ ਦਾ ਪਾਣੀ ਕਦੀ ਪਹਾੜ ਦੇ ਸਿਖਰ 'ਤੇ ਨਹੀਂ ਪਹੁੰਚ ਸਕਦਾ। ਪਾਠ ਕਰਨਾ ਖੂਹ ਦਾ ਪਾਣੀ ਹੈ। ਤੇਰੀ ਆਪਣੀ ਪੈਲੀ ਅੰਦਰੋਂ ਸਿੰਜੀ ਜਾਏਗੀ। ਕੀਰਤਨ ਇਸ ਤਰ੍ਹਾਂ ਹੈ ਜਿਵੇਂ ਮੋਹਲੇਧਾਰ ਬਰਸਾਤ ਹੋਵੇ, ਬੱਦਲ ਚੜ੍ਹ ਕੇ ਆਵੇ ਤੇ ਪਹਾੜ ਦੇ ਸਿਖਰ ਨੂੰ ਵੀ ਠੰਢਿਆਂ ਕਰ ਦਿੰਦਾ ਹੈ।

ਜਦੋਂ ਗੁਰੂ ਦੀ ਬਾਣੀ ਦਾ ਕੀਰਤਨ ਹੋਵੇ ਤੇ ਪੱਥਰ ਵਾਂਗ ਸੁੱਕੇ ਹੋਏ ਹਿਰਦੇ ਵੀ ਬਾਣੀ ਨਾਲ ਸ਼ਾਂਤ ਹੋ ਜਾਂਦੇ ਹਨ। ਕਹਿਣ ਲੱਗੇ ਕਥਾ ਇਸ ਤਰ੍ਹਾਂ ਹੈ ਜਿਵੇਂ ਨਿੰਮੀ-ਨਿੰਮੀ ਬਰਸਾਤ ਹੋਵੇ। ਕੀਰਤਨ ਦਾ ਮਤਲਬ ਇਹ ਨਹੀਂ ਕਿ ਅਸੀਂ ਸ਼ਬਦ ਕੋਈ ਪੜ੍ਹਦੇ ਹੋਈਏ ਜਾਂ ਕਥਾ ਦਾ ਮਤਲਬ ਇਹ ਨਹੀਂ ਕਿ ਅਸੀਂ ਸ਼ਬਦ ਕੋਈ ਪੜ੍ਹਦੇ ਹੋਈਏ ਤੇ ਵੀਚਾਰ ਕੋਈ ਲਈ ਜਾਈਏ। ਕੀਰਤਨ ਦਾ ਮਤਲਬ ਹੈ ਪਹਿਲਾਂ ਸ਼ਬਦ ਪੜ੍ਹਿਆ ਜਾਏ। ਸ਼ਬਦ ਤੋਂ ਬਾਅਦ ਜਿਹੜੀ ਟੇਕ ਅਸੀਂ ਲਈਏ, ਉਸ ਟੇਕ ਵਿਚੋਂ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚੋਂ ਪ੍ਰਮਾਣ ਦਿੱਤੇ ਜਾਣ। ਕਥਾ ਦਾ ਮਤਲਬ ਹੈ ਕੇਵਲ ਗੁਰਮਤਿ ਦੇ ਸਿਧਾਂਤ ਨੂੰ ਦ੍ਰਿੜ੍ਹ ਕਰਾਉਣਾ। ਗੁਰਮਤਿ ਸਿਧਾਂਤ ਦ੍ਰਿੜ੍ਹ ਕਰਾਉਣ ਦਾ ਮਤਲਬ ਇਹ ਨਹੀਂ ਕਿ ਅਸੀਂ ਬਾਹਰ ਭੱਜੇ ਫਿਰੀਏ। ਜਿੰਨੀਆਂ ਮਰਜ਼ੀ ਉਦਾਹਰਨਾਂ ਲਈਏ, ਪਰ ਅਖ਼ੀਰ ਵਿਚ ਗੁਰੂ ਦੇ ਸ਼ਬਦ 'ਤੇ ਆ ਕੇ ਗੱਲ ਮੁੱਕੇ। ਹਜ਼ੂਰ ਕਹਿੰਦੇ ਹਨ, ਕਥਾ ਇਸ ਤਰ੍ਹਾਂ ਹੈ ਜਿਵੇਂ ਨਿੰਮੀ-ਨਿੰਮੀ ਬਰਸਾਤ ਹੁੰਦੀ ਹੈ। ਕੀਰਤਨੀਆ ਹੋਵੇ, ਪ੍ਰਚਾਰਕ ਹੋਵੇ, ਪਾਠੀ ਹੋਵੇ, ਭਾਵੇਂ ਉਹ ਪ੍ਰਬੰਧਕ ਸ਼੍ਰੇਣੀ ਵਿਚ ਹੋਵੇ, ਹਰ ਬੰਦਾ ਗੁਰਦੁਆਰੇ ਵਿਚ ਚੌਂਕੀਦਾਰ ਤੋਂ ਲੈ ਕੇ ਉੱਚੇ ਪ੍ਰਬੰਧਕ ਤੱਕ ਹਰ ਇਕ ਨੂੰ ਇੰਨੀ ਸਮਝ ਹੋਣੀ ਚਾਹੀਦੀ ਹੈ ਕਿ ਮੇਰੀ ਸਿੱਖੀ ਦਾ ਸਿਧਾਂਤ ਕੀ ਹੈ।

ਬਾਬੇ ਨਾਨਕ ਨੇ ਇਕ ਸ਼ਬਦ ਕਿਹਾ ਸੀ। ਕਹਿੰਦੇ ਹਨ, ਕਈ ਵਾਰੀ ਕਈ ਬੰਦੇ ਗੁਰੂ ਕੋਲ ਰਹਿੰਦੇ ਹਨ, ਪਰ ਅੰਦਰੋਂ ਕਦੀ ਨਾਮ ਨਾਲ ਭਿੱਜਦੇ ਨਹੀਂ। ਮਾਰੂ ਰਾਗ ਦਾ ਇਹ ਸ਼ਬਦ ਹੈ। ਉਥੇ ਹਜ਼ੂਰ ਨੇ ਕੇਵਲ ਇਕ ਸਰੋਵਰ ਦੀ ਉਦਾਹਰਨ ਲਈ ਹੈ। ਉਥੇ ਛੋਟੇ-ਛੋਟੇ ਕਮਲ ਦੇ ਫੁੱਲ ਉਗੇ ਹਨ। ਦਾਤਾਰ ਕਹਿੰਦੇ ਹਨ-

ਮਾਰੂ ਮਹਲਾ ੧ ॥

*ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ॥*
*ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ॥ ੧॥*
*ਦਾਦਰ ਤੂ ਕਬਹਿ ਨ ਜਾਨਸਿ ਰੇ॥*
*ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ॥੧॥ ਰਹਾਉ॥*
*ਬਸੁ ਜਲ ਮਿਤ ਨ ਵਸਤ ਅਲੀਅਲ ਮੇਰ ਚਚਾ ਗੁਨ ਰੇ॥*
*ਚੰਦ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ॥ ੨॥*

(ਅੰਗ ੯੯੦)

ਰਹਾਉ ਦੀ ਪੰਗਤੀ ਵਿਚ ਹਜ਼ੂਰ ਕਹਿੰਦੇ ਹਨ, ਸਰੋਵਰ ਵਿਚ ਰਹਿਣ ਵਾਲੇ ਡੱਡੂ, ਤੈਨੂੰ ਕਦੀ ਸਮਝ ਨਹੀਂ ਪਈ। ਕਿਉਂ ਮਹਾਰਾਜ ? ਕਹਿਣ ਲੱਗੇ, ਕਿੰਨੀ ਬਦਕਿਸਮਤੀ ਹੈ, ਰੋਜ਼ ਸਰੋਵਰ ਵਿਚ ਰਹਿੰਦਾ ਹੈਂ ਤੇ ਤੂੰ ਸਾਰੀ ਜ਼ਿੰਦਗੀ ਜਾਲਾ ਤੇ ਚਿੱਕੜ ਹੀ ਖਾਂਦਾ ਰਿਹਾ ਹੈਂ। ਤੈਨੂੰ ਅਜੇ ਤੱਕ ਇਹ ਹੀ ਸਮਝ ਨਹੀਂ ਪਈ ਕਿ ਇਸ ਚਿੱਕੜ ਦੇ ਉੱਤੇ ਕਮਲ ਦਾ ਫੁੱਲ ਉੱਗਿਆ ਹੈ ਤੇ ਜਿਸ ਦੀ ਸੁਗੰਧੀ ਲੈਣ ਲਈ ਭੰਵਰੇ ਕਿੰਨੀ ਦੂਰ ਤੋਂ ਆਉਂਦੇ ਹਨ। ਭੰਵਰੇ ਨੇ ਆਉਣਾ, ਸੁਗੰਧੀ ਮਾਣਨੀ ਤੇ ਆਪਣੇ ਟਿਕਾਣੇ ਨੂੰ ਚੱਲ ਪੈਣਾ। ਪਰ ਡੱਡੂ ਸਾਰੀ ਜ਼ਿੰਦਗੀ ਚਿੱਕੜ ਖਾਂਦਾ ਰਿਹਾ। ਉਸ ਨੂੰ ਕਮਲ ਦੇ ਫੁੱਲ ਦੀ ਸਾਰ ਨਹੀਂ। ਹਜ਼ੂਰ ਕਹਿੰਦੇ ਹਨ, ਤੂੰ ਕਹੇਂਗਾ ਕਿ ਦੇਖੋ ਜੀ, ਇਸ ਸਰੋਵਰ ਵਿਚ ਚਿੱਕੜ ਹੈ, ਮੇਰਾ ਕਸੂਰ ਕੀ ਹੈ ? ਸਾਹਿਬ ਕਹਿੰਦੇ ਹਨ, ਨਹੀਂ, ਅਸਲ ਵਿਚ ਆਪੋ ਆਪਣੀ ਬਿਰਤੀ ਹੈ। ਉਥੇ ਸਰੋਵਰ ਵਿਚ ਨਿਰਮਲ ਪਾਣੀ ਵੀ ਹੈ। ਉਥੇ ਸਰੋਵਰ ਵਿਚ ਜਾਲਾ ਵੀ ਹੈ। ਉਸ ਸਰੋਵਰ ਵਿਚ ਕਮਲ ਦਾ ਫੁੱਲ ਵੀ ਉੱਗਿਆ ਹੈ। ਜੇ ਚਿੱਕੜ ਵਿਚ ਰਹਿ ਕੇ ਕਮਲ ਸੁਗੰਧੀ ਪੈਦਾ ਕਰ ਸਕਦਾ ਹੈ ਤੇ ਤੂੰ ਔਗੁਣਾਂ ਵਿਚ ਭਰਿਆ ਹੋਇਆ ਵਿਚ ਰਹਿ ਕੇ ਨਾਮ ਦੀ ਸੁਗੰਧੀ ਕਿਉਂ ਨਹੀਂ ਲੈ ਸਕਦਾ। ਤੇਰਾ ਸਿਰਫ਼ ਇਕ ਬਹਾਨਾ ਹੈ।

ਕਦੀ ਸਿੱਖ ਦੀ ਅਜਿਹੀ ਬਿਰਤੀ ਹੋ ਜਾਏ ਕਿ ਇੰਨੇ ਚਿੱਕੜ ਦੇ ਵਿਚ ਰਹਿਣ ਦੇ ਬਾਵਜੂਦ ਵੀ ਆਪਣੇ ਆਪ ਨੂੰ ਕਮਲ ਦੀ ਤਰ੍ਹਾਂ ਨਿਰਲੇਪ ਰੱਖੇ। ਅਗਲਾ ਬਚਨ ਸਾਹਿਬ ਨੇ ਕਿਹਾ। ਕਹਿੰਦੇ ਹਨ, ਦੇਖ ਤੂੰ ਨੇੜੇ ਰਹਿ ਕੇ ਵੀ ਕੁਝ ਨਾ ਖੱਟਿਆ। ਸਵੇਰੇ ਕਮਲ ਖਿੜਦਾ ਹੈ ਤੇ ਜਦੋਂ ਰਾਤ ਨੂੰ ਚੰਦਰਮਾ ਦੀ ਚਾਨਣੀ ਆਉਂਦੀ ਹੈ ਤੇ ਉਦੋਂ ਕੁੰਮੀਆਂ ਖਿੜਦੀਆਂ ਹਨ। ਸਾਹਿਬ ਕਹਿਣ ਲੱਗੇ, ਮਨਾ ! ਤੇਰੇ ਨਾਲੋਂ ਤਾਂ ਇਹ ਚੰਗੀ ਹੈ। ਚੰਦਰਮਾ ਕਿੰਨੀ ਦੂਰ ਹੈ, ਕੁੰਮੀ

ਪਾਣੀ ਵਿਚ ਹੈ। ਉਸ ਕੁੰਮੀ ਨੇ ਚੰਦਰਮਾ ਨੂੰ ਦੇਖ ਕੇ ਇਕੋ ਦੱਮ ਖੇੜਾ ਲੈ ਆਂਦਾ। ਉਹ ਦੂਰ ਰਹਿ ਕੇ ਵੀ ਪਿਆਰੇ ਤੋਂ ਕੁਰਬਾਨ ਜਾਂਦੀ ਹੈ ਤੇ ਤੂੰ ਨੇੜੇ ਰਹਿ ਕੇ ਵੀ ਕਦੀ ਪਿਆਰ ਨਹੀਂ ਕੀਤਾ। ਸ਼ਬਦ ਵਰਤੇ-

*ਚੰਦ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ॥ ੨॥*

ਅਗਲਾ ਬਚਨ ਕੀਤਾ-

*ਅੰਮ੍ਰਿਤ ਖੰਡੁ ਦੂਧਿ ਮਧੁ*

ਅੰਮ੍ਰਿਤ ਵਰਗਾ ਦੁੱਧ ਹੈ। ਇਸ ਦੇ ਅੰਦਰ ਸ਼ਹਿਦ ਵਰਗੀ ਮਿਠਾਸ ਹੈ। ਪਰ ਤੇਰੀ ਬਿਰਤੀ ਕੀ ਹੈ-

*ਸੰਚਸਿ ਤੂ ਬਨ ਚਾਤੁਰ ਰੇ॥*

(ਅੰਗ ੯੯੦)

ਤੂੰ ਇਸ ਦੁੱਧ ਦੇ ਕੋਲ ਰਹਿ ਕੇ ਵੀ ਕੇਵਲ ਤੇ ਕੇਵਲ ਚਿੱਚੜ ਦੀ ਤਰ੍ਹਾਂ ਗੰਦਾ ਖ਼ੂਨ ਪੀ ਜਾਂਦਾ ਹੈਂ। ਤੈਨੂੰ ਸਮਝ ਹੀ ਕੋਈ ਨਹੀਂ ਕਿ ਇਸ ਖ਼ੂਨ ਦੇ ਅੱਗੇ ਅੰਮ੍ਰਿਤ ਵਰਗਾ ਦੁੱਧ ਵੀ ਹੈ।

ਗੁਰਦੁਆਰਿਆਂ ਦਾ ਧਿਆਨ ਧਰਦੇ ਹਾਂ ਰੋਜ਼ ਅਰਦਾਸ ਵਿਚ ਇਸ ਕਰਕੇ ਕਿ ਉਥੋਂ ਜੀਵਨ ਨਿਕਲਦਾ ਹੈ। ਉਥੇ ਜੀਵਨ ਵਾਲਾ ਪਾਠ ਕਰੇ। ਉਥੇ ਜੀਵਨ ਵਾਲਾ ਕੀਰਤਨ ਕਰੇ। ਉਥੇ ਜੀਵਨ ਵਾਲਾ ਕਥਾ ਕਰੇ। ਜਦੋਂ ਬਾਬਾ ਬੁੱਢਾ ਸਾਹਿਬ ਆਉਂਦੇ ਸਨ ਤਾਂ ਗੁਰੂ ਹਰਿਗੋਬਿੰਦ ਸਾਹਿਬ ਸੱਚੇ ਪਾਤਿਸ਼ਾਹ ਉੱਠ ਕੇ ਸਿੰਘਾਸਣ ਤੋਂ ਅਦਬ ਕਰਦੇ ਹੁੰਦੇ ਸਨ। ਜਿਸ ਦਿਨ ਬਾਬਾ ਜੀ ਨੇ ਅਕਾਲ ਚਲਾਣਾ ਕੀਤਾ ਹੈ ਤਾਂ ਗੂੰਥੀ ਹੋਵੇ ਇਹੋ ਜਿਹਾ, ਸਤਿਕਾਰ ਕਰਨਾ ਸਿਖਣਾ ਹੈ ਤਾਂ ਗੁਰੂ ਹਰਿਗੋਬਿੰਦ ਸਾਹਿਬ ਕੋਲੋਂ ਸਿਖੋ। ਹਜ਼ੂਰ ਨੂੰ ਕਿਹਾ, ਦਾਤਾ! ਬਸ ਇਕ ਕ੍ਰਿਪਾ ਕਰਿਉ ਮੈਂ ਚੱਲਿਆ ਹਾਂ ਤੇ ਅੰਤਲੇ ਸਮੇਂ ਮੈਨੂੰ ਸਾਂਭ ਲਿਉ। ਅੰਤਲਾ ਸਮਾਂ ਆਇਆ, ਗੁਰੂ ਹਰਿਗੋਬਿੰਦ ਸਾਹਿਬ ਗਏ। ਜਦੋਂ ਗਏ ਤਾਂ ਬਾਬਾ ਬੁੱਢਾ ਸਾਹਿਬ ਆਸਣ ਉੱਪਰ ਬੈਠੇ ਸਨ। ਉੱਠਣ ਲੱਗੇ ਤਾਂ ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਅੱਗੇ ਵੱਧ ਕੇ ਉਹਨਾਂ ਦੇ ਗੋਡਿਆਂ ਨੂੰ ਹੱਥ ਲਾ ਦਿੱਤਾ ਅਤੇ ਕਿਹਾ, ਬਾਬਾ ਜੀ ! ਇੱਥੇ ਟਿੱਕੋ। ਅਸੀਂ ਕਹਾਂਗੇ ਕਿ ਲਉ ਜੀ ਜਦੋਂ ਅਸੀਂ ਬੁੱਧੀ ਦੇ ਤੱਲ 'ਤੇ ਜੀਆਂਗੇ ਤਾਂ ਅਸੀਂ ਤਰਕ ਕਰਾਂਗੇ ਗੁਰੂ ਸੀ ਜੀ, ਉਹ ਸਿੱਖ ਦੇ ਅੱਗੇ ਕਿਵੇਂ ਝੁੱਕੇ ? ਮੈਂ ਕਹਿੰਦਾ ਹਾਂ, ਉਸੇ ਗੁਰੂ ਦੀ ਜੋਤ ਕਹਿੰਦੀ ਹੈ-

*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ॥*
*ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥*
*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥*

(ਅੰਗ ੩੦੫)

ਗੁਰੂ ਦੇ ਗ੍ਰੰਥੀ ਦਾ ਅੰਤਲਾ ਸਮਾਂ ਆਇਆ। ਗੁਰੂ ਹਰਿਗੋਬਿੰਦ ਸਾਹਿਬ ਗਏ। ਮੇਰੇ ਕ੍ਰਿਪਾਲੂ ਬਾਬਾ ਬੁੱਢਾ ਸਾਹਿਬ ਦਾ ਉਥੇ ਅਦਬ ਕੀਤਾ। ਉੱਠਣ ਲੱਗੇ, ਪਰ ਉੱਠਣ ਨਹੀਂ ਦਿੱਤਾ। ਆਪ ਨੇ ਸਾਰੀ ਰਾਤ ਬਚਨ ਬਲਾਸ ਕੀਤੇ। ਜਦੋਂ ਅੰਤਲਾ ਸਮਾਂ ਆਇਆ ਤਾਂ ਬਾਬਾ ਜੀ ਦੇ ਅੰਤਲੇ ਸਮੇਂ ਗੁਰੂ ਹਰਿਗੋਬਿੰਦ ਸਾਹਿਬ ਨੇ ਵਧਾਈ ਦਿੱਤੀ। ਲੋਕੀਂ ਜਨਮ ਵੇਲੇ ਵਧਾਈ ਦਿੰਦੇ ਹਨ, ਇਥੇ ਸਿੱਖ ਦੇ ਚਲਾਣੇ ਦੀ ਵਧਾਈ ਦਿੱਤੀ। ਪੁੱਛਿਆ ਕਿਉਂ ? ਕਹਿਣ ਲੱਗੇ, ਹਕੀਕਤ ਇਹ ਹੈ ਕਿ ਅਫ਼ਸੋਸ ਉਹਨਾਂ ਦਾ ਕਰੀਦਾ ਹੈ ਜਿਹੜੇ ਜ਼ਿੰਦਗੀ ਤਬਾਹ ਕਰਕੇ ਜਾਂਦੇ ਹਨ। ਜਿਸ ਨੇ 113 ਸਾਲ ਦੀ ਸੇਵਾ ਵਿਚ ਇਕ ਦਿਨ ਵੀ ਦਾਗ਼ ਨਹੀਂ ਲੱਗਣ ਦਿੱਤਾ, ਇਸ ਦੇ ਜਾਣ 'ਤੇ ਵਧਾਈ ਨਾ ਦੇਵਾਂ ਤਾਂ ਹੋਰ ਕੀ ਦੇਵਾਂ। ਆਪ ਮੋਢਾ ਲਾਇਆ ਤੇ ਚਿਖਾ ਤੱਕ ਆਪ ਲੈ ਕੇ ਗਏ। ਜਦੋਂ ਚਿਖਾ ਨੂੰ ਅੱਗ ਲੱਗੀ ਤਾਂ ਗੁਰੂ ਹਰਿਗੋਬਿੰਦ ਸਾਹਿਬ ਦੇ ਨੇਤਰ ਸੇਜਲ ਸਨ। ਜਿਸ ਦਿਨ ਬਾਬਾ ਜੀ ਦੀ ਅੰਤਲੀ ਅਰਦਾਸ ਹੋਈ ਤਾਂ ਗੁਰੂ ਹਰਿਗੋਬਿੰਦ ਸਾਹਿਬ ਉਥੇ ਹੀ ਰਹੇ ਹਨ। ਭਾਈ ਗੁਰਦਾਸ ਨੇ ਪਾਠ ਕੀਤਾ। ਕੀ ਇਹ ਗੁਰੂ ਦੇ ਗ੍ਰੰਥੀ ਦਾ ਅਦਬ ਨਹੀਂ ? ਗੁਰਦੁਆਰੇ ਪਾਠ, ਕੀਰਤਨ, ਕਥਾ, ਵੀਚਾਰ। ਸਭ ਤੋਂ ਪਹਿਲੀ ਗੱਲ ਕਿ ਕਹਿਣ ਦੇ ਨਾਲ ਨਾਲ ਥੋੜਾ ਬਹੁਤਾ ਕਮਾਇਆ ਜਾਏ। ਗੁਰਦੁਆਰੇ ਦੀਆਂ ਨਿਸ਼ਾਨੀਆਂ ਕੁਝ ਵੱਖਰੀਆਂ ਹਨ। ਪਹਿਲੀ ਗੱਲ, ਉਥੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਵੇ। ਦੂਜੀ ਨਿਸ਼ਾਨੀ ਹੈ ਕਿ ਉਥੇ ਸੰਗਤ ਵੀ ਹੋਵੇ। ਤੀਜੀ ਨਿਸ਼ਾਨੀ ਹੈ, ਉਥੇ ਕੀਰਤਨ ਪਾਠ ਦੀ ਮਰਿਆਦਾ ਕਾਇਮ ਹੋਵੇ। ਚੌਥੀ ਨਿਸ਼ਾਨੀ ਹੈ, ਉਥੇ ਪੰਗਤ ਵੀ ਲੱਗਦੀ ਹੋਵੇ। ਪੰਜਵੀਂ ਨਿਸ਼ਾਨੀ ਹੈ, ਉਥੇ ਨਿਸ਼ਾਨ ਵੀ ਝੁੱਲਦਾ ਹੋਵੇ ਤੇ ਛੇਵੀਂ ਨਿਸ਼ਾਨੀ ਹੈ, ਉਥੇ ਖਾਣ ਤੋਂ ਪਹਿਲਾਂ ਨਗਾਰਾ ਵੀ ਵੱਜਦਾ ਹੋਵੇ। ਇਹ ਹੈ ਗੁਰਦੁਆਰੇ ਦੀ ਨਿਸ਼ਾਨੀ।

ਭਾਈ ਕਾਨ੍ਹ ਸਿੰਘ ਜੀ ਕਹਿੰਦੇ ਹਨ ਕਿ ਹਰ ਗੁਰਦੁਆਰੇ ਦੇ ਨਾਲ ਬੱਚਿਆਂ ਨੂੰ ਤਾਲੀਮ ਦੇਣ ਲਈ ਸਕੂਲ ਵੀ ਹੋਵੇ। ਦੂਜਾ ਬਚਨ ਕੀਤਾ, ਉਥੇ ਦਵਾਖ਼ਾਨਾ ਹੋਵੇ। ਲੋੜਵੰਦ ਦੀ ਉਥੇ ਸੇਵਾ ਕੀਤੀ ਜਾਏ। ਨਾਲ ਬਚਨ ਕੀਤੇ ਸਨ ਕਿ ਉਥੇ ਇਸਤ੍ਰੀਆਂ ਦੀ ਸਿਖਲਾਈ ਲਈ ਉਚਿਤ ਪ੍ਰਬੰਧ ਕੀਤਾ ਜਾਏ। ਜਦੋਂ ਅਸੀਂ ਗੁਰਦੁਆਰੇ ਦੀ ਗੱਲ ਕਰਦੇ ਹਾਂ ਤਾਂ ਕੋਈ ਵੀ ਪੱਖ ਨਹੀਂ ਰਹਿੰਦਾ ਜਿਹੜਾ ਸੰਸਾਰ ਦਾ ਸਾਨੂੰ ਗੁਰਦੁਆਰੇ ਵਿਚੋਂ ਨਾ ਮਿਲੇ। ਗੁਰਦੁਆਰਿਆਂ ਵਿਚ ਧਰਮ ਪ੍ਰਚਾਰ ਚੱਲਦਾ ਹੈ। ਉਥੇ ਪੰਥਕ ਵਿਚਾਰਾਂ ਕਰਨੀਆਂ ਕੋਈ ਮਾੜੀ ਗੱਲ ਨਹੀਂ। ਉਥੇ ਪੰਥ ਦੇ ਵਾਧੇ ਲਈ ਸੋਚਣਾ ਕੋਈ ਮਾੜੀ ਗੱਲ ਨਹੀਂ। ਰੱਬ ਮੇਹਰ ਕਰੇ, ਗੁਰਦੁਆਰਿਆਂ ਦਾ ਧਿਆਨ ਟਿਕਾਉਂਦੇ ਹਾਂ ਤੇ ਧਿਆਨ ਧਰਦਿਆਂ ਸਾਰ ਗੁਰਦੁਆਰਿਆਂ ਵਿਚੋਂ ਸਾਨੂੰ ਜੀਵਨ ਦੀ ਝਲਕ ਪਵੇ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



# ਪ੍ਰਿਥਮੇ ਸਰਬੱਤ ਖ਼ਾਲਸਾ ਜੀ ਕੀ

## ਅਰਦਾਸ ਹੈ ਜੀ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਅੱਗੇ ਅਰਦਾਸ ਦੇ ਸ਼ਬਦ ਹਨ-

*ਪ੍ਰਿਥਮੇ ਸਰਬੱਤ ਖ਼ਾਲਸਾ ਜੀ ਕੀ ਅਰਦਾਸ ਹੈ ਜੀ।*

ਅਰਦਾਸ ਭਾਵੇਂ ਗੁਰੂ ਦਾ ਅਰਦਾਸੀਆ ਸਿੱਖ ਕਰੇ, ਅਰਦਾਸ ਭਾਵੇਂ ਇਕ ਬਜ਼ੁਰਗ ਕਰੇ, ਅਰਦਾਸ ਭਾਵੇਂ ਇਕ ਨੌਜਵਾਨ ਕਰੇ ਤੇ ਭਾਵੇਂ ਇਕ ਛੋਟੀ ਉਮਰ ਦਾ ਬੱਚਾ ਕਰੇ, ਹਰ ਇਕ ਗੁਰਸਿੱਖ ਜਦੋਂ ਇਹਨਾਂ ਸ਼ਬਦਾਂ ਨੂੰ ਪੜ੍ਹਦਾ ਹੈ ਤਾਂ ਇਕ ਗੱਲ ਸਮਝ ਪੈਂਦੀ ਹੈ ਕਿ ਭਾਵੇਂ ਸਾਡੇ ਆਪਸ ਵਿਚ ਲੱਖ ਮਤਭੇਦ ਹੋਣ, ਭਾਵੇਂ ਸਾਡੇ ਆਪਸ ਵਿਚ ਵਾਦ-ਵਿਵਾਦ ਹੋਣ, ਪਰ ਜਦੋਂ ਵੀ ਸਿੱਖ ਇਹ ਸ਼ਬਦ ਵਰਤਦਾ ਹੈ ਕਿ-

*ਸਰਬੱਤ ਖਾਲਸਾ ਜੀ ਦੀ ਅਰਦਾਸ ਹੈ ਜੀ*

ਤਾਂ ਸੱਚ ਜਾਣੋ, ਬੰਦਾ ਸਮੁੱਚੇ ਖ਼ਾਲਸਾ ਪੰਥ ਦੀ ਪ੍ਰਤੀਨਿਧ ਉਸਤਤ ਪਿਆ ਕਰਦਾ ਹੈ। ਇਕ ਬੰਦਾ, ਇਕ ਅਰਦਾਸੀਆ ਸਰਬੱਤ ਖ਼ਾਲਸੇ ਲਈ ਇਕ ਅਰਦਾਸ ਪਿਆ ਕਰਦਾ ਹੈ। ਅਸਲੀ ਮੰਗ ਸਿੱਖ ਦੀ ਇਥੋਂ ਸ਼ੁਰੂ ਹੋਈ ਹੈ। ਪਹਿਲਾਂ ਤਾਂ ਕੇਵਲ ਅਸੀਂ ਆਪਣੇ ਵਿਰਸੇ ਨੂੰ ਯਾਦ ਕੀਤਾ। ਹੁਣ ਸਿੱਖ ਨੇ ਸਰਬੱਤ ਖ਼ਾਲਸੇ ਲਈ ਅਰਦਾਸ ਮੰਗੀ। ਹਰ ਸਿੱਖ ਕਦੀ ਵੀ ਇਕੱਲਾ ਨਹੀਂ। ਹਰ ਸਿੱਖ ਸਰਬੱਤ ਖ਼ਾਲਸਾ ਹੈ।

ਸਭ ਤੋਂ ਪਹਿਲੀ ਬੇਨਤੀ ਇਹ ਹੈ ਕਿ ਖ਼ਾਲਸਾ ਕੌਣ ਹੈ ? ਖ਼ਾਲਸਾ ਕਹਿ ਲਉ, ਸਚਿਆਰ ਕਹਿ ਲਉ, ਸ਼ੁੱਧ ਜਾਂ ਪਵਿੱਤਰ ਕਹਿ ਲਉ, ਨਿਰਮਲ ਕਹਿ ਲਉ, ਬ੍ਰਹਮ ਗਿਆਨ ਦੀ ਪ੍ਰਾਪਤੀ ਵਾਲੇ ਦਾ ਜੀਵਨ ਕਹਿ ਲਉ, ਖ਼ਾਲਸਾ ਕੇਵਲ ਇਕ ਸ਼ਬਦ ਨਹੀਂ, ਖ਼ਾਲਸਾ ਤਾਂ ਅੰਦਰ ਦੀ ਅਵਸਥਾ ਹੈ। ਜਿਸ ਨੂੰ ਉਹ ਅਵਸਥਾ ਪ੍ਰਾਪਤ ਹੋ ਜਾਏ, ਉਹ ਖ਼ਾਲਸਾ ਹੈ। ਖ਼ਾਲਸਾ ਪੈਦਾ ਕਿਵੇਂ ਹੋਇਆ ? ਇਕ ਵਿਦਵਾਨ ਨੇ ਸ਼ਬਦ ਕਹੇ ਕਿ ਖ਼ਾਲਸਾ

ਦੋ ਪਵਿੱਤਰ ਰੂਹਾਂ ਦੇ ਸੁਮੇਲ ਵਿਚੋਂ ਪੈਦਾ ਹੋਇਆ ਹੈ। ਕਹਿਣ ਲੱਗੇ, ਮਾਤਾ ਸਾਹਿਬ ਕੌਰ ਜੀ ਦਾ ਨਿਰਮਲ ਅੰਦਰ ਪਵਿੱਤਰ। ਦੂਜੇ ਧੰਨ ਗੁਰੂ ਗੋਬਿੰਦ ਸਿੰਘ ਜੀ ਇਕ ਪਾਸੇ ਪ੍ਰਮਾਤਮਾ ਦੇ ਬਣਾਏ ਹੋਏ ਕਾਨੂੰਨ ਨੂੰ ਵੀ ਨਹੀਂ ਵਿਗਾੜਿਆ, ਅੱਤ ਦਾ ਨਿਰਮਲ ਹਿਰਦਾ ਤੇ ਦੂਜੇ ਪਾਸੇ ਗੁਰੂ ਕਲਗੀਧਰ ਜੀ ਦਾ ਪਵਿੱਤਰ ਅੰਦਰ ਦੋਨਾਂ ਦੇ ਸੁਮੇਲ ਵਿਚੋਂ ਜਿਹੜਾ ਪੈਦਾ ਹੋਇਆ, ਉਸ ਨੂੰ ਕਿਹਾ ਜਾਂਦਾ ਹੈ ਖ਼ਾਲਸਾ। ਅਸੀਂ ਆਸਾ ਦੀ ਵਾਰ ਜਦੋਂ ਸਵੇਰੇ ਪੜ੍ਹਦੇ ਹਾਂ ਤਾਂ ਸੱਚ ਜਾਣੋ ਅੱਤ ਦਾ ਪਵਿੱਤਰ, ਅੱਤ ਦਾ ਖ਼ਾਲਸਾ ਕੌਣ ਹੈ ?

ਮੇਰੇ ਗੁਰੂ ਨਾਨਕ ਸਾਹਿਬ ਨੇ ਉਸ ਪੱਦਵੀ ਤੱਕ ਪਹੁੰਚਣ ਵਾਲੇ ਦੇ ਕੁਝ ਗੁਣ ਲਿਖੇ ਹਨ। ਖ਼ਾਲਸੇ ਦਾ ਪਹਿਲਾ ਗੁਣ ਹੈ-

*ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ॥*

ਕਹਿੰਦੇ ਹਨ, ਸੱਚ ਕੇਵਲ ਉਸ ਨੂੰ ਪ੍ਰਾਪਤ ਹੁੰਦਾ ਹੈ ਜਿਸ ਬੰਦੇ ਦਾ ਆਪਣਾ ਹਿਰਦਾ ਸੱਚ ਨਾਲ ਓਤ-ਪੋਤ ਹੋ ਜਾਏ।

*ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ॥*

ਖ਼ਾਲਸਾ ਉਹ ਹੈ ਜਿਸ ਨੇ ਸੱਚ ਨਾਲ ਆਪਣੀ ਸੁਰਤ ਨੂੰ ਜੋੜਿਆ ਹੈ ਤੇ ਜਿਸ ਗੁਰਮੁਖ ਦੇ ਇੰਦਰਿਆਂ ਦੀ ਗੰਦਗੀ ਸਾਫ਼ ਹੋ ਗਈ, ਸੱਚ ਜਾਣੋ ਉਹ ਖ਼ਾਲਸਾ ਹੈ।-

*ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ॥*
*ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ॥*

ਕਹਿੰਦੇ ਹਨ ਖ਼ਾਲਸਾ ਉਹ ਹੈ ਜਿਹੜਾ ਨਾਮ ਸੁਣ ਕੇ ਥਿਰ ਹੋ ਜਾਏ। ਉਸ ਨੂੰ ਖ਼ਾਲਸਾ ਕਿਵੇਂ ਕਹੋਗੇ ਜਦੋਂ ਨਾਮ ਦੀ ਗੱਲ ਚੱਲੇ ਤਾਂ ਨੱਕ ਮੂੰਹ ਵੱਟ ਕੇ ਕਹੇ ਰੋਜ਼ ਨਾਮ ਦੀ ਗੱਲ। ਕਹਿੰਦੇ ਹਨ, ਖ਼ਾਲਸਾ ਤਾਂ ਉਹੀ ਹੈ ਜਿਹੜਾ ਨਾਮ ਨੂੰ ਸੁਣ ਕੇ ਹੀ ਖੇੜੇ ਵਿਚ ਆ ਜਾਂਦਾ ਹੈ। ਸਾਹਿਬ ਕਹਿੰਦੇ ਹਨ, ਦੂਜਾ ਉਸ ਦਾ ਲੱਛਣ ਹੈ-

*ਸਚੁ ਤਾ ਪਰ ਜਾਣੀਐ ਜਾ ਜੁਗਤਿ ਜਾਣੈ ਜੀਉ॥*
*ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ॥*

ਖ਼ਾਲਸਾ ਉਹ ਹੈ ਜਿਸ ਨੂੰ ਜ਼ਿੰਦਗੀ ਜੀਉਣ ਦੀ ਜੁਗਤੀ ਆ ਗਈ ਤੇ ਉਸ ਜੁਗਤੀ ਵਿਚ ਉਸ ਨੇ ਅੰਦਰ ਦੀ ਧਰਤੀ ਨੂੰ ਸਾਧ ਕੇ ਕਰਤੇ ਦੇ ਨਾਮ ਦਾ ਬੀਜ ਬੀਜਿਆ ਹੈ।-

*ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥*
*ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥*

ਖ਼ਾਲਸਾ ਉਹ ਹੈ ਜਿਸ ਦੇ ਹਿਰਦੇ ਵਿਚ ਦਇਆ ਹੋਵੇ। ਖ਼ਾਲਸਾ ਉਹ ਹੈ ਜਿਹੜਾ ਲੋੜਵੰਦ ਦੀ ਸੇਵਾ ਕਰੇ। ਸਰਬੱਤ ਖ਼ਾਲਸਾ ਉਹ ਹੈ ਜਿਹੜਾ ਸਰਬ ਜੀਆਂ ਦੇ ਉੱਤੇ ਤਰਸ

ਕਰਨ ਵਾਲਾ ਹੋਵੇ। ਸਾਹਿਬ ਕਹਿਣ ਲੱਗੇ-

*ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ॥*
*ਸਤਿਗੁਰੂ ਨੋ ਪੁਛ ਕੈ ਬਹਿ ਰਹੈ ਕਰੇ ਨਿਵਾਸੁ॥*

(ਆਸਾ ਦੀ ਵਾਰ)

ਖ਼ਾਲਸਾ ਉਹ ਹੈ ਜਿਹੜਾ ਗੁਰੂ ਦੇ ਸਿੱਖੇ ! ਗੁਰੂ ਤੀਰਥ 'ਤੇ ਆਤਮ ਨਿਵਾਸ ਕਰਦਾ ਹੈ ਤੇ ਜਿਹੜਾ ਆਤਮਕ ਜੀਵਨ ਨੂੰ ਜੀਅ ਕੇ ਅੰਦਰ ਦੇ ਖੇੜੇ ਤੱਕ ਪਹੁੰਚਦਾ ਹੈ, ਉਸ ਨੂੰ ਗੁਰੂ ਕਲਗੀਧਰ ਜੀ ਨੇ ਖ਼ਾਲਸੇ ਕਿਹਾ। ਹਜ਼ੂਰ ਕਹਿੰਦੇ ਹਨ, ਖ਼ਾਲਸਾ ਉਹ ਹੈ ਜਿਹੜਾ ਆਤਮ ਰੱਸ ਨੂੰ ਜਾਣਦਾ ਹੈ। ਹਜ਼ੂਰ ਦੇ ਬਚਨ ਪੜ੍ਹਦੇ ਹਾਂ-

*ਆਤਮ ਰਸ ਜੇ ਜਾਨਹੀ ਸੋ ਹੈ ਖ਼ਾਲਸ ਦੇਵ॥*

ਜਿਸ ਬੰਦੇ ਨੇ ਨਾਮ ਦੇ ਰੱਸ ਨੂੰ ਨਹੀਂ ਜਾਣਿਆ, ਜਿਹੜਾ ਨਾਮ ਜੱਪਣ ਵਾਲੇ ਪਾਸੇ ਨਹੀਂ ਗਿਆ, ਉਸ ਨੂੰ ਕਿਵੇਂ ਸ਼ਬਦ ਕਹੋਗੇ ਖ਼ਾਲਸਾ ਜੀ। ਗੁਰੂ ਕਲਗੀਧਰ ਜੀ ਕਹਿੰਦੇ ਹਨ, ਉਸ ਨੂੰ ਕੇਵਲ ਮਨੁੱਖ ਨਾ ਜਾਣਿਉ। ਹਜ਼ੂਰ ਕਹਿੰਦੇ ਹਨ, ਇਕ ਮੇਰੇ ਵਿਚ, ਪ੍ਰਮਾਤਮਾ ਵਿਚ ਤੇ ਜਿਸ ਖ਼ਾਲਸੇ ਦਾ ਅੰਦਰ ਨਾਮ ਰੱਸ ਨਾਲ ਰਸਿਆ ਹੈ, ਸੱਚ ਜਾਣੋ ਸਾਡੇ ਤਿੰਨਾਂ ਵਿਚ ਰੰਚਕ ਮਾਤਰ ਵੀ ਅੰਤਰ ਨਹੀਂ।-

*ਪ੍ਰਭ ਮਹਿ, ਮੋ ਮਹਿ, ਤਾਸ ਮਹਿ ਰੰਚਿਕ ਨਾਹੀ ਭੇਵ॥*

(ਸਰਬ ਲੋਹ ਗ੍ਰੰਥ)

ਸਰਬੱਤ ਖ਼ਾਲਸਾ ਹੈ ਹੀ ਉਹ ਜਿਸ ਦੇ ਵਿਚ ਤੇ ਗੁਰੂ ਗੋਬਿੰਦ ਸਿੰਘ ਵਿਚ ਕੋਈ ਅੰਤਰ ਨਾ ਰਹਿ ਜਾਏ। ਗੁਰੂ ਕਲਗੀਧਰ ਜੀ ਨੇ ਖ਼ਾਲਸੇ ਦੀ ਪਰਿਭਾਸ਼ਾ ਵਿਚ ਕਿਹਾ ਹੈ ਕਿ ਖ਼ਾਲਸਾ ਉਹ ਹੈ ਜਿਹੜਾ ਸਭ ਤੋਂ ਪਹਿਲਾਂ ਅੰਮ੍ਰਿਤ ਵੇਲੇ ਉੱਠ ਕੇ ਨਾਮ ਜੱਪਦਾ ਹੋਵੇ। ਕੇਵਲ ਸ਼ਸਤਰ ਧਾਰਨ ਕਰਨ ਨਾਲ ਖ਼ਾਲਸਾ ਨਹੀਂ।-

*ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾਂ ਮਨ ਨੈਕ ਨ ਆਨੈ॥*

ਉਹਨਾਂ ਨੇ ਕਿਹਾ ਖ਼ਾਲਸਾ ਇਕ ਨੂੰ ਜੱਪਦਾ ਹੈ। ਸਰਬੱਤ ਖ਼ਾਲਸਾ ਜੋ ਸ਼ਬਦ ਹੈ, ਇਹ ਸਾਡੀ ਏਕਤਾ ਦਾ ਸੂਚਕ ਹੈ-

*ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥*
*ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾਂ ਨਹਿ ਏਕ ਪਛਾਨੈ॥*
*ਪੂਰਨ ਜੋਤ ਜਗੈ ਘਟ ਮੈਂ, ਤਬ ਖ਼ਾਲਸ ਤਾਹਿ ਨਖ਼ਾਲਸ ਜਾਨੈ॥*

(ਸਰਬ ਲੋਹ ਗ੍ਰੰਥ)

ਗੁਰੂ ਕਲਗੀਧਰ ਜੀ ਨੇ ਸ਼ਬਦ ਵਰਤੇ ਆਤਮ ਰੱਸ, ਜਾਗਤ ਜੋਤ ਤੇ ਪੂਰਨ ਜੋਤ ਜਗੇ।

ਜਦੋਂ ਭਾਈ ਨੰਦ ਲਾਲ ਜੀ ਦੀ ਰਚਨਾ ਪੜ੍ਹਦੇ ਹਾਂ ਤਾਂ ਉਹਨਾਂ ਦਾ ਰਹਿਤਨਾਮਾ ਪੜ੍ਹੋ। ਉਹਨਾਂ ਨੇ ਰਹਿਤਨਾਮੇ ਵਿਚ ਕਿਹਾ ਹੈ-

*ਖ਼ਾਲਸਾ ਸੋ ਜੋ ਨਿੰਦਾ ਤਿਆਗੇ॥*

ਕਹਿੰਦੇ ਹਨ, ਖ਼ਾਲਸਾ ਉਹ ਹੈ ਜਿਹੜਾ ਨਿੰਦਿਆ ਦਾ ਖਹਿੜਾ ਛੱਡ ਦੇਵੇ।-

*ਖ਼ਾਲਸਾ ਸੋ ਜੋ ਲੜੇ ਹੋਏ ਆਗੇ॥*

ਖ਼ਾਲਸਾ ਉਹ ਹੈ ਜਿਹੜਾ ਆਪਣੇ ਭਰਾਵਾਂ ਨੂੰ ਬਚਾਉਣ ਲਈ ਆਪਣੀ ਛਾਤੀ ਤਾਣ ਕੇ ਸਭ ਤੋਂ ਅੱਗੇ ਲੜਦਾ ਹੋਵੇ।-

*ਖਾਲਸਾ ਸੋ ਜੋ ਪੰਚ ਕੋ ਮਾਰੇ॥*

ਖ਼ਾਲਸਾ ਉਹ ਹੈ ਜਿਹੜਾ ਪੰਜਾਂ ਵਿਕਾਰਾਂ ਨੂੰ ਮਾਰੇ।-

*ਖਾਲਸਾ ਸੋ ਜੋ ਕਰਮ ਕੋ ਸਾਰੇ॥*
*ਖਾਲਸਾ ਸੋ ਜੋ ਮਾਨ ਕੋ ਤਿਆਗੇ॥*
*ਖਾਲਸਾ ਸੋ ਜੋ ਪਰ ਤਿਰਿਆ ਸੇ ਭਾਗੇ॥*
*ਖਾਲਸਾ ਸੋ ਜੋ ਪ੍ਰਦ੍ਰਿਸ਼ਟ ਤਿਆਗੇ॥*
*ਖਾਲਸਾ ਸੋ ਜੋ ਨਾਮ ਅੰਮ੍ਰਿਤ ਲਾਗੇ॥*
*ਖਾਲਸਾ ਸੋ ਜੋ ਨਿਰਧਨ ਕੋ ਪਾਲੇ॥*
*ਖਾਲਸਾ ਸੋ ਜੋ ਦੁਸ਼ਟ ਕੋ ਗਾਲੇ॥*

ਖ਼ਾਲਸਾ ਉਹ ਹੈ ਜਿਹੜਾ ਗ਼ਰੀਬਾਂ ਨੂੰ ਪਾਲਦਾ ਹੈ। ਖ਼ਾਲਸਾ ਉਹ ਹੈ ਜਿਹੜਾ ਦੁਸ਼ਟ ਨੂੰ ਗਾਲਦਾ ਹੈ। ਕਹਿਣ ਲੱਗੇ-

*ਖਾਲਸਾ ਸੋ ਜੋ ਚੜੇ ਤੁਰੰਗ॥*

ਮਨ ਇਕ ਘੋੜਾ ਹੈ। ਬਦਕਿਸਮਤੀ ਇਹ ਹੈ ਕਿ ਖ਼ਾਲਸੇ ਨੇ ਜਿਸ ਦੀ ਅਸਵਾਰੀ ਕਰਨੀ ਸੀ ਉਹ ਘੋੜਾ ਖ਼ਾਲਸੇ ਦੀ ਅਸਵਾਰੀ ਪਿਆ ਕਰਦਾ ਹੈ। ਇਸ ਨੇ ਮਨ ਦੀਆਂ ਲਗਾਮਾਂ ਨੂੰ ਫੜ ਕੇ ਮਨ ਦੀ ਅਸਵਾਰੀ ਕਰਨੀ ਸੀ। ਜੰਗ ਕਰਨਾ ਸੀ ਅੰਦਰ ਨੂੰ ਜਿੱਤਣ ਲਈ। ਮਨ ਇਸ ਉਪਰ ਅਸਵਾਰੀ ਪਿਆ ਕਰਦਾ ਹੈ। ਜਿਸ ਨੇ ਲੜਨਾ ਸੀ ਅੰਦਰ ਨਾਲ, ਅੰਦਰ ਕਦੀ ਲੜਿਆ ਨਹੀਂ, ਬਾਹਰ ਨਿੱਤ ਕਲੇਸ਼ ਪਾਈ ਬੈਠਾ ਹੈ।-

*ਖਾਲਸਾ ਸੋ ਜੋ ਚੜਹਿ ਤੁਰੰਗ॥*
*ਖਾਲਸਾ ਸੋ ਜੋ ਕਰਹਿ ਨਿੱਤ ਜੰਗ॥*

ਉਸ ਦੇ ਜੰਗ ਕਰਨ ਦਾ ਤਰੀਕਾ ਪਤਾ ਕੀ ਹੈ ?-

*ਧੰਨ ਜੀਓ ਤਿਹ ਕੋ ਜਗ ਮੈ, ਮੁਖ ਤੇ ਹਰਿ ਚਿਤ ਮੈਂ ਜੁਧੁ ਬਿਚਾਰੈ॥*
*ਦੇਹ ਅਨਿੱਤ ਨ ਨਿੱਤ ਰਹੈ, ਜਸੁ ਨਾਵ ਚੜੈ ਭਵ ਸਾਗਰ ਤਾਰੈ॥*
*ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ॥*

ਖ਼ਾਲਸਾ ਉਹ ਹੈ ਜਿਹੜਾ ਗਿਆਨ ਦੀ ਬੋਕਰ ਲੈ ਕੇ ਅੰਦਰ ਦੀ ਕਾਤਰਤਾ ਨੂੰ ਬਾਹਰ ਕੱਢ ਦਿੰਦਾ ਹੈ। ਮੈਂ ਬੇਨਤੀ ਕਰ ਰਿਹਾ ਹਾਂ, ਭਾਵੇਂ ਆਪਸ ਵਿਚ ਲੜੇ ਹੋਈਏ, ਭਾਵੇਂ ਆਪਸ ਵਿਚ ਨਾ ਬੋਲਦੇ ਹੋਈਏ, ਸਿੱਖਾ ! ਤੇਰੀ ਅਰਦਾਸ ਉੱਨੀ ਦੇਰ ਤੱਕ ਸ਼ੁਰੂ ਨਹੀਂ ਹੁੰਦੀ, ਜਿਸ ਨੂੰ ਤੂੰ ਦੁਸ਼ਮਣ ਕਹਿੰਦਾ ਹੈਂ, ਜਿੰਨੀ ਦੇਰ ਤੱਕ ਉਸ ਖ਼ਾਲਸੇ ਲਈ ਵੀ ਤੂੰ ਨਾਮ ਨਹੀਂ ਮੰਗਦਾ। ਗੁਰੂ ਕਦੀ ਵਿਤਕਰੇ ਨਹੀਂ ਪਾਉਂਦਾ।

ਮੁਲਾਣਾ ਰੂਮ ਨੇ ਇਕ ਗੱਲ ਕਹੀ ਸੀ। ਮੁਲਾਣਾ ਰੂਮ ਬਹੁਤ ਵਿਦਵਾਨ ਸਨ। ਇਕ ਵਾਰੀ ਵਿਦਿਆਰਥੀਆਂ ਨੂੰ ਪੜ੍ਹਾਉਂਦੇ ਪਏ ਸਨ ਤੇ ਸ਼ਮਸ ਤਬਰੇਜ਼ ਸਾਹਿਬ ਆ ਗਏ। ਉਹਨਾਂ ਦੇ ਬਸਤਰ ਬੜੇ ਸਾਦੇ ਸਨ। ਜਦੋਂ ਆਏ ਤਾਂ ਉਹਨਾਂ ਦੇ ਖੋਲ੍ਹੇ ਹੋਏ ਗ੍ਰੰਥ ਦੇਖ ਕੇ ਮੁਲਾਣਾ ਰੂਪ ਨੂੰ ਪੁੱਛ ਲਿਆ ਕਿ ਇਹ ਕੀ ਹੈ ? ਮੁਲਾਣਾ ਰੂਮ ਨੂੰ ਮਾਣ ਸੀ ਕਿ ਮੇਰੇ ਵਰਗਾ ਕੋਈ ਨਹੀਂ। ਸ਼ਮਸ ਤਬਰੇਜ਼ ਸਾਹਿਬ ਨੂੰ ਦੇਖਕੇ ਕਹਿਣ ਲੱਗੇ, ਜਾ ਫ਼ਕੀਰ, ਟੁੱਕੜ ਮੰਗ ਕੇ ਪੇਟ ਨੂੰ ਭਰਿਆ ਕਰ, ਇਹ ਉਹ ਹੈ ਜਿਸ ਦਾ ਤੈਨੂੰ ਚਿੱਤ-ਖ਼ਿਆਲ ਵੀ ਨਹੀਂ। ਕਹਿੰਦੇ ਹਨ, ਸ਼ਮਸ ਤਬਰੇਜ਼ ਸਾਹਿਬ ਨੇ ਅੱਖਾਂ ਭਰ ਕੇ ਦੇਖਿਆ ਤਾਂ ਮੁਲਾਣਾ ਰੂਮ ਦੇ ਗ੍ਰੰਥਾਂ ਨੂੰ ਅੱਗ ਲੱਗ ਗਈ। ਮੁਲਾਣਾ ਰੂਮ ਪਿੱਛੇ ਜਾ ਕੇ ਕਹਿੰਦਾ ਹੈ, ਫ਼ਕੀਰ ਇਹ ਕੀ ? ਕਹਿੰਦਾ ਹੈ, ਤੂੰ ਵੀ ਕਿਤਾਬਾਂ ਦੀਆਂ ਪੰਡਾਂ ਢੋਈ ਜਾ, ਇਹ ਅੰਦਰ ਦਾ ਇਲਮ ਹੈ, ਜਿਸ ਦਾ ਤੈਨੂੰ ਕਈ ਜਨਮਾਂ ਤੋਂ ਪਤਾ ਨਹੀਂ। ਸ਼ਮਸ ਤਬਰੇਜ਼ ਦੇ ਪਿੱਛੇ ਮੁਲਾਣਾ ਰੂਮ ਕਿੰਨਾ ਸਮਾਂ ਚੱਲਿਆ। ਫਿਰ ਉਸ ਨੂੰ ਜਦੋਂ ਜੋੜਿਆ ਤਾਂ ਉਸ ਨੇ ਕਿਹਾ, ਜੇ ਤੈਨੂੰ ਰੱਬ ਨੇ ਗਿਆਨ ਦਿੱਤਾ ਹੈ, ਤੈਨੂੰ ਤਨ ਇਸ ਕਰਕੇ ਨਹੀਂ ਮਿਲਿਆ ਕਿ ਜੁੜਿਆਂ ਹੋਇਆਂ ਨੂੰ ਗੱਲਾਂ ਨਾਲ, ਸ਼ਬਦਾਂ ਨਾਲ, ਬੋਲੀਆਂ ਨਾਲ ਤੋੜੀ ਜਾਏਂ, ਤੈਨੂੰ ਇਸ ਕਰਕੇ ਤਨ ਦਿੱਤਾ ਹੈ ਕਿ ਟੁੱਟਿਆਂ ਹੋਇਆਂ ਨੂੰ ਮੁੜ ਕੇ ਜੋੜ। ਕਹਿਣ ਲੱਗੇ, ਤੂੰ ਜੋੜਨ ਲਈ ਆਇਆ ਹੈਂ, ਤੋੜਨ ਲਈ ਨਹੀਂ।

ਕਈ ਵਾਰੀ ਇਕ ਸਵਾਲ ਉੱਠਦਾ ਹੈ ਕਿ ਲਉ ਜੀ ਸਿੱਖਾਂ ਵਿਚ ਗ਼ੁੱਸਾ ਕਿਉਂ ਹੈ ? ਭਾਈ ਗੁਰਦਾਸ ਜੀ ਦਾ ਇਕ ਬਚਨ ਮੈਂ ਪੜ੍ਹਿਆ ਤੇ ਮੈਨੂੰ ਬੜਾ ਸੋਹਣਾ ਲੱਗਿਆ। ਕਹਿਣ ਲੱਗੇ, ਜਿੰਨੀ ਦੇਰ ਤੱਕ ਇਹ ਸਰੀਰ ਰਹਿਣਾ ਹੈ, ਤੱਤਾਂ ਦਾ ਸੁਭਾਅ ਹੈ, ਇਹ ਵੱਧਦੇ ਘੱਟਦੇ ਰਹਿਣ ਤਾਂ ਬੰਦੇ ਦੀ ਬਿਰਤੀ 'ਤੇ ਅਸਰ ਪਾਉਂਦੇ ਹਨ। ਪੰਜ ਤੱਤ ਹਨ। ਪੰਜਾਂ ਤੱਤਾਂ ਦੇ ਪੰਜ ਗੁਣ ਹਨ। ਪੰਜ ਗੁਣਾਂ ਦੀ ਦੁਰਵਰਤੋਂ ਵਿਕਾਰ ਬਣ ਜਾਂਦੀ ਹੈ। ਉਹ ਕਹਿੰਦੇ ਹਨ, ਜਿੰਨੀ ਦੇਰ ਤੱਕ ਸਰੀਰ ਰਹੇਗਾ, ਇਸ ਦੇ ਵਿਚ ਕ੍ਰੋਧ ਦੀਆਂ ਲਹਿਰਾਂ ਵੀ ਉੱਠਣਗੀਆਂ, ਇਸ ਦੇ ਵਿਚ ਲੋਭ ਵੀ ਉੱਠੇਗਾ। ਇਸ ਦੇ ਵਿਚ ਅਨੇਕਾਂ ਫੁਰਨੇ ਉੱਠਣਗੇ। ਪਰ ਲੋਕ ਕਹਿੰਦੇ ਹਨ ਕਿ ਸਿੱਖ ਨੂੰ ਵੀ ਗ਼ੁੱਸਾ ਆਉਂਦਾ ਹੈ। ਭਾਈ ਸਾਹਿਬ ਕਹਿੰਦੇ ਹਨ, ਚੇਤੇ ਰੱਖਿਉ, ਉਸ ਦੇ

ਵਿਚ ਤੇ ਮਨਮੁਖ ਸਾਕਤ ਵਿਚ ਅੰਤਰ ਹੈ। ਉਹਨਾਂ ਕੁਝ ਉਦਾਹਰਣਾਂ ਦਿੱਤੀਆਂ ਹਨ, ਉਹ ਮੈਂ ਜ਼ਰੂਰ ਸਾਂਝੀਆਂ ਕਰਨੀਆਂ ਹਨ।

ਭਾਈ ਸਾਹਿਬ ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਕਦੀ ਦੇਖੋ ਸੋਨੇ ਦਾ ਕਲਸ਼ ਹੋਵੇ ਤੇ ਕਲਸ਼ ਦਾ ਮਤਲਬ ਸਮਝਦੇ ਹੋ, ਗੁਰਦੁਆਰਿਆਂ ਉੱਤੇ ਵੀ ਲਾਇਆ ਜਾਂਦਾ ਹੈ। ਕਲਸ਼ ਲਈ ਕਈ ਥਾਵਾਂ 'ਤੇ ਬਰਤਨ ਸ਼ਬਦ ਵੀ ਵਰਤਿਆ ਜਾਂਦਾ ਹੈ। ਕਹਿੰਦੇ ਹਨ ਸੋਨੇ ਦਾ ਭਾਂਡਾ ਹੋਵੇ ਅਤੇ ਕਿਤੇ ਉਸ ਨੂੰ ਠੋਕਰ ਵੱਜ ਜਾਵੇ ਤਾਂ ਉਹ ਟੇਢਾ ਹੋ ਜਾਂਦਾ ਹੈ। ਜੇ ਕਿੱਧਰੇ ਟੁੱਟ ਵੀ ਜਾਵੇ ਤਾਂ ਉਹਦੇ ਜੁੜਨ ਦੀ ਗੁੰਜਾਇਸ਼ ਹੀ ਨਹੀਂ। ਗੁਰਮੁਖ ਦੇ ਗ਼ੁੱਸੇ ਵਿਚ, ਗੁਰਮੁਖ ਦੇ ਅੰਦਰਲੇ ਫੁਰਨਿਆਂ ਵਿਚ ਤੇ ਤਾਕਤ ਦੇ ਫੁਰਨਿਆਂ ਵਿਚ ਜ਼ਮੀਨ ਆਸਮਾਨ ਦਾ ਫ਼ਰਕ ਹੈ। ਕੀ ਆਪਾਂ ਉਸ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਰੌਸ਼ਨੀ ਵਿਚ ਉਹੋ ਜਿਹਾ ਜੀਵਨ ਜੀਅ ਸਕਾਂਗੇ ? ਸੋਨੇ ਦੇ ਕਲਸ਼ ਨੂੰ ਠੋਕਰ ਵੱਜੇ ਤੇ ਟੇਢਾ ਹੋ ਜਾਵੇ ਤੇ ਸੱਚ ਜਾਣੋ ਉਹ ਪਰਤ ਕੇ ਸਿੱਧਾ ਹੋ ਜਾਂਦਾ ਹੈ, ਪਰ ਬਦਕਿਸਮਤੀ ਦੇ ਵਿਚ ਪੂਰਾ ਤਾਣ ਲਾ ਦਿਉ, ਉਹਨੇ ਜੁੜਨਾ ਨਹੀਂ। ਕਹਿਣ ਲੱਗੇ ਗੁਰਮੁਖ ਦਾ ਗ਼ੁੱਸਾ ਤਾਂ ਸੋਨੇ ਦੇ ਬਰਤਨ ਦੇ ਟੇਢੇਪਨ ਦੀ ਤਰ੍ਹਾਂ ਹੈ। ਕਦੀ ਕਿਸੇ ਦੀ ਆਪਸ ਵਿਚ ਬੇ-ਇਤਫ਼ਾਕੀ ਹੋਈ ਹੈ। ਜੇ ਆਪਸ ਵਿਚ ਕਿਤੇ ਝਗੜਾ ਉਠਿਆ ਹੈ ਤਾਂ ਕਹਿੰਦੇ ਹਨ ਕਿ ਇਹਦਾ ਗ਼ੁੱਸਾ ਨਾ ਕਰੀਂ, ਇਹ ਸੋਨੇ ਦਾ ਭਾਂਡਾ ਟੇਢਾ ਹੋਇਆ ਏ। ਕੁਝ ਸਮੇਂ ਤੋਂ ਬਾਅਦ ਪਰਤ ਕੇ ਠੋਕਰ ਕਿਤੇ ਇਹਨੂੰ ਵੱਜੀ ਤੇ ਠੋਕਰ ਕਦੋਂ ਵੱਜਦੀ ਹੈ ? ਜਦੋਂ ਇਹਦੇ ਗੁਰੂ 'ਤੇ, ਜਦੋਂ ਇਹਦੀ ਮਰਿਆਦਾ 'ਤੇ, ਜਦੋਂ ਇਹਦੇ ਇਸ਼ਟ 'ਤੇ ਕੋਈ ਸੱਟ ਮਾਰਦਾ ਹੈ ਤੇ ਇਕੋ ਦੱਮ ਟੇਢੇ ਹੋਏ ਸਿੱਧੇ ਹੋ ਜਾਂਦੇ ਹਨ। ਕਹਿਣ ਲੱਗੇ ਕਿ ਆਪਸ ਵਿਚ ਫੇਰ ਸਿਝਾਂਗੇ, ਪਹਿਲਾਂ ਉਸ ਨੂੰ ਦੇਖੋ ਜਿਹੜਾ ਮੇਰੇ ਗੁਰੂ 'ਤੇ ਹਮਲਾ ਕਰਨ ਆਇਆ ਹੈ।

ਸੋਨੇ ਦਾ ਭਾਂਡਾ ਉਸ ਨੂੰ ਠੋਕਰ ਮਾਰੋ ਤੇ ਪਰਤ ਕੇ ਸਿੱਧਾ ਹੋ ਜਾਂਦਾ ਹੈ ਪਰ ਸਾਕਤ ਦਾ ਗ਼ੁੱਸਾ ਮਿੱਟੀ ਦੇ ਭਾਂਡੇ ਦੀ ਤਰ੍ਹਾਂ ਹੈ। ਇਕ ਵਾਰੀ ਟੁੱਟ ਤਾਂ ਜਾਏਗਾ ਪਰ ਉਸ ਨੇ ਸਿੱਧਿਆਂ ਨਹੀਂ ਹੋਣਾ। ਕਹਿੰਦੇ ਹਨ, ਮੈਲਾ ਕੱਪੜਾ ਹੈ, ਜਿੰਨੀ ਮਰਜ਼ੀ ਉਸ ਦੇ ਵਿਚ ਮੈਲ ਪੈ ਗਈ ਹੋਵੇ, ਉਸ ਨੂੰ ਸਾਬਣ ਨਾਲ ਧੋਵਾਂਗੇ ਪਰਤ ਕੇ ਮੈਲੇ ਉਜਲੇ ਹੋ ਜਾਣਗੇ। ਕਾਲੇ ਕੰਬਲ ਨੂੰ ਸਾਰੀ ਜ਼ਿੰਦਗੀ ਸਾਬਣ ਲਾ ਕੇ ਡੰਡਿਆਂ ਨਾਲ ਕੁੱਟ ਲਉ, ਉਹ ਸੜ ਜਾਏਗਾ, ਪਾਟ ਜਾਏਗਾ, ਤੰਦ-ਤੰਦ ਹੋ ਜਾਏਗਾ, ਪਰ ਉਸ ਨੇ ਕਦੀ ਉਜਲਾ ਨਹੀਂ ਹੋਣਾ। ਗੁਰਮੁਖ ਦਾ ਗ਼ੁੱਸਾ ਵੀ ਇਕ ਮੈਲੇ ਕੱਪੜੇ ਦੀ ਤਰ੍ਹਾਂ ਹੈ। ਆਇਆ, ਗੁਰੂ ਨੇ ਆਪਣੇ ਸ਼ਬਦ ਦਾ ਸਾਬਣ ਲਾਇਆ। ਜਦੋਂ ਰਾਤ ਨੂੰ ਗ਼ੁੱਸਾ ਆਇਆ, ਸਵੇਰੇ ਸ਼ਬਦ ਪੜ੍ਹੇ।

ਬਾਬਾ ਬੰਦਾ ਸਿੰਘ ਬਹਾਦਰ ਨੂੰ ਗੁਰਦਾਸ ਨੰਗਲ ਦੀ ਗੜ੍ਹੀ ਵਿਚੋਂ ਫੜਿਆ। ਬਦਕਿਸਮਤੀ ਇਹ ਹੈ ਕਿ ਜਿਸ ਨੇ ਆਪਣੇ ਪੁੱਤਰ ਦਾ ਕਲੇਜਾ ਮੂੰਹ ਵਿਚ ਪਾਇਆ, ਅੱਜ ਜਦੋਂ ਉਸ ਦੀ ਗੱਲ ਕਰਦੇ ਹਾਂ ਤਾਂ ਆਪ ਅਸੀਂ ਕਦੀ ਪੁੱਤਰ ਨੂੰ ਦੋ ਦਿਨ ਅੱਖਾਂ ਤੋਂ ਦੂਰ ਨਹੀਂ ਕਰ ਸਕਦੇ ਪਰ ਕਹਿੰਦੇ ਹਾਂ ਬਾਬਾ ਬੰਦਾ ਸਿੰਘ ਡੋਲ ਗਏ। ਨਹੀਂ ਉਏ, ਡੋਲੇ ਹੋਏ ਕਦੀ

ਪੁੱਤਰਾਂ ਦੇ ਕਲੇਜੇ ਮੂੰਹ ਵਿਚ ਨਹੀਂ ਪਾਉਂਦੇ, ਡੋਲੇ ਹੋਏ ਹਕੂਮਤਾਂ ਦੀ ਬੋਲੀ ਮੂੰਹ ਵਿਚ ਪਾਉਂਦੇ ਹੁੰਦੇ ਹਨ। ਰਤਨ ਸਿੰਘ ਭੰਗੂ ਕਹਿੰਦੇ ਹਨ, ਜਦੋਂ ਕਿਤੇ ਬਾਬਾ ਬੰਦਾ ਸਿੰਘ ਬੈਠਦੇ ਸਨ ਤੇ ਸ਼ਬਦ ਵਰਤਦੇ ਸਨ-

*ਮੈ ਹੂੰ ਉਸੀ ਪੁਰਖ ਕਾ ਦਾਸਾ।*
*ਜਿਸ ਨੇ ਕੀਨੋ ਪੰਥ ਪ੍ਰਕਾਸ਼ਾ।*

ਅੱਜ ਉਸ ਬਾਬੇ ਦੇ ਨਾਲ ਛੋਟੇ ਬੱਚੇ ਵੀ ਫੜੇ ਗਏ। ਉਸ ਦੇ ਨਾਲ ਨੌਜਵਾਨ ਵੀ ਫੜੇ ਗਏ। ਦਿੱਲੀ ਦੀਆਂ ਗਲੀਆਂ ਵਿਚ ਬਾਬੇ ਨੂੰ ਲੈ ਕੇ ਗਏ। ਪਿੰਜਰੇ ਵਿਚ ਉਹਨਾਂ ਨੂੰ ਡੱਕਿਆ। ਫ਼ਰਖ਼ਸੀਅਰ ਨੇ ਪੁੱਛਿਆ ਕਿ ਇਹਨਾਂ ਵਿਚੋਂ ਕੋਈ ਵੀ ਬੰਦਾ ਡੋਲਦਾ ਨਹੀਂ, ਕੋਈ ਡਿੱਗਦਾ ਨਹੀਂ, ਕੋਈ ਰੋਂਦਾ ਨਹੀਂ, ਕੋਈ ਹਾਏ ਨਹੀਂ ਕਰਦਾ। ਕਹਿੰਦਾ ਹੈ, ਇਹ ਇਕ ਦੂਜੇ ਦੇ ਵਿਰੁੱਧ ਵੀ ਨਹੀਂ ਬੋਲਦੇ, ਇਸ ਦਾ ਕਾਰਨ ਕੀ ਹੈ ? ਉਸ ਦੇ ਅਹਿਲਕਾਰ ਨੇ ਇਹ ਗੱਲ ਕਹੀ ਸੀ ਕਿ ਜੇ ਦੇਖਣਾ ਚਾਹੁੰਦਾ ਹੈਂ ਤੇ ਮੈਨੂੰ ਤਿੰਨ ਉਮਰ ਦੇ ਬੰਦੇ ਦੇਈਂ। ਉਸ ਦੇ ਵਿਚ ਇਕ ਸੀ ਬੱਚਾ ਜਿਸ ਦੀ ਉਮਰ 8-9 ਸਾਲ ਦੇ ਕਰੀਬ ਸੀ। ਇਕ ਸੀ ਨੌਜਵਾਨ 25-30 ਦੇ ਦਰਮਿਆਨ, ਇਕ ਸੀ ਬਜ਼ੁਰਗ। ਤਿੰਨ ਜਾਣੇ ਵੱਖਰੇ ਕਰ ਲਏ। ਇਹਨਾਂ ਨੂੰ ਵੱਖ ਕਰਕੇ ਕੁਝ ਦਿਨ ਭੁੱਖੇ ਰੱਖਿਆ। ਕਹਿੰਦਾ ਹੈ, ਮੈਂ ਤੈਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਕਿਉਂ ਨਹੀਂ ਮਰਦੇ, ਕਿਉਂ ਨਹੀਂ ਇਹ ਇਕ ਦੂਜੇ ਦੇ ਵਿਰੁੱਧ ਚੱਲਦੇ ?

ਕਹਿੰਦੇ ਹਨ, ਜਦੋਂ ਉਹਨਾਂ ਤਿੰਨਾਂ ਨੂੰ ਕੁਝ ਦਿਨ ਭੁੱਖੇ ਰੱਖਿਆ ਤਾਂ ਫਿਰ ਦੋ ਰੋਟੀਆਂ ਉਹਨਾਂ ਅੱਗੇ ਸੁੱਟੀਆਂ ਜਿਹੜੀਆਂ ਇਕੋ ਦੱਮ ਉਸ ਬੱਚੇ ਦੇ ਹੱਥ ਵਿਚ ਆਈਆਂ। ਉਸ ਨੇ ਰੋਟੀਆਂ ਫੜੀਆਂ ਪਰ ਬੁਰਕੀ ਨਹੀਂ ਤੋੜੀ। ਰੋਟੀਆਂ ਚੁੱਕ ਕੇ ਨੌਜਵਾਨ ਕੋਲ ਲੈ ਗਿਆ। ਜਾ ਕੇ ਕਹਿਣ ਲੱਗਾ, ਹੇ ਮੇਰੇ ਗੁਰੂ ਭਾਈ ! ਅਸੀਂ ਮਾਤਾ ਸਾਹਿਬ ਕੌਰ ਦੇ ਬੇਟੇ ਹਾਂ। ਸਾਰੇ ਮੇਰੇ ਵਿਚ ਹਨ, ਮੈਂ ਸਾਰਿਆਂ ਵਿਚ ਹਾਂ। ਕਹਿੰਦਾ ਹੈ, ਗੁਰੂ ਗੋਬਿੰਦ ਸਿੰਘ ਦੇ ਪੁੱਤਰ ਹਾਂ, ਵਾਸੀ ਅਨੰਦਪੁਰ ਦੇ ਹਾਂ, ਜਨਮ ਕੇਸਗੜ੍ਹ ਸਾਹਿਬ ਦਾ ਹੈ, ਵੀਰਨਾ, ਮੇਰੀਆਂ ਬਾਹਾਂ ਵਿਚ ਅਜੇ ਬੱਲ ਨਹੀਂ ਕਿ ਮੈਂ ਛੁੱਟਾਂ ਤੇ ਦੁਸ਼ਮਣ ਨਾਲ ਦੋ ਹੱਥ ਕਰ ਸਕਾਂ। ਮੈਂ ਭੁੱਖ ਨਾਲ ਮਰ ਜਾਵਾਂਗਾ ਤਾਂ ਕੁਝ ਨਹੀਂ ਵਿਗੜਨਾ, ਤੇਰੀਆਂ ਬਾਹਾਂ ਵਿਚ ਬੱਲ ਹੈ, ਤੇਰੇ ਕੋਲ ਲੜਨ ਦੇ ਦਾਉ-ਪੇਚ ਹਨ। ਆ ਦੋ ਰੋਟੀਆਂ ਖਾ, ਰੱਬ ਤੈਨੂੰ ਦੋ ਦਿਨ ਜ਼ਿੰਦਗੀ ਦੇਵੇ ਤੇ ਦੁਸ਼ਮਣ ਨਾਲ ਤੂੰ ਦੋ ਦਿਨ ਜੂਝ ਸਕੇਂਗਾ।

ਉਸ ਨੌਜਵਾਨ ਨੇ ਰੋਟੀਆਂ ਫੜੀਆਂ ਤੇ ਚੁੱਕ ਕੇ ਬਜ਼ੁਰਗ ਕੋਲ ਲੈ ਗਿਆ। ਕਹਿੰਦਾ ਹੈ, ਬਾਪੂ, ਭਾਵੇਂ ਛੋਟੇ ਨੇ ਮੈਨੂੰ ਰੋਟੀ ਦਿੱਤੀ ਹੈ ਪਰ ਪੁੱਤਰਾਂ ਦੇ ਹੁੰਦਿਆਂ ਪਿਉ ਭੁੱਖਾ ਰਹੇ ਤਾਂ ਪੁੱਤਰਾਂ ਦੇ ਜੀਉਣ ਦਾ ਮਤਲਬ ਹੀ ਕੋਈ ਨਹੀਂ। ਮੈਂ ਅਜੇ ਜੁਆਨ ਹਾਂ, ਮੈਂ ਚਾਰ ਦਿਨ ਕੱਟ ਜਾਵਾਂਗਾ। ਮੈਂ ਅਜੇ ਮੌਤ ਦਾ ਮੁਕਾਬਲਾ ਕੁਝ ਦਿਨ ਤੜਪ ਕੇ ਕਰ ਲਵਾਂਗਾ। ਤੂੰ ਬਜ਼ੁਰਗ ਹੈਂ, ਤੇਰਾ ਪਤਾ ਨਹੀਂ ਭੁੱਖ ਨਾਲ ਕੀ ਹਾਲ ਹੋਇਆ ਹੋਣੈ। ਤੂੰ ਦੋ ਰੋਟੀਆਂ ਖਾ ਲੈ, ਬਾਪੂ, ਤੂੰ ਜੀਉਂਦਾ ਰਹੀਂ, ਸਾਨੂੰ ਅਸੀਸਾਂ ਦੇਈਂ, ਤਾਂ ਕਿ ਅਸੀਂ ਮੁਕਾਬਲਾ ਕਰ ਸਕੀਏ ਜ਼ਾਲਮ ਦਾ।

ਕਹਿੰਦੇ ਹਨ ਬਜ਼ੁਰਗ ਦੀਆਂ ਅੱਖਾਂ ਸਿੰਮ ਗਈਆਂ। ਉਸ ਨੇ ਰੋਟੀ ਫੜੀ ਤੇ ਚੁੱਕ ਕੇ ਬੱਚੇ ਨੂੰ ਗੋਦੀ ਵਿਚ ਲੈ ਕੇ ਕਹਿੰਦਾ ਹੈ, ਬੇਟਾ ! ਮੈਂ ਆਪਣੀ ਉਮਰ ਹੰਢਾ ਲਈ ਹੈ। ਤੂੰ ਮੇਰੀ ਕੌਮ ਦਾ ਭਵਿੱਖ ਹੈਂ। ਦੋ ਰੋਟੀਆਂ ਖਾ। ਤੂੰ ਜੀਉਂਦਾ ਰਿਹਾ ਤਾਂ ਫ਼ਰੁਖ਼ਸੀਅਰ ਵਰਗਿਆਂ ਨੂੰ ਵੀ ਮਿੱਟੀ ਵਿਚ ਰੋਲ ਕੇ ਰੱਖ ਦੇਵੇਂਗਾ। ਉਹ ਕਹਿੰਦਾ ਹੈ, ਬਸ ਆ ਹੈ ਇਸ ਕੌਮ ਦਾ ਇਖ਼ਲਾਕ। ਕਈ ਦਿਨਾਂ ਦੇ ਭੁੱਖੇ ਹਨ, ਦੋ ਰੋਟੀਆਂ ਮਿਲੀਆਂ ਹਨ, ਬੱਚਾ ਨੌਜਵਾਨ ਨੂੰ ਦਿੰਦਾ ਹੈ, ਨੌਜਵਾਨ ਬਜ਼ੁਰਗ ਨੂੰ ਦਿੰਦਾ ਹੈ ਤੇ ਬਜ਼ੁਰਗ ਪਰਤ ਕੇ ਫਿਰ ਬੱਚੇ ਨੂੰ ਦੇ ਕੇ ਕਹਿੰਦਾ ਹੈਂ, ਤੂੰ ਮੇਰੀ ਕੌਮ ਦਾ ਭਵਿੱਖ ਹੈਂ, ਤੂੰ ਜੀਉਂਦਾ ਰਿਹਾ ਤਾਂ ਸਭ ਕੁਝ ਕਾਇਮ ਰਹੇਗਾ।

ਕੋਈ ਵੀ ਗੁਰਸਿੱਖ ਅਰਦਾਸ ਕਰੇ ਤਾਂ ਉਹ ਹੱਥ ਜੋੜ ਕੇ ਪਹਿਲੇ ਸ਼ਬਦ ਵਰਤਦਾ ਹੈ ਕਿ ਪ੍ਰਿਥਮੇ ਸਰਬੱਤ ਖ਼ਾਲਸਾ ਜੀ ਕੀ ਅਰਦਾਸ ਹੈ ਜੀ। ਕਿਤੇ ਵੀ ਕੋਈ ਖ਼ਾਲਸਾ ਬੈਠਾ ਹੋਇਆ ਹੈ ਤਾਂ ਮੈਂ ਉਸ ਦੀ ਅਗਵਾਈ ਕਰਨ ਲਈ ਅਰਦਾਸ ਕਰਨ ਆਇਆ ਹਾਂ। ਮੈਂ ਸਰਬੱਤ ਖਾਲਸੇ ਲਈ ਕੁਝ ਮੰਗਣਾ ਹੈ। ਫਿਰ ਸਿੱਖ ਜਦੋਂ ਸਰਬੱਤ ਖ਼ਾਲਸੇ ਲਈ ਅਰਦਾਸ ਕਰਦਾ ਹੈ ਤਾਂ ਕੁਦਰਤੀ ਤੌਰ 'ਤੇ ਇਸ ਦੇ ਅੰਦਰ ਦੀ ਦਵੈਸ਼ ਦੀ ਦੀਵਾਰ ਆਪਣੇ ਆਪ ਟੁੱਟ ਜਾਂਦੀ ਹੈ। ਸਰਬੱਤ ਦਾ ਅਰਥ ਹੀ ਇਹ ਹੈ ਜਿਹੜਾ ਸਰਬਤ ਦਾ ਭਲਾ ਮੰਗਦਾ ਹੋਵੇ। ਲੋਚਾ ਉਸ ਦੇ ਅੰਦਰ ਹੋਵੇ।

ਕੌਮ ਦੀਆਂ ਦੋ ਨਿਸ਼ਾਨੀਆਂ ਹੁੰਦੀਆਂ ਹਨ। ਇਕ ਉਸ ਦਾ ਆਪਣਾ ਅਮੀਰ ਵਿਰਸਾ ਹੋਵੇ ਤੇ ਦੂਜਾ ਉਹਨਾਂ ਕੋਲ ਇਕ ਥਾਂ ਜੀਉਣ ਦਾ ਤੇ ਇਕ ਥਾਂ 'ਤੇ ਮਰਨ ਦਾ ਜਜ਼ਬਾ ਹੋਵੇ। ਕੀ ਇਹ ਸਰਬੱਤ ਖ਼ਾਲਸਾ ਨਹੀਂ ਕਿ ਜਦੋਂ ਅੰਮ੍ਰਿਤ ਦੀ ਦਾਤ ਦਿੱਤੀ, ਮੇਰੇ ਸਤਿਗੁਰੂ ਨੇ ਮੇਹਰ ਕੀਤੀ, ਖ਼ਾਲਸਾ ਹੈ ਹੀ ਉਹ ਜਿਹੜਾ ਅੰਦਰੋਂ ਤੇ ਬਾਹਰੋਂ ਜੁੜ ਗਿਆ। ਜਿਹੜਾ ਕੇਵਲ ਬਾਹਰੋਂ ਦਾਅਵੇ ਕਰਦਾ ਹੈ, ਅੰਦਰੋਂ ਟੁੱਟ ਗਿਆ, ਉਹ ਨਾ ਕਦੀ ਮਿੱਠਾ ਹੁੰਦਾ ਹੈ ਤੇ ਨਾ ਉਸ ਦੇ ਵਿਚ ਕਦੀ ਰੱਸ ਭਰਦਾ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਫਲ ਇਕੋ ਟਾਹਣੀ 'ਤੇ ਲੱਗੇ ਹਨ। ਇਕ ਕੇਵਲ ਬਾਹਰੋਂ ਜੁੜਿਆ ਹੈ ਤੇ ਅੰਦਰੋਂ ਟੁੱਟ ਗਿਆ ਹੈ। ਜਿਹੜਾ ਅੰਦਰੋਂ ਟੁੱਟ ਗਿਆ ਹੈ, ਉਹ ਬਾਹਰੋਂ ਜੁੜੇਗਾ, ਇਹ ਦਾਅਵਾ ਤਾਂ ਕਰਦਾ ਹੈ ਪਰ ਕਹਿੰਦੇ ਹਨ ਉਸ ਉੱਪਰ ਨਾ ਤਾਂ ਕਦੀ ਰੂਪ ਆਉਂਦਾ ਹੈ, ਨਾ ਉਸ ਅੰਦਰ ਰੱਸ ਭਰਦਾ ਹੈ, ਨਾ ਉਸ ਦਾ ਕਠੋਰਪੁਣਾ ਜਾਂਦਾ ਹੈ। ਜਦੋਂ ਅੰਦਰੋਂ ਤੇ ਬਾਹਰੋਂ ਕੋਈ ਜੁੜ ਜਾਏ ਤਾਂ ਸੱਚ ਜਾਣੋ, ਉਸ ਦਾ ਰੰਗ ਵੀ ਲਾਲ ਹੁੰਦਾ ਹੈ, ਉਸ ਦੇ ਅੰਦਰ ਰੱਸ ਵੀ ਭਰਿਆ ਜਾਂਦਾ ਹੈ। ਭਾਈ ਗੁਰਦਾਸ ਕਹਿੰਦੇ ਹਨ ਕਿ ਮੈਂ ਉਸ ਸਿੱਖ ਕੋਲੋਂ ਕੁਰਬਾਨ ਜਾਂਦਾ ਹਾਂ ਜਿਹੜਾ ਆਪਣੇ ਪੁੱਤਰਾਂ ਤੋਂ, ਆਪਣੇ ਭਰਾਵਾਂ ਤੋਂ, ਆਪਣੇ ਚਾਚਿਆਂ ਤਾਇਆਂ ਨਾਲੋਂ ਵੱਧ ਪਿਆਰ ਆਪਣੇ ਗੁਰ ਭਾਈ ਨੂੰ ਕਰਦਾ ਹੈ। ਉਹਨਾਂ ਦਾ ਇਕ ਸ਼ਬਦ ਆਉਂਦਾ ਹੈ-

*ਬਲਿਹਾਰੀ ਤਿਨ੍ਹਾਂ ਗੁਰਸਿਖਾਂ ਪੁਤ੍ਰ ਮਿਤ੍ਰ ਗੁਰਭਾਈ ਇਠਾ॥*

(ਵਾਰ ੧੨, ਪਉੜੀ ੧)

ਫਿਰ ਉਸ ਸਰਬੱਤ ਖ਼ਾਲਸੇ ਦੇ ਜੀਵਨ ਦੀ ਘਾੜਤ ਕਿਹੋ ਜਿਹੀ ਹੈ ? ਭਾਈ ਸਾਹਿਬ ਨੇ ਕਿਹਾ-

*ਗੁਰਸਿਖ ਭਲਕੇ ਉਠ ਕਰਿ ਅੰਮ੍ਰਿਤ ਵੇਲੇ ਸਰੁ ਨ੍ਹਾਵੰਦਾ।*
*ਗੁਰ ਕੈ ਬਚਨ ਉਚਾਰਿ ਕੈ ਧਰਮਸਾਲ ਦੀ ਸੁਰਤਿ ਕਰੰਦਾ।*
*ਸਾਧਸੰਗਤਿ ਵਿਚਿ ਜਾਇ ਕੈ ਗੁਰਬਾਣੀ ਦੇ ਪ੍ਰੀਤਿ ਸੁਣੰਦਾ।*

ਅੱਗੇ ਦੇਖੋ ਸਰਬੱਤ ਖ਼ਾਲਸੇ ਦੀ ਗੱਲ ਮਿਲਦੀ ਹੈ। ਕਹਿਣ ਲੱਗੇ, ਪੰਗਤ ਲੱਗੀ ਹੈ, ਉਸ ਦੇ ਵਿਚ ਉਹ ਵੀ ਬੈਠਾ ਹੈ ਜਿਸ ਦੇ ਨਾਲ ਬੋਲਦਾ ਨਹੀਂ। ਕਹਿੰਦੇ ਹਨ ਲੰਗਰ ਵਰਤਾਉਂਦਿਆਂ ਕਦੀ ਵੀ ਫੁਰਨਾ ਨਹੀਂ ਆਇਆ। ਰਹਿਤਨਾਮੇ ਵਿਚ ਲਿਖਿਆ ਹੈ ਜਿਹੜਾ ਪ੍ਰਸ਼ਾਦ ਵਰਤਾਉਂਦਿਆਂ ਦੁਸ਼ਮਣ ਤੇ ਮਿੱਤਰ ਦੀ ਬਿਰਤੀ ਰੱਖੇ ਸੋ ਪੱਕਾ ਤਨਖ਼ਾਹੀਆ। ਕਹਿੰਦੇ ਹਨ, ਸਿੱਖ ਬੈਠੇ ਹਨ ਤੇ ਕਰਦਾ ਕੀ ਹੈ-

*ਸੰਕਾ ਮਨਹੁੰ ਮਿਟਾਇ ਕੈ ਗੁਰੁ ਸਿਖਾਂ ਦੀ ਸੇਵ ਕਰੰਦਾ।*
*ਕਿਰਤ ਵਿਰਤ ਕਰਿ ਧਰਮੁ ਦੀ ਲੈ ਪਰਸਾਦ ਆਣਿ ਵਰਤੰਦਾ।*
*ਗੁਰਸਿਖਾਂ ਨੂੰ ਦੇਇ ਕਰਿ ਪਿਛੋਂ ਬਚਿਆ ਆਪੁ ਖਵੰਦਾ।*
*ਕਲੀ ਕਾਲ ਪਰਗਾਸ ਕਰਿ ਗੁਰੁ ਚੇਲਾ ਚੇਲਾ ਗੁਰੁ ਸੰਦਾ।*
*ਗੁਰਮੁਖ ਗਾਡੀ ਰਾਹੁ ਚਲੰਦਾ॥੧੧॥*

(ਵਾਰ ੪੦, ਪਉੜੀ ੧੧)

ਕਹਿੰਦੇ ਹਨ, ਇਹੋ ਹੀ ਰਸਤਾ ਹੈ ਜਿਹੜਾ ਗੁਰੂ ਦੀਆਂ ਲਕੀਰਾਂ ਵਿਚ ਆਉਂਦਾ ਹੈ। ਸਿੱਖ ਅਰਦਾਸ ਕਰਦਾ ਹੈ। ਅੱਜ ਸਾਡੀ ਮੰਗ ਸ਼ੁਰੂ ਹੋਈ ਹੈ। ਇਹ ਮੰਗ ਹੰਕਾਰ ਵਾਲੀ ਨਹੀਂ। ਉੱਠਿਆ ਹੈ ਅਰਦਾਸੀਆ ਸਿੱਖ, ਉਸ ਨੇ ਇਕ ਬੇਨਤੀ ਕੀਤੀ ਹੈ ਕਿ ਦਾਤਾ ਜੀ ! ਮੈਂ ਇਕੱਲੇ ਗੁਰਦੁਆਰੇ ਵਿਚ ਆਏ ਖ਼ਾਲਸੇ ਲਈ ਨਹੀਂ, ਮੈਂ ਚਾਹੁੰਦਾ ਹਾਂ ਜਿੱਥੇ ਜਿੱਥੇ ਵੀ ਤੇਰਾ ਖ਼ਾਲਸਾ ਹੈ, ਮੈਂ ਸਾਰਿਆਂ ਲਈ ਝੋਲੀ ਅੱਡ ਕੇ ਮੰਗਣ ਆਇਆ ਹਾਂ ਕਿ ਮੇਰੇ ਭਰਾਵਾਂ ਨੂੰ ਨਾਮ ਦੀ ਦਾਤ ਦੇਈਂ।

ਸਿੱਖ ਦੀ ਅਰਦਾਸ ਸਰਬ ਸੁੱਖ ਤੋਂ ਸ਼ੁਰੂ ਹੁੰਦੀ ਹੈ ਤੇ ਸਿੱਖ ਦੀ ਸੰਪੂਰਨਤਾ ਸਰਬੱਤ ਦੇ ਭਲੇ 'ਤੇ ਸੰਪੂਰਨ ਹੁੰਦੀ ਹੈ। ਜਿੰਨੀ ਦੇਰ ਸਰਬ ਸੁੱਖ ਨਹੀਂ ਮੰਗਦਾ ਤੇ ਸਰਬੱਤ ਦਾ ਭਲਾ ਨਹੀਂ ਮੰਗਦਾ, ਇਸ ਦੀ ਅਰਦਾਸ ਕਦੀ ਸੁਣੀ ਨਹੀਂ ਜਾਣੀ। ਸਰਬ ਸੁੱਖ ਹੋਵੇ ਤੇ ਅਖ਼ੀਰ ਵਿਚ ਮੱਥਾ ਟੇਕਦਾ ਕਹਿੰਦਾ ਹੈ ਤੇਰੇ ਭਾਣੇ ਸਰਬੱਤ ਦਾ ਭਲਾ। ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰਨਾ। ਆਉ ਅਸੀਂ ਸਰਬੱਤ ਖ਼ਾਲਸੇ ਬਣਨ ਦਾ ਯਤਨ ਕਰੀਏ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਸਰਬੱਤ ਖ਼ਾਲਸਾ ਜੀ ਕੋ
# ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਚਿੱਤ ਆਵੇ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਕੱਲ ਅਸੀਂ ਵਿਚਾਰ ਸ਼ੁਰੂ ਕੀਤੀ ਸੀ ਕਿ ਸਰਬੱਤ ਖ਼ਾਲਸਾ ਕੌਣ ਹੈ, ਸਰਬੱਤ ਖ਼ਾਲਸੇ ਦਾ ਭਲਾ ਕੌਣ ਮੰਗਦਾ ਹੈ। ਅਸਲ ਵਿਚ ਖ਼ਾਲਸਾ ਇਕ ਅੰਦਰ ਦੀ ਆਤਮਕ ਅਵਸਥਾ ਹੈ। ਜਿਉਂ-ਜਿਉਂ ਸਿੱਖ ਨਿਰੰਤਰ ਗੁਰੂ-ਸ਼ਬਦ ਦਾ ਅਭਿਆਸ ਕਰਦਾ ਹੈ ਤਿਉਂ ਤਿਉਂ ਉਸ ਪਰਮ ਅਵਸਥਾ 'ਤੇ ਪਹੁੰਚ ਜਾਂਦਾ ਹੈ ਜੋ ਧਰਤੀ ਦੇ ਕਿਸੇ ਹਿੱਸੇ ਵਿਚ ਬੈਠਾ ਹੋਵੇ, ਪਰ ਸੁਰਤ ਕਰਕੇ ਉਹ ਖ਼ਾਲਸੇ ਤੋਂ ਕਦੀ ਵੀ ਵੱਖ ਨਹੀਂ ਹੁੰਦਾ। ਸਰਬੱਤ ਖ਼ਾਲਸੇ ਵਿਚ ਸਰੀਰਕ ਤੌਰ 'ਤੇ ਦੂਰੀਆਂ ਜ਼ਰੂਰ ਹੋਣਗੀਆਂ ਪਰ ਆਤਮਕ ਮੰਡਲ ਵਿਚ ਸਾਰੇ ਆਨੰਦ ਇਕੋ ਜਿਹਾ ਮਾਣਦੇ ਹਨ। ਸਭ ਤੋਂ ਪਹਿਲਾਂ ਦਾਤ ਅੱਜ ਮੰਗੀ ਹੈ-

*ਪ੍ਰਿਥਮੇ ਸਰਬੱਤ ਖ਼ਾਲਸਾ ਜੀ ਕੀ ਅਰਦਾਸ ਹੈ ਜੀ*
*ਸਰਬੱਤ ਖ਼ਾਲਸਾ ਜੀ ਕੋ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਚਿੱਤ ਆਵੇ।*

ਕਈ ਵਾਰੀ ਜਦੋਂ ਗੁਰੂ ਦੇ ਅਰਦਾਸੀਏ ਸਿੱਖ ਅਰਦਾਸ ਕਰਦੇ ਹਨ ਤੇ ਅਸੀਂ ਇਹਨਾਂ ਸ਼ਬਦਾਂ ਨੂੰ ਨਾਲ ਬੋਲਣ ਲੱਗ ਪੈਂਦੇ ਹਾਂ। ਇਹ ਅਰਦਾਸ ਕੀਤੀ ਜਾ ਰਹੀ ਹੈ। ਇਹ ਰੱਬ ਦੇ ਚਰਨਾਂ ਵਿਚ ਪੁਕਾਰ ਹੈ। ਜਦੋਂ ਅਰਦਾਸੀਆ ਸਾਨੂੰ ਕਹੇ ਤਾਂ ਕੇਵਲ ਉਦੋਂ ਬੋਲਣਾ ਹੈ।

ਪਹਿਲੀ ਮੰਗ ਹੈ ਪ੍ਰਮੇਸ਼ਰ ਦੇ ਚਰਨਾਂ ਵਿਚੋਂ ਨਾਮ ਦੀ। ਸਾਰੀ ਅਰਦਾਸ ਵਿਚ ਬੇਨਤੀ ਕੇਵਲ ਨਾਮ ਦੀ ਹੈ। ਜੇ ਗੁਰੂ ਚੇਤੇ ਆਉਂਦੇ ਹਨ ਤਾਂ ਕਹਿੰਦੇ ਹਨ, ਇਹਨਾਂ ਦਾ ਧਿਆਨ ਧਰ ਕੇ ਵਾਹਿਗੁਰੂ ਬੋਲਿਆ ਕਰ। ਜਦੋਂ ਸਿੰਘਾਂ ਨੂੰ, ਸ਼ਹੀਦਾਂ ਨੂੰ ਚੇਤੇ ਕੀਤਾ ਤਾਂ ਕਹਿਣ ਲੱਗੇ ਤੂੰ ਅਸਚਰਜਤਾ ਵਿਚ ਜਾਏਂਗਾ। ਇਹਨਾਂ ਬੰਦ ਬੰਦ ਕਟਾ ਦਿੱਤੇ, ਖੋਪਰੀਆਂ ਲੁਹਾ ਦਿੱਤੀਆਂ, ਇਹਨਾਂ ਨੇ ਵਾਹਿਗੁਰੂ ਬੋਲਿਆ ਹੈ। ਇਹਨਾਂ ਦੀ ਕਮਾਈ ਦਾ ਧਿਆਨ ਧਰ ਕੇ ਤੂੰ ਵੀ ਤਰਲਾ ਲੈ ਕੇ ਕਿਹਾ ਕਰ ਬੋਲੋ ਜੀ ਵਾਹਿਗੁਰੂ। ਜੇ ਤੈਨੂੰ ਤਖ਼ਤ ਚੇਤੇ ਆਉਣ, ਜੇ ਤੈਨੂੰ ਗੁਰਦੁਆਰੇ ਚੇਤੇ ਆਉਣ, ਇਹਨਾਂ ਦਾ ਧਿਆਨ ਧਰੇਂ ਤਾਂ ਤੈਨੂੰ ਵਾਹਿਗੁਰੂ ਚੇਤੇ ਆਵੇ। ਜਦੋਂ

ਸਰਬੱਤ ਖ਼ਾਲਸੇ ਲਈ ਮੰਗਿਆ ਫਿਰ ਵਾਹਿਗੁਰੂ ਕਿਹਾ। ਹੈਰਾਨਗੀ ਦੀ ਗੱਲ ਹੈ, ਜਦੋਂ ਦਾਤ ਮੰਗਣ ਲੱਗੇ ਤਾਂ ਸਭ ਤੋਂ ਵੱਡਾ ਦਾਨ ਅਸੀਂ ਉਸ ਦਿਨ ਵਾਚਾਂਗੇ-

*ਦਾਨਾਂ ਸਿਰ ਦਾਨ ਨਾਮ ਦਾਨ।*

ਸਿੱਖਾ ! ਨਾਮ ਤੋਂ ਬਿਨਾਂ ਤੇਰਾ ਗੁਜ਼ਾਰਾ ਨਹੀਂ। ਵਾਹਿਗੁਰੂ ਸਿੱਖ ਦਾ ਗੁਰਮੰਤਰ ਹੈ। ਗੁਰੂ ਗ੍ਰੰਥ ਸਾਹਿਬ ਦੇ ਚਰਨਾਂ ਵਿਚੋਂ ਮੇਰੇ ਬਾਬੇ ਨਾਨਕ ਨੇ ਜਿਹੜੀ ਪਹਿਲੀ ਦਾਤ ਮੰਗੀ ਹੈ, ਉਹ ਕੇਵਲ ਨਾਮ ਹੀ ਮੰਗਿਆ ਹੈ। ਜਦੋਂ ਸਿੱਖ ਨੂੰ ਮੰਗਣ ਦੀ ਜਾਚ ਸਿਖਾਈ ਤਾਂ ਕਹਿਣ ਲੱਗੇ, ਤੂੰ ਵੀ ਨਾਮ ਹੀ ਮੰਗਿਆ ਕਰ। ਜਦੋਂ ਅਸੀਂ ਜਪੁ ਜੀ ਸਾਹਿਬ ਦੀ ਪੰਜਵੀਂ ਪਉੜੀ ਸੰਪੂਰਨ ਕਰਦੇ ਹਾਂ ਤਾਂ ਇਕ ਤੁੱਕ ਅਸੀਂ ਪੜ੍ਹਦੇ ਹਾਂ ਕਿ ਹੇ ਪ੍ਰਭੂ ! ਮੈਂ ਤੈਨੂੰ ਜਾਣ ਵੀ ਲਵਾਂ ਪਰ ਜ਼ਬਾਨ ਕਰਕੇ ਰੌਲਾ ਪਾ ਕੇ ਦੱਸਣਾ ਨਹੀਂ ਕਿ ਤੂੰ ਕਿਹੋ ਜਿਹਾ ਹੈਂ।

ਗੁਰੂ ਜੀ ਨੇ ਪਹਿਲੀ ਗੱਲ ਨਾਮ ਦੀ ਸ਼ਰਤ ਲਾ ਦਿੱਤੀ ਕਿ ਨਾਮ ਕੇਵਲ ਅੰਦਰ ਦਾ ਅਨੁਭਵ ਹੈ। ਉਸ ਅਨੁਭਵ ਨੂੰ ਕਿੰਨਿਆਂ ਕੁ ਅੱਖਰਾਂ ਵਿਚ ਬਿਆਨ ਕਰੇਂਗਾ। ਉਥੇ ਅੱਖਰ ਕੰਮ ਨਹੀਂ ਆਉਣੇ। ਸ਼ਬਦ ਵਰਤੇ-

*ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ॥*
*ਗੁਰਾ ਇਕ ਦੇਹਿ ਬੁਝਾਈ॥*
*ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥*

(ਜਪੁਜੀ ਸਾਹਿਬ)

ਜੇ ਕੋਈ ਪੁੱਛੇ ਕਿ ਉਸ ਰੱਬ ਤੱਕ ਸਾਨੂੰ ਕੌਣ ਪਹੁੰਚਾ ਸਕਦਾ ਹੈ ? ਤਾਂ ਦੋ ਸ਼ਬਦ ਆਉਂਦੇ ਹਨ। ਇਕ ਹੈ ਅਣਖ ਤੇ ਦੂਜਾ ਹੈ ਅਣਖੀ। ਇਕ ਹੈ ਨਾਮ ਤੇ ਦੂਜਾ ਹੈ ਨਾਮੀ। ਹਜ਼ੂਰ ਕਹਿੰਦੇ ਹਨ, ਐ ਪ੍ਰਮਾਤਮਾ ! ਸਭ ਤੋਂ ਪਹਿਲਾਂ ਮੈਂ ਤੇਰੀ ਇਸ ਗੱਲ ਨੂੰ ਪ੍ਰਵਾਨ ਕਰਦਾ ਹਾਂ ਕਿ ਤੂੰ ਸਭ ਤੋਂ ਵੱਡਾ ਹੈਂ। ਤੇਰੀ ਵਡਿਆਈ ਕੋਈ ਕਰਦਾ ਹੈ ਇਸ ਕਰਕੇ ਕਿ ਤੂੰ ਧਰਤੀ ਨੂੰ ਥੰਮ੍ਹ ਕੇ ਖਲੋਤਾ ਹੈਂ। ਕੋਈ ਵਡਿਆਈ ਕਰਦਾ ਹੈ ਇਸ ਕਰਕੇ ਕਿ ਤੇਰਾ ਇਨਸਾਫ਼ ਸੱਚਾ ਹੈ। ਕੋਈ ਜੀਵਾਂ ਨੂੰ ਰਿਜ਼ਕ ਦਿੰਦਾ ਹੈ, ਇਹ ਸਮਝ ਕੇ ਉਸ ਦੀ ਵਡਿਆਈ ਕਰਦਾ ਹੈ। ਕੋਈ ਇਸ ਕਰਕੇ ਵਡਿਆਈ ਕਰਦਾ ਹੈ ਕਿ ਤੂੰ ਇਸ ਮਿੱਟੀ ਦੇ ਪੁੱਤਲੇ ਵਿਚ ਜਿੰਦ ਟਿਕਾਅ ਦਿੱਤੀ। ਕੋਈ ਵਡਿਆਈ ਕਰਦਾ ਹੈ ਕਿ ਤੂੰ ਪਾਪੀਆਂ ਨੂੰ ਬਖ਼ਸ਼ ਦਿੰਦਾ ਹੈਂ। ਕੋਈ ਵਡਿਆਈ ਕਰਦਾ ਹੈ ਕਿ ਤੂੰ ਕਰੋੜਾਂ ਬ੍ਰਹਿਮੰਡਾਂ ਦਾ ਮਾਲਕ ਹੈਂ। ਕਹਿੰਦੇ ਹਨ, ਮੈਂ ਤੇਰੀ ਸਭ ਤੋਂ ਪਹਿਲਾਂ ਵਡਿਆਈ ਇਸ ਕਰਕੇ ਕਰਦਾ ਹਾਂ ਕਿ ਤੂੰ ਸਭ ਤੋਂ ਵੱਡਾ ਹੈਂ ਪਰ ਤੇਰੀ ਵਡਿਆਈ ਇਸ ਕਰਕੇ ਹੈ ਕਿ ਤੇਰਾ ਨਾਮ ਤੇਰੇ ਤੋਂ ਵੀ ਵੱਡਾ ਹੈ। ਅਸੀਂ ਆਸਾ ਦੀ ਵਾਰ ਦਾ ਇਕ ਸਲੋਕ ਪੜ੍ਹਦੇ ਹਾਂ-

*ਵਡੀ ਵਡਿਆਈ ਜਾ ਵਡਾ ਨਾਉ॥*

ਸਾਹਿਬ ਕਹਿੰਦੇ ਹਨ, ਨਾਮ ਇਸ ਕਰਕੇ ਜੱਪਣਾ ਹੈ-

ਵਡਾ ਸਾਹਿਬੁ ਊਚਾ ਥਾਉ॥
ਊਚੇ ਊਪਰਿ ਊਚਾ ਨਾਉ॥
ਏਵਡੁ ਊਚਾ ਹੋਵੈ ਕੋਇ॥
ਤਿਸੁ ਊਚੇ ਕਉ ਜਾਣੈ ਸੋਇ॥

(ਜਪੁਜੀ ਸਾਹਿਬ)

ਨਾਮ ਗੁਰੂ ਗ੍ਰੰਥ ਸਾਹਿਬ ਵਿਚ ਬੜੇ ਹਨ। ਇਥੇ ਰਾਮ ਵੀ ਆਇਆ ਹੈ, ਅੱਲ੍ਹਾ ਵੀ ਆਇਆ ਹੈ, ਗੋਵਰਧਨ ਵੀ ਆਇਆ ਹੈ, ਮੁਰਾਰੀ ਵੀ ਆਇਆ ਹੈ, ਰਹੀਮ ਵੀ ਆਇਆ ਹੈ, ਕਰੀਮ ਵੀ ਆਇਆ ਹੈ। ਅਨੇਕਾਂ ਨਾਮ ਰੱਬ ਨੂੰ ਮੁਖ਼ਾਤਬ ਕਰਕੇ ਉਚਾਰਨ ਕੀਤੇ ਹਨ। ਹੁਣ ਅਸੀਂ ਨਾਮ ਵਾਹਿਗੁਰੂ ਕਿਉਂ ਜੱਪਦੇ ਹਾਂ ? ਪ੍ਰਮਾਤਮਾ ਦੇ ਨਾਮ ਜਿੰਨੇ ਗੁਰੂ ਗ੍ਰੰਥ ਸਾਹਿਬ ਵਿਚ ਲਿਖੇ ਹਨ, ਸੱਚ ਜਾਣੋ, ਇਸ ਤੋਂ ਇਲਾਵਾ ਵੀ ਉਸ ਦੇ ਬੜੇ ਨਾਮ ਹਨ। ਜੋ ਵਾਹਿਗੁਰੂ ਸ਼ਬਦ ਗੁਰੂ ਜੀ ਨੇ ਦਿੱਤਾ ਹੈ, ਸੱਚ ਜਾਣੋ, ਇਹ ਗੁਰਮਤਿ ਨਾਮ ਹੈ ਤੇ ਇਸ ਨੂੰ ਕੇਵਲ ਨਿਰਜਿੰਦ ਨਾ ਸਮਝਿਉ। ਇਸ ਵਾਹਿਗੁਰੂ ਸ਼ਬਦ ਪਿੱਛੇ ਗੁਰੂ ਨਾਨਕ ਸਾਹਿਬ ਦੀ ਆਪਣੀ ਕਮਾਈ ਹੈ। ਜਦੋਂ ਕਮਾਇਆ ਹੋਇਆ ਸ਼ਬਦ ਜੱਪਾਂਗੇ ਤਾਂ ਹਰੇਕ ਉੱਪਰ ਅਸਰ ਹੋਵੇਗਾ।

ਇਕ ਵਾਰ ਬੇਨਤੀ ਕੀਤੀ ਸੀ ਕਿ ਕਮਾਏ ਹੋਏ ਸ਼ਬਦ ਦਾ ਅਰਥ ਕੀ ਹੈ ? ਕਦੀ ਇਸ ਗੱਲ ਨੂੰ ਭੁੱਲਿਉ ਨਾ ਕਿ ਗੁਰਮਤਿ ਆਪਣੇ ਅੰਦਰ ਟਿੱਕ ਕੇ ਕਮਾਈ ਕਰਨ ਵਾਲੀ ਦਾਤ ਹੈ ਤੇ ਸਾਹਿਬ ਧੰਨ ਗੁਰੂ ਨਾਨਕ ਦੇਵ ਜੀ ਦੀ ਜੋਤ ਨੇ ਇਸ ਵਾਹਿਗੁਰੂ ਗੁਰਮਤਿ ਨੂੰ ਪਹਿਲੇ ਜਾਮੇ ਤੋਂ ਕਰਤਾਰਪੁਰ ਦੀ ਧਰਤੀ 'ਤੇ ਸਿੱਖਾਂ ਨੂੰ ਬਖ਼ਸ਼ ਦਿੱਤਾ। ਉਦਾਹਰਨ ਦੇ ਤੌਰ 'ਤੇ ਜਦੋਂ ਅਸੀਂ ਪੰਜਾਬ ਦੀ ਧਰਤੀ 'ਤੇ ਜਾਂਦੇ ਹਾਂ ਤਾਂ ਕਈ ਵਾਰੀ ਤੁਸੀਂ ਦੇਖੋਗੇ ਕਿ ਖੂਹ ਵਿਚ ਪਿੱਪਲ ਦੇ ਰੁੱਖ ਉੱਗੇ ਹੋਣਗੇ। ਕਈ ਵਾਰੀ ਪੁਰਾਣੀ ਇਮਾਰਤ ਹੋਵੇ, ਉਸ ਦੇ ਵਿਚ ਬੋਹੜ ਦਾ ਰੁੱਖ ਉੱਗਿਆ ਹੁੰਦਾ ਹੈ। ਇਸ ਦਾ ਕੀ ਕਾਰਨ ਹੈ ? ਇਮਾਰਤ 500 ਸਾਲ ਪੁਰਾਣੀ ਹੈ ਤੇ ਬੋਹੜ ਦਾ ਰੁੱਖ ਅਜੇ ਛੇ ਮਹੀਨੇ ਦਾ ਹੁੰਦਾ ਹੈ। ਖੂਹ ਕਈ ਸਦੀਆਂ ਪੁਰਾਣਾ ਹੈ ਤੇ ਪਿੱਪਲ ਦਾ ਰੁੱਖ ਉਸ ਦੇ ਵਿਚੋਂ ਮਹੀਨੇ-ਦੋ ਮਹੀਨੇ ਦਾ ਨਿਕਲਦਾ ਹੈ। ਜੇ ਉਹ ਬੀਜ 500 ਸਾਲ ਪਹਿਲਾਂ ਜਦੋਂ ਇਮਾਰਤ ਬਣੀ ਉਸ ਦਿਨ ਕਿਤੇ ਮਿੱਟੀ ਵਿਚ ਹੋਵੇ ਤਾਂ 500 ਸਾਲ ਪਹਿਲਾਂ ਕਿਉਂ ਨਹੀਂ ਉੱਗਿਆ ? ਜੇ ਕਿਤੇ ਜਿਸ ਦਿਨ ਖੂਹ ਬਣਿਆ, ਉਸ ਦਿਨ ਬੀਜ ਆ ਗਿਆ ਤੇ ਉਸ ਦਿਨ ਦਾ ਰਚਿਆ ਉਦੋਂ ਕਿਉਂ ਨਾ ਜੰਮਿਆ ? ਇਕ ਮਹਾਂਪੁਰਖ ਕਹਿੰਦੇ ਸਨ ਕਿ ਹਮੇਸ਼ਾ ਕਦੀ ਕਮਾਏ ਹੋਏ ਨਾਮ ਦੀ ਖੇਡ ਨੂੰ ਦੇਖੋ। ਕਹਿੰਦੇ ਹਨ ਬੋਹੜ ਦਾ ਬੀਜ ਸਿੱਧਾ ਬੋਹੜ ਤੋਂ ਡਿੱਗਦਿਆਂ ਸਾਰ ਕਦੀ ਨਹੀਂ ਜੰਮਦਾ ਹੁੰਦਾ। ਪਿੱਪਲ ਦਾ ਬੀਜ ਕਦੀ ਵੀ ਧਰਤੀ 'ਤੇ ਡਿੱਗਦਿਆਂ ਸਾਰ ਨਹੀਂ ਜੰਮਦਾ। ਜੇ ਸਾਰੇ ਬੀਜ ਜੰਮਣ ਲੱਗ ਜਾਣ ਤੇ ਬੋਹੜ ਦੇ ਰੁੱਖ ਕਦੀ ਤੁਸੀਂ ਬੋਹੜ ਉੱਗਿਆ ਨਹੀਂ ਦੇਖੋਗੇ। ਪਰ ਉਸ ਦਾ ਬੀਜ ਦੂਜੇ ਰੁੱਖਾਂ ਦੇ ਥੱਲੇ ਉੱਗਿਆ ਹੈ, ਖੂਹਾਂ ਵਿਚ ਉੱਗਿਆ ਹੈ, ਇਮਾਰਤਾਂ ਵਿਚ ਉੱਗਿਆ ਹੈ, ਪੱਥਰਾਂ 'ਤੇ ਉੱਗਿਆ ਹੈ। ਅਸਲ

ਵਿਚ ਉਹ ਬੀਜ ਡਿਗਦਿਆਂ ਸਾਰ ਨਹੀਂ ਜੰਮਦਾ। ਉਸ ਨੂੰ ਪੰਛੀ ਖਾਂਦਾ ਹੈ। ਆਪਣੇ ਅੰਦਰ ਦੀ ਗਰਮੈਸ਼ ਨਾਲ ਪਰਤ ਕੇ ਜਿੱਥੇ ਵੀ ਉਸ ਬੀਜ ਨੂੰ ਸੁੱਟ ਦਿੰਦਾ ਹੈ, ਉਹ ਬੀਜ ਉਥੇ ਹੀ ਉੱਗ ਪੈਂਦਾ ਹੈ। ਉਹ ਕਮਾਇਆ ਹੋਇਆ ਹੈ। ਗੁਰੂ ਦੇ ਸਿੱਖੋ ! ਕਦੀ ਕਟਾਕਸ਼ ਨਾ ਕਰੋ। ਜਿਹੜਾ ਬੰਦਾ ਆਪਣੇ ਗੁਰਮਤਿ ਅਤੇ ਗੁਰੂ 'ਤੇ ਤਰਕ ਕਰਨ ਲੱਗ ਪਵੇ, ਉਹ ਕਦੀ ਪਾਰ ਨਹੀਂ ਹੋ ਸਕਦਾ। ਜਦੋਂ ਅਸੀਂ ਗੁਰਮੰਤਰ ਨੂੰ ਜੱਪਦੇ ਨਹੀਂ ਅਤੇ ਗੁਰਮੰਤਰ ਤੋਂ ਦੂਰ ਜਾਂਦੇ ਹਾਂ ਜਾਂ ਅਸੀਂ ਗੁਰਮੰਤਰ 'ਤੇ ਤਰਕ ਕਰਦੇ ਹਾਂ ਤਾਂ ਫਿਰ ਪਰਤ ਕੇ ਕਹੀਏ ਕਿ ਕੋਈ ਨਹੀਂ, ਵਾਹਿਗੁਰੂ ਵਾਹਿਗੁਰੂ ਜੱਪੀਦਾ ਹੈ। ਜਿਹੜੇ ਬੰਦੇ ਨੇ ਆਪਣੇ ਮੰਤਰ 'ਤੇ ਤਰਕ ਕਰ ਲਿਆ, ਉਹ ਕਦੀ ਵੀ ਨਹੀਂ ਤਰ ਸਕਦਾ। ਆਪਣੀ ਮਰਜ਼ੀ ਨਾਲ ਅਸੀਂ ਗੁਰਮੰਤਰ ਜੱਪੀਏ।

ਅਸੀਂ ਅੱਜ ਅੰਮ੍ਰਿਤ ਦੀ ਪਰਿਭਾਸ਼ਾ ਬਣਾ ਦਿੱਤੀ ਹੈ ਫ਼ਿਰਕੂਪੁਣੇ ਵਾਲੇ ਪਾਸੇ। ਬੜੇ ਅਜਿਹੇ ਹਨ ਜਿਨ੍ਹਾਂ ਨੇ ਦਾਤ ਨਹੀਂ ਲਈ, ਪਰ ਉਹਨਾਂ ਦੇ ਮਨ ਵਿਚ ਅਦਬ ਬਹੁਤ ਹੈ। ਬੇਅੰਤ ਅਜਿਹੇ ਹਨ ਜਿਨ੍ਹਾਂ ਨੇ ਕੇਵਲ ਕਟਾਕਸ਼ ਕਰਨਾ ਹੈ। ਅੰਮ੍ਰਿਤ ਦੀ ਦਾਤ ਫ਼ਿਰਕੂਪੁਣਾ ਨਹੀਂ, ਅੰਮ੍ਰਿਤ ਦੀ ਦਾਤ ਇਕ ਜ਼ਾਲਮ ਬਿਰਤੀ ਨਹੀਂ। ਅਸਲ ਵਿਚ ਸਿੱਖਾ ! ਉਦੋਂ 17 ਵਾਰੀ ਤੈਨੂੰ ਵਾਹਿਗੁਰੂ ਚੇਤੇ ਕਰਾਇਆ ਜਾਂਦਾ ਹੈ ਤੇ ਪੰਜ ਪਿਆਰੇ ਜਿਨ੍ਹਾਂ ਵਿਚ ਆਪ ਮੰਤਰ ਚੱਲਦਾ ਹੈ, ਜਦੋਂ ਤੇਰੇ ਨੇਤਰਾਂ ਵਿਚ ਨੇਤਰ ਪਾ ਕੇ ਆਪ ਅੱਗੇ ਬੋਲ ਕੇ ਵਾਹਿਗੁਰੂ ਗੁਰਮੰਤਰ ਚੇਤੇ ਕਰਾਉਂਦੇ ਹਨ ਤਾਂ ਸੱਚ ਜਾਣੀ, ਉਦੋਂ ਗੁਰਮੰਤਰ ਤੇਰੇ ਅੰਦਰ ਅਸਰ ਕਰਨਾ ਸ਼ੁਰੂ ਕਰਦਾ ਹੈ। ਗੁਰੂ ਦੀਖਿਆ ਤੋਂ ਬਿਨਾਂ, ਸਤਿਗੁਰੂ ਦੀ ਮੱਤ ਲੈਣ ਤੋਂ ਬਿਨਾਂ ਅਸੀਂ ਕਹੀਏ ਕਿ ਮੰਤ੍ਰ ਅਸੀਂ ਜੱਪਦੇ ਹਾਂ। ਬਾਣੀ ਵਿਚ ਇਕ ਤੁੱਕ ਆਉਂਦੀ ਹੈ ਕਿ ਮਨਮੁਖ ਬੰਦਾ ਵੀ ਭਗਤੀ ਕਰਦਾ ਹੈ–

*ਬਿਨ ਸਤਿਗੁਰ ਭਗਤਿ ਨ ਹੋਵਈ ਨਾਮੁ ਨ ਲਗੈ ਪਿਆਰੁ॥*

(ਅੰਗ ੧੪੨੭)

ਕਹਿੰਦੇ ਹਨ, ਭਗਤੀ ਤਾਂ ਉਹ ਕਰਦਾ ਹੈ ਪਰ ਸਤਿਗੁਰੂ ਤੋਂ ਬਿਨਾਂ ਭਗਤੀ ਨਹੀਂ। ਗੁਰੂ ਅਰਜਨ ਸਾਹਿਬ ਨੇ ਕਿਹਾ–

*ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥*
*ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥*

(ਅੰਗ ੧੩੫੬)

ਬਕਾਇਦਾ ਸਾਡੇ ਅੰਦਰ ਅੰਮ੍ਰਿਤ ਤੇ ਨਾਮ ਦਾ ਸੰਚਾਰ ਹੈ ਤੇ ਜਦੋਂ ਅਸੀਂ ਅੰਮ੍ਰਿਤ ਦੀ ਦਾਤ ਲੈਂਦੇ ਹਾਂ ਤਾਂ ਹਜ਼ੂਰ ਨੇ ਕਿਹਾ ਕਿ ਸਭ ਤੋਂ ਪਹਿਲੀ ਗੱਲ ਤੈਨੂੰ ਨਾਮ ਚੇਤੇ ਆਵੇ। ਹੁਣ ਇਸ ਨਾਮ ਨੂੰ ਜੱਪੀਏ ਕਿਵੇਂ ? ਕਈ ਕਹਿੰਦੇ ਹਨ, ਲਉ ਜੀ ਵਾਹਿਗੁਰੂ ਵਾਹਿਗੁਰੂ ਕਿਹਾਂ ਕੀ ਹੋ ਜਾਣਾ ਹੈ ? ਗੁਰੂ ਨਾਨਕ ਸਾਹਿਬ ਨੇ ਕੁਝ ਉਦਾਹਰਨਾਂ ਦਿੱਤੀਆਂ ਹਨ। ਉਹਨਾਂ ਨੂੰ ਭਾਈ ਮਨੀ ਸਿੰਘ ਜੀ ਨੇ ਗੁਰਸਿੱਖਾਂ ਦੀ ਭਗਤ ਮਾਲ ਵਿਚ ਦਰਜ ਕੀਤਾ ਹੈ। ਉਹ ਕਹਿੰਦੇ

ਹਨ, ਜਦੋਂ ਵਾਹਿਗੁਰੂ ਗੁਰਮੰਤਰ ਅਸੀਂ ਜੱਪਦੇ ਹਾਂ ਤਾਂ ਇਸ ਦੇ ਵਿਚ ਅਸਲ ਵਿਚ ਗੁਰੂ ਆਪ ਵਰਤਦਾ ਹੈ। ਵਾਹਿ ਸ਼ਬਦ ਫ਼ਾਰਸੀ ਦਾ ਹੈ ਤੇ ਗੁਰੂ ਸ਼ਬਦ ਸੰਸਕ੍ਰਿਤ ਦੀ ਗ੍ਰੀ ਧਾਤੂ ਤੋਂ ਨਿਕਲਿਆ ਹੈ। ਵਾਹਿ ਦਾ ਅੱਖਰੀ ਅਰਥ ਹੁੰਦਾ ਹੈ ਅਸਚਰਜ ਤੇ ਗੁਰੂ ਦੋ ਸ਼ਬਦਾਂ ਦਾ ਹੈ 'ਗੁ' ਅਤੇ 'ਰੂ'। 'ਗੁ' ਦਾ ਅਰਥ ਹਨੇਰਾ ਤੇ 'ਰੂ' ਦਾ ਅਰਥ ਹੈ ਚਾਨਣਾ। ਜਦੋਂ ਅਸੀਂ ਸ਼ਬਦ ਪੜ੍ਹਦੇ ਹਾਂ ਵਾਹਿਗੁਰੂ ਤਾਂ ਉਦੋਂ ਇਕ ਗੱਲ ਚੇਤੇ ਰੱਖਿਆ ਕਰੋ, ਆਪਣੇ ਅੰਦਰ ਨੂੰ ਇਸ ਗੁਰਮੰਤਰ ਵਿਚ ਜੋੜ ਕਿ ਮੇਰੇ ਸਤਿਗੁਰੂ ! ਤੂੰ ਅਸਚਰਜ ਹੈਂ, ਤੇਰੇ ਇਸ ਮੰਤਰ ਦੀ ਬਦੌਲਤ ਮੇਰੇ ਕਰੋੜਾਂ ਜਨਮਾਂ ਦੇ ਅੰਦਰ ਦਾ ਹਨੇਰਾ ਦੂਰ ਹੋ ਜਾਂਦਾ ਹੈ।

ਗੁਰੂ ਸਾਹਿਬ ਨੂੰ ਸਿੱਖਾਂ ਨੇ ਇਕ ਵਾਰ ਕਿਹਾ ਸੀ ਕਿ ਦਾਤਾ ! ਵਾਹਿਗੁਰੂ ਗੁਰਮੰਤਰ ਸ਼ਬਦ ਜੱਪਣ ਦੀ ਗੱਲ ਕੀਤੀ ਜਾਂਦੀ ਹੈ ਤੇ ਤੁਸੀਂ ਕ੍ਰਿਪਾ ਕਰਕੇ ਦੱਸੋ ਕਿ ਇਹ ਨਿੱਕਾ ਜਿਹਾ ਸ਼ਬਦ ਕਹੀਏ ਤੇ ਸਾਨੂੰ ਤਾਂ ਜੋਗੀ ਕਹਿੰਦੇ ਹਨ। ਅਸੀਂ ਕਈ ਕਈ ਸਾਲ ਸਾਧਨਾ ਕੀਤੀ ਹੈ ਤੇ ਤੁਸੀਂ ਵਾਹਿਗੁਰੂ ਵਾਹਿਗੁਰੂ ਦੋ ਢਾਈ ਘੰਟੇ ਕਹਿੰਦੇ ਹੋ, ਸਾਡੀ ਸਾਧਨਾ ਦੇ ਸਾਹਮਣੇ ਤੁਹਾਡੇ ਮੰਤਰ ਦੀ ਕੀ ਕੀਮਤ ਹੈ ? ਕਹਿੰਦੇ ਹਨ, ਕੋਈ ਜ਼ਰੂਰੀ ਨਹੀਂ ਕਿ ਬੰਦਾ ਮਿਹਨਤ ਜ਼ਿਆਦਾ ਕਰੇ ਤੇ ਫਲ ਵੀ ਜ਼ਿਆਦਾ ਮਿਲੇ। ਦੁਨੀਆਂ ਵਿਚ ਕਈ ਅਜਿਹੇ ਹਨ ਜਿਹੜੇ ਮਿਹਨਤ ਕਰਦੇ ਨਹੀਂ ਤੇ ਫਲ ਉਹਨਾਂ ਨੂੰ ਮਿਹਨਤ ਵਾਲਿਆਂ ਤੋਂ ਵੱਧ ਮਿਲ ਜਾਂਦਾ ਹੈ। ਉਹਨਾਂ ਕਿਹਾ, ਕਿਵੇਂ ? ਕਹਿਣ ਲੱਗੇ, ਦੇਖੋ, ਇਕ ਬੰਦਾ ਸਾਰੀ ਜ਼ਿੰਦਗੀ ਪੁੱਠਾ ਲਟਕਦਾ ਹੈ, ਜਲ ਧਾਰੇ ਕਰਦਾ ਹੈ, ਤੀਰਥ ਗਵਨ ਕਰਦਾ ਹੈ, ਵਰਤ ਰੱਖਦਾ ਹੈ, ਅਨੇਕਾਂ ਤਰ੍ਹਾਂ ਦੇ ਕਰਮ ਕਰਦਾ ਹੈ। ਸਾਹਿਬ ਨੇ ਉਦਾਹਰਨ ਦਿੱਤੀ। ਕਹਿਣ ਲੱਗੇ ਲੱਕੜਾਂ ਵੱਢਣ ਵਾਲਾ ਸੂਰਜ ਦੀ ਟਿੱਕੀ ਨਿਕਲਦਿਆਂ ਸਾਰ ਜਾਂਦਾ ਹੈ। ਸਾਰਾ ਦਿਨ ਥੱਕ ਜਾਂਦਾ ਹੈ ਲੱਕੜਾਂ ਵੱਢਦਿਆਂ ਵੱਢਦਿਆਂ। ਸ਼ਾਮ ਨੂੰ ਲੱਕੜਾਂ ਦੀ ਪੰਡ ਬੰਨ੍ਹ ਕੇ ਆਉਂਦਾ ਹੈ ਤਾਂ ਸਾਰੇ ਦਿਨ ਦੀ ਮਿਹਨਤ ਦੋ ਚਾਰ ਟਕੇ ਮਿਲਦੀ ਹੈ ਤੇ ਜੇਬ ਵਿਚ ਪਾ ਕੇ ਘਰ ਆ ਜਾਂਦਾ ਹੈ। ਕਹਿਣ ਲੱਗੇ, ਕਦੀ ਦੇਖੀਂ ਜ਼ਿਮੀਂਦਾਰ ਛੇ ਮਹੀਨੇ ਖੱਪਦਾ ਹੈ। ਛੇ ਮਹੀਨਿਆਂ ਤੋਂ ਬਾਅਦ ਜਦੋਂ ਉਹ ਗੱਡੇ ਭਰ ਕੇ ਅਨਾਜ ਦੇ ਵੇਚਣ ਜਾਂਦਾ ਹੈ, ਭਰ ਕੇ ਲੈ ਕੇ ਗਿਆ ਹੈ ਗੱਡੇ ਤੇ ਜਦੋਂ ਵਾਪਿਸ ਆਉਂਦਾ ਹੈ ਤਾਂ ਗੱਡੇ ਰੁਪਇਆਂ ਦੇ ਭਰ ਕੇ ਨਹੀਂ ਲਿਆਉਂਦਾ। ਰੁਪਈਏ ਲਪੇਟ ਕੇ ਕਾਗ਼ਜ਼ ਵਿਚ ਆਪਣੀ ਜੇਬ ਵਿਚ ਪਾ ਕੇ ਲੈ ਆਉਂਦਾ ਹੈ। ਮਿਹਨਤ ਛੇ ਮਹੀਨੇ ਦੀ, ਭਰ ਕੇ ਗੱਡੇ ਗਏ ਤੇ ਗੱਡੇ ਰੁਪਈਆਂ ਦੇ ਵਾਪਿਸ ਨਹੀਂ ਆਏ।

ਉਹਨਾਂ ਤੀਜਾ ਬਚਨ ਕੀਤਾ। ਕਦੀ ਕਰਿਆਨੇ ਦਾ ਕੰਮ ਕਰਨ ਵਾਲੇ ਨੂੰ ਦੇਖੋ। ਉਸ ਦੀ ਮਿਹਨਤ ਜ਼ਿਮੀਂਦਾਰ ਜਿੰਨੀ ਨਹੀਂ। ਉਹ ਗੱਦੀ 'ਤੇ ਬੈਠਾ ਹੈ। ਗਾਹਕ ਆਉਂਦੇ ਹਨ, ਸੌਦਾ ਦੇਈ ਜਾਂਦਾ ਹੈ। ਕਈ ਵਾਰੀ ਉਸ ਦੇ ਕੱਪੜੇ ਵੀ ਭਰ ਜਾਂਦੇ ਹਨ ਸੌਦਾ ਜੋਖਦਿਆਂ, ਪਰ ਚੇਤੇ ਰੱਖੀਂ, ਜ਼ਿਮੀਂਦਾਰ ਵੱਟਕ ਲੈ ਕੇ ਜਾਂਦਾ ਹੈ। ਕਹਿਣ ਲੱਗੇ, ਉਸ ਤੋਂ ਅੱਗੇ ਕਦੀ ਬਾਜ਼ਾਰ ਵਿਚ ਕੱਪੜਾ ਵੇਚਣ ਵਾਲੇ ਵੱਲ ਦੇਖ। ਕੱਪੜੇ ਉਸਦਿਆਂ ਨੂੰ ਮੈਲ ਨਹੀਂ ਲੱਗਦੀ। ਚੇਤੇ ਰੱਖੀਂ, ਸਾਰਾ ਦਿਨ ਚਿੱਟੇ ਕੱਪੜੇ ਪਾ ਕੇ ਬੈਠਾ ਹੈ। ਆਉਂਦਾ ਹੈ ਤੇ ਗਜ਼ ਮਾਰ ਕੇ ਕੱਪੜੇ

ਪਾੜ ਕੇ ਦੇਈ ਜਾਂਦਾ ਹੈ। ਜਿੰਨਾ ਸੁਥਰਾ ਕੰਮ ਕਰਦਾ ਹੈ, ਰੁਪਈਆ ਉਸ ਦਾ ਕਰਿਆਨੇ ਵਾਲੇ ਨਾਲੋਂ ਵੱਧਦਾ ਜਾਂਦਾ ਹੈ, ਪਰ ਚੇਤੇ ਰੱਖੀਂ, ਮਿਹਨਤ ਉਸ ਦੀ ਕਰਿਆਨੇ ਵਾਲੇ ਨਾਲੋਂ ਘੱਟ ਹੈ।

ਗੁਰੂ ਸਾਹਿਬ ਕਹਿਣ ਲੱਗੇ, ਕਦੀ ਸੋਨੇ ਦਾ ਕੰਮ ਕਰਨ ਵਾਲੇ ਵੱਲ ਦੇਖੋ। ਉਹ ਕੱਪੜਾ ਵੇਚਣ ਵਾਲੇ ਨਾਲੋਂ ਵੀ ਜਿਹੜੀ ਚੀਜ਼ ਦਿੰਦਾ ਹੈ, ਬਿਲਕੁਲ ਛੋਟੀ ਜਿਹੀ ਅੰਗੂਠੀ ਦਿੰਦਾ ਹੈ ਤੇ ਉਸ ਦੇ ਬਦਲੇ ਉਸ ਨੂੰ ਰੁਪਈਏ ਬਹੁਤ ਮਿਲਦੇ ਪਏ ਹਨ। ਬਸ ਦੁਕਾਨ ਵਿਚ ਆਪਣੇ ਟਾਇਮ ਨਾਲ ਉਸ ਨੇ ਆਉਣਾ ਹੈ। ਕੀਮਤੀ ਹੀਰਾ ਇਕ ਵੀ ਵਿੱਕ ਜਾਏ, ਇਕ ਹੀਰੇ ਦੇ ਬਦਲੇ ਉਸ ਦੀਆਂ ਕਈ ਪੁਸ਼ਤਾਂ ਦਾ ਖਾਣਾ ਬਣ ਸਕਦਾ ਹੈ। ਹੁਣ ਹੀਰੇ ਵਾਲੇ ਦੀ ਕੀ ਮਿਹਨਤ ਹੈ। ਕਹਿੰਦੇ ਹਨ, ਗੁਰਮੰਤਰ ਦਾ ਇਕ ਹੀਰਾ ਦੇ ਕੇ ਚੱਲੇ ਹਾਂ, ਤੂੰ ਥੋੜਾ ਜਿਹਾ ਸਮਾਂ ਵੀ ਕਮਾਈ ਕਰੀਂ, ਬਰਕਤਾਂ ਇਸ ਦੇ ਵਿਚ ਬੜੀਆਂ ਪੈ ਜਾਣੀਆਂ ਹਨ। ਹੁਣ ਗੁਰਮੰਤਰ ਕਹਿਣ ਵਿਚ ਛੋਟਾ ਹੈ, ਲਿਖਣ ਵਿਚ ਛੋਟਾ ਹੈ, ਪਰ ਇਸ ਦਾ ਫਲ ਬੜਾ ਹੈ। ਭਾਈ ਗੁਰਦਾਸ ਜੀ ਦਾ ਇਕ ਕਬਿੱਤ ਅਸੀਂ ਪੜ੍ਹਦੇ ਹਾਂ। ਉਹ ਕਹਿੰਦੇ ਹਨ, ਹੀਰਾ ਛੋਟਾ ਹੈ, ਕੀਮਤ ਪੈ ਜਾਏ ਤਾਂ ਘਰ ਭਰੇ ਜਾਂਦੇ ਹਨ। ਸੱਜਣਾ ! ਕਦੀ ਭੁੱਲੀਂ ਨਾ, ਬੋਹੜ ਦਾ ਬੀਜ ਛੋਟਾ ਹੈ, ਬੀਜਿਆ ਜਾਏ ਤਾਂ ਸੈਂਕੜੇ ਸਾਲ ਰਹਿ ਕੇ ਹਜ਼ਾਰਾਂ ਬੰਦਿਆਂ ਨੂੰ ਛਾਂ ਦਿੰਦਾ ਹੈ।

ਗੁਰਮੰਤਰ ਕਹਿਣ ਨੂੰ ਛੋਟਾ ਹੈ, ਜੱਪਣ ਨੂੰ ਛੋਟਾ ਹੈ, ਪਰ ਕਦੀ ਟਿੱਕ ਕੇ ਜੱਪੀਂ। ਸੱਚ ਜਾਣੀ ਇਸ ਦੀ ਮਹਿਮਾ ਤਾਂ ਉਹ ਜਾਣਦਾ ਹੈ ਜਿਹੜਾ ਰੋਜ਼ ਦਾ ਅਭਿਆਸੀ ਹੋਵੇ। ਹਜ਼ੂਰ ਨੇ ਕਿਹਾ ਹੈ ਕਿ ਰਸਨਾ ਨਾਲ ਜੱਪੀਂ, ਰਸਨਾ ਨਾਲ ਤੇਰੇ ਹਿਰਦੇ ਵਿਚ ਟਿੱਕੇਗਾ। ਹਿਰਦੇ ਵਿਚ ਟਿੱਕਿਆ ਹੋਇਆ ਫਿਰ ਇਕਾਗਰਤਾ ਆਵੇਗੀ, ਉਦੋਂ ਨਾਮ ਚੱਲੇਗਾ। ਚਿੱਤ ਵਿਚ ਜਿਸ ਦੇ ਟਿੱਕ ਜਾਏ, ਫਿਰ ਗੁਰੂ ਗ੍ਰੰਥ ਸਾਹਿਬ ਨੂੰ ਪੁੱਛੋ। ਜਿਨ੍ਹਾਂ ਦੇ ਚਿੱਤ ਵਿਚ ਟਿੱਕ ਗਿਆ, ਉਹਨਾਂ ਨੇ ਬਾਣੀ ਵਿਚ ਕੁਝ ਪ੍ਰਮਾਣ ਦਿੱਤੇ ਹਨ। ਭਗਤ ਕਬੀਰ ਜੀ ਨੇ ਇਕ ਸਲੋਕ ਕਿਹਾ। ਉਹ ਕਹਿੰਦੇ ਹਨ-

*ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ॥*
*ਕਾਹੇ ਛੀਪਹੁ ਛਾਇਲੈ ਰਾਮੁ ਨ ਲਾਵਹੁ ਚੀਤੁ॥*

(ਅੰਗ ੧੩੭੫)

ਕਹਿਣ ਲੱਗੇ ਤੂੰ ਸਾਰਾ ਦਿਨ ਕੰਮ ਕਰਦਾ ਹੈਂ, ਕਦੀ ਨਾਮ ਵਿਚ ਚਿੱਤ ਜੋੜਿਆ ਹੈ ? ਜਿਸ ਨੇ ਨਾਮ ਦਾ ਅਭਿਆਸ ਕੀਤਾ ਸੀ, ਉਸ ਨੇ ਫਿਰ ਗੁਰੂ ਗ੍ਰੰਥ ਸਾਹਿਬ ਦੇ ਰਾਮਕਲੀ ਰਾਗ ਵਿਚ ਇਕ ਗੱਲ ਦਾ ਉੱਤਰ ਦੇਣ ਲਈ ਕਿ-

*ਰਾਮੁ ਨ ਲਾਵਹੁ ਚੀਤੁ*

ਉਹ ਕਹਿੰਦੇ ਹਨ, ਅਭਿਆਸ ਵਾਲੇ ਵਿਚ ਤੇ ਗੱਲ ਕਰਨ ਵਾਲੇ ਵਿਚ ਬੜਾ ਫ਼ਰਕ ਹੈ। ਕਹਿੰਦੇ ਹਨ, ਤੈਨੂੰ ਮੈਂ ਦੱਸਦਾ ਹਾਂ ਕਿ ਬਾਹਰਮੁੱਖੀ ਤੌਰ 'ਤੇ ਕੰਮ ਕਰਨਾ ਹੈ, ਪਰ ਮੇਰੇ

ਅੰਦਰ ਦੀ ਅਵਸਥਾ ਨੂੰ ਜਾਂ ਮੇਰਾ ਸਾਈਂ ਜਾਣਦਾ ਹੈ ਤੇ ਜਾਂ ਮੈਂ ਜਾਣਦਾ ਹਾਂ। ਸਿੱਖਾ ! ਖ਼ਾਲਸੇ ਨੂੰ ਵਾਹਿਗੁਰੂ ਚੇਤੇ ਆਵੇ। ਜੇ ਘਰ ਵਿਚ ਬੈਠਾ ਹੋਵੇ ਤਾਂ ਇਸ ਦਾ ਚਿੱਤ ਇਸ ਦੇ ਵਿਚ ਰਹੇ ਕਿ ਮੈਂ ਵਾਹਿਗੁਰੂ ਨੂੰ ਕਦੀ ਹਿਰਦੇ ਵਿਚੋਂ ਭੁਲਾਵਾਂ ਨਾ। ਇਹ ਸਫ਼ਰ ਕਰਦਾ ਹੋਵੇ, ਇਸ ਦੇ ਚਿੱਤ ਵਿਚ ਰਹੇ ਕਿ ਮੈਨੂੰ ਵਾਹਿਗੁਰੂ ਭੁਲੇ ਨਾ। ਇਹ ਕੰਮ 'ਤੇ ਬੈਠਾ ਹੋਵੇ, ਰੱਬ ਮੇਹਰ ਕਰੇ ਕਿ ਖਿਨ-ਖਿਨ ਇਸ ਦੇ ਚਿੱਤ ਵਿਚ ਵਾਹਿਗੁਰੂ ਦੀ ਯਾਦ ਆਵੇ।

ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਸ਼ਬਦ ਤਿੰਨ ਵਾਰੀ ਵਰਤੇ ਹਨ। ਹੁਣ ਇਕ ਸਮੱਸਿਆ ਹੋਰ ਹੈ ਕਿ ਤਿੰਨ ਵਾਰੀ ਕਿਉਂ ? ਕਈ ਵਾਰੀ ਅਸੀਂ ਵਾਹਿਗੁਰੂ ਜੱਪਦੇ ਹਾਂ ਕੇਵਲ ਲੋਕਾਂ ਨੂੰ ਪ੍ਰਭਾਵਿਤ ਕਰਨ ਲਈ। ਇਸ ਗੱਲ ਨੂੰ ਕਦੀ ਭੁੱਲਿਉ ਨਾ ਕਿ ਸ਼ਬਦ ਵਿਚ ਇੰਨੀ ਤਾਕਤ ਹੈ ਕਿ ਜਿੱਥੋਂ ਤੱਕ ਮੰਜ਼ਿਲ ਮਿੱਥ ਕੇ ਤੁਰੋਗੇ, ਸ਼ਬਦ ਨੇ ਉਥੋਂ ਤੱਕ ਲਿਜਾਣਾ ਹੈ। ਕਈ ਕਹਿੰਦੇ ਹਨ, ਅਸੀਂ ਸ਼ਬਦ ਪੜ੍ਹਦੇ ਹਾਂ ਤਾਂ ਕਿ ਸਾਡਾ ਕੰਮ ਰਾਸ ਹੋ ਜਾਏ। ਕੰਮ ਰਾਸ ਹੋ ਜਾਏਗਾ, ਪਰ ਰੱਬ ਨਹੀਂ ਮਿਲੇਗਾ। ਨੌਕਰੀ ਮਿਲ ਜਾਏਗੀ, ਪਰ ਸਾਈਂ ਨਹੀਂ। ਹੁਣ ਜੇ ਮੈਂ ਗੱਡੀ 'ਤੇ ਬੈਠਦਿਆਂ ਪਹਿਲਾਂ ਮੰਜ਼ਿਲ ਹੀ ਮਿੱਥੀ ਹੈ ਕਿ ਮੈਂ ਪੰਜ ਮੀਲ ਤੱਕ ਜਾਣਾ ਹੈ, ਪਰ ਚੇਤੇ ਰੱਖਿਉ ਗੱਡੀ ਸਾਨੂੰ ਹਜ਼ਾਰਾਂ ਮੀਲ ਲਿਜਾ ਸਕਦੀ ਹੈ, ਪਰ ਮੇਰੀ ਮੰਜ਼ਿਲ ਹੀ ਪੰਜ ਮੀਲ ਹੈ। ਦੇਖੋ ਜਦੋਂ ਅਸੀਂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਚਿੱਤ ਆਵੇ ਸ਼ਬਦ ਪੜ੍ਹਿਆ, ਉਹਨਾਂ ਤਿੰਨ ਵਾਰੀ ਕਿਹਾ। ਕੁਝ ਲੋਕ ਅਜਿਹੇ ਹਨ ਜਿਹੜੇ ਜ਼ਬਾਨ ਨਾਲ ਵਾਹਿਗੁਰੂ ਵਾਹਿਗੁਰੂ ਕਹਿੰਦੇ ਹਨ ਤੇ ਅਸੀਂ ਬੜੀ ਵਾਰੀ ਬਾਣੀ ਵਿਚ ਪੜ੍ਹਦੇ ਹਾਂ-

*ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ॥*

(ਅੰਗ ੪੯੧)

ਉਹਨਾਂ ਨੇ ਪਹਿਲਾ ਸ਼ਬਦ ਵਰਤਿਆ ਖ਼ਾਲਸਾ ! ਮੈਂ ਤੇਰੇ ਲਈ ਬੇਨਤੀ ਕਰਦਾ ਹਾਂ, ਰੱਬ ਮੇਹਰ ਕਰੇ ਤੈਨੂੰ ਜ਼ਬਾਨ ਕਰਕੇ ਵਾਹਿਗੁਰੂ ਚੇਤੇ ਆਵੇ। ਦੂਜਾ ਸ਼ਬਦ ਕਹਿਣ ਲੱਗੇ, ਕੇਵਲ ਰਸਨਾ 'ਤੇ ਨਹੀਂ, ਕਈ ਵਾਰੀ ਰਸਨਾ 'ਤੇ ਬੈਠਣ ਵਾਲੇ ਵੀ ਮਨ ਤੋਂ ਮੈਲੇ ਦਿੱਸਦੇ ਹਨ। ਰੱਬ ਮੇਹਰ ਕਰੇ ਦੂਜਾ ਵਾਹਿਗੁਰੂ ਤਾਂ ਕਿਹਾ ਕਿ ਤੇਰੇ ਮਨ ਵਿਚ ਵੀ ਵਾਹਿਗੁਰੂ ਟਿੱਕ ਜਾਏ ਤੇ ਤੀਜਾ ਵਾਹਿਗੁਰੂ ਤਾਂ ਕਿਹਾ ਕਿ ਇਕੱਲਾ ਗੁਰਦੁਆਰੇ ਵਿਚ ਨਾ ਸਿਰ ਮਾਰ ਕੇ ਵਾਹਿਗੁਰੂ ਕਹੀਂ ਤੇ ਕੰਮ 'ਤੇ ਜਾ ਕੇ ਲੋਕਾਂ ਦੀਆਂ ਜੇਬਾਂ ਕੱਟੀ ਜਾਏਂ। ਰੱਬ ਮੇਹਰ ਕਰੇ, ਤੈਨੂੰ ਕੰਮ 'ਤੇ ਗਏ ਹੋਏ ਨੂੰ ਵੀ ਵਾਹਿਗੁਰੂ ਚੇਤੇ ਆਵੇ। ਤਿੰਨ ਵਾਰੀ ਸ਼ਬਦ ਕਿਹਾ। ਮਨ ਕਰਕੇ, ਬਚਨਾਂ ਕਰਕੇ, ਕਰਮਾਂ ਕਰਕੇ ਉਸ ਨੂੰ ਵਾਹਿਗੁਰੂ ਚੇਤੇ ਆਵੇ। ਜਦੋਂ ਕਿਸੇ ਨੂੰ ਇਸ ਤਰ੍ਹਾਂ ਵਾਹਿਗੁਰੂ ਚੇਤੇ ਆਉਂਦਾ ਹੈ ਤਾਂ ਫਿਰ ਸੱਚ ਜਾਣੋ, ਬਾਬਾ ਰਵਿਦਾਸ ਜੀ ਕਹਿੰਦੇ ਹਨ, ਉਸ ਦੀ ਅਵਸਥਾ ਪਤਾ ਕੀ ਬਣਦੀ ਹੈ ? ਉਸ ਦੇ ਇੰਦਰੇ ਨਹੀਂ ਦੌੜਦੇ।

ਜਦੋਂ ਅਸੀਂ ਵਾਹਿਗੁਰੂ ਜੱਪਦੇ ਹਾਂ ਤਾਂ ਕਹਿੰਦੇ ਹਨ, ਅੰਦਰ ਨਹੀਂ ਜੁੜਦਾ। ਸਭ ਤੋਂ ਪਹਿਲੀ ਗੱਲ ਅਸੀਂ ਦੇਖੀਏ ਕਿ ਅਸੀਂ ਅੰਨ ਕਿਹੜਾ ਖਾਂਦੇ ਪਏ ਹਾਂ। ਫਿਰ ਦੇਖੀਏ ਕਿ ਕਿੰਨ੍ਹਾਂ

ਲੋਕਾਂ ਦੀ ਸੁਸਾਇਟੀ ਕਰਦੇ ਪਏ ਹਾਂ। ਫਿਰ ਦੇਖੀਏ ਕਿ ਅੱਖਾਂ ਨਾਲ ਰੋਜ਼ ਕੀ ਦੇਖਦੇ ਹਾਂ। ਫਿਰ ਦੇਖੀਏ ਕਿ ਮਨ ਦੇ ਫੁਰਨਿਆਂ ਵਿਚ ਮੈਂ ਕਿਹੋ ਜਿਹੀ ਸੰਗਤ ਕਰਦਾ ਹਾਂ। ਗੁਰਮੁਖੋ ! ਨਾਮ ਜੱਪਣਾ ਸੌਖਾ ਕੰਮ ਨਹੀਂ। ਜੇ ਅੰਦਰ ਨੂੰ ਅਸੀਂ ਚੱਲਣਾ ਹੈ ਤਾਂ ਫਿਰ ਬਾਹਰ ਕਾਬੂ ਪਾਉਣ ਦਾ ਯਤਨ ਕਰੀਏ। ਅਸੀਂ ਚਾਹੁੰਦੇ ਹਾਂ ਕਿ ਅੱਖਾਂ ਨਾਲ ਪਰਾਏ ਤਨ ਵੀ ਦੇਖੀਏ ਤੇ ਨਾਲ ਹੀ ਅੱਖਾਂ ਮੀਚੀਏ ਤਾਂ ਰੱਬ ਚੇਤੇ ਆ ਜਾਏ। ਕਿਵੇਂ ਰੱਬ ਚੇਤੇ ਆ ਜਾਏਗਾ ? ਕੰਨਾਂ ਨਾਲ ਸਾਰਿਆਂ ਦੀ ਨਿੰਦਿਆ ਵੀ ਸੁਣੀਏ ਤੇ ਚਾਹੀਏ ਕਿ ਅਨਹਦ ਸ਼ਬਦ ਸੁਣੇ। ਅਨਹਦ ਸ਼ਬਦ ਕਿਥੋਂ ਸੁਣੇ, ਕੰਨ ਤਾਂ ਭਰੇ ਪਏ ਹਨ ਲੋਕਾਂ ਦੀ ਨਿੰਦਿਆ ਦੀ ਮੈਲ ਨਾਲ। ਜ਼ਬਾਨ ਨੇ ਸਾਰਾ ਦਿਨ ਕੂੜ ਬੋਲਿਆ ਹੈ ਤਾਂ ਫਿਰ ਅੰਦਰ ਕਿਵੇਂ ਟਿੱਕੇ ? ਭਾਈ ਗੁਰਦਾਸ ਜੀ ਨੇ ਇਕ ਕਬਿੱਤ ਕਿਹਾ ਹੈ। ਉਹ ਕਬਿੱਤ ਹੈ-

*ਗੁਰ ਸਿਖ ਸੰਧਿ ਮਿਲੇ, ਬੀਸ ਇਕ ਈਸ ਈਸ,*
*ਇਤ ਤੇ ਉਲੰਘਿ ਉਸ ਜਾਇ ਠਹਰਾਵਈ॥*

ਸੰਧਿ ਮਿਲੇ ਦਾ ਅਰਥ ਕੀ ਹੁੰਦਾ ਹੈ ? ਸੰਧਿ ਦਾ ਅਰਥ ਹੁੰਦਾ ਹੈ ਦੋ ਦਾ ਜੁੜਨਾ। ਕਹਿਣ ਲੱਗੇ, ਸਿਮਰਨ ਚੱਲਦਾ ਹੀ ਤਾਂ ਹੈ ਜਦੋਂ ਸਿੱਖ ਤੇ ਗੁਰੂ ਦੀ ਸੰਧੀ ਹੋ ਜਾਂਦੀ ਹੈ। ਪਹਿਲਾਂ ਗੁਰੂ ਰਾਮਦਾਸ ਜੀ ਨੇ ਸਿੱਖ ਸ਼ਬਦ ਵਰਤਿਆ ਤੇ ਜਦੋਂ ਸਲੋਕ ਪੂਰਾ ਕੀਤਾ, ਫਿਰ ਸਿੱਖ ਨਹੀਂ ਕਿਹਾ। ਉਥੇ ਸ਼ਬਦ ਵਰਤਿਆ-

*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ*

(ਅੰਗ ੩੦੬)

ਗੁਰਸਿੱਖ ਕਿਵੇਂ ਬਣ ਗਿਆ ? ਕਹਿਣ ਲੱਗੇ ਇਸ ਦਾ ਕਾਰਨ ਪਤਾ ਕੀ ਹੈ-

*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ॥*

ਉਸ ਤੋਂ ਪਹਿਲਾਂ ਇਕ ਤੁੱਕ ਹੈ-

*ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥*

ਨਾਲ ਕਹਿੰਦੇ ਹਨ, ਜਦੋਂ ਵਾਹਿਗੁਰੂ ਚਿੱਤ ਵਿਚ ਵੱਸ ਗਿਆ ਤਾਂ ਕਹਿਣ ਲੱਗੇ, ਤੂੰ ਇਕੱਲਾ ਸਿੱਖ ਨਹੀਂ, ਤੂੰ ਗੁਰਸਿੱਖ ਹੈਂ।-

*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥੨॥*

(ਅੰਗ ੩੦੬)

ਜਦੋਂ ਸਵੇਰੇ ਜੱਪਦਾ ਹੈ, ਤਾਂ ਸਿੱਖ ਹੈ ਤੇ ਜਦੋਂ ਪ੍ਰੇਰਨਾ ਦੇ ਕੇ ਕਹਿੰਦਾ ਹੈ ਕਿ ਆਉ ਜੱਪੀਏ ਵਾਹਿਗੁਰੂ ਗੁਰਮੰਤਰ ਹੈ ਤਾਂ ਉਦੋਂ ਉਸ ਦੇ ਅੰਦਰ ਗੁਰੂ ਵਰਤਦਾ ਹੁੰਦਾ ਹੈ। ਉਹ ਕਬਿੱਤ ਹੈ-

*ਗੁਰ ਸਿਖ ਸੰਧਿ ਮਿਲੇ ਬੀਸ ਇਕ ਈਸ ਈਸ,*
*ਇਤ ਤੇ ਉਲੰਘਿ ਉਤ ਜਾਇ ਠਹਰਾਵਈ॥*
*ਚਰਮ ਦ੍ਰਿਸਟਿ ਮੂੰਦ, ਪੇਖੈ ਦਿਬ-ਦ੍ਰਿਸਟਿ ਕੈ,*
*ਜਗਮਗ ਜੋਤਿ ਉਨਮਨੀ ਸੁਧਿ ਪਾਵਈ।*
*ਸੁਰਤਿ ਸੰਕੋਚਤ ਹੀ ਬਜਰ ਕਪਾਟ ਖੋਲਿ,*
*ਨਾਕ ਬਾਦ ਪਰੈ ਅਨਹਤ ਲਿਵ ਲਾਵਈ॥*
*ਬਚਨ ਬਿਸਰਜਿਤ ਅਨ ਰਸ ਰਹਿਤ ਹੁਇ,*
*ਨਿਝਰ ਅਪਾਰ ਧਾਰ ਅਪਿਉ ਪੀਆਵਈ॥ ੧੧॥*

(ਕਬਿੱਤ ਸਵੱਯੇ ਭਾ: ਗੁਰਦਾਸ ਜੀ)

ਕਹਿਣ ਲੱਗੇ, ਮੈਂ ਖ਼ਾਲਸੇ ਲਈ ਇਸ ਕਰਕੇ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਮੰਗਿਆ ਹੈ, ਕਿਉਂਕਿ ਇਸ ਦੇ ਨੇੜੇ ਬੈਠਣ ਵਾਲੇ ਨੂੰ ਠੰਢ ਪਵੇ। ਇਸ ਦੇ ਨੇੜੇ ਬੈਠਣ ਵਾਲੇ ਦੇ ਅੰਦਰ ਨਾਮ ਦਾ ਸੰਚਾਰ ਚੱਲੇ। ਪਹਿਲੀ ਸਾਡੀ ਮੰਗ ਅੱਜ ਇਹ ਹੈ ਕਿ ਦਾਤਾ ਜੇ ਤਰੁੱਠਾ ਹੈ ਤਾਂ-

*ਪ੍ਰਿਥਮੇ ਸਰਬੱਤ ਖਾਲਸਾ ਜੀ ਕੀ ਅਰਦਾਸ ਹੈ ਜੀ*
*ਸਰਬੱਤ ਖਾਲਸਾ ਜੀ ਕੋ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਚਿੱਤ ਆਵੇ।*

ਸ਼ਬਦ ਦੀ ਕਮਾਈ ਵਾਲੇ ਪਾਸੇ ਤੁਰੀਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਚਿੱਤ ਆਵਨ ਕਾ ਸਦਕਾ ਸਰਬ ਸੁਖ ਹੋਵੈ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

*ਚਿੱਤ ਆਵਨ ਕਾ ਸਦਕਾ*

ਨਾਲ ਸ਼ਬਦ ਹੈ-

*ਸਰਬ ਸੁਖ ਹੋਵੈ।*

ਇਸ ਲੜੀ ਨੂੰ ਅੱਜ ਅਸੀਂ ਅੱਗੇ ਤੋਰਨਾ ਹੈ। ਕੱਲ ਬੇਨਤੀ ਕੀਤੀ ਸੀ ਕਿ ਵਾਹਿਗੁਰੂ ਗੁਰਮੰਤਰ ਹੈ ਤੇ ਜਦੋਂ ਕੋਈ ਸਿੱਖ ਭਾਵਨਾ ਨਾਲ ਇਸ ਵਾਹਿਗੁਰੂ ਗੁਰੂ ਸ਼ਬਦ ਨੂੰ ਜੱਪਦਾ ਹੈ, ਤਾਂ ਭਾਵੇਂ ਰਸਨਾ ਨਾਲ ਜੱਪੇ, ਜ਼ਬਾਨ ਨੂੰ ਬੰਦ ਕਰਕੇ ਜੱਪੇ, ਉਸ ਦੇ ਹਿਰਦੇ ਵਿਚ ਇਹ ਨਾਮ ਟਿੱਕ ਜਾਏ ਤਾਂ ਸਾਹਿਬ ਕਹਿੰਦੇ ਹਨ, ਜਿੱਥੇ ਨਾਮ ਟਿੱਕ ਜਾਏਗਾ, ਉਥੇ ਸਿੱਖਾਂ ਦੀ ਗੱਲ ਜ਼ਰੂਰ ਆਵੇਗੀ। ਇਥੇ ਸ਼ਬਦ ਆਇਆ ਹੈ-

*ਸਰਬ ਸੁਖ ਹੋਵੈ।*

ਇਸ ਦੇ ਅਰਥ ਵਿਦਵਾਨਾਂ ਨੇ ਦੋ ਕੀਤੇ ਹਨ। ਇਕ ਤਾਂ ਅਰਥ ਕੀਤੇ ਕਿ ਜਿਸ ਖ਼ਾਲਸੇ ਨੂੰ ਵਾਹਿਗੁਰੂ ਚੇਤੇ ਆਵੇ, ਉਸ ਨੂੰ ਸਾਰੇ ਸੁੱਖ ਮਿਲ ਜਾਂਦੇ ਹਨ। ਦੂਜਾ ਨਾਲ ਇਹ ਕਿਹਾ ਹੈ ਕਿ ਜੇ ਉਸ ਨੂੰ ਸਾਰੇ ਸੁੱਖਾਂ ਦੀ ਪ੍ਰਾਪਤੀ ਹੋਵੇ ਤਾਂ ਖ਼ਾਲਸਾ ਹੈ ਹੀ ਉਹ ਜਿਹੜਾ ਸਮੁੱਚੀ ਮਾਨਵਤਾ ਲਈ ਸੁੱਖ ਮੰਗਦਾ ਹੋਵੇ।

ਹਰ ਬੰਦੇ ਦੀ ਇਹੀ ਕੋਸ਼ਿਸ਼ ਹੈ ਕਿ ਮੈਨੂੰ ਸੁੱਖ ਮਿਲੇ। ਦੁਨੀਆਂ ਵਿਚ ਕੋਈ ਇਨਸਾਨ ਅਜਿਹਾ ਨਹੀਂ ਜਿਹੜਾ ਦੁੱਖ ਨੂੰ ਅਵਾਜ਼ਾਂ ਮਾਰੇ, ਪਰ ਉਸ ਕਾਦਰ ਨੇ ਇਕ ਨੇਮ ਬਣਾਇਆ ਹੈ ਕਿ ਜਿਸ ਥਾਂ ਤੋਂ ਅਸੀਂ ਸੁੱਖ ਭਾਲਣ ਜਾਂਦੇ ਹਾਂ, ਹਕੀਕਤ ਇਹ ਹੈ ਕਿ ਉਥੋਂ ਸਾਨੂੰ ਦੁੱਖ ਦੀ ਪ੍ਰਾਪਤੀ ਹੁੰਦੀ ਹੈ। ਰੱਬ ਨੇ ਦੋ ਚੀਜ਼ਾਂ ਬਣਾਈਆਂ ਹਨ। ਜੇ ਮਾਲਕ ਨੇ ਜਨਮ ਬਣਾਇਆ ਹੈ ਤਾਂ ਇਹ ਕਦੀ ਨਾ ਭੁੱਲੀਏ ਕਿ ਜਨਮ ਤੋਂ ਪਹਿਲਾਂ ਉਸ ਨੇ ਮੌਤ ਵਾਲਾ ਦਿਨ ਮੁਕੱਰਰ ਕੀਤਾ ਹੈ। ਜੇ ਮਾਲਕ ਨੇ ਹਾਸਾ ਬਣਾਇਆ ਹੈ ਤਾਂ ਦੇਖੋ ਜਿਸ ਮੂੰਹ ਵਿਚੋਂ ਬੰਦਾ ਹੱਸਦਾ ਹੈ,

ਉਸੇ ਮੂੰਹ ਵਿਚੋਂ ਧਾਹਾਂ ਮਾਰ ਕੇ ਰੋਂਦਾ ਵੀ ਪਿਆ ਹੈ। ਜੇ ਸੁੱਖ ਹੈ ਤੇ ਨਾਲ ਦੁੱਖ ਵੀ ਹੈ। ਜੇ ਲਾਭ ਹੈ ਤੇ ਨਾਲ ਘਾਟਾ ਵੀ ਹੈ। ਹਰ ਚੀਜ਼ ਵਿਚੋਂ ਦੂਜੀ ਚੀਜ਼ ਦਾ ਜਨਮ ਪਿਆ ਹੁੰਦਾ ਹੈ। ਸਤਿਗੁਰੂ ਕਹਿੰਦੇ ਹਨ, ਜਿਨ੍ਹਾਂ ਨੂੰ ਤੂੰ ਸੁੱਖ ਕਹਿੰਦਾ ਹੈਂ, ਉਹ ਸੁੱਖ ਨਹੀਂ, ਉਹ ਤੇਰੇ ਦੁੱਖਾਂ ਦੇ ਆਉਣ ਦੀ ਤਿਆਰੀ ਪਈ ਹੁੰਦੀ ਹੈ। ਅਸੀਂ ਬਾਣੀ ਵਿਚ ਪੜ੍ਹਦੇ ਹਾਂ-

*ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ॥*

(ਅੰਗ ੪੬੯)

ਗੁਰੂ ਤੇਗ਼ ਬਹਾਦਰ ਜੀ ਨੇ ਇਕ ਬਚਨ ਕਿਹਾ। ਉਹ ਕਹਿੰਦੇ ਹਨ-

*ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ*

ਕਹਿੰਦੇ ਹਨ, ਸੁੱਖ ਲਈ ਬੰਦਾ ਪਤਾ ਨਹੀਂ ਕਿੰਨੇ ਕੁ ਜ਼ਫ਼ਰ ਜਾਲਦਾ ਹੈ।-

*ਸੇਵ ਕਰਤ ਜਨ ਜਨ ਕੀ॥*

ਜਣੇ ਖਣੇ ਦੀ ਮੁਥਾਜੀ ਪਿਆ ਕਰਦਾ ਹੈ ਕਿ ਮੇਰੇ ਘਰ ਸੁੱਖ ਆ ਜਾਏ, ਪਰ ਕਹਿਣ ਲੱਗੇ ਕਿ ਹਾਲਤ ਇਹ ਹੁੰਦੀ ਹੈ, ਜਿਵੇਂ ਕੁੱਤਾ ਦਰ ਦਰ ਦਾ ਕੂੜਾ ਚੁੱਕਣ ਲਈ ਜਾਏ, ਤਾਂ ਥਾਂ ਥਾਂ 'ਤੇ ਕੋਈ ਵੱਟੇ ਮਾਰਦਾ ਹੈ, ਕੋਈ ਸੋਟੇ ਮਾਰਦਾ ਹੈ। ਕਹਿੰਦੇ ਹਨ, ਤੂੰ ਇਸ ਤਰ੍ਹਾਂ ਹੈਂ ਜਿਵੇਂ ਥਾਂ-ਥਾਂ 'ਤੇ ਕੁੱਤਾ ਭਟਕਦਾ ਹੋਵੇ। ਕੀ ਇਹ ਸੁੱਖ ਹੈ ? ਗੁਰੂ ਗ੍ਰੰਥ ਸਾਹਿਬ ਤਾਂ ਕਹਿ ਰਹੇ ਹਨ-

*ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ॥*
*ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ॥*

(ਮਹਲਾ ਨਾਵਾਂ)

ਸਿਆਣੇ ਲੋਕ ਕਹਿੰਦੇ ਹਨ ਕਿ ਜੇ ਕਿਸੇ ਬੰਦੇ ਦੇ ਅੰਦਰ ਦੇ ਦੁੱਖ ਨੂੰ ਖਰੋਚਣਾ ਹੋਵੇ ਤਾਂ ਇਕ ਤਰੀਕਾ ਹੈ ਕਿ ਉਸ ਨੂੰ ਆਪਣਾ ਦੁੱਖ ਸੁਣਾ ਦਿਉ। ਤੁਹਾਡਾ ਇਕ ਦੁੱਖ ਕਹਿਣ ਦੀ ਦੇਰ ਹੈ ਕਿ ਉਹ ਆਪਣੇ ਦੁੱਖਾਂ ਦੀ ਪੰਡ ਖੋਲ੍ਹ ਕੇ ਰੱਖ ਦੇਵੇਗਾ। ਫਿਰ ਸਮਝ ਪਏਗੀ ਕਿ ਮਨਾ ! ਤੂੰ ਇਕੱਲਾ ਦੁੱਖੀ ਨਹੀਂ, ਜਿਸ ਨੂੰ ਦੱਸਣ ਆਇਆ ਹੈਂ ਉਹ ਤੇਰੇ ਕੋਲੋਂ ਵੀ ਕਈ ਗੁਣਾ ਵੱਧ ਦੁੱਖੀ ਹੈ। ਹਰ ਬੰਦਾ ਦੁੱਖੀ ਹੈ। ਬਾਬਾ ਜੀ ਨੇ ਦੁੱਖ ਦੀ ਤੁਲਨਾ ਅੱਗ ਨਾਲ ਕੀਤੀ ਹੈ। ਕਹਿੰਦੇ ਹਨ, ਕੋਈ ਘਰ ਅਜਿਹਾ ਨਹੀਂ ਜਿਸ ਘਰ ਵਿਚ ਅੱਗ ਨਹੀਂ ਬੱਲਦੀ। ਹਰ ਘਰ ਦੇ ਵਿਚ ਅੱਗ ਬੱਲਦੀ ਪਈ ਹੈ। ਇਹ ਗੱਲ ਵੱਖਰੀ ਹੈ ਕਿ ਅੱਗ ਬਾਲਣ ਦੇ ਤਰੀਕੇ ਵੱਖ ਵੱਖ ਹਨ। ਕੋਈ ਲੱਕੜਾਂ ਦੀ, ਕੋਈ ਗੋਹੇ ਦੀ, ਕੋਈ ਗੈਸ ਦੀ, ਕੋਈ ਕੋਲਿਆਂ ਦੀ ਅੱਗ ਬਾਲਦਾ ਹੈ, ਪਰ ਇਹ ਗੱਲ ਕਦੀ ਨਾ ਭੁੱਲੀਂ ਕਿ ਹਰ ਅਮੀਰ ਤੇ ਹਰ ਗ਼ਰੀਬ ਦੇ ਘਰ ਵਿਚ ਅੱਗ ਬੱਲਦੀ ਹੈ। ਜੇ ਅੱਗ ਸਰਵ-ਵਿਆਪਕ ਸਚਾਈ ਹੈ ਤਾਂ ਸੱਚ ਜਾਣੀਂ, ਦੁੱਖ ਵੀ ਸਰਵ-ਵਿਆਪਕ ਹੈ। ਕਈਆਂ ਦੇ ਪ੍ਰਗਟ ਹੁੰਦੇ ਹਨ, ਕਈ ਅੰਦਰੇ ਲੈ ਕੇ ਮਰ ਜਾਂਦੇ ਹਨ, ਪਰ ਦੁਨੀਆਂ ਸਾਰੀ ਦੁੱਖੀ ਹੈ। ਹਜ਼ੂਰ ਨੇ ਸ਼ਬਦ ਵਰਤੇ-

***ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ॥***
***ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ॥***

(ਅੰਗ ੧੩੮੨)

ਕਹਿੰਦੇ ਹਨ, ਜਦੋਂ ਮੈਂ ਆਤਮਕ ਅਵਸਥਾ ਵਿਚ ਉੱਚਾ ਹੋਇਆ ਤਾਂ ਮੈਨੂੰ ਸਮਝ ਪੈ ਗਈ ਕਿ ਮਨਾ ! ਤੂੰ ਕਾਹਦਾ ਦੁੱਖੀ ਹੈਂ, ਇਥੇ ਸਾਰੀ ਦੁਨੀਆਂ ਦੁੱਖੀਆਂ ਦਾ ਕਾਫ਼ਲਾ ਹੈ। ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ, ਦੁੱਖ ਦਾ ਇਲਾਜ ਹੈ। ਅਰਦਾਸ ਵਿਚ ਸ਼ਬਦ ਆਇਆ ਹੈ ਸਰਬ ਸੁੱਖ। ਸਰਬ ਸ਼ਬਦ ਇੰਨਾ ਵੱਡਾ ਹੈ ਕਿ ਇਸ ਦੇ ਅਰਥ ਕਰਾਂਗੇ ਤਾਂ ਸਾਰੇ ਸੁੱਖ ਵਿਚ ਆ ਜਾਂਦੇ ਹਨ। ਇਸ ਦੇ ਅਰਥ ਲੱਭਣ ਲਈ ਰਾਮਕਲੀ ਵਾਰ ਦੀ ਹਜ਼ੂਰ ਦੀ ਇਕ ਪਉੜੀ ਹੈ। ਉਸ ਪਉੜੀ ਵਿਚ ਹਰ ਤੁੱਕ ਵਿਚ ਸ਼ਬਦ ਹੀ ਇਹ ਹੈ ਕਿ ਚਿੱਤ ਆਵੇਗਾ। ਪਹਿਲਾ ਉਹਨਾਂ ਸ਼ਬਦ ਵਰਤਿਆ-

***ਜਿਸ ਤੂੰ ਆਵੇ ਚਿਤ ਤਿਸ ਨੂੰ ਸਦਾ ਸੁਖ॥***

(ਅੰਗ ੯੬੦)

ਕਹਿਣ ਲੱਗੇ, ਜਿਸ ਨੂੰ ਤੂੰ ਚੇਤੇ ਆ ਜਾਏਂ, ਉਸ ਨੂੰ ਸਦਾ ਲਈ ਸੁੱਖ ਰਹਿੰਦਾ ਹੈ। ਉਹ ਜ਼ਿੰਦਗੀ ਦੇ ਕਿਸੇ ਵੀ ਮੁਕਾਮ 'ਤੇ ਕੋਈ ਭੀੜਾ ਆ ਪਏ, ਉਹ ਕਦੀ ਦੁੱਖੀ ਨਹੀਂ ਹੁੰਦਾ। ਸ੍ਰੀ ਰਾਗ ਵਿਚ ਹਜ਼ੂਰ ਦਾ ਇਕ ਸ਼ਬਦ ਹੈ। ਉਸ ਦੇ ਵਿਚ ਹਜ਼ੂਰ ਨੇ ਚਾਰ ਤਰ੍ਹਾਂ ਦੇ ਬਹੁਤ ਵੱਡੇ ਦੁੱਖਾਂ ਦਾ ਜ਼ਿਕਰ ਕੀਤਾ ਹੈ। ਸਾਹਿਬ ਗੁਰੂ ਅਰਜਨ ਦੇਵ ਜੀ ਨੇ ਉਥੇ ਪਹਿਲਾ ਸ਼ਬਦ ਵਰਤਿਆ। ਕਹਿਣ ਲੱਗੇ ਕਿ ਪਹਿਲਾ ਦੁੱਖ ਬੰਦੇ ਨੂੰ ਇਹ ਹੈ ਕਿ ਕਈ ਵਾਰੀ ਕੋਈ ਈਰਖਾ ਰੱਖ ਕੇ ਬੰਦੇ ਨੂੰ ਖ਼ਤਮ ਕਰਨ ਲਈ ਤੁਰਦਾ ਹੈ। ਉਸ ਵੇਲੇ ਜਦੋਂ ਬੰਦੇ ਉੱਪਰ ਮੁਸੀਬਤ ਆਉਂਦੀ ਹੈ ਤਾਂ ਦੁਸ਼ਮਣ ਨੇ ਆ ਘੇਰਿਆ ਹੈ ਤੇ ਜਿਹੜੇ ਆਪਣੇ ਸਨ, ਉਹ ਇਕੋ ਦੱਮ ਪਿੱਠ ਕਰਕੇ ਚਲੇ ਗਏ। ਦੁਸ਼ਮਣ ਨੇ ਚਾਰ-ਚੁਫੇਰੇ ਘੇਰ ਲਿਆ। ਫਿਰ ਮਨ ਵਿਚ ਆਇਆ ਮਨਾ ! ਤੇਰੇ ਗੁਰੂ ਨੇ ਅਰਦਾਸ ਵਿਚ ਇਕ ਗੱਲ ਕਹੀ ਸੀ ਕਿ-

***ਚਿੱਤ ਆਵਨ ਕਾ ਸਦਕਾ ਸਰਬ ਸੁਖ ਹੋਵੇ।***

ਦੇਖ ਇਸ ਵੇਲੇ ਕੋਈ ਤੇਰਾ ਨਹੀਂ, ਵਾਹਿਗੁਰੂ ਨੂੰ ਚੇਤੇ ਕਰ ਲੈ, ਹੋ ਸਕਦਾ ਹੈ ਦੁਸ਼ਮਣਾਂ ਤੋਂ ਵੀ ਤੈਨੂੰ ਬਚਾਅ ਦੇਵੇ। ਸ਼ਬਦ ਆਰੰਭ ਹੁੰਦਾ ਹੈ-

***ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥***
***ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ॥***
***ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥***
***ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥ ੧॥***

(ਅੰਗ ੭੦)

ਸੱਜਣਾ ! ਜੇ ਤੂੰ ਚਿੱਤ ਵਿਚ ਰੱਬ ਨੂੰ ਯਾਦ ਕਰੇਂ ਤਾਂ ਜਿਹੜਾ ਦੁਸ਼ਮਣ ਦਾ ਦੁੱਖ ਹੈ, ਵਾਹਿਗੁਰੂ ਚੇਤੇ ਆ ਜਾਏ ਤਾਂ ਤੈਨੂੰ ਤੱਤੀ ਵਾਅ ਵੀ ਨਹੀਂ ਲੱਗੇਗੀ। ਗੁਰੂ ਦੇ ਸਿੱਖੋ ! ਗੁਰੂ ਗੋਬਿੰਦ ਸਿੰਘ ਸਾਹਿਬ ਦੇ ਇਤਿਹਾਸ ਨੂੰ ਜਦੋਂ ਮੈਂ ਪੜ੍ਹਦਾ ਹਾਂ ਤਾਂ ਮੈਂ ਹਮੇਸ਼ਾ ਬੇਨਤੀ ਕਰਦਾ ਹੁੰਦਾ ਹਾਂ ਕਿ ਜਦੋਂ ਦਸੰਬਰ ਦਾ ਮਹੀਨਾ ਆਉਂਦਾ ਹੈ ਤਾਂ 10 ਦਸੰਬਰ ਤੋਂ ਲੈ ਕੇ 28 ਦਸੰਬਰ ਤੱਕ ਇੰਝ ਲੱਗਦਾ ਹੈ, ਜਿਵੇਂ ਸਿੱਖ ਦਿਨ ਰਾਤ ਗੁਰੂ ਕਲਗੀਧਰ ਜੀ ਦੇ ਚਰਨ ਫੜ ਕੇ ਬੈਰਾਗ ਵਿਚ ਸ਼ੁਕਰ ਕਰੀ ਜਾਏ ਕਿ ਦਾਤਾ ! ਤੇਰਾ ਸਾਨੀ ਦੁਨੀਆਂ 'ਤੇ ਕੋਈ ਨਹੀਂ। ਇਹਨਾਂ ਦਿਨਾਂ ਵਿਚ ਅਸੀਂ ਰਜ਼ਾਈਆਂ ਦਾ ਨਿੱਘ ਮਾਣਦੇ ਪਏ ਹਾਂ, ਨਿੱਘ ਮਾਣ ਕੇ ਵੀ ਸਾਨੂੰ ਤੇਰੀ ਯਾਦ ਨਹੀਂ ਆਉਂਦੀ ਪਈ। ਇਹਨਾਂ ਦਿਨਾਂ ਵਿਚ ਤੇਰੇ ਲਾਲ ਤੇਰੀਆਂ ਅੱਖਾਂ ਸਾਹਮਣੇ ਸ਼ਹੀਦ ਹੋਏ। ਇਹਨਾਂ ਦਿਨਾਂ ਵਿਚ ਤੇਰੇ ਦੋ ਪੁੱਤਰਾਂ ਨੂੰ ਕੋਹ ਕੇ ਸ਼ਹੀਦ ਕੀਤਾ ਸਰਹੰਦ ਦੀਆਂ ਨੀਹਾਂ ਵਿਚ। ਇਹਨਾਂ ਦਿਨਾਂ ਵਿਚ ਬੁੱਢੜੀ ਮਾਂ ਉਸ ਨੇ ਸ਼ਹਾਦਤ ਦਾ ਜਾਮ ਪੀਤਾ। ਸਿੱਖ ਰਜ਼ਾਈ ਵਿਚ ਬੈਠਾ ਵੀ ਇਹਨਾਂ ਦਿਨਾਂ ਵਿਚ ਤੇਰੇ 'ਤੇ ਤਰਕ ਕਰਨ ਤੁਰ ਪੈਂਦਾ ਹੈ। ਸਤਿਗੁਰੂ ! ਤੂੰ ਤਾਂ ਇਹਨਾਂ ਦਿਨਾਂ ਵਿਚ ਮਾਛੀਵਾੜੇ ਦੇ ਜੰਗਲਾਂ ਵਿਚ ਬੈਠ ਕੇ ਦੱਸ ਦਿੱਤਾ ਹੈ ਕਿ ਜੇ ਰੱਬ ਚੇਤੇ ਆਵੇ ਤਾਂ ਸਾਰੇ ਸੁੱਖ ਹੀ ਪੱਲੇ ਹੁੰਦੇ ਹਨ।-

*ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥*
*ਲਾਗੂ ਹੋਇ ਦੁਸਮਨਾ ਸਾਕ ਭਿ ਭਜਿ ਖਲੇ॥*
*ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥*
*ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥*

(ਅੰਗ ੭੦)

ਹੁਣ ਦੇਖੋ, ਗੁਰੂ ਕਲਗੀਧਰ ਜੀ ਦੇ ਨੇੜੇ ਕੌਣ ਹੈ ? ਮਸੰਦ ਆਨੰਦਪੁਰ ਸਾਹਿਬ ਦੀ ਧਰਤੀ ਤੋਂ ਭੱਜੇ ਹਨ। ਦੁਨੀ ਚੰਦ ਵਰਗੇ ਚਲੇ ਗਏ। ਘੇਰੇ ਪਏ, ਵੱਡੇ-ਵੱਡੇ ਸਿਦਕ ਵਾਲੇ ਵੀ ਅੰਦਰੋਂ ਥਿੜਕ ਗਏ। ਹੁਣ ਕੋਈ ਚੀਜ਼ ਕੋਲ ਨਹੀਂ। ਮਾਛੀਵਾੜੇ ਦਾ ਜੰਗਲ ਹੈ। ਪੋਹ ਦੀ ਕਕਰੀਲੀ ਰਾਤ ਹੈ। ਟਿੰਡ ਦਾ ਸਿਰਹਾਣਾ ਕਰਕੇ ਕਲਗੀ ਵਾਲਾ ਮਾਹੀ ਪਿਆ ਹੈ ਤੇ ਉਥੇ ਰਾਤ ਨੂੰ ਜਦੋਂ ਟਿਮਟਿਮਾਉਂਦੇ ਤਾਰੇ ਹਨ, ਸੀਨੇ ਨਾਲ ਆਪਣੀ ਤੇਗ਼ ਨੂੰ ਲਾਇਆ ਹੈ ਤੇ ਉਸ ਮਾਲਕ ਦੀ ਯਾਦ ਵਿਚ ਜੁੜਿਆਂ ਔਰੰਗਜ਼ੇਬ ਨੂੰ ਚਿੱਠੀ ਲਿਖਦਿਆਂ ਉਹਨਾਂ ਨੇ ਇਕ ਗੱਲ ਕਹੀ ਹੈ ਕਿ ਅਸਲ ਵਿਚ ਅੰਦਰ ਦਾ ਸੁੱਖ ਕੀ ਹੈ। ਕਹਿਣ ਲੱਗੇ, ਅੱਜ ਮੇਰੇ ਕੋਲ ਕੋਈ ਸਾਜ਼ੋ ਸਮਾਨ ਨਹੀਂ। ਮੇਰੇ ਕੋਲ ਕੋਈ ਘੋੜੇ ਨਹੀਂ, ਕੋਈ ਸਿੱਖ ਨਹੀਂ ਤੇ ਸੱਚ ਜਾਣੀ, ਜਿਹੜੇ ਸੋਹਣੇ ਮਹਿਲਾਂ ਵਿਚ ਰਹਿ ਕੇ ਕੀਮਤੀ ਸੇਜ 'ਤੇ ਵਿਸ਼ਰਾਮ ਕਰਦੇ ਸਾਂ ਅੱਜ ਸੇਜ ਦੀ ਥਾਂ 'ਤੇ ਸੜਕਾਂ 'ਤੇ ਚੌਂਕੜਾ ਮਾਰੀ ਬੈਠੇ ਹਾਂ। ਪਰ ਇਹ ਗੱਲ ਕਦੀ ਨਾ ਭੁੱਲੀਂ ਕਿ ਮੈਨੂੰ ਮਹਿਲਾਂ ਵਿਚ ਤੇ ਸੋਹਣੀ ਸੇਜ ਵਿਚ ਯਾਰੜਾ ਭੁੱਲਿਆ ਨਹੀਂ। ਅੱਜ ਭਾਵੇਂ ਮਾਛੀਵਾੜੇ ਦਾ ਸਥਰ ਹੈ, ਕਕਰੀਲੀ ਰਾਤ ਹੈ, ਮੈਂ ਕੰਦਿਆਂ ਉੱਪਰ ਬੈਠ ਕੇ ਟਿੰਡ ਦਾ ਸਿਰਹਾਣਾ ਬਣਾ ਕੇ ਰੱਬ ਦਾ

ਸ਼ੁਕਰ ਪਿਆ ਕਰਦਾ ਹਾਂ। ਸਭ ਕੁਝ ਨਾ ਹੋਣ ਦੇ ਬਾਵਜੂਦ ਵੀ ਮੇਰੇ ਕੋਲ ਅੰਦਰ ਦਾ ਸੁੱਖ ਹੈ। ਇਹ ਹੈ ਸਰਬ ਸੁੱਖ ਹੋਵੇ। ਸ਼ਬਦ ਵਰਤੇ-

*ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ॥*
*ਤੁਧੁ ਬਿਨੁ ਰੋਗੁ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦੇ ਰਹਣਾ॥*
*ਸੂਲ ਸੁਰਾਹੀ, ਖੰਜਰ ਪਿਆਲਾ, ਬਿੰਗ ਕਸਾਈਆਂ ਦਾ ਸਹਣਾ॥*
*ਯਾਰੜੇ ਦਾ ਸਾਨੂੰ ਸਥਰ ਚੰਗਾ, ਭਠ ਖੇੜਿਆਂ ਦਾ ਰਹਣਾ॥*

(ਖਿਆਲ ਪਾ: ੧੦)

ਜਿਸ ਦੇ ਕੋਲ ਅੰਦਰ ਦਾ ਸੁੱਖ ਹੈ, ਦੁਸ਼ਮਣ ਵਿਚ ਘਿਰਿਆ ਹੋਇਆ ਵੀ ਉਸ ਦੇ ਅੰਦਰ ਦੇ ਸੁੱਖ ਨੂੰ ਕੋਈ ਖੋਹ ਨਹੀਂ ਸਕਦਾ। ਪ੍ਰਮਾਣ ਮੈਂ ਆਰੰਭ ਕੀਤਾ-

*ਜਿਸ ਤੂ ਆਵਹਿ ਚਿਤਿ ਤਿਸ ਨੋ ਸਦਾ ਸੁਖ॥*

(ਅੰਗ ੯੬੦)

ਗੁਰੂ ਅਰਜਨ ਦੇਵ ਜੀ ਨੇ ਪ੍ਰਮਾਣ ਦਿੱਤਾ। ਪਹਿਲਾ ਪ੍ਰਮਾਣ ਦਿੱਤਾ ਕਿ ਜੇ ਬੰਦੇ ਦੇ ਸਾਰੇ ਮਿੱਤਰ ਦੋਸਤ ਛੱਡ ਜਾਣ, ਦੁਸ਼ਮਣ ਘੇਰ ਲਏ ਪਰ ਰੱਬ ਚੇਤੇ ਆ ਜਾਏ ਤਾਂ ਤੱਤੀ ਵਾਅ ਵੀ ਨਹੀਂ ਲੱਗਦੀ। ਦੂਜਾ ਪ੍ਰਮਾਣ ਦਿੱਤਾ। ਕਹਿਣ ਲੱਗੇ ਹੋ ਸਕਦਾ ਹੈ ਕਈ ਵਾਰੀ ਬੰਦਾ ਸਰੀਰਕ ਤੌਰ 'ਤੇ ਬਿਲਕੁਲ ਅਰੋਗ ਰਹਿੰਦਾ ਹੈ, ਦੁਸ਼ਮਣ ਘੇਰ ਲੈਣ ਤਾਂ ਬੰਦਾ ਘਬਰਾ ਜਾਂਦਾ ਹੈ। ਕਈ ਵਾਰੀ ਦੁਸ਼ਮਣ ਵੀ ਘੇਰੇ ਨਾ, ਹਜ਼ੂਰ ਕਹਿੰਦੇ ਹਨ, ਕਿਸੇ ਬੰਦੇ ਦੇ ਤਨ ਨੂੰ ਰੋਗ ਲੱਗ ਜਾਏ। ਮੰਨ ਲਉ ਉਸ ਦਾ ਸਰੀਰ ਬਿਲਕੁਲ ਕਮਜ਼ੋਰ ਹੋ ਜਾਏ। ਕਮਜ਼ੋਰੀ ਇਸ ਕਰਕੇ ਆ ਜਾਏ ਕਿ ਉਸ ਦੇ ਕੋਲ ਨਾ ਤਾਂ ਖਾਣ ਲਈ ਭੋਜਨ ਹੋਵੇ, ਨਾ ਤਨ ਨੂੰ ਢੱਕਣ ਲਈ ਉਸ ਦੇ ਕੋਲ ਕੋਈ ਕੱਪੜਾ ਹੋਵੇ, ਇਕ ਦਮੜਾ ਵੀ ਕੋਲ ਨਾ ਹੋਵੇ। ਜਿਨ੍ਹਾਂ ਨੂੰ ਆਪਣਾ ਕਹਿੰਦੇ ਹਾਂ, ਉਹ ਵੀ ਕਹਿ ਦੇਣ ਕਿ ਕਰਮਾਂ ਦਾ ਭੋਗਦਾ ਪਿਆ ਹੈ, ਦੁੱਖ ਇਸ ਦੇ ਕਰਮਾਂ ਵਿਚ ਲਿਖਿਆ ਹੈ। ਕਹਿਣ ਲੱਗੇ ਜੇ ਇੰਨੇ ਦੁੱਖ ਵਿਚ ਤੂੰ ਫੱਸ ਜਾਏਂ, ਪੱਲੇ ਦਮੜੀ ਨਾ ਹੋਵੇ ਤਾਂ ਵਾਹਿਗੁਰੂ ਨੂੰ ਚਿੱਤ ਵਿਚ ਲਿਆਈਂ। ਸੱਚ ਜਾਣੀਂ, ਦੁਨੀਆਂ ਧੱਕੇ ਮਾਰਦੀ ਹੈ ਪਰ ਜੇ ਵਾਹਿਗੁਰੂ ਚਿੱਤ ਆ ਜਾਏ ਤਾਂ ਤੂੰ ਬਾਦਸ਼ਾਹ ਵੀ ਬਣ ਸਕਦਾ ਹੈਂ। ਕਹਿਣ ਲੱਗੇ-

*ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ॥*
*ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ॥*
*ਸੁਆਰਥੁ ਸੁਆਉ ਨ ਕੋ ਕਰੇ ਨ ਕਿਛੁ ਹੋਵੈ ਕਾਜੁ॥*
*ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ॥ ੨॥*

(ਅੰਗ ੭੦)

ਜਦੋਂ ਉਸ ਨੂੰ ਪ੍ਰਮਾਤਮਾ ਚੇਤੇ ਆ ਗਿਆ, ਮੰਨ ਲਉ ਉਸ ਕੋਲ ਬਾਦਸ਼ਾਹੀ ਆ ਗਈ।

ਸੱਚ ਜਾਣੋ, ਜਦੋਂ ਚਿੱਤ ਵਿਚੋਂ ਪ੍ਰਮਾਤਮਾ ਵਿਸਰ ਜਾਏ ਤਾਂ ਹਕੀਕਤ ਇਹ ਹੈ ਕਿ ਦੁਨੀਆਂ ਦੇ ਸੁੱਖ ਹੁੰਦਿਆਂ ਵੀ ਬੰਦਾ ਦੁੱਖੀ ਰਹਿੰਦਾ ਹੈ। ਭਾਈ ਗੁਰਦਾਸ ਜੀ ਦੇ ਬਚਨ ਹਨ-

*ਗੁਰਮੁਖਿ ਸੁਖਫਲੁ ਪਿਰਮ ਰਸੁ ਸਹਜ ਸਮਾਧਿ ਸਾਧ ਸੰਗਿ ਜਾਣੀ।*

ਉਹ ਕਿਹੜਾ ਸੁੱਖ ਹੈ ? ਭਾਈ ਗੁਰਦਾਸ ਨੇ ਉਦਾਹਰਨ ਦਿੱਤੀ। ਉਹਨਾਂ ਪਹਿਲਾ ਬਚਨ ਕੀਤਾ ਕਿ ਗੁਰੂ ਅਰਜਨ ਦੇਵ ਜੀ ਅੱਜ ਤੱਤੀ ਤਵੀ 'ਤੇ ਬੈਠੇ ਹਨ। ਕੀ ਮਹਾਰਾਜ ਜੀ ਦੁੱਖੀ ਹਨ ? ਨਹੀਂ, ਇੰਨੇ ਸੁੱਖੀ ਹਨ ਜਿਵੇਂ ਪਾਣੀ ਦਾ ਭਰਿਆ ਹੋਵੇ ਦਰਿਆ ਤੇ ਉਸ ਮੱਛੀ ਨੂੰ ਪੁੱਛ ਕੇ ਦੇਖੋ ਕਿ ਸੁੱਖ ਚਾਹੀਦਾ ਹੈ ? ਉਹ ਕਹਿੰਦੀ ਹੈ ਜਿੱਥੇ ਪਾਣੀ ਨਿਰਮਲ ਹੋਵੇ, ਪਾਣੀ ਦੇ ਭਰੇ ਹੋਏ ਦਰਿਆ ਵਿਚ ਮੱਛੀ ਰਹੇ, ਉਸ ਦੇ ਲਈ ਪਾਣੀ ਤੋਂ ਵੱਡਾ ਕੋਈ ਸੁੱਖ ਨਹੀਂ। ਕਹਿਣ ਲੱਗੇ ਗੁਰੂ ਅਰਜਨ ਦੇਵ ਜੀ ਲਈ ਤੱਤੀ ਤਵੀ ਵੀ ਇਸ ਤਰ੍ਹਾਂ ਹੈ ਜਿਵੇਂ ਪਾਣੀ ਵਿਚ ਰਹਿੰਦੀ ਹੋਵੇ ਮੱਛੀ। ਸ਼ਬਦ ਵਰਤੇ-

*ਰਹਿਦੇ ਗੁਰ ਦਰੀਆਉ ਵਿਚਿ ਮੀਨ ਕੁਲੀਨ ਹੇਤੁ ਨਿਰਬਾਣੀ।*

ਉਹਨਾਂ ਦੂਜਾ ਸ਼ਬਦ ਵਰਤਿਆ-

*ਦਰਸਨੁ ਦੇਖਿ ਪਤੰਗ ਜਿਉ ਜੋਤੀ ਅੰਦਰਿ ਜੋਤਿ ਸਮਾਣੀ।*

ਲੋਕ ਕਹਿੰਦੇ ਹਨ ਕਿ ਦੀਵੇ ਨੇ ਪਤੰਗੇ ਨੂੰ ਸਾੜ ਦਿੱਤਾ ਹੈ, ਪਰ ਹਕੀਕਤ ਇਹ ਹੈ ਕਿ ਪਤੰਗੇ ਨੂੰ ਪਤਾ ਕੋਈ ਨਹੀਂ ਕਿ ਮੈਨੂੰ ਅੱਗ ਕਦੋਂ ਲੱਗੀ। ਉਸ ਦਾ ਚਿੱਤ ਇੰਨਾ ਕੁ ਦੀਵੇ ਵਿਚ ਜੁੜਿਆ ਹੈ ਕਿ ਸੜਨ ਦੇ ਬਾਵਜੂਦ ਵੀ ਉਸ ਦੀ ਅੰਸ਼ ਨੇ ਕਦੀ ਗਿਲਾ ਨਹੀਂ ਕੀਤਾ ਕਿ ਦੀਵਾ ਸਾਨੂੰ ਕੋਲ ਆਇਆਂ ਨੂੰ ਸਾੜਦਾ ਹੈ। ਕਹਿੰਦੇ ਹਨ, ਸੱਚ ਜਾਣੀਂ, ਸਰਬ ਸੁੱਖ ਇਹ ਹੈ ਕਿ ਜਦੋਂ ਬੰਦਾ ਅੰਦਰੋਂ ਇੰਨਾ ਟਿੱਕ ਜਾਏ ਤਾਂ ਉਸ ਨੂੰ ਤੱਤੀ ਤਵੀ ਦੀ ਤਪਸ਼ ਵੀ ਦੁੱਖ ਨਾ ਲੱਗੇ। ਕਹਿਣ ਲੱਗੇ-

*ਸਬਦੁ ਸੁਰਤਿ ਲਿਵ ਮਿਰਗ ਜਿਉ ਭੀੜ ਪਈ ਚਿਤਿ ਅਵਰੁ ਨ ਆਣੀ।*

ਜਦੋਂ ਸੰਗੀਤ ਵੱਜਦਾ ਹੈ ਤਾਂ ਹਿਰਨ ਉਸ ਦੇ ਵੱਲ ਭੱਜਦਾ ਹੈ। ਇਸ ਨੂੰ ਇਹ ਨਹੀਂ ਪਤਾ ਕਿ ਸਾਹਮਣੇ ਸ਼ਿਕਾਰ ਨੇ ਤੀਰ ਨਾਲ ਵਿੰਨ੍ਹਣਾ ਹੈ ਪਰ ਉਸ ਆਵਾਜ਼ ਵਿਚ ਇੰਨਾ ਕੁ ਸੁੱਖ ਉਸ ਨੂੰ ਮਿਲਿਆ ਹੈ ਕਿ ਤੀਰ ਨਾਲ ਵਿੰਨ੍ਹੇ ਜਾਣ ਦੇ ਬਾਵਜੂਦ ਵੀ ਉਸ ਦੀਆਂ ਪੀੜੀਆਂ ਅੱਜ ਵੀ ਸ਼ਿਕਾਰੀਆਂ ਦੇ ਸ਼ਿਕਾਰ ਬਣਦੇ ਪਏ ਹਨ। ਉਸ ਆਵਾਜ਼ ਨੇ ਸੁੱਖ ਦਿੱਤਾ। ਭਾਈ ਸਾਹਿਬ ਕਹਿਣ ਲੱਗੇ-

*ਸਬਦ ਸੁਰਤਿ ਲਿਵ ਮਿਰਗ ਜਿਉ ਭੀੜ ਪਈ ਚਿਤਿ ਅਵਰੁ ਨ ਆਣੀ।*
*ਚਰਣ ਕਵਲ ਮਿਲਿ ਭਵਰ ਜਿਉ ਸੁਖ ਸੰਪਟ ਵਿਚਿ ਰੈਣਿ ਵਿਹਾਣੀ।*

ਜਦੋਂ ਕਮਲ ਦੇ ਫੁੱਲ ਵਿਚ ਭਵਰਾ ਬੈਠਾ ਤੇ ਉਸ ਨੇ ਆਪਣੀਆਂ ਪੰਖੜੀਆਂ ਨੂੰ ਸਮੇਟ ਕੇ ਬੰਦ ਕੀਤਾ ਤਾਂ ਭੰਵਰੇ ਦੀ ਵਿਚੇ ਮੌਤ ਹੋ ਗਈ। ਉਸ ਭੰਵਰੇ ਨੂੰ ਇਹ ਪਤਾ ਹੀ ਨਹੀਂ ਲੱਗਾ

ਕਿ ਮੇਰੇ ਲਈ ਇਹ ਕਮਲ ਦਾ ਫੁੱਲ ਮੌਤ ਬਣਿਆ ਹੈ। ਉਹ ਸੁਗੰਧੀ ਵਿਚ ਇੰਨਾ ਕੁ ਮਸਤ ਹੈ ਕਿ ਦੀਵੇ ਦੀ ਲੋ ਵਿਚ ਮਰਨ ਦੇ ਬਾਵਜੂਦ ਵੀ ਉਹ ਸੁੱਖੀ ਹੈ। ਇੰਨਾ ਸੁੱਖ ਹੈ ਕਿ ਅੱਜ ਅੰਤਲੇ ਸਮੇਂ ਕੁਝ ਸਿੱਖ ਕੋਲ ਆਏ ਹਨ ਤੇ ਗੁਰੂ ਅਰਜਨ ਦੇਵ ਜੀ ਦੇ ਬੁਲ ਬੰਦ ਨਹੀਂ ਹੋਏ। ਰਸਨਾ ਤੋਂ ਬੋਲੇ–

*ਗੁਰੁ ਉਪਦੇਸੁ ਨ ਵਿਸਰੈ ਬਾਬੀਹੇ ਜਿਉ ਆਖ ਵਖਾਣੀ।*

ਜਿਵੇਂ ਬਬੀਹਾ ਪਿਆਸ ਨਾਲ ਤੜਪਦਾ ਵੀ ਕਹਿੰਦਾ ਹੈ ਪੀਆ ਪੀਆ ਪੀਆ, ਗੁਰੂ ਅਰਜਨ ਦੇਵ ਜੀ ਅੰਤਲੇ ਸਮੇਂ ਕੋਲ ਬੈਠੇ ਸਿੱਖਾਂ ਨੂੰ ਵੀ ਕਹਿੰਦੇ ਹਨ, ਸਿੱਖੋ ! ਰੱਬ ਨੂੰ ਚਿੱਤ ਵਿਚ ਰੱਖਿਉ, ਚਿੱਤ ਆਉਣ ਤੋਂ ਬਾਅਦ ਤੱਤੀ ਤਵੀ ਦਾ ਦੁੱਖ ਵੀ ਦੁੱਖ ਨਹੀਂ ਰਹਿੰਦਾ। ਹਜ਼ੂਰ ਕਹਿਣ ਲੱਗੇ–

*ਗੁਰੁ ਉਪਦੇਸੁ ਨ ਵਿਸਰੈ ਬਾਬੀਹੇ ਜਿਉ ਆਖ ਵਖਾਣੀ।*
*ਗੁਰਮੁਖਿ ਸੁਖ ਫਲੁ ਪਿਰਮ ਰਸੁ ਸਹਜ ਸਮਾਧਿ ਸਾਧ ਸੰਗਿ ਜਾਣੀ।*

ਜਿਸ ਨੇ ਦੁੱਖ ਨੂੰ ਸੁੱਖ ਜਾਣਿਆ ਹੈ। ਇਸ ਕਰਕੇ ਕਹਿੰਦੇ ਹਨ–

*ਗੁਰ ਅਰਜਨ ਵਿਟਹੁ ਕੁਰਬਾਣੀ॥ ੨੩॥*

(ਵਾਰ ੨੪, ਪਉੜੀ ੨੩)

ਜੇ ਦੁਸ਼ਮਣ ਆ ਜਾਏ ਤੇ ਰੱਬ ਯਾਦ ਰਹੇ ਤਾਂ, ਤੱਤੀ ਵਾਅ ਨਹੀਂ ਲੱਗਦੀ। ਹਜ਼ੂਰ ਨੇ ਤੀਜਾ ਪ੍ਰਮਾਣ ਦਿੱਤਾ। ਸੱਜਣਾ ! ਕਈ ਵਾਰੀ ਬੰਦੇ ਦੇ ਘਰ ਵਿਚ ਰੁਪਈਆ ਹੁੰਦਾ ਹੈ ਪਰ ਘਰ ਦਾ ਕਲੇਸ਼ ਇੰਨਾ ਹੁੰਦਾ ਹੈ ਕਿ ਉਹ ਰੁਪਈਆ ਵੀ ਸੁੱਖ ਨਾਲ ਮਾਣਨ ਦਾ ਸਮਾਂ ਨਹੀਂ ਮਿਲਦਾ। ਹਜ਼ੂਰ ਨੇ ਕਿਹਾ–

*ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ॥*
*ਗ੍ਰਿਸਤਿ ਕੁਟੰਬਿ ਲਪੇਟਿਆ ਕਦੇ ਹਰਖੁ ਕਦੇ ਸੋਗੁ॥*
*ਗਉਣੁ ਕਰੇ ਚਹੁ ਕੁੰਟ ਕਾ*

ਗਉਣ ਦਾ ਅਰਥ ਹੈ ਗਵਨ ਕਰਨਾ।–

*ਗਉਣੁ ਕਰੇ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ॥*
*ਚਿਤਿ ਆਵੈ ਓਸੁ ਪਾਰਬ੍ਰਹਮੁ ਤਨੁ ਮਨੁ ਸੀਤਲੁ ਹੋਇ॥ ੩॥*

(ਅੰਗ ੭੦)

ਅਗਲਾ ਬਚਨ ਕੀਤਾ – ਸੱਜਣਾ ! ਕਈ ਵਾਰੀ ਮੁਸੀਬਤ ਵਿਚ ਰੱਬ ਚੇਤੇ ਆ ਜਾਏ ਤਾਂ ਦੁਸ਼ਮਣ ਵੀ ਭੱਜ ਜਾਂਦਾ ਹੈ। ਜੇ ਕਿਤੇ ਰੋਗ ਲੱਗ ਜਾਏ ਤੇ ਰੱਬ ਚੇਤੇ ਆ ਜਾਏ ਤਾਂ ਅਰੋਗਤਾ ਮਿਲਦੀ ਹੈ। ਇਕ ਬੰਦਾ ਵਾਸ਼ਨਾਵਾਂ ਦਾ ਮਾਰਿਆ ਪਿਆ ਹੈ–

*ਕਾਮਿ ਕਰੋਧਿ ਮੋਹਿ ਵਸਿ ਕੀਆ ਕਿਰਪਨ ਲੋਭਿ ਪਿਆਰੁ॥*
*ਚਾਰੇ ਕਿਲਵਿਖ ਉਨਿ ਅਘ ਕੀਏ ਹੋਆ ਅਸੁਰ ਸੰਘਾਰੁ॥*
*ਪੋਥੀ ਗੀਤ ਕਵਿਤ ਕਿਛੁ ਕਦੇ ਨ ਧਰਨ ਧਰਿਆ॥*

ਕਾਮੀ ਹੈ, ਕ੍ਰੋਧੀ ਹੈ, ਕੰਜੂਸ ਇੰਨਾ ਹੈ ਕਿ ਪੱਲਿਉਂ ਧੇਲਾ ਵੀ ਛੱਡਣ ਲਈ ਤਿਆਰ ਨਹੀਂ ਤੇ ਸਾਹਿਬ ਕਹਿੰਦੇ ਹਨ, ਜਦੋਂ ਕੋਈ ਰੱਬ ਦੀ ਗੱਲ ਕਰੇ ਤਾਂ ਕਹਿੰਦਾ ਹੈ, ਮੈਂ ਨਹੀਂ ਰੱਬ ਦੀ ਗੱਲ ਸੁਣਦਾ ਹੁੰਦਾ। ਕਹਿੰਦੇ ਹਨ, ਜੇ ਕਿਤੇ ਪੂਰਬਲਾ ਭਾਗ ਜਾਗ ਜਾਏ, ਉਸ ਨੂੰ ਵਾਹਿਗੁਰੂ ਚੇਤੇ ਆ ਜਾਏ ਤਾਂ ਮੇਰੇ ਸਾਹਿਬ ਕਹਿੰਦੇ ਹਨ ਕਿ ਇਕ ਨਿਮਖ ਵਿਚ ਇੰਨਾ ਵੱਡਾ ਪਾਪੀ ਵੀ ਤਰ ਸਕਦਾ ਹੈ। ਉਸ ਨੂੰ ਸਰਬ ਸੁੱਖ ਮਿਲ ਸਕਦਾ ਹੈ।-

*ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਮਖ ਸਿਮਰਤ ਤਰਿਆ॥੪॥*

(ਅੰਗ ੭੦)

ਗੁਰੂ ਸਾਹਿਬ ਕਹਿਣ ਲੱਗੇ-

*ਜਿਸੁ ਤੂ ਆਵਹਿ ਚਿਤਿ ਤਿਸ ਨੋ ਸਦਾ ਸੁਖ॥*
*ਜਿਸੁ ਤੂ ਆਵਹਿ ਚਿਤਿ ਤਿਸੁ ਜਮ ਨਾਹਿ ਦੁਖ॥*
*ਜਿਸੁ ਤੂ ਆਵਹਿ ਚਿਤਿ ਤਿਸੁ ਕਿ ਕਾੜਿਆ॥*
*ਜਿਸ ਕਾ ਕਰਤਾ ਮਿਤ੍ਰੁ ਸਭਿ ਕਾਜ ਸਵਾਰਿਆ॥*

ਇਹ ਸਰਬ ਸੁੱਖ ਹੈ।-

*ਜਿਸੁ ਤੂ ਆਵਹਿ ਚਿਤਿ ਸੋ ਪਰਵਾਣੁ ਜਨੁ॥*

ਜਿਸ ਨੂੰ ਤੂੰ ਚੇਤੇ ਆ ਜਾਏਂ, ਉਹ ਤੇਰੇ ਦਰ 'ਤੇ ਪ੍ਰਵਾਨ ਹੋ ਜਾਂਦਾ ਹੈ।-

*ਜਿਸੁ ਤੂ ਆਵਹਿ ਚਿਤਿ ਬਹੁਤਾ ਤਿਸੁ ਧਨੁ॥*
*ਜਿਸੁ ਤੂ ਆਵਹਿ ਚਿਤਿ ਸੋ ਵਡ ਪਰਵਾਰਿਆ॥*

ਜਿਸ ਨੂੰ ਤੂੰ ਚੇਤੇ ਆ ਜਾਏਂ ਉਹ ਇਕੱਲੇ ਆਪਣੇ ਧੀਆਂ-ਪੁੱਤਰਾਂ ਦਾ ਸੁੱਖ ਨਹੀਂ ਮੰਗਦਾ, ਉਹ ਕਹਿੰਦਾ ਹੈ, ਤੂੰ ਮੇਰਾ ਬਾਪ ਹੈਂ, ਤੂੰ ਮੇਰੀ ਮਾਂ ਹੈ। ਜਿੱਥੇ-ਜਿੱਥੇ ਵੀ ਮਨੁੱਖ ਪੈਦਾ ਕੀਤੇ ਹਨ ਉਹ ਮੇਰੇ ਭਰਾ ਹਨ। ਮੈਂ ਚਾਹੁੰਦਾ ਹਾਂ, ਮੇਰੇ ਚਿੱਤ ਆਵਨ ਦਾ ਸਦਕਾ ਉਹਨਾਂ ਨੂੰ ਵੀ ਸੁੱਖ ਦੇਈਂ।-

*ਜਿਸੁ ਤੂ ਆਵਹਿ ਚਿਤ ਤਿਨਿ ਕੁਲ ਉਧਾਰਿਆ॥*

(ਅੰਗ ੯੬੦)

ਉਹ ਆਪਣੀਆਂ ਕਈ ਕੁੱਲਾਂ ਦਾ ਭਲਾ ਕਰ ਜਾਂਦਾ ਹੈ। ਗੁਰੂ ਅਰਜਨ ਸਾਹਿਬ ਕਹਿੰਦੇ ਹਨ, ਉਹ ਚਿੱਤ ਪਤਾ ਕਿਵੇਂ ਆਵੇਗਾ ? ਕਹਿੰਦੇ ਹਨ, ਕੋਈ ਬੰਦਾ ਚਾਹੁੰਦਾ ਹੈ ਮੈਨੂੰ ਸੁੱਖ

ਮਿਲ ਜਾਏ ਤੇ ਸੁੱਖ ਮਿਲੇ ਧਨ ਵਿਚੋਂ। ਧਨ ਕਦੀ ਵੀ ਕਿਸੇ ਲਈ ਸੁੱਖ ਨਹੀਂ ਬਣਿਆ। ਧਨ ਸਾਧਨ ਜ਼ਰੂਰ ਹੈ ਪਰ ਅੰਦਰ ਦਾ ਸੁੱਖ ਨਹੀਂ ਬਣਦਾ। ਹਜ਼ੂਰ ਕਹਿੰਦੇ ਹਨ, ਕੋਈ ਚਾਹੁੰਦਾ ਹੈ ਕਿ ਕਈ ਮੁਲਕਾਂ ਵਿਚ ਘੁੰਮ ਕੇ ਮੈਂ ਦੌਲਤ ਕਮਾ ਲਵਾਂ ਤੇ ਮੈਂ ਸੁੱਖੀ ਹੋ ਜਾਵਾਂ। ਕਹਿਣ ਲੱਗੇ ਕਿ ਜਿੱਥੇ ਮਰਜ਼ੀ ਚਲਾ ਜਾਈਂ, ਅੰਦਰ ਦਾ ਸੁੱਖ ਮੁਲਕ ਘੁੰਮ ਕੇ ਵੀ ਨਹੀਂ। ਸ਼ਬਦ ਵਰਤੇ–

*ਸੁਖੁ ਨਾਹੀ ਬਹੁਤੈ ਧਨਿ ਖਾਟੇ॥*
*ਸੁਖੁ ਨਾਹੀ ਪੇਖੇ ਨਿਰਤਿ ਨਾਟੇ॥*
*ਸੁਖੁ ਨਾਹੀ ਬਹੁ ਦੇਸ ਕਮਾਏ॥*
*ਸਰਬ ਸੁਖਾ ਹਰਿ ਹਰਿ ਗੁਣ ਗਾਏ॥ ੧॥*
*ਸੂਖ ਸਹਜ ਆਨੰਦ ਲਹਹੁ॥*
*ਸਾਧਸੰਗਤਿ ਪਾਈਐ ਵਡਭਾਗੀ ਗੁਰਮੁਖਿ ਹਰਿ ਹਰਿ ਨਾਮੁ ਕਹਹੁ॥*

(ਅੰਗ ੧੧੪੭)

ਦੁਨੀਆਂ ਵਿਚ ਸਭ ਤੋਂ ਭੁੱਖਾ ਜੇਕਰ ਕੋਈ ਹੈ ਤਾਂ ਉਹ ਤ੍ਰਿਸ਼ਨਾਲੂ ਬੰਦੇ ਦਾ ਮਨ ਹੈ। ਜੋ ਕੁਝ ਲੈਂਦਾ ਹੈ, ਉਸ ਦਾ ਸ਼ੁਕਰ ਨਹੀਂ ਕਰਦਾ। ਜਿਹੜਾ ਨਹੀਂ ਮਿਲਦਾ ਉਸ ਦੇ ਤਾਹਨੇ ਮਾਰੀ ਜਾਂਦਾ ਹੈ। ਮੰਨ ਲਉ ਸਾਰੀ ਧਰਤੀ ਦਾ ਰਾਜ ਲੈ ਲਵੇ ਤਾਂ ਗੁਰੂ ਗ੍ਰੰਥ ਸਾਹਿਬ ਨੇ ਕਿਹਾ ਹੈ ਕਿ ਅਜੇ ਵੀ ਉਹ ਥੱਲੇ ਹੈ। ਕਹਿਣ ਲੱਗੇ ਮੈਂ ਇਸ ਤੋਂ ਵੱਧ ਤਜਰਬਾ ਕਰਕੇ ਗੱਲ ਲਿਖ ਚੱਲਿਆ ਹਾਂ ਕਿ ਜੋ ਕੁਝ ਰੱਬ ਨੇ ਸਿਰਜਿਆ ਹੈ, ਸਾਰੀ ਸ੍ਰਿਸ਼ਟੀ ਦਾ ਰਾਜ ਲੈ ਲਏਂ ਪਰ ਵਾਹਿਗੁਰੂ ਚਿੱਤ ਆਉਣ ਤੋਂ ਬਿਨਾਂ ਤੈਨੂੰ ਸੁੱਖ ਨਹੀਂ ਮਿਲਣਾ। ਉਹਨਾਂ ਕੋਲ ਅੰਦਰ ਦੇ ਸੁੱਖ ਨਹੀਂ ਜਿਹੜੇ ਆਪਣੇ ਚਿੱਤ ਨੂੰ ਪ੍ਰਮਾਤਮਾ ਦੇ ਚਰਨਾਂ ਵਿਚ ਜੋੜਦੇ ਹਨ। ਇਸ ਲਈ ਕਿਹਾ ਹੈ ਕਿ ਸਰਬੱਤ ਖ਼ਾਲਸੇ ਲਈ ਵਾਹਿਗੁਰੂ ਜੀ ! ਅਸੀਂ ਅਰਦਾਸ ਕਰਦੇ ਹਾਂ ਤੇ ਮੰਗਦੇ ਹਾਂ ਕਿ ਇਸ ਨੂੰ ਮਨ ਕਰਕੇ, ਬਚਨਾਂ ਕਰਕੇ, ਕਰਮਾਂ ਕਰਕੇ ਵਾਹਿਗੁਰੂ ਚੇਤੇ ਆਵੇ ਤੇ ਜਦੋਂ ਤੂੰ ਚੇਤੇ ਆਵੇਂ ਤਾਂ ਤੇਰੇ ਚੇਤੇ ਆਉਣ ਕਰਕੇ ਇਸ ਨੂੰ ਸਾਰੇ ਸੁੱਖ ਮਿਲ ਜਾਣ। ਸ਼ਬਦ ਵਰਤੇ–

*ਚਿੱਤ ਆਵਨ ਕਾ ਸਦਕਾ ਸਰਬ ਸੁਖ ਹੋਵੇ॥*

ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਸਾਨੂੰ ਵਾਹਿਗੁਰੂ ਜੀ ਨਾਮ ਨਾਲ ਜੋੜਨ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਜਹਾਂ ਜਹਾਂ ਖ਼ਾਲਸਾ ਜੀ ਸਾਹਿਬ, ਤਹਾਂ ਤਹਾਂ ਰੱਛਿਆ ਰਿਆਇਤ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਅੱਜ ਅਰਦਾਸ ਦੇ ਸ਼ਬਦ ਹਨ-

*ਜਹਾਂ ਜਹਾਂ ਖ਼ਾਲਸਾ ਜੀ ਸਾਹਿਬ ਤਹਾਂ ਤਹਾਂ ਰੱਛਿਆ ਰਿਆਇਤ।*

ਜਹਾਂ ਦਾ ਅਰਥ ਹੈ ਜਿੱਥੇ ਵੀ। ਜਿੱਥੇ-ਜਿੱਥੇ ਵੀ ਖ਼ਾਲਸਾ ਜੀ ਹੋਵੇ, ਉੱਥੇ-ਉੱਥੇ ਆਪ ਖ਼ਾਲਸੇ ਦੀ ਰੱਖਿਆ ਕਰੀਂ। ਇਹ ਪ੍ਰਮਾਤਮਾ ਦੇ ਚਰਨਾਂ ਵਿਚ ਖ਼ਾਲਸੇ ਦੀ ਰੱਖਿਆ ਲਈ ਬੇਨਤੀ ਕੀਤੀ। ਜਦੋਂ ਅੱਜ ਮਨੁੱਖ ਬਾਹਰਮੁੱਖੀ ਗਿਆਨ ਵਿਚੋਂ ਬਹੁਤ ਕੁਝ ਆਪਣੀ ਬੁੱਧੀ ਵਿਚ ਸੰਗ੍ਰਹਿ ਕਰ ਚੁੱਕਾ ਹੈ। ਕਈ ਵਾਰੀ ਉਹ ਪ੍ਰਭੂ ਭਗਤ, ਪ੍ਰਭੂ ਦੀ ਬੰਦਗੀ ਕਰਨ ਵਾਲੇ ਜਿਹੜੇ ਹਨ, ਉਹਨਾਂ ਦੇ ਦਿੱਤੇ ਹੋਏ ਸ਼ਬਦਾਂ ਨੂੰ ਆਪਣੀ ਅਕਲ ਦੇ ਰਾਹੀਂ ਜੋਖਣਾ ਚਾਹੁੰਦਾ ਹੈ। ਜਿੰਨਾਂ ਮਰਜ਼ੀ ਕੋਈ ਵਿਦਵਾਨ ਹੋਵੇ, ਅੱਖਰਾਂ ਦੀ ਲੜੀ ਪਰੋਣ ਵਿਚ ਮਾਹਿਰ ਹੋਵੇ, ਉਸ ਦੀ ਕਲਮ ਵਿਚੋਂ ਨਿਕਲੇ ਹੋਏ ਅੱਖਰ ਸਾਡੇ ਅੰਦਰ ਨੂੰ ਖੇੜਾ ਵੀ ਦੇ ਦੇਣ, ਪਰ ਇਹ ਕਦੀ ਨਾ ਭੁੱਲਿਉ ਕਿ ਸਿੱਖ ਦੀ ਜ਼ਿੰਦਗੀ ਦਾ ਆਧਾਰ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼ਬਦ ਹੈ। ਜੋ ਗੁਰੂ ਗ੍ਰੰਥ ਸਾਹਿਬ ਦਾ ਸ਼ਬਦ ਕਹਿੰਦਾ ਹੈ, ਸਿੱਖ ਦੀ ਜ਼ਿੰਦਗੀ ਦੀ ਸ਼ੁਰੂਆਤ ਹੀ ਕੇਵਲ ਬਾਣੀ ਹੈ। ਅੱਜ ਵੀ ਸਾਡੇ ਉੱਪਰ ਕੋਈ ਮੁਸੀਬਤ ਆ ਜਾਂਦੀ ਹੈ ਤਾਂ ਅਸੀਂ ਪ੍ਰਮਾਤਮਾ ਦੇ ਚਰਨਾਂ ਵਿਚ ਇਹ ਬੇਨਤੀ ਕਰ ਸਕਦੇ ਹਾਂ ਕਿ ਮਾਲਕ ਜੀ ! ਤੁਸੀਂ ਮੇਹਰ ਕਰੋ ਤੇ ਮੈਨੂੰ ਇਸ ਮੁਸੀਬਤ ਵਿਚੋਂ ਬਚਾਅ ਲਉ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਇਸ ਗੱਲ ਨੂੰ ਸਵੀਕਾਰ ਕੀਤਾ ਹੈ। ਕਹਿੰਦੇ ਹਨ, ਦੇਖ ਬੰਦਿਆ, ਤੈਨੂੰ ਕਿਸੇ ਚੀਜ਼ ਦੀ ਲੋੜ ਹੋਵੇ ਤਾਂ ਝੱਟ ਉੱਠ ਕੇ ਪ੍ਰਮਾਤਮਾ ਦੇ ਚਰਨਾਂ ਵਿਚ ਬੇਨਤੀ ਕਰੀਂ। ਇਥੋਂ ਤੱਕ ਕਿ ਜਿਸ ਦਿਨ ਤੇਰੇ ਮਾਨ-ਸਨਮਾਨ ਨੂੰ ਖ਼ਤਰਾ ਹੋਵੇ, ਉਸ ਦਿਨ ਵੀ ਤੂੰ ਗਲ ਵਿਚ ਪੱਲਾ ਪਾ ਕੇ ਕਹਿ ਸਕਦਾ ਹੈਂ, ਹੇ ਸਤਿਗੁਰੂ ! ਮੇਰੀ ਇੱਜ਼ਤ ਦਾ ਰਾਖਾ ਤੂੰ ਆਪ ਹੈਂ। ਜਿਸ ਦਿਨ ਤੇਰੀ ਤਾਕਤ ਕੰਮ ਨਾ ਕਰੇ ਤਾਂ ਉਸ ਦਿਨ ਵੀ ਪ੍ਰਮਾਤਮਾ ਦੇ ਚਰਨਾਂ

ਵਿਚ ਅਰਦਾਸ ਕਰੀਂ ਕਿ ਮੇਰੀ ਤਾਕਤ, ਮੇਰਾ ਬਲ, ਮੇਰਾ ਤਾਣ ਵੀ ਤੂੰ ਹੀ ਹੈਂ। ਜਿਸ ਦਿਨ ਤੇਰੇ ਕੰਮ ਵਿਚ ਘਾਟਾ ਪੈ ਜਾਏ, ਤੂੰ ਕਿਰਤ ਸੱਚੀ ਕਰਦਾ ਹੋਵੇਂ, ਲੋਕ ਧੋਖਾ ਦੇ ਕੇ ਤੈਨੂੰ ਕੰਮ ਪੱਖੋਂ ਥੱਲੇ ਲਾਉਣਾ ਚਾਹੁੰਦੇ ਹੋਣ, ਉਸ ਦਿਨ ਵੀ ਅਰਦਾਸ ਕਰੀਂ, ਦਾਤਾ ! ਜੇ ਦੌਲਤ ਵਿਚ ਘਾਟਾ ਪੈਂਦਾ ਹੈ ਤਾਂ ਮੈਂ ਤੇਰੇ ਚਰਨਾਂ ਵਿਚ ਬੇਨਤੀ ਕਰਨੀ ਹੈ। ਕਹਿਣ ਲੱਗੇ, ਤੂੰ ਦੁਨੀਆਂਦਾਰ ਹੈਂ, ਤੈਨੂੰ ਗ੍ਰਿਹਸਤੀ ਨੂੰ ਸੰਤਾਨ ਦੀ ਲੋੜ ਹੈ। ਤੂੰ ਪੁੱਤਰ ਦੀ ਦਾਤ ਲਈ ਵੀ ਬੇਨਤੀ ਕਰੀਂ ਤੇ ਜੇ ਕਿਤੇ ਤਨ ਨੂੰ ਰੋਗ ਲੱਗ ਜਾਏ ਤਾਂ ਇਹ ਨਾ ਸੋਚੀਂ ਕਿ ਮੈਂ ਸਰੀਰ ਲਈ ਕੁਝ ਨਹੀਂ ਮੰਗਣਾ। ਤਨ ਨੂੰ ਰੋਗ ਲੱਗ ਜਾਏ ਤਾਂ ਅਰੋਗਤਾ ਲਈ ਵੀ ਬੇਨਤੀ ਕਰ ਲਈਂ। ਜਦੋਂ ਪ੍ਰਮਾਤਮਾ ਦੇ ਚਰਨਾਂ ਵਿਚ ਰੱਖਿਆ ਲਈ ਬੇਨਤੀ ਕਰਦਾ ਹੈਂ ਤਾਂ ਮੇਰਾ ਮਾਲਕ ਆਪ ਬਿਦ ਬਣਾ ਕੇ ਤੇਰੀ ਰੱਖਿਆ ਕਰਦਾ ਹੈ।

ਇਸ ਪ੍ਰਕਰਨ ਨਾਲ ਸੰਬੰਧਿਤ ਭਗਤ ਨਾਮਦੇਵ ਜੀ ਦੇ ਦੋ ਸ਼ਬਦ ਹਨ। ਜਿਸ ਦਿਨ ਉਹਨਾਂ ਦੇ ਸਨਮਾਨ ਦੀ ਗੱਲ ਚੱਲੀ ਤਾਂ ਉਸ ਦਿਨ ਪ੍ਰਮਾਤਮਾ ਦੇ ਚਰਨਾਂ ਵਿਚ ਬੇਨਤੀ ਕੀਤੀ, ਹੇ ਪ੍ਰਭੂ ! ਮੈਂ ਬੜੀ ਦੇਰ ਤੋਂ ਸੁਣਦਾ ਆਇਆ ਹਾਂ ਕਿ ਮੰਦਿਰ ਪ੍ਰਮਾਤਮਾ ਦਾ ਘਰ ਹੈ, ਪਰ ਅੱਜ ਦੇਖ, ਇੰਨੇ ਲੋਕ ਮੰਦਿਰ ਵਿਚ ਬੈਠੇ ਸਨ ਤੇ ਜਦੋਂ ਮੈਂ ਉਸ ਮੰਦਿਰ ਵਿਚ ਪ੍ਰਵੇਸ਼ ਕੀਤਾ ਤਾਂ ਉੱਚੀ ਜਾਤ ਵਾਲਿਆਂ ਨੇ ਇਕੋ ਦੱਮ ਕਹਿ ਦਿੱਤਾ ਕਿ ਨੀਚ ਆ ਗਿਆ। ਕਹਿਣ ਲੱਗੇ ਕਿ ਧੱਕੇ ਮਾਰ ਕੇ ਮੈਨੂੰ ਬਾਹਰ ਕੱਢ ਦਿੱਤਾ। ਮੈਂ ਅੱਜ ਤੱਕ ਇਹ ਫ਼ਲਸਫ਼ਾ ਹਿੰਦੁਸਤਾਨ ਦਾ ਸੁਣਿਆ ਹੈ ਕਿ ਸ਼ੁਭ ਕਰਮ ਕਰੋ, ਸ਼ੁਭ ਕਰਮ ਕਰਨੇ ਸੇ ਮਰਨੇ ਕੇ ਬਾਅਦ ਮੁਕਤੀ ਮਿਲਤੀ ਹੈ। ਮੈਂ ਅੱਜ ਤੇਰੇ ਚਰਨਾਂ ਵਿਚ ਬੇਨਤੀ ਕਰਨ ਆਇਆ ਹਾਂ ਕਿ ਮੈਂ ਮਰਨ ਤੋਂ ਬਾਅਦ ਮੁਕਤੀ ਨਹੀਂ ਲੈਣੀ। ਬੇਇੱਜ਼ਤੀ ਇਹਨਾਂ ਦੇ ਸਾਹਮਣੇ ਹੋਈ, ਮਰਨ ਤੋਂ ਬਾਅਦ ਇਹਨਾਂ ਨੂੰ ਕੀ ਪਤਾ ਕਿ ਨਾਮਦੇਵ ਮੁਕਤ ਹੋਇਆ ਜਾਂ ਨਹੀਂ ਹੋਇਆ।

ਜਦੋਂ ਭਗਤ ਨਾਮਦੇਵ ਦੇ ਅੰਦਰੋਂ ਪੁਕਾਰ ਨਿਕਲੀ ਕਿ ਮੇਰੀ ਇੱਜ਼ਤ, ਮੇਰਾ ਮਾਣ ਸਨਮਾਨ, ਮੇਰਾ ਅੰਦਰ ਅੱਜ ਖ਼ਤਰੇ ਵਿਚ ਹੈ ਤੇ ਪ੍ਰਮਾਤਮਾ ਨੂੰ ਮੈਂ ਸ਼ਬਦ ਕਹੇ। ਕਹਿਣ ਲੱਗੇ, ਇਹ ਤਾਂ ਬਾਹਾਂ ਨਾਲ ਖਿੱਚ ਕੇ ਮੈਨੂੰ ਧੱਕ ਸਕਦੇ ਹਨ, ਪਰ ਮੈਂ ਸੁਣਿਆ ਹੈ ਕਿ ਤੇਰੀਆਂ ਬਾਹਾਂ ਵਿਚ ਇੰਨਾ ਬੱਲ ਹੈ ਕਿ ਤੂੰ ਚਾਹੇਂ ਤਾਂ ਮੰਦਿਰਾਂ ਦੇ ਬੂਹੇ ਵੀ ਘੁਮਾ ਸਕਦਾ ਹੈਂ। ਸ਼ਬਦ ਆਰੰਭ ਹੁੰਦਾ ਹੈ-

*ਮੋ ਕਉ ਤੂੰ ਨ ਬਿਸਾਰਿ ਤੂ ਨਾ ਬਿਸਾਰਿ॥*
*ਤੂ ਨਾ ਬਿਸਾਰੇ ਰਾਮਈਆ॥ ੧॥ ਰਹਾਉ॥*

ਸੋਹਣੇ ਰਾਮ ਜੀ ! ਤੁਸੀਂ ਮੈਨੂੰ ਨਾ ਭੁਲਾਇਆ ਜੇ।-

*ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ॥*

ਆਲਾਵੰਤੀ ਦਾ ਅਰਥ ਕਰਾਂਗੇ ਉੱਚੀ ਜਾਤ ਵਾਲੇ-

*ਸੂਦੁ ਸੂਦੁ ਕਰ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ॥੧॥*

ਮੈਨੂੰ ਦੱਸ ਬਾਪੂ ਕਿ ਮੈਂ ਕਿਹੜੀ ਥਾਂ 'ਤੇ ਜਾਵਾਂ ? ਮੈਂ ਤੇਰੇ ਚਰਨਾਂ ਵਿਚ ਨਹੀਂ ਪੁਕਾਰਨਾ ਤਾਂ ਹੋਰ ਕਿਸ ਕੋਲੋਂ ਰੱਖਿਆ ਦੀ ਦਾਤ ਮੰਗਾਂ ?-

*ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥*
*ਇਹ ਪੰਡੀਆ ਮੋ ਕਉ ਢੇਢ ਕਹਤ*

ਪਰ ਇਕ ਗੱਲ ਚੇਤੇ ਰੱਖੀਂ ਜੇ ਮੇਰੀ ਇੱਜ਼ਤ ਨਾ ਰਹੀ ਤਾਂ ਮੇਰਾ ਕੁਝ ਨਹੀਂ ਜਾਣਾ, ਲੋਕਾਂ ਨੇ ਇਹੋ ਸਮਝਣਾ ਹੈ ਕਿ ਰੱਬ ਕੋਲ ਵੀ ਕੋਈ ਤਾਕਤ ਨਹੀਂ। ਇਸ ਨੂੰ ਉਲਾਹਮਾ ਨਾ ਸਮਝਿਉ।-

*ਇਹ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ॥੨॥*

ਕਹਿਣ ਲੱਗੇ ਨਫ਼ਰਤ ਕਰਨ ਵਾਲੇ ਅੱਗੇ ਨਿਕਲ ਜਾਣਗੇ, ਤੇਰੀ ਪੈਜ ਪਿੱਛੇ ਪੈ ਜਾਏਗੀ।

*ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ*

ਮੈਂ ਸੁਣਿਆ ਹੈ ਤੂੰ ਬੜਾ ਦਇਆਲੂ ਹੈਂ, ਕ੍ਰਿਪਾਲੂ ਹੈਂ।-

*ਅਤਿਭੁਜ ਪਇਓ ਅਪਾਰਲਾ॥*

ਮੈਂ ਸੁਣਿਆ ਹੈ ਜਿੰਨੀ ਤੇਰੇ ਕੋਲ ਤਾਕਤ ਹੈ, ਇੰਨੀ ਕਿਸੇ ਕੋਲ ਨਹੀਂ। ਜੇ ਅੱਜ ਨਾ ਤਾਕਤ ਦਿਖਾਈ ਤਾਂ ਕੀ ਮਰਨ ਤੋਂ ਬਾਅਦ ਦਿਖਾਏਂਗਾ ?

*ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ॥ ੩॥*

(ਅੰਗ ੧੨੯੨)

ਉਹਨਾਂ ਕਿਹਾ ਜੇ ਤੂੰ ਚਾਹੁੰਦਾ ਹੈਂ ਤਾਂ ਤੇਰੀਆਂ ਅੱਖਾਂ ਦੇ ਸਾਹਮਣੇ ਇਸ ਮੰਦਿਰ ਦੇ ਬੂਹੇ ਘੁਮਾ ਕੇ ਰੱਖ ਦੇਵਾਂਗਾ। ਕੀ ਉਸ ਨਾਮਦੇਵ ਨੇ ਸਨਮਾਨ ਲਈ ਰੱਬ ਦੇ ਚਰਨਾਂ ਵਿਚ ਅਰਦਾਸ ਨਹੀਂ ਕੀਤੀ ? ਕਬੀਰ ਜੀ ਕਹਿਣ ਲੱਗੇ, ਜਦੋਂ ਮੈਨੂੰ ਹਾਥੀ ਦੇ ਪੈਰਾਂ ਵਿਚ ਸੁੱਟਿਆ ਤਾਂ ਕਹਿੰਦੇ ਹਨ, ਅੰਨ੍ਹੇ ਕਾਜ਼ੀ ਨੂੰ ਪਤਾ ਨਹੀਂ ਲੱਗਾ ਕਿ ਇਸ ਨੂੰ ਤਾਂ ਹਾਥੀ ਵੀ ਨਮਸਕਾਰਾਂ ਪਿਆ ਕਰਦਾ ਹੈ। ਕਹਿਣ ਲੱਗੇ ਅਕਲ ਦੇ ਅੰਨ੍ਹਿਆਂ ! ਪਾਣੀ ਮੈਨੂੰ ਨਮਸਕਾਰਾਂ ਕਰਦਾ ਪਿਆ ਹੈ। ਇਕ ਗੱਲ ਚੇਤੇ ਰੱਖੀਂ ਕਬੀਰ ਇਸ ਸਰੀਰ ਵਿਚ ਨਹੀਂ ਰਹਿੰਦਾ, ਮੈਂ ਰੱਬ ਦੇ ਚਰਨਾਂ ਵਿਚ ਰਹਿੰਦਾ ਹਾਂ। ਜਿੱਥੇ ਰੱਬ ਦੇ ਚਰਨ ਹਨ, ਉਥੇ ਤੇਰੀ ਦਾਲ ਗਲ ਨਹੀਂ ਸਕਦੀ। ਹਜ਼ੂਰ ਨੇ ਬਚਨ ਕੀਤਾ-

*ਕਿਆ ਅਪਰਾਧੁ ਸੰਤ ਹੇ ਕੀਨ੍ਾ॥*
*ਬਾਂਧਿ ਪੋਟ ਕੁੰਚਰ ਕਉ ਦੀਨ੍ਾ॥*

*ਕੁੰਚਰੁ ਪੋਟ ਲੈ ਲੈ ਨਮਸਕਾਰੈ॥*
*ਬੂਝੀ ਨਹੀ ਕਾਜੀ ਅੰਧਿਆਰੈ॥ ੩॥*
*ਤੀਨਿ ਬਾਰ ਪਤੀਆ ਭਰਿ ਲੀਨਾ॥*
*ਮਨ ਕਠੋਰੁ ਅਜਹੂ ਨ ਪਤੀਨਾ॥*
*ਕਹਿ ਕਬੀਰ ਹਮਰਾ ਗੋਬਿੰਦੁ॥*
*ਚਉਥੇ ਪਦ ਮਹਿ ਜਨ ਕੀ ਜਿੰਦੁ॥*

(ਅੰਗ ੮੭੦)

ਤੀਸਰਾ ਪ੍ਰਮਾਣ ਹੈ, ਗੁਰੂ ਗ੍ਰੰਥ ਸਾਹਿਬ ਦਾ ਰਾਗ ਆਸਾ ਹੈ। ਹਜ਼ੂਰ ਗੁਰੂ ਅਰਜਨ ਦੇਵ ਜੀ ਨੇ ਬਚਨ ਕੀਤੇ-

*ਪ੍ਰਥਮੇ ਮਤਾ ਜਿ ਪਤ੍ਰੀ ਚਲਾਵੌ॥*

ਹਜ਼ੂਰ ਕਹਿਣ ਲੱਗੇ ਸੁਲਹੀ ਖ਼ਾਂ ਚੜ੍ਹ ਕੇ ਆਇਆ ਤੇ ਪਹਿਲਾਂ ਵਿਚਾਰ ਇਹ ਆਇਆ ਸੀ ਕਿ ਤੁਸੀਂ ਪੱਤਰਕਾ ਲਿਖੋ। ਗੁਰੂ ਅਰਜਨ ਸਾਹਿਬ ਨੇ ਇਨਕਾਰ ਕਰ ਦਿੱਤਾ। ਕਹਿਣ ਲੱਗੇ, ਉਸ ਨੂੰ ਆਪਣੇ ਹੱਥਾਂ ਨਾਲ ਇਕ ਚਿੱਠੀ ਲਿਖ ਦਿਉ। ਹੱਥਾਂ ਨਾਲ ਚਿੱਠੀ ਲਿਖ ਕੇ ਸੁਲਾਹ ਨਹੀਂ ਕੀਤੀ ਜਾਏਗੀ। ਕਹਿਣ ਲੱਗੇ ਜੇ ਚਿੱਠੀ ਨਹੀਂ ਲਿਖਣੀ, ਦੋ ਆਦਮੀ ਭੇਜ ਦਿਉ, ਘੱਟੋ ਘੱਟ ਜਾ ਕੇ ਉਸ ਨੂੰ ਸਮਝਾ ਦੇਣ। ਹਜ਼ੂਰ ਕਹਿਣ ਲੱਗੇ ਦੋ ਆਦਮੀ ਵੀ ਨਹੀਂ ਭੇਜਣੇ। ਤੀਜਾ ਸਵਾਲ ਸੀ ਫਿਰ ਬਚਾਅ ਕੋਈ ਕੀਤਾ ਜੇ ? ਉਥੇ ਸ਼ਬਦ ਵਰਤੇ-

*ਪ੍ਰਥਮੇ ਮਤਾ ਜੇ ਪਤ੍ਰੀ ਚਲਾਵਉ॥*
*ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ॥*
*ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ॥*
*ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ॥*

(ਅੰਗ ੩੭੧)

ਮੇਰੇ ਮਾਲਕ ਜੀ ! ਮੈਂ ਕਿਸੇ ਬੰਦੇ ਦੀ ਟੇਕ ਨਹੀਂ ਲੈਣੀ। ਮੈਂ ਸਭ ਕੁਝ ਛੱਡ ਕੇ ਤੇਰੇ ਚਰਨਾਂ ਵਿਚ ਅਰਦਾਸ ਕਰਨ ਲੱਗਾ ਹਾਂ। ਜਿਹੜੇ ਡੱਕੇ ਡੋਲੇ ਖਾਂਦੇ ਪਏ ਸਨ, ਉਹਨਾਂ ਕਿਹਾ ਮਹਾਰਾਜ ! ਕੋਈ ਹੋਰ ਕੰਮ ਸੋਚੋ। ਅੱਗੇ ਗੁਰੂ ਅਰਜਨ ਦੇਵ ਜੀ ਨੇ ਬਚਨ ਕਿਹਾ-

*ਤੁਧਨੋ ਛੋਡਿ ਜਾਈਐ ਪ੍ਰਭ ਕੈਂ ਧਰਿ॥*
*ਆਨ ਨ ਬੀਆ ਤੇਰੀ ਸਮਸਰਿ॥*
*ਤੇਰੇ ਸੇਵਕ ਕਉ ਕਿਸ ਕੀ ਕਾਣਿ॥*
*ਸਾਕਤੁ ਭੂਲਾ ਫਿਰੈ ਬੇਬਾਣਿ॥ ੩॥*

*ਤੇਰੀ ਵਡਿਆਈ ਕਹੀ ਨ ਜਾਇ॥*
*ਜਹ ਕਹ ਰਾਖਿ ਲੈਹਿ ਗਲਿ ਲਾਇ॥*

(ਅੰਗ ੩੭੧)

ਗੁਰੂ ਅਰਜਨ ਸਾਹਿਬ ਕਹਿੰਦੇ ਹਨ, ਤੇਰੇ ਤੋਂ ਬਿਨਾਂ ਮੇਰੀ ਟੇਕ ਕੋਈ ਨਹੀਂ। ਜਿੱਥੇ-ਜਿੱਥੇ ਜਾਵਾਂਗਾ, ਤੂੰ ਮੈਨੂੰ ਰੱਖੇਂਗਾ ਤੇ ਗਲ ਨਾਲ ਲਾਏਂਗਾ। ਜਦੋਂ ਸੁਲਹੀ ਚੜ੍ਹ ਕੇ ਆਇਆ ਤਾਂ ਹਜ਼ੂਰ ਨੇ ਕਿਹਾ ਕਿ ਮੈਂ ਰੱਬ ਤੋਂ ਬਿਨਾਂ ਕਿਸੇ ਦੀ ਟੇਕ ਨਹੀਂ ਲਈ। ਰੱਖਿਆ ਲਈ ਮੈਂ ਪ੍ਰਮਾਤਮਾ ਨੂੰ ਧਿਆਵਾਂਗਾ। ਜਦੋਂ ਖ਼ਬਰ ਮਿਲੀ ਕਿ ਦਾਤਾ ਜੀ ! ਸੁਲਹੀ ਤਾਂ ਜੀਉਂਦੇ ਜੀਅ ਸੜ ਗਿਆ ਹੈ ਤਾਂ ਗੁਰੂ ਅਰਜਨ ਸਾਹਿਬ ਨੇ ਰੱਬ ਦੇ ਸ਼ੁਕਰ ਵਿਚ ਕਿਹਾ-

*ਸੁਲਹੀ ਤੇ ਨਾਰਾਇਣ ਰਾਖੁ॥*
*ਸੁਲਹੀ ਕਾ ਹਾਥੁ ਕਹੀ ਨਾ ਪਹੁਚੈ ਸੁਲਹੀ ਹੋਇ ਮੂਆ ਨਾਪਾਕੁ॥੧॥ਰਹਾਉ॥*
*ਕਾਢਿ ਕੁਠਾਰੁ ਖਸਮਿ ਸਿਰੁ ਕਾਟਿਆ ਖਿਨ ਮਹਿ ਹੋਇ ਗਇਆ ਹੈ ਖਾਕੁ॥*
*ਮੰਦਾ ਚਿਤਵਤ ਚਿਤਵਤ ਪਚਿਆ ਜਿਨਿ ਰਚਿਆ ਤਿਨਿ ਦੀਨਾ ਧਾਕੁ॥੧॥*
*ਪੁਤ੍ਰ ਮੀਤ ਧਨੁ ਕਿਛੂ ਨ ਰਹਿਓ ਸੁ ਛੋਡਿ ਗਇਆ ਸਭ ਭਾਈ ਸਾਕੁ॥*
*ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ ਜਿਨਿ ਜਨ ਕਾ ਕੀਨੋ ਪੂਰਨ ਵਾਕੁ॥*

(ਅੰਗ ੮੨੫)

ਕਹਿੰਦੇ ਹਨ, ਮੈਂ ਰੱਬ ਤੋਂ ਕੁਰਬਾਨ ਜਾਂਦਾ ਹਾਂ। ਘੱਟੋ ਘੱਟ ਮੇਰੀ ਜ਼ਬਾਨ ਤੋਂ ਨਿਕਲੇ ਸ਼ਬਦ ਤੁਸੀਂ ਪੂਰੇ ਕਰ ਦਿੱਤੇ। ਇਥੇ ਪ੍ਰੋਫ਼ੈਸਰ ਸਾਹਿਬ ਸਿੰਘ ਜੀ ਨੇ ਪੂਰੇ ਅਰਥ ਕਰਕੇ ਇਕ ਨੋਟ ਦਿੱਤਾ ਹੈ। ਉਹ ਨੋਟ ਹੈ ਕਿ ਜਦੋਂ ਵੀ ਸਿੱਖ 'ਤੇ ਮੁਸੀਬਤ ਪੈ ਜਾਏ, ਜਦੋਂ ਵੀ ਸਿੱਖ ਨੂੰ ਚਾਰ ਚੁਫੇਰੇ ਤੋਂ ਦੁਸ਼ਮਣ ਘੇਰ ਕੇ ਮਾਰਨ ਨੂੰ ਤੁਲਣ ਤਾਂ ਕਹਿਣ ਲੱਗੇ ਉਸ ਵੇਲੇ ਉਹ ਰੱਬ ਦੇ ਚਰਨਾਂ ਵਿਚ ਬਚਾਅ ਲਈ ਅਰਦਾਸ ਕਰੇ ਤੇ ਜੇ ਬਿਪਤਾ ਵੇਲੇ ਅਰਦਾਸ ਕਰੇ ਤਾਂ ਰੱਬ ਆਪਣਿਆਂ ਨੂੰ ਹੱਥ ਦੇ ਕੇ ਰੱਖ ਲੈਂਦਾ ਹੈ। ਗੁਰੂ ਦੇ ਸਿੱਖੋ ! ਜੇ ਧੰਨ ਗੁਰੂ ਅਰਜਨ ਦੇਵ ਜੀ ਕਹਿੰਦੇ ਪਏ ਹਨ ਕਿ ਮੈਨੂੰ ਰੱਖਣ ਵਾਲਾ ਤੂੰ ਆਪ ਹੈਂ ਤੇ ਜਦੋਂ ਖ਼ਾਲਸੇ ਉੱਪਰ ਮੁਸੀਬਤਾਂ ਦਾ ਝੱਖੜ ਝੁੱਲਿਆ ਤਾਂ ਇਸ ਨੇ ਫਿਰ ਅਰਦਾਸ ਵਿਚ ਤੁਕਾਂ ਸ਼ਾਮਿਲ ਕੀਤੀਆਂ। ਕਿਉਂ ਕੀਤੀਆਂ ? ਇਸ ਨੂੰ ਰਤਨ ਸਿੰਘ ਭੰਗੂ ਦੇ ਪ੍ਰਾਚੀਨ ਪੰਥ ਪ੍ਰਕਾਸ਼ ਨੂੰ ਵਾਚਣਾ ਪਏਗਾ। ਕਹਿਣ ਲੱਗੇ ਰਤਨ ਸਿੰਘ ਭੰਗੂ ਜਿਨ੍ਹਾਂ ਦਾ ਪਰਿਵਾਰ ਸ਼ਹੀਦਾਂ ਦਾ ਪਰਿਵਾਰ ਹੈ। ਉਹਨਾਂ ਨੇ ਇਕ ਸ਼ਬਦ ਕਿਹਾ। ਉਹ ਕਹਿੰਦੇ ਹਨ, ਅਜਿਹਾ ਵੇਲਾ ਆਇਆ ਕਿ ਜਦੋਂ ਸਿੱਖ ਜ਼ਾਲਮਾਂ ਨੇ ਘਰਾਂ ਵਿਚੋਂ ਕੱਢ ਦਿੱਤੇ। ਘਰਾਂ ਤੋਂ ਕੱਢੇ ਹੋਏ ਸਿੱਖ ਜੰਗਲਾਂ ਨੂੰ ਚੱਲੇ ਗਏ। ਜਦੋਂ ਜੰਗਲਾਂ ਨੂੰ ਅੱਗ ਲਾ ਦਿੱਤੀ ਤਾਂ ਉਸ ਨੇ ਸ਼ਬਦ ਵਰਤੇ ਕਿ ਸਿੱਖਾਂ ਨੇ ਆ ਕੇ ਪਾਣੀ ਵਿਚ ਛਾਲਾਂ ਮਾਰੀਆਂ। ਕਹਿਣ ਲੱਗੇ ਜਦੋਂ ਪਾਣੀ ਵਿਚ ਡਿੱਗਿਆਂ ਹੋਇਆਂ ਨੂੰ ਵੀ ਮਾਰਨ ਲੱਗੇ ਤਾਂ ਕਹਿੰਦੇ ਹਨ, ਹੁਣ ਸੋਚਦੇ ਸਾਂ ਕਿ ਧਰਤੀ 'ਤੇ ਥਾਂ ਨਹੀਂ, ਜੰਗਲਾਂ ਵਿਚ ਥਾਂ ਨਹੀਂ, ਪਾਣੀ ਵਿਚ ਥਾਂ ਨਹੀਂ

ਤਾਂ ਅੱਜ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ! ਤੇਰੇ ਸਿੱਖ ਕਿਹੜੇ ਪਾਸੇ ਜਾਣ ? ਉਹਨਾਂ ਨੇ ਸ਼ਬਦ ਵਰਤੇ-

*ਘਰ ਦੇ ਕੱਢੇ ਸਿੰਘ ਬਨ ਲੁੱਕੇ ਬਨ ਤਜ ਨੀਰ ਲੁਕਾਏ ਨਾਹੇ।*
*ਲੁਕੇ ਜੋ ਨਹਿ ਬਚੇ ਕਹੁ ਸਿੰਘ ਕਤ ਜਾਹੇ॥*

ਹੇ ਮੇਰੇ ਗੁਰੂ ਗੋਬਿੰਦ ਸਿੰਘ ਜੀ ! ਹੁਣ ਤਾਂ ਪਾਣੀ ਵੀ ਨਹੀਂ ਲੁਕਾਉਂਦਾ ਪਿਆ, ਦੱਸ ਤੇਰੇ ਸਿੰਘ ਜਾਣਗੇ ਕਿੱਥੇ ? ਉਥੇ ਰਤਨ ਸਿੰਘ ਭੰਗੂ ਨੇ ਸ਼ਬਦ ਲਿਖੇ। ਇਕ ਸਮਾਂ ਅਜਿਹਾ ਆਇਆ, ਉਸ ਨੇ ਸ਼ਹਾਦਤਾਂ ਦੇ ਤਰੀਕੇ ਦੱਸੇ। ਕਹਿੰਦੇ ਹਨ, ਕਈਆਂ ਨੂੰ ਜੀਉਂਦਿਆਂ ਫੜ ਕੇ ਚਰਖੜੀਆਂ 'ਤੇ ਚਾੜ੍ਹ ਦਿੱਤਾ। ਉਹਨਾਂ ਦੇ ਤਨ ਰੂੰ ਦੀ ਤਰ੍ਹਾਂ ਤੂੰਬਾ-ਤੂੰਬਾ ਕਰ ਦਿੱਤੇ। ਕਈਆਂ ਨੂੰ ਫਾਹੀਆਂ ਦੇ ਦੇ ਕੇ ਮਾਰ ਦਿੱਤਾ। ਕਈਆਂ ਨੂੰ ਉਹਨਾਂ ਨੇ ਪਾਣੀ ਵਿਚ ਡੋਬ ਡੋਬ ਕੇ ਮਾਰਿਆ। ਕਈਆਂ ਵਾਸਤੇ ਹਾਥੀ ਲਿਆਉਣੇ, ਇਕ ਲੱਤ ਇਕ ਹਾਥੀ ਨੂੰ ਬੰਨ੍ਹਣੀ, ਦੂਜੀ ਲੱਤ ਦੂਜੇ ਹਾਥੀ ਨੂੰ ਬੰਨਣੀ। ਦੋਨਾਂ ਨੂੰ ਉਲਟ ਦਿਸ਼ਾਵਾਂ ਵਾਲੇ ਪਾਸੇ ਤੋਰਨਾ। ਜੀਉਂਦੇ ਸਿੱਖਾਂ ਨੂੰ ਪਾੜ ਕੇ ਰੱਖ ਦੇਣਾ।

ਉਹਨਾਂ ਨੇ ਫਿਰ ਅਗਲਾ ਤਰੀਕਾ ਦੱਸਿਆ। ਕਈਆਂ ਨੂੰ ਰੁੱਖਾਂ ਨਾਲ ਟੰਗ ਦੇਣਾ ਤੇ ਦੂਰੋਂ ਕਹਿਣਾ ਗੋਲੀਆਂ ਦੇ ਨਿਸ਼ਾਨੇ ਬਣਾਉ ਤੇ ਇਹਨਾਂ ਦੇ ਸਰੀਰ ਨੂੰ ਛੱਲਨੀ ਕਰ ਦਿਉ। ਕਈਆਂ ਨੂੰ ਜ਼ਮੀਨ ਪੁੱਟ ਕੇ ਦੱਬਣਾ। ਬਜ਼ੁਰਗਾਂ ਨੂੰ ਫੜ ਕੇ ਲਿਆਉਣਾ ਤੇ ਉਹਨਾਂ ਦੇ ਤਨ ਦੇ ਬਸਤਰ ਉਤਰਵਾ ਦੇਣੇ। ਬੱਚਿਆਂ ਤੇ ਬੁੱਢਿਆਂ ਨੂੰ ਇਕ ਕਤਾਰ ਵਿਚ ਬਿਠਾਉਣਾ। ਉਥੇ ਉਹਨਾਂ ਨੂੰ ਪ੍ਰਸ਼ਾਦਾ ਜਿਵੇਂ ਛਕੀਦਾ ਹੈ, ਇਸ ਤਰ੍ਹਾਂ ਇਕ ਕਤਾਰ ਵਿਚ ਬਿਠਾਉਣਾ। ਪਰਤ ਕੇ ਜੱਲਾਦ ਨੂੰ ਕਹਿਣਾ ਕਿ ਸ਼ਸਤਰ ਲੈ। ਉਸ ਨੇ ਇਕੋ ਕਿਰਪਾਨ ਨਾਲ ਇੰਝ ਵਾਰ ਕਰਨਾ। ਕਹਿੰਦੇ ਹਨ, ਪੰਗਤ ਵਿਚ ਬੈਠਿਆਂ ਦੇ ਇਕੋ ਦੱਮ ਸਿਰ ਧੜ ਨਾਲੋਂ ਵੱਖ ਕਰ ਦੇਣੇ ਤੇ ਉਹਨਾਂ ਦੇ ਧੜ ਨੇ ਤੜਫਣਾ। ਉਸ ਦਿਨ ਜਦੋਂ ਦੇਖਿਆ ਕਿ ਸਾਡੇ ਬਜ਼ੁਰਗ ਦੇ ਟੁੱਕੜੇ ਹੋਏ, ਸਾਡੇ ਬੱਚਿਆਂ ਦੇ ਟੁੱਕੜੇ ਕੀਤੇ, ਸਾਡੀਆਂ ਧੀਆਂ ਭੈਣਾਂ ਦੇ ਗਲਿਆਂ ਵਿਚ ਉਹਨਾਂ ਦੇ ਬੱਚਿਆਂ ਦੇ ਟੁੱਕੜਿਆਂ ਦੇ ਹਾਰ ਪਾਏ। ਉਸ ਦਿਨ ਫਿਰ ਖ਼ਾਲਸੇ ਨੇ ਅਰਦਾਸ ਕੀਤੀ। ਹੇ ਅਕਾਲ ਪੁਰਖ ਵਾਹਿਗੁਰੂ ! ਇਕ ਕ੍ਰਿਪਾ ਕਰੀਂ, ਜਿੱਥੇ-ਜਿੱਥੇ ਤੇਰਾ ਖ਼ਾਲਸਾ ਹੋਵੇ, ਉਥੇ ਤੱਤੀ ਵਾਅ ਨਾ ਲੱਗੇ। ਉਸ ਦਿਨ ਅਰਦਾਸ ਵਿਚ ਇਹ ਤੁਕਾਂ ਸ਼ਾਮਿਲ ਕੀਤੀਆਂ। ਸਾਹਿਬ ਸ਼ਬਦ ਤਾਂ ਬੜੀ ਦੂਰ ਦੀ ਗੱਲ ਹੈ, ਅਸੀਂ ਤਾਂ ਜੀ ਸ਼ਬਦ ਕਹਿਣ ਲਈ ਤਿਆਰ ਨਹੀਂ। ਅਸੀਂ ਨਾਮ ਵਰਤੀ ਜਾਂਦੇ ਹਾਂ। ਪਤਾ ਨਹੀਂ ਅਸੀਂ ਕਿੰਨਾ ਕੁ ਨਵੇਂ ਯੁੱਗ ਵਿਚ ਪ੍ਰਵੇਸ਼ ਕਰਨਾ ਚਾਹੁੰਦੇ ਹਾਂ ਸਿੰਘ ਸ਼ਬਦ ਨੂੰ ਕਟਾ ਕੇ। ਇਕ ਗੱਲ ਕਦੀ ਨਾ ਭੁੱਲਿਉ ਕਿ ਖ਼ਾਲਸਾ ਜੀ ਸਾਹਿਬ ਹੈ। ਕਹਿਣ ਲੱਗੇ ਜਿੱਥੇ-ਜਿੱਥੇ ਖ਼ਾਲਸਾ ਜੀ ਸਾਹਿਬ ਹੋਵੇ, ਉੱਥੇ-ਉੱਥੇ ਰੱਖਿਆ ਕਰੀਂ। ਅਸੀਂ ਤਾਂ ਸਿੱਖ ਲਈ ਬੜੇ ਭੱਦੇ ਸ਼ਬਦ ਬੋਲਦੇ ਹਾਂ। ਖਿਮਾ ਕਰਿਉ, ਸਿੱਖ ਦਾ ਅੱਧਾ ਨਾਮ ਸੱਦਣ ਵਾਲਾ ਤਨਖ਼ਾਹੀਆ ਹੁੰਦਾ ਹੈ।

ਧੰਨ ਗੁਰੂ ਕਲਗੀਧਰ ਜੀ ਨੂੰ ਪੁੱਛੋ ਕਿ ਖ਼ਾਲਸਾ ਜੀ ਸਾਹਿਬ ਕੀ ਹੁੰਦਾ ਹੈ ? ਉਹ ਕਹਿੰਦੇ ਹਨ, ਜੇ ਮੇਰੀ ਨਜ਼ਰ ਵਿਚ ਦੇਖੇਂ ਤਾਂ ਮੈਂ 'ਜੀ ਸਾਹਿਬ' ਤਾਂ ਕਹਿੰਦਾ ਹਾਂ ਕਿਉਂਕਿ-

ਖ਼ਾਲਸਾ ਮੇਰੋ ਰੂਪ ਹੈ ਖਾਸ॥
ਖ਼ਾਲਸਹ ਮਹਿ ਹਉਂ ਕਰਹੁੰ ਨਿਵਾਸ॥
ਖ਼ਾਲਸਾ ਮੇਰੋ ਮੁਖ ਹੈ ਅੰਗ॥
ਖ਼ਾਲਸੇ ਕੇ ਹਉ ਸਦ ਸਦ ਸੰਗ॥
ਖ਼ਾਲਸਾ ਮੇਰੋ ਇਸਟ ਸੁਹਿਰਦ॥
ਖ਼ਾਲਸਾ ਮੇਰੋ ਕਹੀਯਤ ਬਿਰਦ॥
ਖ਼ਾਲਸਾ ਮੇਰੋ ਸਤਿਗੁਰੁ ਪੂਰਾ॥
ਖ਼ਾਲਸਾ ਮੇਰੋ ਸ੍ਰਜਨ ਸੂਰਾ॥
ਯਾ ਮਹਿ ਰੰਚਿ ਨ ਮਿਥਜਾ ਭਾਖੀ॥
ਪਾਰਬ੍ਰਹਮ ਗੁਰੁ ਨਾਨਕ ਸਾਖੀ॥
ਰੋਮ ਰੋਮ ਰਸਨਾ ਜੌਂ ਪਾਵਹੁ॥
ਤਦਯਪਿ ਨ ਖ਼ਾਲਸ ਜਸਹਿ ਤਰਾਵਹੁ॥
ਹੌਂ ਖ਼ਾਲਸਹਿ ਕਹੁ ਖ਼ਾਲਸਾ ਮੇਰੋ॥
ਓਤਪੋਤ ਸਾਗਰ ਬੂੰਦੇਰੋ॥

(ਸਰਬ ਲੋਹ ਗ੍ਰੰਥ)

ਇਕ ਵਿਦਵਾਨ ਨੇ ਬੜੀ ਪਿਆਰੀ ਇਕ ਘਟਨਾ ਦੱਸੀ। ਜਦੋਂ ਚੌਧਰੀ ਸਾਹਿਬ ਰਾਏ ਨੂੰ ਇਹ ਸ਼ਬਦ ਕਿਹਾ ਸੀ ਕਿ ਘੋੜੀਆਂ ਆਪਣੀਆਂ ਬੰਨ੍ਹ ਲੈ ਤਾਂ ਉਸ ਨੇ ਅੱਗੋਂ ਉੱਤਰ ਦਿੱਤਾ ਕਿ ਰੱਸੇ ਨਹੀਂ, ਸਿੱਖਾਂ ਦੇ ਵਾਲ ਵੱਢਾਂਗਾ ਤੇ ਰੱਸੇ ਬਣਾ ਕੇ ਬੰਨ੍ਹਾਂਗਾ। ਸਰਦਾਰ ਤਾਰਾ ਸਿੰਘ ਜੀ ਨੂੰ ਜਦੋਂ ਦੱਸਿਆ ਕਿ ਸਾਹਿਬ ਰਾਏ ਚੌਧਰੀ ਘੋੜੀਆਂ ਨਹੀਂ ਬੰਨ੍ਹਦਾ। ਜੇ ਕਿਹਾ ਤਾਂ ਅੱਗੋਂ ਇਹ ਕਹਿੰਦਾ ਹੈ ਕਿ ਸਿੱਖਾਂ ਦੇ ਕੇਸ ਵੱਢ ਕੇ ਰੱਸੇ ਬਣਾ ਕੇ ਘੋੜੀਆਂ ਬੰਨ੍ਹਾਂਗਾ। ਸਰਦਾਰ ਤਾਰਾ ਸਿੰਘ ਕਹਿਣ ਲੱਗੇ, ਹੁਣ ਘੋੜੀਆਂ ਜਦੋਂ ਛੱਡੇ ਮੈਨੂੰ ਦੱਸਿਉ, ਬੰਨ੍ਹ ਕੇ ਮੈਂ ਘਰ ਲੈ ਆਵਾਂਗਾ। ਜੇ ਮਾਂ ਦਾ ਦੁੱਧ ਪੀਤਾ ਹੈ ਤਾਂ ਮੇਰੇ ਘਰੋਂ ਘੋੜੀਆਂ ਕੱਢ ਕੇ ਲੈ ਜਾਵੇ। ਘੋੜੀਆਂ ਪਰਤ ਕੇ ਬੰਨ੍ਹੀਆਂ। ਸਾਹਿਬ ਰਾਏ ਚੌਧਰੀ ਦੀ ਹਿੰਮਤ ਨਾ ਪਈ।

ਅੱਜ ਜਦੋਂ ਲਾਹੌਰ ਤੋਂ ਤਕੀ ਬੇਗ ਵਰਗੇ ਆਏ ਹਨ ਤਾਂ ਕਹਿੰਦੇ ਹਨ, ਸਰਦਾਰ ਤਾਰਾ ਸਿੰਘ ਆਪ ਵੱਧਿਆ। ਜਦੋਂ ਇਥੇ ਜੰਗ ਹੋਣ ਲੱਗਾ ਤਾਂ ਦੋ ਭਰਾ ਗੱਡੇ ਉੱਪਰ ਰੂੜੀ ਲੱਦ ਕੇ ਲਈ ਜਾਂਦੇ ਸਨ। ਕਹਿੰਦੇ ਹਨ, ਜਦੋਂ ਦੇਖਿਆ ਕਿ ਇਥੇ ਜੰਗ ਹੁੰਦਾ ਪਿਆ ਹੈ ਤੇ ਖ਼ਾਲਸਾ

ਜੂਝਦਾ ਪਿਆ ਹੈ ਤਾਂ ਜਿਹੜਾ ਬੱਲਦਾਂ ਨੂੰ ਅੱਗੇ ਹਕਦਾ ਪਿਆ ਸੀ, ਉਹ ਨਾਲ ਬੈਠੇ ਭਰਾ ਨੂੰ ਕਹਿੰਦਾ ਹੈ, ਇਕ ਕੰਮ ਕਰ ਆ ਰੂੜੀ ਤੂੰ ਘਰ ਲੈ ਜਾ। ਜੇ ਖ਼ਾਲਸੇ ਉੱਪਰ ਹਮਲਾ ਹੋ ਗਿਆ ਤਾਂ ਅਸੀਂ ਕਿਉਂ ਘਰ ਜਾਈਏ। ਤੂੰ ਘਰ ਜਾ, ਮੈਂ ਲੜਦਾ ਹਾਂ। ਉਸ ਨੇ ਗੱਡੇ ਤੋਂ ਛਾਲ ਮਾਰੀ। ਕਿਰਪਾਨ ਕੱਢ ਕੇ ਜਦੋਂ ਮੁਗ਼ਲਾਂ ਨੂੰ ਚੀਰਨ ਲੱਗਾ ਤੇ ਜਿਸ ਨੂੰ ਬੱਲਦਾਂ ਦੇ ਰੱਸੇ ਫੜਾਏ ਸਨ, ਉਹ ਕਹਿੰਦਾ ਹੈ, ਜੇ ਤੂੰ ਸ਼ਹੀਦ ਹੋਣਾ ਹੈ ਤਾਂ ਮੇਰੇ ਸ਼ਹੀਦ ਹੁੰਦਿਆਂ ਤੈਨੂੰ ਨਫ਼ਰਤ ਕਿਉਂ। ਦੋਨੋਂ ਛਾਲ ਮਾਰ ਕੇ ਗੱਡੇ ਤੋਂ ਥੱਲੇ ਉਤਰੇ ਅਤੇ ਦੋਨੋਂ ਲੜਦੇ-ਲੜਦੇ ਸ਼ਹੀਦ ਹੋ ਗਏ।

ਇਹ ਹੈ ਸਰਬੱਤ ਖ਼ਾਲਸੇ ਦਾ ਆਪਸ ਵਿਚ ਪਿਆਰ। ਇਹ ਸਾਡੇ ਅੰਦਰ ਦਾ ਪਿਆਰ ਹੈ, ਕਿਉਂਕਿ ਸਾਡੀ ਮਾਂ ਸਾਹਿਬ ਕੌਰ ਹੈ, ਸਾਡਾ ਪਿਤਾ ਗੁਰੂ ਗੋਬਿੰਦ ਸਿੰਘ ਹੈ। ਅਸੀਂ ਅੰਮ੍ਰਿਤ ਦੀ ਦਾਤ ਲਈ ਹੈ। ਕਿਸੇ ਦੀ ਜੁਰੱਤ ਕੀ ਹੈ ਕਿ ਖ਼ਾਲਸੇ ਉੱਪਰ ਕੋਈ ਹੱਥ ਚੁੱਕ ਜਾਏ। ਕਹਿਣ ਲੱਗੇ, ਉਦੋਂ ਸਿੱਖਾਂ ਦੇ ਅੰਦਰ ਇੰਨੀ ਭਾਵਨਾ ਬਣ ਗਈ ਕਿ ਇਕ ਜੀ ਸਾਹਿਬ ਕਹਿਣਾ ਤੇ ਦੂਜਾ ਕਹਿਣਾ ਜਿੱਥੇ ਖ਼ਾਲਸਾ ਹੋਵੇਗਾ, ਮੇਰੇ ਸਤਿਗੁਰੂ ! ਤੂੰ ਮੇਹਰ ਕਰਕੇ ਰੱਖਿਆ ਕਰੀਂ। ਫਿਰ ਸਤਿਗੁਰੂ ਰੱਖਿਆ ਕਿਵੇਂ ਕਰਦਾ ਹੈ ? ਅਸੀਂ ਰੋਜ਼ ਇਕ ਬਚਨ ਪੜ੍ਹਦੇ ਹਾਂ-

*ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ ਸਮਾਲੇ॥*

ਮੇਰੇ ਵਾਹਿਗੁਰੂ ! ਤੂੰ ਆਪਣਿਆਂ ਨੂੰ ਔਖੀ ਘੜੀ ਨਹੀਂ ਦੇਖਣ ਦਿੰਦਾ।-

*ਹਾਥ ਦੇਇ ਰਾਖੈ ਅਪਨੇ ਕਉ ਸਾਸਿ ਸਾਸਿ ਪ੍ਰਤਿਪਾਲੇ॥ ੧॥*
*ਪ੍ਰਭ ਸਿਉ ਲਾਗਿ ਰਹਿਓ ਮੇਰਾ ਚੀਤੁ॥*
*ਆਦਿ ਅੰਤਿ ਪ੍ਰਭੁ ਸਦਾ ਸਹਾਈ ਧੰਨੁ ਹਮਾਰਾ ਮੀਤੁ॥ ਰਹਾਉ॥*

(ਅੰਗ ੬੮੨)

ਮੈਨੂੰ ਰੱਖਣ ਵਾਲਾ ਮੇਰਾ ਦਾਤਾ ਹੈ। ਅੱਲ੍ਹਾ ਯਾਰ ਖ਼ਾਂ ਜੋਗੀ ਨੇ ਇਕ ਸ਼ਬਦ ਬੜਾ ਸੋਹਣਾ ਲਿਖਿਆ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਨੂੰ ਦੇਖੋ ਕਿ ਕਦੀ ਸਿੱਖਾਂ ਦੇ ਸਾਫੇ ਝਾੜ ਕੇ ਸਿਰ ਢੱਕਦੇ ਸਨ। ਕਦੀ ਹਜ਼ੂਰ ਉਹਨਾਂ ਦੇ ਮਸਤਕ ਉੱਪਰ ਹੱਥ ਰੱਖਦੇ ਸਨ। ਕਦੀ ਹੱਥਾਂ ਨੂੰ ਦੇਖਕੇ ਚੁੰਮਦੇ ਸਨ। ਕਦੀ ਖ਼ਾਲਸਾ ਜੀ ਸਾਹਿਬ ਦੇ ਪੈਰਾਂ ਨੂੰ ਦੇਖ ਕੇ ਪੈਰਾਂ ਨੂੰ ਘੁੱਟ ਕੇ ਫੜ ਲੈਂਦੇ ਸਨ। ਗੁਰੂ ਦੇ ਸਿੱਖਾ ! ਦੇਖ ਗੁਰੂ ਦੀ ਨਜ਼ਰ ਵਿਚ ਸਿੱਖ ਦੀ ਕਿੰਨੀ ਕੁ ਕੀਮਤ ਹੈ। ਹਰ ਇਸਤ੍ਰੀ ਨੂੰ ਸਭ ਤੋਂ ਵੱਧ ਪਿਆਰ ਆਪਣੇ ਉਦਰ ਵਿਚ ਪੱਲਦੇ ਹੋਏ ਆਪਣੇ ਬੱਚੇ ਨਾਲ ਹੁੰਦਾ ਹੈ। ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ, ਜੇ ਤੂੰ ਇਹ ਪੁੱਛਣਾ ਚਾਹੁੰਦਾ ਹੈਂ ਕਿ ਖ਼ਾਲਸਾ ਜੀ ਸਾਹਿਬ ਨੂੰ ਗੁਰੂ ਕਿੰਨਾ ਪਿਆਰ ਕਰਦਾ ਹੈ ਤਾਂ ਕਹਿਣ ਲੱਗੇ ਇੰਨਾ ਪਿਆਰ ਕਰਦਾ ਹੈ ਜਿਵੇਂ ਮਾਂ ਆਪਣੇ ਉਦਰ ਵਿਚ ਪਲ ਰਹੇ ਬੱਚੇ ਨਾਲ ਕਰਦੀ ਹੈ। ਸ਼ਬਦ ਵਰਤੇ-

*ਜਿਉ ਜਨਨੀ ਗਰਭੁ ਪਾਲਤੀ ਸੁਤ ਕੀ ਕਰਿ ਆਸਾ॥*
*ਵਡਾ ਹੋਇ ਧਨੁ ਖਾਟਿ ਦੇਇ ਕਰਿ ਭੋਗ ਬਿਲਾਸਾ॥*

(ਅੰਗ ੧੬੫)

ਸ਼ਬਦ ਵਰਤੇ-

*ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ ਮਝਾਰਿ॥*
*ਅੰਤਰਿ ਬਾਹਰਿ ਮੁਖਿ ਦੇ ਗਿਰਾਸੁ ਖਿਨੁ ਖਿਨੁ ਪੋਚਾਰਿ॥*
*ਤਿਉ ਸਤਿਗੁਰੁ ਗੁਰਸਿਖ ਰਾਖਤਾ ਹਰਿ ਪ੍ਰੀਤਿ ਪਿਆਰਿ॥ ੧॥*

(ਅੰਗ ੧੬੮)

ਸਿੱਖਾਂ ਨੇ ਕਿਹਾ, ਸਤਿਗੁਰੂ ! ਅੱਜ ਸਾਡੇ ਕੋਲ ਸੇਜ ਸੋਹਣੀ ਨਹੀਂ, ਜੋ ਕੁਝ ਸਾਡੇ ਕੋਲ ਬਸਤਰ ਹਨ ਅਸੀਂ ਵਿਛਾ ਦਿੱਤੇ ਹਨ। ਕੀ ਤੁਸੀਂ ਸੋਹਣੇ ਆਸਣ ਉੱਪਰ ਪੈਣਾ ਨਹੀਂ ? ਕਹਿੰਦੇ ਹਨ, ਅੱਜ ਮੈਂ ਸਾਰੀ ਰਾਤ ਬਿਲਕੁਲ ਆਸਣ ਉੱਪਰ ਨਹੀਂ ਪੈਣਾ। ਪੁੱਛਿਆ ਕਿਉਂ ? ਕਹਿਣ ਲੱਗੇ ਮੇਰਾ ਖ਼ਾਲਸਾ ਸਾਹਿਬ ਅੱਜ ਮਿੱਟੀ ਉੱਪਰ ਪਿਆ ਹੈ। ਜੇ ਮੇਰਾ ਖ਼ਾਲਸਾ ਸਾਹਿਬ ਮਿੱਟੀ ਉੱਪਰ ਪਿਆ ਹੈ ਤਾਂ ਮੈਨੂੰ ਸੇਜ ਸ਼ੋਭਾ ਨਹੀਂ ਦਿੰਦੀ ਪਈ। ਮੈਂ ਕਹਿੰਦਾ ਹਾਂ ਸਿੱਖਾ, ਤੇਰੀ ਰੱਖਿਆ ਗੁਰੂ ਕਰਦਾ ਹੈ ਤੇ ਕਦੀ ਭੁੱਲੀਂ ਨਾ, ਅਰਦਾਸ ਕਰਿਆ ਕਰ— ਜਿੱਥੇ-ਜਿੱਥੇ ਤੇਰਾ ਖ਼ਾਲਸਾ ਹੋਵੇ, ਉਥੇ ਉਥੇ ਰੱਖਿਆ ਕਰੀਂ। ਹਜ਼ੂਰ ਨੇ ਜ਼ਫ਼ਰਨਾਮੇ ਵਿਚ ਇਕ ਗੱਲ ਕਹੀ ਕਿ ਐ ਔਰੰਗਜ਼ੇਬ ! ਕੀ ਹੋਇਆ ਮੇਰੇ ਚਾਰ ਬੱਚਿਆਂ ਨੂੰ ਤੂੰ ਕੋਹ ਕੇ ਮਾਰ ਦਿੱਤਾ। ਅਜੇ ਤਾਂ ਮੇਰਾ ਖ਼ਾਲਸਾ ਜੀ ਸਾਹਿਬ ਬੈਠਾ ਹੈ। ਜਿੰਨੀ ਦੇਰ ਤੱਕ ਮੇਰਾ ਖ਼ਾਲਸਾ ਜੀ ਸਾਹਿਬ ਹੈ, ਚਾਰ ਚੰਗਿਆੜੀਆਂ ਬੁਝਾ ਦਿੱਤੀਆਂ ਤਾਂ ਕੀ ਹੋਇਆ। ਖ਼ਾਲਸਾ ਜੀ ਸਾਹਿਬ ਤੇਰੇ ਸਲਤਨਤ ਵਿਚ ਅੱਗ ਦਾ ਭਾਂਬੜ ਬਾਲ ਦੇਵੇਗਾ। ਕਹਿਣ ਲੱਗੇ, ਮਾਲਕ ਜੀ ! ਇਥੇ ਹੀ ਬਸ ਨਹੀਂ। ਅਗਲਾ ਸ਼ਬਦ ਵਰਤਿਆ ਕਿ ਚਾਰ ਕੁ ਚੰਗਿਆੜੀਆਂ ਬੁਝਾ ਕੇ ਉੱਚੀ ਸਾਰੀ ਲੋਕਾਂ ਨੂੰ ਕਹਿੰਦਾ ਹੈਂ ਕਿ ਸਭ ਕੁਝ ਬੁਝਾ ਦਿੱਤਾ ਹੈ, ਪਰ ਖ਼ਾਲਸਾ ਜੀ ਸਾਹਿਬ ਕੋਈ ਨਹੀਂ ਬੁੱਝਿਆ। ਅਜੇ ਤਾਂ ਇੰਨਾ ਵੱਡਾ ਭਾਂਬੜ ਬਲਣਾ ਹੈ ਸੱਜਣਾ, ਜਿਸ ਦੇ ਵਿਚ ਤੂੰ ਸੜ ਕੇ ਬਿਲਕੁਲ ਸੁਆਹ ਹੋ ਜਾਣਾ ਹੈ।

ਗੁਰੂ ਦੇ ਸਿੱਖੋ ! ਇਕ ਅੰਦਰੋਂ ਅਰਦਾਸ ਕਰੋ ਦਾਤਾ ! ਸਾਨੂੰ ਗੁਰ ਭਾਈਆਂ ਨੂੰ ਪਿਆਰ ਦੇ ਦੇ। ਸਾਡੇ ਅੰਦਰ ਨੂੰ ਖ਼ਾਲਸਾ ਜੀ ਸਾਹਿਬ ਦਾ ਅਦਬ ਕਰਨ ਦੀ ਜਾਚ ਦੇ ਦੇ। ਫਿਰ ਅਸੀਂ ਰੋਜ਼ ਕਿਹਾ ਕਰੀਏ-

*ਜਹਾਂ ਜਹਾਂ ਖ਼ਾਲਸਾ ਜੀ ਸਾਹਿਬ ਤਹਾਂ ਤਹਾਂ ਰਛਿਆ ਰਿਆਇਤ॥*

ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰਨੀਆਂ। ਸਤਿਗੁਰੂ ਸਾਡੇ ਸਾਰਿਆਂ 'ਤੇ ਰਹਿਮਤ ਕਰਨ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਦੇਗ ਤੇਗ਼ ਫ਼ਤਹ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਅੱਜ ਅਰਦਾਸ ਦੇ ਸ਼ਬਦ ਹਨ-

*ਦੇਗ ਤੇਗ਼ ਫ਼ਤਹ।*

ਇਹਨਾਂ ਸ਼ਬਦਾਂ ਨੂੰ ਅੱਜ ਅਸੀਂ ਵਿਚਾਰਨਾ ਹੈ ਕਿ ਦੇਗ ਦੇ ਨਾਲ ਤੇਗ਼ ਸ਼ਬਦ ਕਿਉਂ ਵਰਤਿਆ ? ਕਿਉਂਕਿ ਜੇ ਤੇਗ਼ ਨਹੀਂ ਹੋਵੇਗੀ ਤਾਂ ਕਈ ਵਾਰੀ ਜਰਵਾਣਾ ਉਸ ਦੇਗ ਨੂੰ ਖੋਹਣ ਦਾ ਵੀ ਯਤਨ ਕਰਦਾ ਹੈ। ਤੇਗ਼ ਦਾ ਮਤਲਬ ਇਹ ਹੈ ਕਿ ਇਹ ਦੇਗ ਦੀ ਰਖਵਾਲੀ ਲਈ ਹੈ ਤੇ ਹਜ਼ੂਰ ਨੇ ਮਜ਼ਲੂਮਾਂ ਦੀ ਰੱਖਿਆ ਲਈ, ਆਪਣੀ ਸ੍ਵੈ-ਰੱਖਿਆ ਲਈ ਤੇ ਜ਼ੁਲਮ ਦੇ ਖ਼ਿਲਾਫ਼ ਤੇਗ਼ ਨੂੰ ਫੜਿਆ ਹੈ।

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਦੋ ਗੱਲਾਂ ਦਾ ਜ਼ਿਕਰ ਹਜ਼ੂਰ ਨੇ ਬੜੀ ਵਾਰੀ ਕੀਤਾ ਹੈ। ਖ਼ਾਸ ਕਰਕੇ ਹਿੰਦੁਸਤਾਨ ਦੀ ਧਰਤੀ 'ਤੇ ਜਿੱਥੇ ਦੇਗ ਬਣੇਗੀ, ਉਥੇ ਧੂੰਆਂ ਨਿਕਲਣਾ ਹੈ। ਦੇਗ ਚੁੱਲ੍ਹੇ ਦਾ ਧੂੰਆਂ ਹੈ, ਜਿੱਥੇ ਆਏ ਹੋਏ ਅਤਿੱਥੀ ਨੂੰ ਭੋਜਨ ਮਿਲਣਾ ਹੈ। ਪਰ ਜਿਹੜਾ ਬੈਰਾਗ ਦਾ ਧੂੰਆਂ ਹੈ, ਉਹ ਕਈ ਵਾਰੀ ਲੋਕਾਂ ਦੇ ਅੱਗੇ ਹੱਥ ਫੈਲਾਉਣ ਲਈ ਮਜਬੂਰ ਕਰ ਦਿੰਦਾ ਹੈ।

ਹਜ਼ੂਰ ਗੁਰੂ ਨਾਨਕ ਸਾਹਿਬ ਨੇ ਇਕ ਕ੍ਰਿਪਾ ਕੀਤੀ ਹੈ। ਹਜ਼ੂਰ ਨੇ ਬਾਣੀ ਵਿਚ ਕਿਹਾ ਹੈ ਕਿ ਕੁਝ ਅਜਿਹੇ ਹਨ ਜਿਹੜੇ ਭੋਜਨ ਤੋਂ ਬਿਲਕੁਲ ਨਫ਼ਰਤ ਕਰਦੇ ਹਨ ਕਿ ਅਸੀਂ ਕੇਵਲ ਕੰਦ-ਮੂਲ ਖਾ ਕੇ ਗੁਜ਼ਾਰਾ ਕਰਾਂਗੇ। ਕੁਝ ਅਜਿਹੇ ਹਨ ਜਿਹੜੇ ਖਾ-ਖਾ ਕੇ ਇੰਨੇ ਪੇਟੂ ਬਣ ਗਏ ਕਿ ਉਹਨਾਂ ਆਪਣੀ ਜ਼ਿੰਦਗੀ ਦਾ ਕੇਵਲ ਮਨੋਰਥ ਹੀ ਭੋਜਨ ਖਾਣਾ ਬਣਾ ਲਿਆ। ਗੁਰੂ ਸਾਹਿਬ ਦੇ ਘਰ ਅੰਦਰ ਸਿੱਖ ਕਿਰਤੀ ਹੈ। ਉਹਨਾਂ ਦਾ ਇਕ ਸਲੋਕ ਅਸੀਂ ਪੜ੍ਹਦੇ ਹਾਂ ਤੇ ਉਸ ਸਲੋਕ ਦੇ ਅਖ਼ੀਰ ਵਿਚ ਉਹਨਾਂ ਸ਼ਬਦ ਵਰਤੇ ਕਿ ਜਿਸ ਨੇ ਰੱਬ ਦੇ ਘਰ ਦਾ ਰਸਤਾ ਦੇਖਣਾ ਹੈ ਉਸ ਦੇ ਲਈ ਇਹ ਅਤਿ ਲਾਜ਼ਮੀ ਹੈ ਕਿ ਆਪਣੇ ਹੱਥੀਂ ਕਿਰਤ ਕਰਦਾ ਹੋਵੇ। ਕਿਰਤ ਕਰਕੇ

ਲੋੜਵੰਦ ਦੀ ਲੋੜ ਵੀ ਪੂਰੀ ਕਰੇ, ਪਰ ਇਹ ਕਦੀ ਵੀ ਪ੍ਰਮਾਤਮਾ ਦੀ ਬੰਦਗੀ ਸਿਮਰਨ ਨੂੰ ਭੁੱਲੇ ਨਾ। ਕਹਿੰਦੇ ਹਨ, ਅਸਲ ਵਿਚ ਇਹੋ ਜਿਹੇ ਕਿਰਤੀਆਂ ਨੂੰ ਜਿਹੜੇ ਕਿਰਤ ਦੇ ਨਾਲ ਕੀਰਤੀ ਕਰਦੇ ਹਨ, ਉਹਨਾਂ ਨੂੰ ਰੱਬ ਦੇ ਘਰ ਦਾ ਰਾਹ ਮਿਲ ਜਾਂਦਾ ਹੈ। ਇਕ ਸੱਜਣ ਉਹ ਹਨ ਜਿਹੜੇ ਕਹਿੰਦੇ ਹਨ, ਅਸੀਂ ਰੋਟੀ ਖਾਂਦੇ ਨਹੀਂ। ਮੇਰੇ ਗੁਰੂ ਸਾਹਿਬ ਕਹਿਣ ਲੱਗੇ-

*ਅੰਨੁ ਨ ਖਾਇਆ ਸਾਦੁ ਗਵਾਇਆ॥*
*ਬਹੁ ਦੁਖੁ ਪਾਇਆ ਦੂਜਾ ਭਾਇਆ॥*
*ਬਸਤ੍ਰ ਨ ਪਹਿਰੈ॥ ਅਹਿਨਿਸਿ ਕਹਰੈ॥*
*ਮੋਨ ਵਿਗੂਤਾ॥ ਕਿਉ ਜਾਗੈ ਗੁਰ ਬਿਨੁ ਸੂਤਾ॥*
*ਪਗ ਉਪੇਤਾਣਾ॥ ਅਪਣਾ ਕੀਆ ਕਮਾਣਾ॥*
*ਅਲੁ ਮਲੁ ਖਾਈ ਸਿਰਿ ਛਾਈ ਪਾਈ॥*
*ਮੂਰਖਿ ਅੰਧੈ ਪਤਿ ਗਵਾਈ॥*

(ਆਸਾ ਦੀ ਵਾਰ)

ਬਾਬੇ ਨਾਨਕ ਨੇ ਕਿਹਾ, ਭੋਜਨ ਤੋਂ ਨਫ਼ਰਤ ਨਾ ਕਰ। ਜੇ ਤੂੰ ਅੰਨ ਨੂੰ ਛੱਡੀ ਬੈਠਾ ਹੈਂ ਤਾਂ ਸੱਚ ਜਾਣੀਂ, ਤੂੰ ਸੁਆਦ ਕੋਈ ਜਾਣਿਆ ਨਹੀਂ। ਜੇ ਤੂੰ ਬਸਤਰ ਨਹੀਂ ਪਹਿਨਦਾ ਤਾਂ ਆਪਣੇ ਤਨ ਉੱਪਰ ਕਹਿਰ ਕਿਉਂ ਕਰਦਾ ਪਿਆ ਹੈਂ। ਜੇ ਤੂੰ ਚੁੱਪ ਕਰਕੇ ਬੈਠਾ ਪਿਆ ਹੈਂ ਤਾਂ ਉਏ ਮੋਨੀ ਹੋਏ ਬੰਦੇ ! ਅੰਦਰ ਦੇ ਮਨ ਨੂੰ ਪੁੱਛ ਕੇ ਦੇਖ, ਉਹ ਰੋਜ਼ ਗੱਲਾਂ ਪਿਆ ਕਰਦਾ ਹੈ।

ਜੇਕਰ ਅਸੀਂ ਦੇਗ ਦੀ ਗੱਲ ਕਰਦੇ ਹਾਂ ਤਾਂ ਇਸ ਦਾ ਭਾਵ ਇਹ ਨਹੀਂ ਕਿ ਹਰ ਵੇਲੇ ਅਸੀਂ ਲੰਗਰ ਵਿਚ ਵੜੇ ਰਹੀਏ। ਜਦੋਂ ਮਿਲਣਾ, ਉਦੋਂ ਹੀ ਅੰਦਰ ਪਾਈ ਜਾਈਏ। ਮੇਰੇ ਧੰਨ ਗੁਰੂ ਨਾਨਕ ਦੇਵ ਜੀ ਨੇ, ਜਿਨ੍ਹਾਂ ਨੇ ਜ਼ਿੰਦਗੀ ਦਾ ਆਧਾਰ ਕੇਵਲ ਖਾਣਾ ਬਣਾ ਲਿਆ, ਉਹਨਾਂ ਸਬੰਧੀ ਇਕ ਤੁੱਕ ਕਹੀ ਹੈ। ਆਸਾ ਦੀ ਵਾਰ ਦਾ ਇਹ ਸਲੋਕ ਹੈ-

*ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣੁ ਪੰਜਵਾਂ ਪਾਇਆ ਘਿਰਤੁ॥*
*ਤਾ ਹੋਆ ਪਾਕੁ ਪਵਿਤੁ॥*
*ਪਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ॥*

(ਆਸਾ ਦੀ ਵਾਰ)

ਬਾਬਾ ਜੀ ਕਹਿਣ ਲੱਗੇ, ਜਦੋਂ ਤੂੰ ਭੋਜਨ ਪਿਛੇ ਜਾਂਦਾ ਹੈਂ, ਅੰਨ ਨੂੰ ਲੋਕ ਬੜਾ ਸਤਿਕਾਰ ਦਿੰਦੇ ਹਨ, ਪਾਣੀ ਨੂੰ ਬੜਾ ਪਵਿੱਤਰ ਮੰਨਦੇ ਹਨ, ਘਿਉ ਨੂੰ ਬੜਾ ਪਵਿੱਤਰ ਮੰਨਦੇ ਹਨ, ਲੂਣ ਨੂੰ ਬੜਾ ਸਤਿਕਾਰ ਦਿੱਤਾ ਜਾਂਦਾ ਹੈ। ਇਹੀ ਕਾਰਨ ਹੈ ਕਿ ਬੰਦਾ ਕਦੀ ਨਹੀਂ ਕਹਿੰਦਾ ਕਿ ਮਿੱਠਾ ਖਾ ਕੇ ਹਰਾਮ ਕੀਤਾ ਹੈ, ਉਹ ਕਹਿੰਦਾ ਹੈ ਫਲਾਨੇ ਘਰ ਦਾ ਲੂਣ

ਖਾ ਕੇ ਹਰਾਮ ਕਰ ਦਿੱਤਾ। ਇਸ ਦਾ ਮਤਲਬ ਲੂਣ ਦੀ ਬੜੀ ਵੱਡੀ ਸਮਰੱਥਾ ਹੈ। ਹਜ਼ੂਰ ਕਹਿੰਦੇ ਹਨ, ਭੋਜਨ ਤਿਆਰ ਕੀਤਾ ਹੈ ਅੰਨ ਨਾਲ, ਪਾਣੀ ਨਾਲ, ਅੱਗ ਨਾਲ, ਲੂਣ ਨਾਲ ਤੇ ਘਿਉ ਨਾਲ। ਜੇ ਇੰਨਾ ਕੁਝ ਖਾ ਕੇ ਕੇਵਲ ਤੂੰ ਘੁਰਾੜੇ ਮਾਰ ਦਿੰਦਾ ਹੈਂ ਤਾਂ ਕਹਿਣ ਲੱਗੇ ਫਿਰ ਇਹ ਗੱਲ ਕਦੀ ਨਾ ਭੁੱਲੀਂ ਕਿ ਤੇਰਾ ਸਰੀਰ ਇੰਨਾ ਅਪਵਿੱਤਰ ਹੈ ਕਿ ਤਨ ਵਿਚ ਪਿਆ ਹੋਇਆ ਭੋਜਨ ਗੰਦਗੀ ਦਾ ਰੂਪ ਬਣਦਾ ਹੈ। ਤੂੰ ਉਸ ਨੂੰ ਦੇਖ ਕੇ ਥੁੱਕਦਾ ਹੈਂ ਤੇ ਜੇ ਖਾ ਕੇ ਰੱਬ ਦੀ ਬੰਦਗੀ ਨਾ ਕੀਤੀ ਤਾਂ ਬੰਦਗੀ ਤੋਂ ਵਿਹੂਣੇ ਮਨੁੱਖ ਉੱਪਰ ਵੀ ਇਸ ਤਰ੍ਹਾਂ ਥੁੱਕਾਂ ਪੈਂਦੀਆਂ ਹਨ। ਇਸ ਦਾ ਮਤਲਬ ਇਹ ਨਹੀਂ ਕਿ ਭੋਜਨ ਨਹੀਂ ਖਾਣਾ। ਹਜ਼ੂਰ ਨੇ ਕਿਹਾ-

*ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰ ਦੇਵਤਾ ਲੂਣੁ ਪੰਜਵਾਂ ਪਾਇਆ ਘਿਰਤ॥*
*ਤਾ ਹੋਆ ਪਾਕੁ ਪਵਿਤੁ॥*
*ਪਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ॥*
*ਜਿਤੁ ਮੁਖਿ ਨਾਮੁ ਨ ਊਚਰਹਿ ਬਿਨੁ ਨਾਵੈ ਰਸ ਖਾਹਿ॥*

ਜੇ ਵਾਹਿਗੁਰੂ ਚੇਤੇ ਹੈ ਤਾਂ ਦੇਗ ਪ੍ਰਵਾਨ ਹੈ। ਜੇ ਵਾਹਿਗੁਰੂ ਚੇਤੇ ਹੈ ਤਾਂ ਤੇਗ਼ ਪ੍ਰਵਾਨ ਹੈ। ਜੇ ਵਾਹਿਗੁਰੂ ਚੇਤੇ ਨਹੀਂ ਤਾਂ ਦੇਗ ਵਿਕਾਰ ਬਣ ਜਾਏਗੀ ਤੇ ਤੇਗ਼ ਜ਼ੁਲਮ ਕਰਨ ਲੱਗ ਪਏਗੀ। ਕਹਿਣ ਲੱਗੇ-

*ਜਿਤੁ ਮੁਖਿ ਨਾਮੁ ਨਾ ਊਚਰਹਿ ਬਿਨੁ ਨਾਵੈ ਰਸ ਖਾਹਿ॥*
*ਨਾਨਕ ਏਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ॥*

(ਆਸਾ ਦੀ ਵਾਰ)

ਕਹਿੰਦੇ ਹਨ, ਏਵੇਂ ਜਾਣ ਕਿ ਉਸ ਮੁਖ ਉੱਪਰ ਥੁੱਕਾਂ ਪੈਂਦੀਆਂ ਹਨ। ਜੇ ਕੇਵਲ ਅੰਨ ਹੀ ਅਸੀਂ ਜ਼ਿੰਦਗੀ ਦਾ ਮਨੋਰਥ ਸਮਝ ਲਿਆ ਹੈ ਤਾਂ ਬਾਬਾ ਜੀ ਨੇ ਸ਼ਬਦ ਕਹੇ-

*ਧੋਤੀ ਖੋਲਿ ਵਿਛਾਏ ਹੇਠਿ॥ ਗਰਧਪ ਵਾਂਗੂ ਲਾਹੇ ਪੇਟਿ॥*

(ਅੰਗ ੨੦੧)

ਹਜ਼ੂਰ ਨੇ ਬਾਣੀ ਵਿਚ ਕਿਹਾ-

*ਸਉ ਉਲਾਮੇ ਦਿਨੇ ਕੈ ਰਾਤੀ ਮਿਲਨ੍ਹਿ ਸਹੰਸ॥*
*ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ॥*

(ਅੰਗ ੧੯੦)

ਇਕੱਲਾ ਅਰਦਾਸ ਦਾ ਸ਼ਬਦ ਪੜ੍ਹ ਕੇ ਕਹੀ ਜਾਏਂ-

*ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ॥*
*ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ॥ ੨॥*

(ਅੰਗ ੧੯੦)

ਹਜ਼ੂਰ ਕਹਿਣ ਲੱਗੇ, ਖਾਣਾ ਕੇਵਲ ਜੀਉਣ ਲਈ ਹੈ, ਜੀਉਣਾ ਖਾਣ ਲਈ ਨਹੀਂ। ਹਜ਼ੂਰ ਨੇ ਕਿਹਾ, ਖ਼ਾਲਸੇ ਦੇ ਘਰ ਆਏ ਹੋਏ ਲੋੜਵੰਦ ਨੂੰ ਭੋਜਨ ਮਿਲਣਾ ਚਾਹੀਦਾ ਹੈ। ਧੰਨ ਗੁਰੂ ਨਾਨਕ ਸਾਹਿਬ ਜੀ ਨੇ ਅਚਲ ਵਟਾਲੇ ਦੀ ਧਰਤੀ 'ਤੇ ਜੋਗੀਆਂ ਨੂੰ ਉੱਤਰ ਦਿੱਤਾ ਸੀ। ਜਿਹੜੇ ਧੂਣੇ ਤਪਾ ਕੇ ਚੁੱਲ੍ਹੇ ਵਾਲਿਆਂ ਦੇ ਘਰ ਜਾ ਕੇ ਮੰਗਦੇ ਰਹੇ। ਜਦੋਂ ਇਕੱਠ ਹੋਇਆ ਅਚਲ ਵਟਾਲੇ ਦੀ ਧਰਤੀ 'ਤੇ ਤਾਂ ਉਥੇ ਭਾਈ ਗੁਰਦਾਸ ਕਹਿੰਦੇ ਹਨ ਕਿ ਜਦੋਂ ਸਾਰੇ ਲੋਕ ਇਕੱਤਰ ਹੋਏ ਤਾਂ ਭੰਗਰ ਨਾਥ ਨੇ ਵੱਧ ਕੇ ਗੱਲ ਕੀਤੀ। ਕਹਿਣ ਲੱਗਾ, ਬਾਕੀ ਤਾਂ ਸਭ ਠੀਕ ਹੈ ਨਾਮ ਦੀ, ਕੀਰਤਨ ਦੀ, ਬਾਣੀ ਦੀ, ਸੇਵਾ ਦੀ, ਪਰ ਤੁਹਾਨੂੰ ਪਤਾ ਹੈ ਕਿ ਤੁਸੀਂ ਆਪਣੀ ਜ਼ਿੰਦਗੀ ਦੇ ਦੁੱਧ ਵਿਚ ਕਾਂਜੀ ਦੀਆਂ ਬੂੰਦਾਂ ਪਾ ਦਿੱਤੀਆਂ ਹਨ। ਸਾਹਿਬ ਕਹਿੰਦੇ ਹਨ, ਦੱਸ ਤੂੰ ਕਹਿਣਾ ਕੀ ਚਾਹੁੰਦਾ ਹੈਂ ? ਕਹਿਣ ਲੱਗੇ, ਸਾਰੀ ਜ਼ਿੰਦਗੀ ਕਦੀ ਭਗਵੇ ਬਸਤਰ ਪਾਏ, ਕਦੀ ਨੀਲੇ ਰੰਗ ਦੇ ਬਸਤਰ ਪਾਏ, ਕਦੀ ਸਫ਼ੈਦ ਬਸਤਰ ਧਾਰਨ ਕੀਤੇ। ਹੁਣ ਜਦੋਂ ਮੁਕਤੀ ਦਾ ਵੇਲਾ ਆਇਆ ਤਾਂ ਆਪਣੇ ਹੱਥਾਂ ਨਾਲ ਹੱਲ ਵਾਹੁੰਦੇ ਹੋ, ਪੁੱਤਰਾਂ ਵਿਚ ਬੈਠਦੇ ਹੋ, ਸਿੱਖਾਂ ਵਿਚ ਬੈਠਦੇ ਹੋ, ਗ੍ਰਹਿਸਤ ਵਿਚ ਪਰਤ ਕੇ ਆ ਗਏ ਹੋ। ਜਦੋਂ ਫਲ ਦਾ ਵੇਲਾ ਆਇਆ ਤਾਂ ਸਾਰੀ ਜ਼ਿੰਦਗੀ ਦੁੱਖ ਇਕੱਠਾ ਕੀਤਾ ਤੇ ਅਖ਼ੀਰ ਵਿਚ ਕਾਂਜੀ ਦੀਆਂ ਬੂੰਦਾਂ ਪਾ ਦਿੱਤੀਆਂ। ਤੁਹਾਡੇ ਅੰਦਰ ਦੀ ਕਮਾਈ ਦਾ ਦੁੱਧ ਫੱਟ ਗਿਆ ਹੈ।

ਬਾਬਾ ਜੀ ਨੇ ਅੱਗੋਂ ਬਹੁਤ ਸੋਹਣਾ ਉੱਤਰ ਦਿੱਤਾ। ਕਹਿਣ ਲੱਗੇ, ਅਸਲ ਵਿਚ ਭੰਗਰ ਨਾਥ ! ਤੇਰਾ ਕੋਈ ਕਸੂਰ ਨਹੀਂ, ਤੇਰੀ ਮਾਂ ਹੀ ਕੁਚੱਜੀ ਹੈ। ਇਥੇ ਮਾਂ ਸ਼ਬਦ ਨਹੀਂ, ਤੇਰੀ ਮੱਤ ਹੀ ਮਲੀਨ ਹੈ। ਤੂੰ ਗੱਲ ਕਰਦਾ ਪਿਆ ਹੈਂ ਕਿ ਦੁੱਧ ਫੱਟ ਗਿਆ ਹੈ ਤੇ ਮੈਂ ਤੈਨੂੰ ਇਕ ਬੇਨਤੀ ਕਰਾਂ ਕਿ ਕਾਂਜੀ ਦੀਆਂ ਬੂੰਦਾਂ ਕੋਈ ਨਹੀਂ ਪਈਆਂ, ਪਰ ਸੱਚ ਜਾਣੋ, ਤੁਹਾਡਾ ਭਾਂਡਾ ਹੀ ਇੰਨਾ ਮਲੀਨ ਹੈ ਕਿ ਤੁਹਾਡੇ ਪੱਲੇ ਦੁੱਧ ਵੀ ਕੋਈ ਨਹੀਂ। ਭਾਈ ਗੁਰਦਾਸ ਨੇ ਉਥੇ ਸ਼ਬਦ ਵਰਤੇ–

*ਖਾਧੀ ਖੁਣਸਿ ਜੋਗੀਸਰਾਂ ਗੋਸਟਿ ਕਰਨਿ ਸਭੇ ਉਠਿ ਆਈ।*
*ਪੁਛੇ ਜੋਗੀ ਭੰਗਰ ਨਾਥੁ 'ਤੁਹਿ ਦੁਧ ਵਿਚਿ ਕਿਉ ਕਾਂਜੀ ਪਾਈ।*
*ਫਿਟਿਆ ਚਾਟਾ ਦੁਧ ਦਾ ਰਿੜਕਿਆ ਮਖਣੁ ਹਥਿ ਨ ਆਈ।*
*ਭੇਖ ਉਤਾਰਿ ਉਦਾਸਿ ਦਾ ਵਤਿ ਕਿਉਂ ਸੰਸਾਰੀ ਰੀਤਿ ਚਲਾਈ ?'*

ਅੱਗੋਂ ਸਤਿਗੁਰੂ ਕਹਿਣ ਲੱਗੇ–

*ਨਾਨਕ ਆਖਿਆ 'ਭੰਗਰਿਨਾਥ ! ਤੇਰੀ ਮਾਉ ਕੁਚਜੀ ਆਹੀ॥*
*ਭਾਂਡਾ ਧੋਇ ਨ ਜਾਤਿਓਨਿ ਭਾਇ ਕੁਚਜੇ ਫੁਲੁ ਸੜਾਈ॥*
*ਹੋਇ ਅਤੀਤੁ ਗ੍ਰਿਹਸਤਿ ਤਜਿ ਫਿਰਿ ਉਨਹੂੰ ਕੇ ਘਰਿ ਮੰਗਣ ਜਾਈ॥*
*ਬਿਨ ਦਿਤੇ ਕਛੁ ਹਥਿ ਨ ਆਈ॥ ੪੦॥*

(ਵਾਰ ੧, ਪਉੜੀ ੪੦)

ਇਕ ਪਾਸੇ ਤੁਸੀਂ ਗ੍ਰਹਿਸਤ ਨੂੰ ਛੱਡ ਕੇ ਅਤੀਤ ਹੋ ਗਏ ਹੋ ਤੇ ਪੱਲਾ ਅੱਡ ਕੇ ਗ੍ਰਹਿਸਤੀਆਂ ਦੇ ਘਰਾਂ ਵਿਚ ਟੁੱਕੜ ਮੰਗਦੇ ਪਏ ਹੋ। ਜੇ ਤੁਸੀਂ ਗ੍ਰਹਿਸਤੀ ਇੰਨੇ ਮਾੜੇ ਝਦੇ ਹੋ, ਫਿਰ ਉਹਨਾਂ ਦੇ ਬੂਹਿਆਂ ਦੇ ਅੱਗੇ ਜਾ ਕੇ ਰੋਟੀ ਕਿਉਂ ਮੰਗਣ ਜਾਂਦੇ ਹੋ ?

ਹਜ਼ੂਰ ਨੇ ਕਿਹਾ, ਸਿੱਖ ਦੇ ਘਰ ਵਿਚ ਦੇਗ ਸਦਾ ਚੱਲਣੀ ਚਾਹੀਦੀ ਹੈ ਤੇ ਇਸ ਦੇ ਘਰ ਵਿਚ ਤੇਗ਼ ਵੀ ਹੋਵੇ। ਖ਼ਾਲਸੇ ਦੇ ਕੋਲ ਦੋਨੋਂ ਚੀਜ਼ਾਂ ਦੀ ਫਤਹਿ ਹੋਵੇ। ਦੇਗ ਦੇ ਨਾਲ ਨਾਲ ਇਸ ਦੇ ਅੰਦਰ ਦਾ ਭੋਜਨ ਵੀ ਹੋਵੇ। ਇਹ ਦੇਗ ਕਰਤਾਰਪੁਰ ਸਾਹਿਬ ਚੱਲੀ। ਇਹ ਦੇਗ ਖਡੂਰ ਦੀ ਧਰਤੀ 'ਤੇ ਵੀ ਆਈ। ਇਹ ਲੰਗਰ ਗੋਇੰਦਵਾਲ ਵੀ ਆਇਆ। ਕਹਿੰਦੇ ਹਨ, ਧੰਨ ਗੁਰੂ ਹਰਿਰਾਏ ਸਾਹਿਬ ਦਾ ਵੇਲਾ ਆਇਆ ਤੇ ਸਿੱਖਾਂ ਨੂੰ ਪੁੱਛਿਆ ਕਿ ਤੁਸੀਂ ਆਪਣੇ ਘਰ ਪ੍ਰਸ਼ਾਦ ਪਾਣੀ ਦਾ ਕਿਸ ਤਰ੍ਹਾਂ ਕਰਦੇ ਹੋ ? ਕਿਸੇ ਨੇ ਕਿਹਾ, ਮਹਾਰਾਜ ! ਲੰਗਰ ਲਾਉਂਦੇ ਹਾਂ, ਜਦੋਂ ਕੋਈ ਆਉਂਦਾ ਹੈ ਤਾਂ ਆਏ ਨੂੰ ਛਕਾ ਦਿੰਦੇ ਹਾਂ। ਦੂਜੇ ਨੇ ਕਿਹਾ, ਮਹਾਰਾਜ ! ਜੇ ਕੋਈ ਵੇਲਾ ਲੰਘਾ ਕੇ ਆਵੇ ਤਾਂ ਉਦੋਂ ਕਈ ਵਾਰੀ ਇਨਕਾਰੀ ਵੀ ਹੋ ਜਾਂਦੇ ਹਾਂ। ਧੰਨ ਗੁਰੂ ਹਰਿਰਾਏ ਸਾਹਿਬ ਨੇ ਇਕ ਬਚਨ ਕਿਹਾ। ਕਹਿਣ ਲੱਗੇ ਕਿ ਦੇਗ ਦਾ ਮਤਲਬ ਇਹ ਨਹੀਂ ਕਿ ਜੇ ਲੰਗਰ ਦਾ ਸਮਾਂ ਨਿਕਲ ਗਿਆ ਤੇ ਕੋਈ ਲੋੜਵੰਦ ਪ੍ਰਸ਼ਾਦਾ ਛੱਕਣ ਦੀ ਮੰਗ ਕਰੇ ਤਾਂ ਅਸੀਂ ਧੱਕੇ ਮਾਰ ਕੇ ਬਾਹਰ ਕੱਢ ਦੇਈਏ ਕਿ ਇਹ ਵੇਲਾ ਕੋਈ ਰੋਟੀ ਦਾ ਹੈ। ਤਿੱਥੀ ਦਾ ਅਰਥ ਹੈ ਤਰੀਕ ਤੇ ਅਤਿੱਥੀ ਦਾ ਅਰਥ ਹੀ ਇਹ ਹੈ ਕਿ ਜਿਹੜਾ ਤਰੀਕ ਦੱਸਣ ਤੋਂ ਬਿਨਾਂ ਆ ਜਾਏ। ਕਹਿਣ ਲੱਗੇ, ਤੇਰੇ ਘਰ ਵਿਚ ਦੇਗ ਇੰਨੀ ਕੁ ਤਿਆਰ ਚਾਹੀਦੀ ਹੈ ਕਿ ਹਰ ਵੇਲੇ ਸਮਾਂ ਦੱਸਣ ਤੋਂ ਬਿਨਾਂ, ਤਾਰੀਖ਼ ਦੱਸਣ ਤੋਂ ਬਿਨਾਂ ਕੋਈ ਆ ਜਾਏ ਤਾਂ ਉਸ ਨੂੰ ਇਹ ਨਾ ਕਹੇਂ ਕਿ ਤੂੰ ਮੈਨੂੰ ਕੋਈ ਦੱਸ ਕੇ ਆਇਆ ਹੈਂ। ਕਹਿਣ ਲੱਗੇ ਕਿ ਅਤਿੱਥੀ ਆ ਜਾਏ ਤਾਂ ਉਸ ਨੂੰ ਪ੍ਰਸ਼ਾਦ ਜ਼ਰੂਰ ਛਕਾਈਂ। ਗੁਰੂ ਹਰਿਰਾਏ ਸਾਹਿਬ ਕਹਿਣ ਲੱਗੇ, ਤੁਹਾਡੀ ਕਲਿਆਣ ਹੋਵੇਗੀ। ਇਹ ਕਹੀਏ ਕਿ ਮੇਰੇ ਧੰਨ ਭਾਗ ਹਨ, ਅੱਜ ਮੇਰੇ ਘਰ ਕੋਈ ਗੁਰੂ ਦਾ ਸਿੱਖ ਭੋਜਨ ਛੱਕਣ ਆਇਆ ਹੈ। ਕਈ ਵਾਰੀ ਅਸੀਂ ਕਹਿੰਦੇ ਹਾਂ, ਜਿਸ ਦੇ ਘਰ ਨਹੀਂ ਉਹ ਵਿਚਾਰਾ ਕੀ ਕਰੇ।

ਭਾਈ ਗੁਰਦਾਸ ਹੋਰਾਂ ਨੇ ਇਕ ਉਦਾਹਰਨ ਦਿੱਤੀ ਹੈ। ਉਹਨਾਂ ਨੇ ਧਰਤੀ ਦੀ ਤੇ ਸਿੱਖ ਦੀ ਸੇਵਾ ਦੀ ਤੁਲਨਾ ਕੀਤੀ ਹੈ। ਉਹਨਾਂ ਕਿਹਾ ਹੈ, ਐ ਧਰਤੀ ! ਤੇਰੀ ਸਾਰੀ ਕਿਰਿਆ ਨੂੰ ਦੇਖ ਕੇ ਮੇਰੇ ਮਨ ਵਿਚ ਆਇਆ ਕਿ ਸਿੱਖ ਦੀ ਤੁਲਨਾ ਕਰਾਂ ਤਾਂ ਤੇਰੇ ਨਾਲ। ਅਖ਼ੀਰ ਵਿਚ ਕਹਿਣ ਲੱਗੇ, ਨਹੀਂ, ਧਰਤੀ ਸਭ ਕੁਝ ਤੂੰ ਦਿੰਦੀ ਹੈਂ, ਪਰ ਲੋੜਵੰਦ ਦੀ, ਅਤਿੱਥੀ ਦੀ, ਸਿੱਖ ਦੀ, ਸਾਧ ਦੀ ਜਦੋਂ ਕੋਈ ਆਵੇ ਉਦੋਂ ਉਸ ਦੀ ਸੇਵਾ ਕਰੀਏ ਤਾਂ ਸੱਚ ਜਾਣੀ, ਤੇਰੇ ਤੋਂ ਵੱਧ ਫਲ ਸਾਨੂੰ ਮਿਲਦਾ ਹੈ। ਪੁੱਛਿਆ ਜੀ ਕਿਉਂ ? ਭਾਈ ਸਾਹਿਬ ਕਹਿੰਦੇ ਹਨ, ਧਰਤੀ ਵਿਚ ਬੀਜ ਪਾਈਏ ਤਾਂ ਉਹ ਫ਼ਸਲ ਦਿੰਦੀ ਹੈ। ਇਕ ਗੁਣਾ ਪਾਈਏ ਤਾਂ ਹਜ਼ਾਰ ਗੁਣਾ ਧਰਤੀ ਦਿੰਦੀ ਹੈ। ਭਾਈ ਸਾਹਿਬ ਕਹਿੰਦੇ ਹਨ, ਜਦੋਂ ਲੋੜਵੰਦ ਦੇ ਮੂੰਹ ਵਿਚ ਪਾ ਦੇਵੇਂਗਾ ਤਾਂ ਸੱਚ ਜਾਣੀ, ਉਸ ਦੀ ਇੰਨੀ ਕੁ ਰਹਿਮਤ ਮਿਲਣੀ ਹੈ ਕਿ ਗਿਣਤੀ ਨਹੀਂ ਹੋ ਸਕਦੀ। ਕਹਿਣ

ਲੱਗੇ ਖੇਤ ਵਿਚ ਬੀਜ ਪਾਈਏ ਤੇ ਪਹਿਲਾਂ ਹੀ ਸਮਝ ਲੈਂਦੇ ਹਾਂ ਕਿ ਇੰਨਾ ਫਲ ਨਿਕਲਣਾ ਹੈ। ਜੇ ਸਿੱਖ ਦੇ ਮੂੰਹ ਵਿਚ ਪਾ ਦੇਈਏ ਤਾਂ, ਸੱਚ ਜਾਣੀ, ਇੰਨਾ ਕੁ ਫਲ ਮਿਲਣਾ ਹੈ ਕਿ ਉਸ ਦੀ ਗਿਣਤੀ-ਮਿਣਤੀ ਕੋਈ ਨਹੀਂ।

ਭਾਈ ਸਾਹਿਬ ਨੇ ਅਗਲਾ ਬਚਨ ਕੀਤਾ ਕਿ ਧਰਤੀ, ਤੂੰ ਉਹ ਫਲ ਦਿੰਦੀ ਹੈਂ ਜਿਹੜੇ ਬੀਜ ਤੇਰੇ ਵਿਚ ਪਾਏ ਜਾਣ। ਜੇ ਕਣਕ ਬੀਜੀ ਹੈ ਤਾਂ ਚਣੇ ਨਹੀਂ। ਜੇ ਚਣੇ ਬੀਜੇ ਹਨ ਤਾਂ ਝੋਨਾ ਨਹੀਂ। ਕਹਿਣ ਲੱਗੇ, ਲੋੜਵੰਦ ਅਤਿੱਥੀ ਦੀ ਸੇਵਾ ਕਰੀਂ। ਇੰਨਾ ਕੁ ਫਲ ਮਿਲੇਗਾ ਕਿ ਜੋ ਕੁਝ ਤੂੰ ਕਦੀ ਚਿਤਵਿਆ ਵੀ ਨਹੀਂ, ਉਸ ਦੇ ਬਦਲੇ ਰੱਬ ਤੈਨੂੰ ਫਲ ਦਿੰਦਾ ਹੈ। ਤੀਜਾ ਪ੍ਰਮਾਣ ਭਾਈ ਸਾਹਿਬ ਨੇ ਦਿੱਤਾ। ਕਿਸੇ ਨੇ ਪੁੱਛ ਲਿਆ ਭਾਈ ਸਾਹਿਬ ਜੀ ! ਤੁਸੀਂ ਇਹ ਤਾਂ ਕਹਿ ਦਿੱਤਾ ਕਿ ਧਰਤੀ ਵਿਚ ਬੀਜ ਇਕ ਗੁਣਾ ਪਾਈਏ ਤਾਂ ਉਹ ਹਜ਼ਾਰ ਗੁਣਾ ਦਿੰਦੀ ਹੈ, ਇਸੇ ਤਰ੍ਹਾਂ ਲੋੜਵੰਦ ਸਿੱਖ ਦੇ ਮੁਖ ਵਿਚ ਪਾਈਏ ਤਾਂ ਗਿਣਤੀ ਮਿਣਤੀ ਹੀ ਕੋਈ ਨਹੀਂ। ਤੁਸੀਂ ਇਹ ਤਾਂ ਕਹਿ ਦਿੱਤਾ ਕਿ ਜੋ ਬੀਜ ਧਰਤੀ ਵਿਚ ਪਾਈਏ ਉਹ ਫਲ ਦਿੰਦੀ ਹੈ ਜੇ ਲੋੜਵੰਦ ਸਿੱਖ ਨੂੰ ਛਕਾ ਦੇਈਏ ਤਾਂ ਉਸ ਦੇ ਅਨੇਕਾਂ ਫਲ ਮਿਲਦੇ ਹਨ। ਕਹਿਣ ਲੱਗੇ, ਜਿਸ ਦੇ ਘਰ ਆਪਣੀ ਰੋਟੀ ਮੁਸ਼ਕਿਲ ਨਾਲ ਪੱਕਦੀ ਹੈ ਤਾਂ ਕੀ ਇਸ ਦਾ ਮਤਲਬ ਹੈ ਕਿ ਉਸ ਦਾ ਭਲਾ ਨਹੀਂ ਹੋਣਾ। ਭਾਈ ਸਾਹਿਬ ਕਹਿਣ ਲੱਗੇ ਕਿ ਜੇ ਤੂੰ ਛਕਾਉਣ ਜੋਗਾ ਨਹੀਂ, ਜੇ ਤੂੰ ਸੇਵਾ ਕਰਨ ਜੋਗਾ ਨਹੀਂ ਪਰ ਤੇਰੇ ਮਨ ਵਿਚ ਇਹੀ ਫੁਰਨੇ ਬਣਨੇ ਸ਼ੁਰੂ ਹੋ ਜਾਣ ਕਿ ਰੱਬਾ, ਜੇ ਮੈਨੂੰ ਵੀ ਦਾਤ ਦੇਵੇਂ ਤਾਂ ਮੈਂ ਵੀ ਤੇਰੇ ਲੋੜਵੰਦਾਂ ਦੀ ਸੇਵਾ ਕਰਾਂ। ਕਹਿਣ ਲੱਗੇ, ਸੱਚ ਜਾਣੀ, ਜਿਸ ਦਿਨ ਤੇਰੇ ਫੁਰਨੇ ਬਣਨੇ ਪੈਦਾ ਹੋ ਗਏ, ਰੱਬ ਨੇ ਉਸ ਦਿਨ ਹੀ ਤੇਰੇ ਘਰ ਨੂੰ ਭਾਗ ਲਾ ਦੇਣਾ ਹੈ। ਭਾਈ ਸਾਹਿਬ ਨੇ ਪਉੜੀ ਕਹੀ-

*ਧਰਤੀ ਬੀਉ ਬੀਜਾਇ ਸਹਸ ਫਲਾਇਆ।*
*ਗੁਰਸਿਖ ਮੁਖਿ ਪਵਾਇ ਨ ਲੇਖ ਲਿਖਾਇਆ।*
*ਧਰਤੀ ਦੇਇ ਫਲਾਇ ਜੋਈ ਫਲੁ ਪਾਇਆ।*
*ਗੁਰਸਿਖ ਮੁਖਿ ਸਮਾਇ ਸਭ ਫਲ ਲਾਇਆ।*
*ਬੀਜੇ ਬਾਝੁ ਨ ਖਾਇ ਨ ਧਰਤਿ ਜਮਾਇਆ।*
*ਗੁਰਮੁਖਿ ਚਿਤਿ ਵਸਾਇ ਇਛਿ ਪੁਜਾਇਆ॥ ੨੦॥*

(ਵਾਰ ੧੪, ਪਉੜੀ ੨੦)

ਹਜ਼ੂਰ ਨੇ ਮੇਹਰ ਕੀਤੀ ਖ਼ਾਲਸਾ ਕਿ ਤੇਰੇ ਘਰ ਦੇ ਅੰਦਰ ਦੇਗ ਦੀ ਕਦੀ ਕਮੀ ਨਾ ਆਵੇ। ਜਦੋਂ ਵੀ ਤੇਰੇ ਘਰ ਕੋਈ ਲੋੜਵੰਦ ਆਵੇ ਤਾਂ ਤੇਰੇ ਘਰ ਵਿਚੋਂ ਦੇਗ ਛੱਕਣ ਨੂੰ ਮਿਲੇ। ਦੇਗ ਪ੍ਰਤੀਕ ਹੈ ਸਾਡੇ ਲੰਗਰ ਦੀ। ਅਗਲਾ ਸ਼ਬਦ ਹੈ ਤੇਗ਼। ਕਈ ਵਾਰੀ ਅਸੀਂ ਕਹਾਂਗੇ ਕਿ ਰੋਟੀ ਨਾਲ ਕਿਰਪਾਨ ਦਾ ਕੀ ਕੰਮ ? ਜਿੰਨੀ ਦੇਰ ਤੱਕ ਸੰਸਾਰ ਰਹੇਗਾ, ਸ਼ਸਤਰ ਹਮੇਸ਼ਾ ਜੇ ਜ਼ਾਲਮ ਫੜਦਾ ਹੈ ਤਾਂ ਜ਼ਾਲਮ ਦਾ ਸ਼ਸਤਰ ਛੁਡਾਉਣ ਦੇ ਲਈ ਧਰਮੀ ਨੂੰ ਸ਼ਸਤਰ ਫੜਨਾ

ਅੱਤ ਲਾਜ਼ਮੀ ਹੈ। ਭਾਈ ਕਾਨ੍ਹ ਸਿੰਘ ਨਾਭਾ ਦਾ ਕਦੀ ਗੁਰਮਤਿ ਮਾਰਤੰਡ ਪੜ੍ਹਿਉ। ਉਹ ਕਹਿੰਦੇ ਹਨ ਕਿ ਕਦੀ ਤੇਗ਼ ਸੀਨੇ ਨਾਲ ਸਿੱਖ ਲਾਉਂਦਾ ਸੀ। ਧਰਮ ਚਲਾਉਣ ਲਈ, ਸੰਤਾਂ ਨੂੰ ਉਬਾਰਨ ਲਈ ਸ਼ਸਤਰ ਫੜਨਾ ਅਤੀ ਜ਼ਰੂਰੀ ਹੈ। ਜਿਸ ਦਿਨ ਰਾਮ ਨੇ ਦੇਖਿਆ ਕਿ ਰਾਵਣ ਨੇ ਪਤ ਨੂੰ ਹੱਥ ਪਾਇਆ ਹੈ ਤਾਂ ਉਸ ਦਿਨ ਇਹ ਨਹੀਂ ਕਿਹਾ ਕਿ ਰਾਵਣ ਨੂੰ ਫੜ ਲਉ, ਉਸ ਦਿਨ ਸ਼ਸਤਰ ਫੜ ਕੇ ਵਾਨਰ ਸੈਨਾ ਉਥੇ ਲਿਜਾ ਕੇ ਯੁੱਧ ਕੀਤਾ। ਜਿਸ ਦਿਨ ਕ੍ਰਿਸ਼ਨ ਜੀ ਦੇ ਆਪਣੇ ਘਰ ਨੂੰ ਸੇਕ ਲੱਗਾ, ਉਸ ਦਿਨ ਕੰਸ ਨੂੰ ਕਿਵੇਂ ਖ਼ਤਮ ਕੀਤਾ। ਜਿਸ ਦਿਨ ਕੁਰੂਸ਼ੇਤਰ ਦੀ ਧਰਤੀ 'ਤੇ ਗੀਤਾ ਦਾ ਉਪਦੇਸ਼ ਦਿੱਤਾ ਤੇ ਕ੍ਰਿਸ਼ਨ ਜੀ ਨੇ ਅਰਜੁਨ ਨੂੰ ਸ਼ਸਤਰ ਦੇ ਕੇ ਕਿਹਾ ਸੀ ਕਿ ਸੰਸਾਰ ਮਿੱਥਿਆ ਹੈ। ਸੂਰਮੇ ਦਾ ਫ਼ਰਜ਼ ਬਣਦਾ ਹੈ ਕਿ ਆਪਣੀ ਰੱਖਿਆ ਲਈ ਸ਼ਸਤਰ ਫੜਨ।

ਤੇਗ਼ ਸਿੱਖ ਨੇ ਕਦੋਂ ਚੁੱਕਣੀ ਹੈ ? ਪਹਿਲੀ ਗੱਲ ਜਦੋਂ ਸਮਝੌਤਾ, ਸ਼ਾਂਤੀ, ਪ੍ਰੇਮ, ਕੁਰਬਾਨੀ ਕੋਈ ਵੀ ਹਥਿਆਰ ਦੁਸ਼ਮਣ ਉੱਪਰ ਅਸਰ ਨਾ ਕਰੇ, ਉਦੋਂ ਫਿਰ ਕਿਰਪਾਨ ਨੂੰ ਹੱਥ ਪਾਉਣਾ ਚਾਹੀਦਾ ਹੈ। ਦੂਜਾ ਕਿ ਜਦੋਂ ਕਿਸੇ ਉੱਪਰ ਜ਼ੁਲਮ ਹੁੰਦਾ ਹੋਵੇ ਤੇ ਅਸੀਂ ਕਹੀਏ ਕਿ ਨਹੀਂ ਜੀ, ਅਸੀਂ ਅੱਖਾਂ ਮੀਚ ਕੇ ਪਰ੍ਹਾਂ ਨਿਕਲ ਜਾਈਏ, ਫਿਰ ਉਦੋਂ ਵੀ ਕਿਰਪਾਨ ਨੂੰ ਹੱਥ ਪਾਉਣਾ ਜਾਇਜ਼ ਹੈ। ਜਦੋਂ ਆਪਣੇ ਨੂੰ ਕੋਈ ਮਾਰਨ ਤੁਰੇ ਤਾਂ ਉਦੋਂ ਕਿਰਪਾਨ ਨੂੰ ਹੱਥ ਪਾਉਣਾ ਜਾਇਜ਼ ਹੈ। ਇਸ ਦਾ ਮਤਲਬ ਇਹ ਨਹੀਂ ਐਵੇਂ ਸਿਰੀ ਸਾਹਿਬ ਪਾ ਕੇ ਅਸੀਂ ਇਕ ਦੂਜੇ ਨੂੰ ਡਰਾਈਏ। ਖ਼ਾਲਸੇ ਦੇ ਹੱਥ ਵਿਚ ਤੇਗ਼ ਹੋਣੀ ਅੱਤ ਜ਼ਰੂਰੀ ਹੈ ਪਰ ਉਸ ਨੂੰ ਵਰਤਣ ਦੀ ਜਾਚ ਹੋਵੇ। ਜਿਹੜੇ ਲੋਕ ਕਹਿੰਦੇ ਹਨ, ਤੇਗ਼ ਦੀ ਲੋੜ ਨਹੀਂ, ਤੇਗ਼ ਖ਼ਾਲਸੇ ਦੇ ਹੱਥ ਵਿਚ ਫੜੀ ਹੋਈ ਕਿਰਪਾਨ ਬਣਦੀ ਹੈ ਤੇ ਜਦੋਂ ਕਿਰਪਾਨ ਫੇਰੀ ਜਾਏ ਤਾਂ ਉਦੋਂ ਹਰ ਚੀਜ਼ ਪ੍ਰਸ਼ਾਦ ਬਣ ਜਾਂਦੀ ਹੈ।

ਜਦੋਂ ਵੀ ਖ਼ਾਲਸੇ ਦੇ ਹੱਥ ਵਿਚ ਤੇਗ਼ ਆਈ ਹੈ ਤਾਂ ਉਸ ਤੇਗ਼ ਨੇ ਜ਼ੁਲਮ ਨੂੰ ਰੋਕਿਆ ਹੈ। 10 ਅਪ੍ਰੈਲ 1763 ਦੇ ਕਰੀਬ ਦੀ ਇਹ ਘਟਨਾ ਹੈ। ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਸਰਦਾਰ ਹਰੀ ਸਿੰਘ ਭੰਗੀ, ਕੁਝ ਕੁ ਸਰਦਾਰ ਵਿਸਾਖੀ ਦਾ ਪੁਰਬ ਮਨਾਉਣ ਲਈ ਅੱਜ ਬੈਠੇ ਹਨ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਛੱਤਰ ਛਾਇਆ ਹੇਠ। ਪ੍ਰਭਾਤ ਵੇਲੇ ਦੀਵਾਨ ਸੱਜੇ ਹਨ ਤੇ ਇਕ ਗ਼ਰੀਬ ਬੰਦੇ ਨੇ ਆ ਕੇ ਫ਼ਰਿਆਦ ਕੀਤੀ। ਉਸ ਨੇ ਹੱਥ ਜੋੜ ਕੇ ਕਿਹਾ ਕਿ ਇਸ ਦਰਬਾਰ ਤੋਂ ਬਿਨਾਂ ਮੈਨੂੰ ਕੋਈ ਬਚਾਉਣ ਵਾਲਾ ਨਹੀਂ। ਚੰਗਾ ਸੀ ਜਦੋਂ ਘੋੜਿਆਂ ਦੀਆਂ ਕਾਠੀਆਂ 'ਤੇ ਰਹਿੰਦੇ ਸਾਂ, ਰੁੱਖਾਂ ਦੇ ਥੱਲੇ ਰਾਤਾਂ ਕੱਟਦੇ ਸਾਂ। ਜਿਸ ਦਿਨ ਦੇ ਘਰ ਬਣਾ ਕੇ ਬੈਠ ਗਏ, ਇਹੋ ਜਿਹੇ ਬੈਠ ਗਏ ਕਿ ਪਰਤ ਕੇ ਉੱਠਣ ਯੋਗ ਰਹੇ ਨਹੀਂ। ਕਹਿੰਦੇ ਹਨ, ਉਸ ਨੇ ਹੱਥ ਜੋੜ ਕੇ ਕਿਹਾ, ਕਸੂਰ ਦਾ ਹਾਕਮ ਹੈ ਉਸਮਾਨ ਖ਼ਾਂ। ਉਹ ਕੋਈ ਨਵ-ਵਿਆਹੀ ਬਹੂ ਬੇਟੀ ਨਹੀਂ ਛੱਡਦਾ। ਅੱਜ ਮੇਰੇ ਘਰ ਉਸ ਨੇ ਡਾਕਾ ਪਾਇਆ। ਖ਼ਾਲਸਾ ਜੀ ! ਮੈਂ ਤੇਰੇ ਕੋਲ ਫ਼ਰਿਆਦ ਕਰਨ ਆਇਆ ਹਾਂ। ਜਦੋਂ ਉਸ ਨੇ ਫ਼ਰਿਆਦ ਕੀਤੀ ਤਾਂ ਕਈਆਂ ਨੇ ਸੋਚਿਆ ਬਣੇਗਾ ਕੀ ? ਕਸੂਰ ਦੇ ਹਾਕਮ ਕੋਲ 12 ਕਿਲ੍ਹੇ ਹਨ ਤੇ ਅਸੀਂ

ਗਿਣਤੀ ਦੇ ਕੁਝ ਕੁ ਸਿੱਖ ਹਾਂ। ਉਸ ਨੇ ਜਦੋਂ ਪੁਕਾਰਿਆ ਕਿ ਮੇਰਾ ਕੋਈ ਹੀਲਾ ਵਸੀਲਾ ਕਰੋ ਤਾਂ ਉਥੇ ਕੁਝ ਕੁ ਨੇ ਕਿਹਾ, ਅਜੇ ਰਹਿਣ ਦਿਉ, ਖ਼ਾਲਸਾ ਹੋਰ ਇਕੱਠਾ ਹੋ ਜਾਏ, ਫਿਰ ਅਸੀਂ ਹਮਲਾ ਕਰਾਂਗੇ। ਅਖ਼ੀਰ ਵਿਚ ਹਰੀ ਸਿੰਘ ਭੰਗੀ ਨੇ ਇਕ ਸ਼ਬਦ ਕਿਹਾ ਸੀ। ਕਹਿੰਦਾ ਹੈ, ਕੋਈ ਜਾਏ ਚਾਹੇ ਨਾ ਜਾਏ, ਪਰ ਮੈਂ ਜ਼ਰੂਰ ਜਾਵਾਂਗਾ ਭਾਵੇਂ ਆਪ ਸ਼ਹੀਦ ਹੋ ਜਾਵਾਂ। ਜਦੋਂ ਦੁਬਿਧਾ ਪਈ ਤਾਂ ਉਥੇ ਫਿਰ ਸ੍ਰਦਾਰ ਜੱਸਾ ਸਿੰਘ ਆਹਲੂਵਾਲੀਏ ਨੇ ਇਹ ਸ਼ਬਦ ਕਹੇ ਸਨ ਕਿ ਚਲੋ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਅਸੀਂ ਬੇਨਤੀ ਕਰਦੇ ਹਾਂ। ਜੋ ਗੁਰੂ ਹੁਕਮ ਦੇਵੇ ਅਸੀਂ ਉਹ ਮੰਨ ਲੈਂਦੇ ਹਾਂ। ਰਤਨ ਸਿੰਘ ਭੰਗੂ ਕਹਿੰਦੇ ਹਨ, ਸਮੁੱਚੇ ਸਿੰਘ ਜਿੰਨੇ ਉਥੇ ਸਨ, ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਚਲੇ ਗਏ। ਕਹਿਣ ਲੱਗੇ, ਹੇ ਧੰਨ ਗੁਰੂ ਗ੍ਰੰਥ ਸਾਹਿਬ ਜੀ ! ਤੇਰੀ ਗੁਰਮਤਿ ਨੂੰ ਅਸੀਂ ਪਾਲਣ ਦਾ ਯਤਨ ਕਰਦੇ ਪਏ ਹਾਂ ਜੰਗਲਾਂ ਵਿਚ ਰਹਿ ਕੇ। ਇਕ ਤੁਹਾਡੇ ਚਰਨਾਂ ਵਿਚ ਬੇਨਤੀ ਹੈ ਕਿ ਤੁਸੀਂ ਸਾਨੂੰ ਇਹ ਵਾਕ ਦਿਉ ਕਿ ਅਸੀਂ ਇਕ ਮਾਸੂਮ ਨੂੰ ਛੁਡਵਾ ਸਕੀਏ। ਹੁਕਮ ਦਿਉ ਅਸੀਂ ਹਮਲਾ ਕਰੀਏ ਕਿ ਨਾ ? ਕਹਿੰਦੇ ਹਨ-

*ਚਕ ਪਤਰੇ ਜਬ ਗ੍ਰੰਥ ਕੋ ਦੇਖਾ।*
*ਬਸੰਤ ਵਾਰ ਕੋ ਆਇਉ ਲੇਖਾ॥*
*ਪੰਜੇ ਬਧੇ ਮਹਾਬਲੀ ਕਰਿ ਸਚਾ ਢੋਆ॥*
*ਆਪਣੇ ਚਰਣ ਜਪਾਇਅਨੁ ਵਿਚਿ ਦਯੁ ਖੜੋਆ॥*
*ਰੋਗ ਸੋਗ ਸਭਿ ਮਿਟਿ ਗਏ ਨਿਤ ਨਵਾ ਨਰੋਆ॥*
*ਦਿਨੁ ਰੈਣਿ ਨਾਮੁ ਧਿਆਇਦਾ ਫਿਰਿ ਪਾਇ ਨ ਮੋਆ॥*

(ਅੰਗ ੧੧੯੩)

ਜਦੋਂ ਇਹ ਸ਼ਬਦ ਸੁਣੇ ਤਾਂ ਸਿੱਖ ਕਹਿਣ ਲੱਗੇ ਕਿ ਜਿੱਤ ਕੇ ਆਵਾਂਗੇ। ਤੁਰੇ ਹਨ। ਲੋਕਾਂ ਨੇ ਕਿਹਾ ਕਿ ਤੁਹਾਡੀ ਗਿਣਤੀ ਬੜੀ ਥੋੜੀ ਹੈ, ਮਾਰੇ ਜਾਉਗੇ। ਅੱਗੋਂ ਜੱਥੇਦਾਰ ਦੇ ਸ਼ਬਦ ਸਨ-

*ਦੇਈ ਗੁਰੂ ਗ੍ਰੰਥ ਆਵਾਜ਼।*
*ਉਹੀ ਕਰੂ ਹਮਰੇ ਕਾਜ॥*

ਗਏ ਅਤੇ ਬਾਰਾਂ ਕਿਲ੍ਹਿਆਂ ਵਾਲੇ ਮਾਲਕ ਨੂੰ ਖ਼ਤਮ ਕਰਕੇ ਉਸ ਬੱਚੀ ਨੂੰ ਲੈ ਕੇ ਆਏ। ਜੇ ਉਸ ਦਿਨ ਤੇਗ਼ ਹੱਥ ਵਿਚ ਨਾ ਹੁੰਦੀ ਤਾਂ ਕੀ ਕਦੀ ਉਸ ਮਜ਼ਲੂਮ ਦੀ ਪੱਗ ਬਚ ਸਕਦੀ ਸੀ ?

ਮੇਰੇ ਗੁਰੂ ਹਰਿਗੋਬਿੰਦ ਸਾਹਿਬ ਨੇ ਇਹੀ ਗੱਲ ਸਮਰੱਥ ਰਾਮਦਾਸ ਨੂੰ ਕਹੀ। ਸ਼ਿਵਾ ਜੀ ਦੇ ਗੁਰੂ ਨੇ ਸਵਾਲ ਕੀਤਾ ਸੀ ਕਿ ਕੀ ਤੁਸੀਂ ਫ਼ਕੀਰ ਹੋ ? ਸ਼ਸਤਰ ਪਾਏ ਹਨ, ਕਲਗੀਆਂ ਲਾਈਆਂ ਹਨ, ਕੀ ਇਹ ਫ਼ਕੀਰੀ ਦੇ ਚਿੰਨ੍ਹ ਹਨ ? ਹਜ਼ੂਰ ਨੇ ਉਥੇ ਸ਼ਬਦ ਵਰਤੇ ਸਨ-

*ਬਾਤਨ ਫਕੀਰੀ ਜ਼ਾਹਰ ਅਮੀਰੀ।*

ਅੰਦਰ ਸਾਡੇ ਦੇਖ ਕਿ ਕਿੰਨੇ ਵੱਡੇ ਫ਼ਕੀਰ ਹਨ। ਜੇ 9 ਸਾਲ ਦੀ ਉਮਰ ਵਿਚ ਬਾਬਾ ਅਟੱਲ ਚਲਾਣਾ ਕਰਦੇ ਹਨ, ਲੋਕ ਅਫ਼ਸੋਸ ਕਰਦੇ ਹਨ। ਲਕੀਰ ਮਾਰ ਕੇ ਜ਼ਮੀਨ 'ਤੇ ਕਹਿੰਦੇ ਹਨ ਕਿ ਲਕੀਰ ਨੂੰ ਵਾਹ ਦੇਈਏ ਤਾਂ ਖ਼ੁਸ਼ੀ ਕੋਈ ਨਹੀਂ, ਮਿੱਟ ਜਾਏ ਤਾਂ ਗ਼ਮੀ ਕੋਈ ਨਹੀਂ। ਸ਼ਬਦ ਵਰਤੇ–

*ਬਾਤਨ ਫਕੀਰੀ ਜ਼ਾਹਰ ਅਮੀਰੀ।*

ਉਹ ਕਹਿਣ ਲੱਗਾ, ਫਿਰ ਸ਼ਸਤਰ ਕਿਉਂ ਪਾਏ ਜੇ ? ਦੋ ਸ਼ਬਦ ਕਹੇ। ਕਹਿਣ ਲੱਗੇ–

*ਮਜ਼ਲੂਮ ਦੀ ਰੱਖਿਆ ਜਰਵਾਣੇ ਦੀ ਭੱਖਿਆ।*

ਮਜ਼ਲੂਮ ਦੀ ਰਾਖੀ ਲਈ ਤੇ ਜਰਾਵਣਾ ਕੋਈ ਚੜ੍ਹ ਕੇ ਆਵੇ ਤਾਂ ਉਸ ਦੀ ਖ਼ੁਰਾਕ ਲਈ ਤੇਗ਼ ਤਿਆਰੀ ਕੀਤੀ। ਸਿੱਖ ਦਾ ਇਕ ਕਿਰਦਾਰ ਹੋਵੇ ਕਿ ਖ਼ਾਲਸਾ ਜਿੱਥੇ ਬੈਠੇ, ਉਸ ਦੇ ਘਰ ਅੰਦਰ ਲੋੜਵੰਦ ਲਈ ਦੇਗ ਵੀ ਮਿਲੇ ਤੇ ਜਦੋਂ ਕੋਈ ਦੂਜਾ ਆਵੇ ਤਾਂ ਉਸ ਦੇ ਲਈ ਤੇਗ਼ ਵੀ ਤਿਆਰ ਹੋਵੇ। ਪਰ ਇਹ ਕਦੀ ਨਾ ਭੁੱਲੇ ਕਿ ਮੈਂ ਤੇਗ਼ ਦੀ ਵਰਤੋਂ ਕਿੱਥੇ ਕਰਨੀ ਹੈ।

ਨਿਹਾਲ ਸਿੰਘ ਜੀ ਕੇਸਰੀ ਲਾਹੌਰ ਹੋਏ ਹਨ ਇਕ ਸੰਤ। ਉਹਨਾਂ ਨੇ ਖ਼ਾਲਸੇ ਦੀ ਜਦੋਂ ਦੇਗ ਤੇਗ਼ ਦੀ ਗੱਲ ਕੀਤੀ ਤਾਂ ਉਹਨਾਂ ਨੇ ਬੜਾ ਸੋਹਣਾ ਇਕ ਕਬਿੱਤ ਕਿਹਾ ਸੀ ਜਿਸ ਦਾ ਭਾਵ ਸੀ–

ਤੇਰੇ ਘਰ ਵਿਚ ਦੇਗ ਵੀ ਚੱਲਦੀ ਰਹੇ ਤੇ ਤੇਗ਼ ਵੀ ਚੱਲਦੀ ਰਹੇ। ਵਾਹਿਗੁਰੂ ਮੇਹਰ ਕਰੇ ਤੇਰੀਆਂ ਦੋਨਾਂ ਚੀਜ਼ਾਂ ਵਿਚ ਤੈਨੂੰ ਕਾਮਯਾਬੀ ਮਿਲੇ। ਕਹਿਣ ਲੱਗੇ, ਖ਼ਾਲਸਾ ! ਤੈਨੂੰ ਵਾਹਿਗੁਰੂ ਚਿੱਤ ਆਵੇ। ਚਿੱਤ ਆਉਣ ਕਰਕੇ ਤੈਨੂੰ ਸਾਰੇ ਸੁੱਖ ਮਿਲਣ। ਸੁੱਖਾਂ ਵਿਚ ਜਿੱਥੇ ਤੂੰ ਰਹੇਂ, ਉਥੇ ਤੇਰੀ ਰੱਖਿਆ ਹੋਵੇ। ਜਿੱਥੇ ਤੇਰੀ ਰੱਖਿਆ ਹੋਵੇ, ਉਥੇ ਦੂਜੇ ਦੀ ਵੀ ਤੂੰ ਰੱਖਿਆ ਕਰ ਸਕੇਂ। ਫਿਰ ਤੇਰੇ ਘਰ ਦੇ ਅੰਦਰ ਦੇਗ ਤੇਗ਼ ਫ਼ਤਹ।

ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ, ਸਾਨੂੰ ਦੇਗ ਦੀ ਤੇ ਤੇਗ਼ ਦੀ ਦੋਨਾਂ ਦੀ ਸਮਝ ਪੈ ਜਾਏ। ਦੇਗ ਦਾ ਅਰਥ ਹੈ ਕਿ ਖ਼ਾਲਸੇ ਕੋਲ ਕਿਸੇ ਚੀਜ਼ ਦਾ ਤੋਟਾ ਨਾ ਰਹੇ ਤੇ ਤੇਗ਼ ਦਾ ਅਰਥ ਹੈ ਤੇਰੇ ਕੋਲ ਬੱਲ ਵੀ ਇੰਨਾ ਹੋਵੇ ਕਿ ਤੇਰੇ ਘਰ ਵਿਚ ਆਏ ਹੋਏ ਨੂੰ ਸ਼ਰਨ ਵੀ ਮਿਲ ਸਕੇ, ਉਸ ਨੂੰ ਥਾਂ ਵੀ ਮਿਲ ਸਕੇ। ਜਿਹੜਾ ਦੇਗ ਤੇ ਤੇਗ਼ ਦੀ ਫ਼ਤਹ ਪਾਏਗਾ, ਸੱਚ ਜਾਣੋ, ਉਸ ਦੀ ਸੰਸਾਰ ਵਿਚ ਹਰ ਥਾਂ 'ਤੇ ਫ਼ਤਹ ਹੋਵੇਗੀ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

☆☆☆

# ਬਿਰਦ ਕੀ ਪੈਜ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਕੱਲ ਅਸੀਂ ਵਿਚਾਰ ਕੀਤੀ ਸੀ ਦੇਗ ਤੇਗ਼ ਫ਼ਤਹ। ਖ਼ਾਲਸੇ ਦੀ ਦੇਗ ਦੀ ਫ਼ਤਹਿ ਹੋਵੇ ਤੇ ਇਸ ਨੂੰ ਤੇਗ਼ ਵਿਚ ਵੀ ਫ਼ਤਹਿ ਮਿਲੇ। ਅੱਜ ਅਸੀਂ ਇਸ ਗੱਲ 'ਤੇ ਵਿਚਾਰ ਕਰਨੀ ਹੈ-

*ਬਿਰਦ ਕੀ ਪੈਜ।*

ਬਿਰਦ ਅਤੇ ਪੈਜ ਸ਼ਬਦ ਦੀ ਵਰਤੋਂ ਹਜ਼ੂਰ ਨੇ ਕਈ ਵਾਰੀ ਬਾਣੀ ਵਿਚ ਕੀਤੀ ਹੈ। ਜਦੋਂ ਅਸੀਂ ਸ਼ਬਦ ਪੜ੍ਹਦੇ ਹਾਂ ਬਿਰਦ ਦੀ ਪੈਜ ਤੇ ਸੁਖੈਨ ਤਰੀਕੇ ਨਾਲ ਸਮਝਾਉਣ ਵਾਲੇ ਵਿਦਵਾਨਾਂ ਨੇ ਸ਼ਬਦ ਕਹਿ ਦਿੱਤੇ ਕਿ, ਹੇ ਮੇਰੇ ਮਾਲਕ ਜੀ ! ਖ਼ਾਲਸਾ ਤੇਰੇ ਚਰਨਾਂ ਵਿਚ ਇਕ ਅਰਦਾਸ ਕਰਦਾ ਹੈ ਕਿ ਤੁਸੀਂ ਕ੍ਰਿਪਾ ਕਰਕੇ ਬਿਰਦ ਦੀ ਪੈਜ ਰੱਖਿਆ ਜੇ।

ਬਿਰਦ ਦਾ ਅੱਖਰੀ ਅਰਥ ਕਰਾਂਗੇ ਮੁੱਢ ਕਦੀਮਾਂ ਦਾ ਸੁਭਾਉ ਤੇ ਪੈਜ ਦਾ ਅਰਥ ਕਰਾਂਗੇ ਇੱਜ਼ਤ। ਦੇਖੋ ਪ੍ਰਮਾਤਮਾ ਦਾ ਵੀ ਬਿਰਦ ਹੈ, ਗੁਰੂ ਦਾ ਵੀ ਬਿਰਦ ਹੈ ਤੇ ਜਿਹੜਾ ਖ਼ਾਲਸਾ ਅਰਦਾਸ ਕਰਦਾ ਹੈ, ਉਸ ਦਾ ਵੀ ਬਿਰਦ ਹੈ। ਖ਼ਾਲਸਾ ਕਹਿੰਦਾ ਹੈ ਕਿ ਜਿਹੜਾ ਮੇਰਾ ਸੁਭਾਅ ਹੈ, ਤੂੰ ਮੇਹਰ ਕਰੀਂ ਕਿ ਮੇਰੇ ਬਿਰਦ ਦੀ ਪੈਜ ਰਹਿ ਜਾਏ। ਪ੍ਰਮਾਤਮਾ ਦਾ ਬਿਰਦ ਕੀ ਹੈ ? ਸਭ ਤੋਂ ਪਹਿਲਾਂ ਪ੍ਰਮਾਤਮਾ ਦਾ ਬਿਰਦ ਇਹ ਹੈ ਕਿ ਉਸ ਨੇ ਜੋ ਕੁਝ ਵੀ ਪੈਦਾ ਕੀਤਾ ਹੈ, ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ, ਆਪਣੇ ਸੁਭਾਅ ਦੇ ਮੁਤਾਬਿਕ ਹਰ ਇਕ ਨੂੰ ਰਿਜ਼ਕ ਪਿਆ ਦਿੰਦਾ ਹੈ। ਦੂਜਾ ਉਸ ਦਾ ਬਿਰਦ ਇਹ ਹੈ ਕਿ ਕੇਵਲ ਉਹ ਰੋਜ਼ੀ ਨਹੀਂ ਦਿੰਦਾ, ਸੱਚ ਜਾਣਨਾ, ਪ੍ਰਮਾਤਮਾ ਦਾ ਅਗਲਾ ਬਿਰਦ ਹੈ ਉਹ ਭਗਤੀ ਵਾਲਿਆਂ ਨੂੰ ਸਤਿਕਾਰ ਵੀ ਦਿੰਦਾ ਹੈ। ਤੀਜਾ ਉਸ ਦਾ ਬਿਰਦ ਹੈ ਰੱਬ ਉਹਨਾਂ ਨੂੰ ਵੀ ਬਖ਼ਸ਼ ਦਿੰਦਾ ਹੈ ਜਿਹੜੇ ਉਸ ਦੇ ਵਿਰੋਧ ਵਿਚ ਬੋਲਦੇ ਹਨ। ਪਾਪੀਆਂ, ਕੁਕਰਮੀਆਂ ਤੇ ਇਖ਼ਲਾਕ ਤੋਂ ਡਿੱਗੇ ਹੋਇਆਂ ਨੂੰ, ਜਿਨ੍ਹਾਂ ਨੂੰ ਸਮਾਜ ਵੀ ਪ੍ਰਵਾਨ ਨਹੀਂ ਕਰਦਾ, ਰੱਬ ਦਾ ਬਿਰਦ ਹੈ ਕਿ ਉਹਨਾਂ ਨੂੰ ਆਪਣੇ ਘਰ ਵਿਚ ਥਾਂ ਦੇ ਦਿੰਦਾ ਹੈ।

ਬੱਚੇ ਦਾ ਜਨਮ ਬਾਅਦ ਵਿਚ ਹੁੰਦਾ ਹੈ ਤੇ ਮਾਂ ਦਾ ਦੁੱਧ ਪ੍ਰਮਾਤਮਾ ਪਹਿਲਾਂ ਪੈਦਾ ਕਰ

ਦਿੰਦਾ ਹੈ। ਇਹ ਨਾ ਸਮਝਿਉ ਕਿ ਬਿਰਦ ਦਾ ਮਤਲਬ ਬੰਦੇ ਨੂੰ ਰੋਜ਼ੀ ਦੇਣਾ ਹੈ। ਕਹਿਣ ਲੱਗੇ, ਰੱਬ ਦਾ ਸੁਭਾਅ ਇਹ ਹੈ ਕਿ ਜਿਹੜੇ ਦਿਨ ਰਾਤ ਉਸ ਨੂੰ ਗਾਲ੍ਹਾਂ ਕੱਢਦੇ ਹਨ, ਉਹ ਰੋਜ਼ੀ ਉਹਨਾਂ ਨੂੰ ਵੀ ਦੇਈ ਜਾਂਦਾ ਹੈ। ਸਾਹਿਬ ਨੇ ਸ਼ਬਦ ਵਰਤਿਆ-

*ਪਹਿਲੋ ਦੇ ਤੈਂ ਰਿਜਕੁ ਸਮਾਹਾ॥*
*ਪਿਛੋ ਦੇ ਤੈਂ ਜੰਤੁ ਉਪਾਹਾ॥* (ਅੰਗ ੧੩੦)

ਗੁਰੂ ਗ੍ਰੰਥ ਸਾਹਿਬ ਦੇ ਰਾਗ ਆਸਾ ਦਾ ਸ਼ਬਦ ਹੈ ਤੇ ਉਸ ਸ਼ਬਦ ਦੇ ਉਚਾਰਨ ਕਰਤਾ ਹਨ ਭਗਤ ਧੰਨਾ ਜੀ। ਉਹਨਾਂ ਨੇ ਸ਼ਬਦ ਵਰਤੇ ਹਨ, ਹੇ ਪ੍ਰਮਾਤਮਾ ! ਤੇਰਾ ਇਕ ਸੁਭਾਅ ਹੈ, ਮਨੁੱਖ ਇਹ ਨਾ ਸਮਝੇ ਕਿ ਸਾਨੂੰ ਮਾਂ-ਬਾਪ ਪਾਲਦੇ ਪਏ ਹਨ, ਤੇਰੇ ਤੋਂ ਬਿਨਾਂ ਮਾਂ ਵੀ ਨਹੀਂ ਪਾਲ ਸਕਦੀ ਤੇ ਪਿਉ ਵੀ ਨਹੀਂ ਪਾਲ ਸਕਦਾ। ਦੂਜਾ ਬਚਨ ਕੀਤਾ ਕਿ ਕੇਵਲ ਮਨੁੱਖ ਦੇ ਬੱਚੇ ਨੂੰ ਨਹੀਂ, ਕਹਿਣ ਲੱਗੇ ਪਾਣੀ ਵਿਚ ਰਹਿਣ ਵਾਲੀ ਇਕ ਕੱਛੂਕੁਮੀ ਹੈ, ਉਹ ਆਪਣੇ ਆਂਡੇ ਬਾਹਰ ਦਿੰਦੀ ਹੈ, ਆਪ ਪਾਣੀ ਵਿਚ ਬੈਠੀ ਹੈ। ਮਨੁੱਖ ਦੇ ਬੱਚੇ ਨੂੰ ਤਾਂ ਮਾਂ ਦੇ ਉਦਰ ਵਿਚ ਰੋਟੀ ਦੇ ਕੇ ਪਾਲਦਾ ਹੈਂ ਤੇ ਜਦੋਂ ਉਸ ਕੱਛੂਕੁਮੀ ਦੇ ਆਂਡੇ ਬਾਹਰ ਹੋਣ ਤੇ ਉਸ ਦੇ ਧਿਆਨ ਨੂੰ ਤੂੰ ਇੰਨੀ ਖ਼ੁਰਾਕ ਦੇ ਦਿੱਤੀ ਹੈ ਕਿ ਧਿਆਨ ਨਾਲ ਹੀ ਆਂਡੇ ਵਿਚ ਆਪਣੇ ਬੱਚੇ ਨੂੰ ਰੋਜ਼ੀ ਦਿੰਦੀ ਹੈ। ਅਸਲ ਵਿਚ ਕੱਛੂਕੁਮੀ ਨਹੀਂ, ਉਸ ਦੇ ਧਿਆਨ ਵਿਚ ਤੇਰਾ ਬਿਰਦ ਵੱਸਦਾ ਪਿਆ ਹੈ। ਅਗਲਾ ਬਚਨ ਕੀਤਾ ਕਿ ਕੇਵਲ ਮਨੁੱਖ ਨਹੀਂ, ਕੇਵਲ ਪਾਣੀ ਵਿਚ ਰਹਿਣ ਵਾਲੇ ਜੀਵ ਨਹੀਂ, ਇਥੋਂ ਤੱਕ ਕਿ ਜਿਹੜੇ ਪੱਥਰ ਬਿਲਕੁਲ ਚਾਰ ਚੁਫੇਰਿਉਂ ਬੰਦ ਹਨ, ਉਸ ਦੇ ਵਿਚ ਇਕ ਕੀੜਾ ਬੈਠਾ ਹੈ, ਮਨੁੱਖ ਕਹੇਗਾ ਕੱਛੂਕੁਮੀ ਤਾਂ ਪਾਣੀ ਤੋਂ ਬਾਹਰ ਵੀ ਆਉਂਦੀ ਹੈ, ਮਨੁੱਖ ਦੇ ਬੱਚੇ ਨੂੰ ਰੋਟੀ ਮਾਂ ਰਾਹੀਂ ਮਿਲਦੀ ਹੈ, ਪਰੰਤੂ ਪੱਥਰ ਦੇ ਕੀੜੇ ਵਿਚ ਤਾਂ ਕੋਈ ਰਿਜ਼ਕ ਪਹੁੰਚਾਉਣ ਦਾ ਵਸੀਲਾ ਨਹੀਂ। ਪੱਥਰ ਦੇ ਵਿਚ ਜੰਮੇ ਹੋਏ ਕੀੜੇ ਨੂੰ ਵੀ ਤੂੰ ਰਿਜ਼ਕ ਦਿੰਦਾ ਪਿਆ ਹੈਂ। ਪੱਥਰਾਂ ਵਿਚ ਰਿਜ਼ਕ ਦੇਣ ਵਾਲਿਆ ! ਆਪਣੇ ਬਿਰਦ ਦੀ ਪੈਜ ਰੱਖੀਂ। ਉਹਨਾਂ ਦਾ ਸ਼ਬਦ ਆਉਂਦਾ ਹੈ-

*ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਿਸਿ ਕੋਈ॥*
*ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ॥੧॥ਰਹਾਉ॥*
*ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ॥*
*ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ॥ ੧॥*
*ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ॥*
*ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖੁ ਮਨ ਮਾਹੀ॥ ੨॥*
*ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ॥*
*ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ॥*

(ਅੰਗ ੪੮੮)

ਮਨਾ ! ਕਿਉਂ ਡਰੀ ਜਾਂਦਾ ਹੈਂ, ਰੱਬ ਨੇ ਆਪਣੇ ਬਿਰਦ ਦੀ ਪੈਜ ਰੱਖਣੀ ਹੈ, ਤੈਨੂੰ ਰੋਜ਼ੀ ਜ਼ਰੂਰ ਦੇਵੇਗਾ। ਕਦੀ ਕਲਗੀਧਰ ਜੀ ਨੂੰ ਪੁੱਛੋ। ਕਹਿਣ ਲੱਗੇ, ਅਸੀਂ ਕਿਸੇ ਨੂੰ ਕੀ ਸੰਭਾਲੀਏ, ਸਾਡਾ ਆਪਣਾ ਸੁਆਰਥ ਹੀ ਪਿੱਛੇ ਕੰਮ ਕਰਦਾ ਹੈ। ਜੇ ਮੈਂ ਦੋ ਪੈਸੇ ਗੁਰੂ ਦੀ ਗੋਲਕ ਵਿਚ ਪਾਵਾਂਗਾ ਤੇ ਕਰੋੜਾਂ ਵਿਚੋਂ ਇਕ ਅੱਧਾ ਹੋਵੇਗਾ ਜਿਹੜਾ ਕੇਵਲ ਭੇਟਾ ਕਰਨ ਆਉਂਦਾ ਹੈ, ਨਹੀਂ ਤਾਂ ਕਹਿੰਦੇ ਹਨ, ਇਕ ਦਿੱਤਾ ਹੈ ਤੇ ਸੁਣੀਦਾ ਹੈ ਕਿ ਤੈਨੂੰ ਇਕ ਦੇਈਏ ਤਾਂ ਇਸ ਦੇ ਬਦਲੇ ਤੂੰ ਹਜ਼ਾਰ ਦਿੰਦਾ ਹੈਂ। ਇਸ ਦਾ ਮਤਲਬ ਸ਼ੁਕਰ ਨਹੀਂ, ਮੈਂ ਆਪਣੇ ਸੁਆਰਥ ਨੂੰ ਤੈਨੂੰ ਮੱਥਾ ਟੇਕਦਾ ਪਿਆ ਹਾਂ। ਹਜ਼ੂਰ ਕਲਗੀਧਰ ਜੀ ਕਹਿੰਦੇ ਹਨ ਕਿ ਨਾ ਤੈਨੂੰ ਕਾਮ ਛੂੰਹਦਾ ਹੈ, ਨਾ ਕ੍ਰੋਧ ਛੂੰਹਦਾ ਹੈ, ਨਾ ਤੈਨੂੰ ਕੋਈ ਤਮਾ ਹੈ ਕਿ ਤੂੰ ਇੰਨੇ ਜੀਵਾਂ ਨੂੰ ਰੋਜ਼ੀ ਦਿੰਦਾ ਹੈਂ, ਤੇਰੀ ਉਹ ਜੈ ਜੈਕਾਰ ਕਰਨ। ਜੇ ਨਾ ਵੀ ਕਰਨ ਤਾਂ ਤੇਰਾ ਸੁਭਾਅ ਹੈ ਕਿ ਤੂੰ ਰੋਜ਼ੀ ਦੇਈ ਜਾ ਰਿਹਾ ਹੈਂ। ਕਹਿਣ ਲੱਗੇ-

*ਕਾਮ ਨ ਕ੍ਰੋਧ ਨ ਲੋਭ ਨ ਮੋਹ ਨ ਰੋਗ ਨ ਸੋਗ ਨ ਭੋਗ ਨ ਭੈ ਹੈ॥*
*ਦੇਹ ਬਿਹੀਨ ਸਨੇਹ ਸਭੋ ਤਨ ਨੇਹ ਬਿਰਕਤ ਅਗੇਹ ਅਛੈ ਹੈ॥*
*ਜਾਨ ਕੋ ਦੇਤ ਅਜਾਨ ਕੌ ਦੇਤ*

ਇਥੇ ਜਾਨ ਕੋ ਦੇਤ ਦਾ ਅਰਥ ਹੈ, ਜਿਹੜੇ ਗਿਆਨੀ ਹਨ, ਜਿਹੜੇ ਜਾਣਕਾਰ ਹਨ, ਜਿਨ੍ਹਾਂ ਦੇ ਦਿਮਾਗ਼ ਵਿਚ ਰੱਬ ਨੇ ਬੜਾ ਗਿਆਨ ਪ੍ਰਗਟ ਕਰ ਦਿੱਤਾ ਹੈ। ਕੋਈ ਇੰਜੀਨੀਅਰ ਹੈ, ਕੋਈ ਡਾਕਟਰ ਹੈ, ਕੋਈ ਵਕੀਲ ਹੈ, ਕੋਈ ਗਿਆਨੀ ਹੈ, ਕੋਈ ਕੀਰਤਨੀਆ ਹੈ, ਕੋਈ ਲਿਖਾਰੀ ਹੈ, ਕੇਵਲ ਤੂੰ ਜਾਣਕਾਰੀ ਰੱਖਣ ਵਾਲਿਆਂ ਨੂੰ ਰੋਟੀ ਨਹੀਂ ਦਿੰਦਾ, ਤੇਰਾ ਤਾਂ ਬਿਰਦ ਹੀ ਇਹ ਹੈ ਕਿ ਜਿਸ ਨੂੰ ਇਕ ਅੱਖਰ ਨਹੀਂ ਆਉਂਦਾ, ਰੋਟੀ ਖਾਣ ਦੀ ਜਾਚ ਤੂੰ ਉਸ ਨੂੰ ਵੀ ਦਿੱਤੀ ਹੋਈ ਹੈ। ਇਹ ਬਿਰਦ ਕੀ ਪੈਜ ਹੈ।-

*ਜਾਨ ਕੋ ਦੇਤ ਅਜਾਨ ਕੋ ਦੇਤ ਜ਼ਮੀਨ ਕੋ ਦੇਤ ਜ਼ਮਾਨ ਕੋ ਦੈ ਹੈ॥*
*ਕਾਹੇ ਕੋ ਡੋਲਤ ਹੈ ਤੁਮਰੀ ਸੁਧ ਸੁੰਦਰ ਸ੍ਰੀ ਪਦਮਾਪਤਿ ਲੈ ਹੈ॥*

(ਤ੍ਵਪ੍ਰਸਾਦਿ ਸਵੱਯੇ)

ਕਿਉਂ ਮਨਾਂ ਤੂੰ ਡੋਲੀ ਜਾਂਦਾ ਹੈਂ, ਰੱਬ ਨੇ ਆਪਣੇ ਬਿਰਦ ਦੀ ਪੈਜ ਰੱਖਣੀ ਹੈ, ਉਸ ਨੇ ਤੈਨੂੰ ਰੋਜ਼ੀ ਜ਼ਰੂਰ ਦੇਣੀ ਹੈ।

ਗੁਰੂ ਕਲਗੀਧਰ ਜੀ ਨੇ ਇਕ ਬਚਨ ਹੋਰ ਕਿਹਾ ਹੈ। ਕਹਿੰਦੇ ਹਨ ਰੱਬ ਦਾ ਇਕ ਸੁਭਾਅ ਹੈ-

*ਦੀਨਨ ਕੀ ਪ੍ਰਤਿਪਾਲ ਕਰੈ ਨਿਤ ਸੰਤ ਉਬਾਰ ਗਨੀਮਨ ਗਾਰੈ॥*
*ਪੱਛ ਪਸੂ ਨਗ ਨਾਗ ਨਰਾਧਿਪ ਸਰਬ ਸਮੈ ਸਭ ਕੋ ਪ੍ਰਤਿਪਾਰੈ॥*
*ਪੋਖਤ ਹੈ ਜਲ ਮੈ ਥਲ ਮੈ ਪਲ ਮੈ ਕਲ ਕੇ ਨਹੀ ਕਰਮ ਬਿਚਾਰੈ॥*
*ਦੀਨ ਦਇਆਲ ਦਇਆ ਨਿਧਿ ਦੋਖਨ ਦੇਖਤ ਹੈ ਪਰ ਦੇਤ ਨ ਹਾਰੈ॥*

ਤੈਨੂੰ ਪਤਾ ਨਹੀਂ, ਸਾਡੇ ਅੰਦਰ ਨੂੰ ਜਾਣਦਾ ਨਹੀਂ। ਦੇਖੋ ਅਸੀਂ ਮਾਂ-ਬਾਪ ਤੋਂ ਪਰਦਾ ਪਾ ਸਕਦੇ ਹਾਂ। ਅਸੀਂ ਭਰਾਵਾਂ ਤੋਂ ਪਰਦਾ ਪਾ ਸਕਦੇ ਹਾਂ। ਆਪਣੇ ਜੀਵਨ ਸਾਥੀ ਤੋਂ ਪਰਦਾ ਪਾ ਸਕਦੇ ਹਾਂ। ਮੈਂ ਕਹਿੰਦਾ ਹਾਂ, ਰੱਬਾ, ਤੇਰਾ ਸ਼ੁਕਰ ਕਿਉਂ ਨਾ ਕਰੀਏ। ਜੇ ਕਿਤੇ ਸਾਡੇ ਅੰਦਰ ਦੇ ਫੁਰਨੇ ਬਿਲਕੁਲ ਪ੍ਰਗਟ ਹੋ ਕੇ ਦਿੱਸਦੇ, ਤਾਂ ਸ਼ਾਇਦ ਇਕ ਜਨਮ ਦੇਣ ਵਾਲੀ ਮਾਂ ਵੀ ਆਪਣੇ ਪੁੱਤਰ ਉੱਪਰ ਭਰੋਸਾ ਨਾ ਕਰਦੀ। ਤੂੰ ਇੰਨਾ ਵਿਸ਼ਵਾਸ ਪੈਦਾ ਕਰ ਦਿੱਤਾ ਹੈ ਤੇ ਕੇਵਲ ਇਸ ਚਮੜੀ ਉੱਤੇ ਕੇਵਲ ਪਰਦਾ ਨਹੀਂ ਪਾਇਆ, ਬੰਦੇ ਦੇ ਅੰਦਰ ਦੇ ਫੁਰਨੇ ਵੀ ਤੂੰ ਲੁਕੋ ਕੇ ਰੱਖੇ ਪਰ ਅੰਦਰ ਦੀ ਜਾਣਨ ਵਾਲਿਆ ! ਜਿਹੜਾ ਦਿਨ ਰਾਤ ਕੇਵਲ ਪਾਪ ਕਰਦਾ ਹੈ, ਤੂੰ ਪਾਪ ਦੇਖਦਾ ਵੀ ਪਿਆ ਹੈਂ, ਪਰ ਤੇਰੇ ਬਿਰਦ ਕੀ ਪੈਜ ਇਹ ਹੈ ਕਿ ਪਾਪ ਦੇਖਣ ਦੇ ਬਾਵਜੂਦ ਵੀ ਉਹ ਰਿਜ਼ਕ ਦੇਈ ਜਾਂਦਾ ਹੈ।-

*ਦੀਨ ਦਇਆਲ ਦਇਆ ਨਿਧ ਦੋਖਨ ਦੇਖਤ ਹੈ ਪਰ ਦੇਤ ਨ ਹਾਰੈ॥*

ਕੀ ਇਹ ਬਿਰਦ ਕੀ ਪੈਜ ਨਹੀਂ ? ਤੂੰ ਆਪਣਾ ਸੁਭਾਅ ਨਹੀਂ ਬਦਲਦਾ, ਮਨੁੱਖ ਜੋ ਮਰਜ਼ੀ ਕਰੀ ਜਾਏ।

ਮੈਂ ਕਈ ਵਾਰ ਪ੍ਰਮਾਣ ਸੁਣਿਆ ਸੀ ਕਿ ਪ੍ਰਮਾਤਮਾ ਦਾ ਬਿਰਦ ਇਹ ਹੈ ਕਿ ਉਸ ਨੇ ਹਰ ਇਕ ਨੂੰ ਰਿਜ਼ਕ ਦੇਣਾ ਹੈ। ਅਸੀਂ ਕਹਾਂਗੇ ਕਿ ਉਸ ਦਾ ਦੂਜਾ ਬਿਰਦ ਜਾਂ ਗੁਣ ਕੀ ਹੈ ? ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ, ਪ੍ਰਮਾਤਮਾ ਦਾ ਇਕ ਬਿਰਦ ਹੋਰ ਹੈ। ਵੈਸੇ ਤਾਂ ਬੇਅੰਤ ਉਦਾਹਰਨਾਂ ਦਿੱਤੀਆਂ ਜਾ ਸਕਦੀਆਂ ਹਨ। ਕਹਿੰਦੇ ਹਨ, ਜਿਹੜਾ ਬੰਦਾ ਭਗਤੀ ਕਰਦਾ ਹੈ, ਉਸ ਦੀ ਇੱਜ਼ਤ ਰੱਖਣੀ ਉਸ ਦਾ ਬਿਰਦ ਹੈ। ਅਸੀਂ ਸ਼ਬਦ ਪੜ੍ਹਦੇ ਹਾਂ-

*ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ॥*
*ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ॥*
*ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ॥*
*ਜਨ ਨਾਨਕ ਐਸਾ ਹਰਿ ਸੇਵਿਆ ਅੰਤਿ ਲਏ ਛਡਾਇਆ॥*

(ਆਸਾ ਦੀ ਵਾਰ)

ਕਹਿਣ ਲੱਗੇ, ਰੱਬ ਦਾ ਇਕ ਸੁਭਾਅ ਹੈ ਕਿ ਜਿਹੜਾ ਉਸ ਨੂੰ ਪੁਕਾਰਦਾ ਹੈ, ਆਪਣੇ ਭਗਤ ਦੀ ਰੱਖਿਆ ਉਹ ਜ਼ਰੂਰ ਕਰਦਾ ਹੈ। ਸਾਹਿਬ ਗੁਰੂ ਅਰਜਨ ਦੇਵ ਜੀ ਨੇ ਇਕ ਪ੍ਰਮਾਣ ਦਿੱਤਾ ਹੈ ਕਿ ਪ੍ਰਮਾਤਮਾ ਆਪਣੇ ਭਗਤਾਂ ਦੀ ਰੱਖਿਆ ਕਰਦਾ ਹੈ ਤੇ ਜਦੋਂ ਵਡਿਆਈ ਦੇਣ ਲੱਗਦਾ ਹੈ ਤਾਂ ਉਸ ਨੂੰ ਫਿਰ ਦੁਨੀਆਂ ਤੋਂ ਪੁੱਛਣਾ ਨਹੀਂ ਪੈਂਦਾ।

ਸੱਚ ਜਾਣੋ, ਉਸ ਦੇ ਘਰ ਦੀ ਖੇਡ ਬੜੀ ਨਿਰਾਲੀ ਹੈ। ਜੇ ਦੁਨੀਆਂ ਤੋਂ ਪੁੱਛੇ ਕਿ ਇਹ ਭਗਤ ਹੈ ਤੇ ਇਸ ਭਗਤ ਨੂੰ ਮੈਂ ਵਡਿਆਈ ਦੇਣੀ ਹੈ ਤਾਂ ਮੇਰਾ ਖ਼ਿਆਲ ਹੈ ਕਿ ਸਾਰਾ ਸਮਾਜ ਉਸ ਦੇ ਨਾਲ ਸਹਿਮਤ ਨਾ ਹੋਵੇ। ਜਦੋਂ ਆਪਣੀ ਆਈ 'ਤੇ ਆਏ ਤਾਂ ਉਸ ਦਾ ਬਿਰਦ ਹੈ

ਉਹ ਵੱਡੇ-ਵੱਡੇ ਰਾਜਿਆਂ ਦੀ ਪ੍ਰਵਾਹ ਨਹੀਂ ਕਰਦਾ ਤੇ ਭਗਤਾਂ ਨੂੰ ਉੱਚੇ ਅਸਥਾਨ ਦੇ ਦਿੰਦਾ ਹੈ। ਬਾਬਾ ਰਵਿਦਾਸ ਜੀ ਕਹਿੰਦੇ ਹਨ-

*ਐਸੀ ਲਾਲ ਤੁਝ ਬਿਨੁ ਕਉਨੁ ਕਰੈ॥*
*ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥ ੧ ॥ ਰਹਾਉ॥*
*ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ॥*
*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥ ੧॥*

(ਅੰਗ ੧੧੦੬)

ਕਹਿਣ ਲੱਗੇ ਨਾਮਦੇਵ ਗੋਬਿੰਦ ਦੇ ਚਰਨਾਂ ਵਿਚ ਸੀਤਾ ਗਿਆ ਹੈ ਤੇ ਸੀਤਾ ਪਤਾ ਕਿਵੇਂ ਗਿਆ ? ਭਾਵੇਂ ਉਹ ਰਹਿੰਦਾ ਕੱਖਾਂ ਦੀ ਕੁੱਲੀ ਵਿਚ ਹੈ, ਉਸ ਕੋਲ ਸੁਰਤੀ ਦੀ ਇਕ ਸੂਈ ਹੈ ਜਿਹੜੀ ਸੋਨੇ ਦੀ ਹੈ। ਉਸ ਦੇ ਕੋਲ ਸ਼ਬਦ ਦਾ ਧਾਗਾ ਹੈ। ਇੰਨੀ ਰੱਬ ਨੇ ਮੇਹਰ ਕੀਤੀ ਹੈ ਕਿ ਉਸ ਦਾ ਅੰਦਰ ਪ੍ਰਮਾਤਮਾ ਨਾਲ ਸੀਤਾ ਗਿਆ। ਪ੍ਰਮਾਤਮਾ ਭਗਤੀ 'ਤੇ ਖ਼ੁਸ਼ ਹੋਇਆ ਤੇ ਉਸ ਨੇ ਆਪਣੇ ਬਿਰਦ ਦੀ ਪੈਜ ਰੱਖੀ। ਲੋਕਾਂ ਨੇ ਕਿਹਾ ਕਿ ਸ਼ੂਦਰ ਮੰਦਿਰ ਵਿਚ ਨਹੀਂ ਆ ਸਕਦਾ। ਉਸ ਨੇ ਕਿਹਾ ਨਹੀਂ, ਜਿਸ ਨੂੰ ਤੁਸੀਂ ਅੱਧੀ ਕੌਡੀ ਦਾ ਛੀਂਬਾ ਕਹਿੰਦੇ ਹੋ, ਅੱਜ ਇਸ ਦੀ ਗਿਣਤੀ ਲੱਖਾਂ ਵਿਚ ਆ ਜਾਏ। ਸ਼ਬਦ ਪੜ੍ਹਦੇ ਹੋ-

*ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥*
*ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥ ੧॥ ਰਹਾਉ॥*
*ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥*
*ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥ ੧॥*
*ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥*
*ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥ ੨॥*
*ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥*
*ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥ ੩॥*

(ਅੰਗ ੪੮੭)

ਨਾਮਦੇਵ ਛੀਂਬੇ ਪਰਿਵਾਰ ਨਾਲ ਸਬੰਧਿਤ ਹਨ। ਕਬੀਰ ਜੁਲਾਹੇ ਪਰਿਵਾਰ ਨਾਲ ਸਬੰਧਿਤ ਹਨ। ਰਵਿਦਾਸ ਚਮੜੇ ਦਾ ਕੰਮ ਕਰਨ ਵਾਲੇ ਪਰਿਵਾਰ ਨਾਲ ਸਬੰਧਿਤ ਹਨ, ਸੈਣ ਨਾਈ ਪਰਿਵਾਰ ਨਾਲ ਸਬੰਧਿਤ ਹਨ। ਚਾਰੇ ਭਗਤਾਂ ਦੀਆਂ ਉਦਾਹਰਨਾਂ ਦਿੱਤੀਆਂ ਹਨ, ਪਰ ਰਾਮਾਨੰਦ ਦਾ ਜ਼ਿਕਰ ਕਿਉਂ ਨਹੀਂ ਕੀਤਾ, ਉਹਨਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਹੈ ? ਪਰਮਾਨੰਦ ਦਾ ਜ਼ਿਕਰ ਕਿਉਂ ਨਹੀਂ ਕੀਤਾ ? ਜੈ-ਦੇਵ ਦਾ ਜ਼ਿਕਰ ਕਿਉਂ ਨਹੀਂ ਕੀਤਾ ? ਤ੍ਰਿਲੋਚਨ ਦਾ ਜ਼ਿਕਰ ਕਿਉਂ ਨਹੀਂ ਕੀਤਾ ? ਕਿਉਂਕਿ ਰਾਮਾਨੰਦ ਨੂੰ ਜਨਮ-ਸਿੱਧ

ਅਧਿਕਾਰ ਹੈ, ਉਹ ਬ੍ਰਾਹਮਣ ਹੈ। ਰੱਬ ਦੀ ਭਗਤੀ ਕਰ ਸਕਦਾ ਹੈ। ਤ੍ਰਿਲੋਚਨ ਨੂੰ ਜਨਮ-ਸਿੱਧ ਅਧਿਕਾਰ ਹੈ, ਉਹ ਪ੍ਰਭੂ ਦੀ ਇਬਾਦਤ ਕਰ ਸਕਦਾ ਹੈ। ਜੈ ਦੇਵ ਦਾ ਜਨਮ-ਸਿੱਧ ਅਧਿਕਾਰ ਹੈ, ਉਹ ਪ੍ਰਮਾਤਮਾ ਦੇ ਗੀਤ ਗਾ ਸਕਦਾ ਹੈ। ਪਰ ਇਹ ਚਾਰ ਜਿਹੜੇ ਹਨ ਇਹਨਾਂ ਨੂੰ ਜਨਮ-ਸਿੱਧ ਅਧਿਕਾਰ ਹੀ ਨਹੀਂ ਕਿ ਧਰਮ ਨੂੰ ਕਮਾ ਸਕਣ। ਜਿਸ ਦਿਨ ਆਪਣੇ ਬਿਰਦ ਦੀ ਪੈਜ ਰੱਖੀ, ਇਹਨਾਂ ਨੀਵੇਂ ਰਹਿਣ ਵਾਲਿਆਂ ਨੂੰ ਸਭ ਤੋਂ ਉੱਚਾ ਕਰ ਦਿੱਤਾ। ਉਥੇ ਸ਼ਬਦ ਵਰਤੇ-

*ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥*
*ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥ ੩॥*
*ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥*

ਉਸ ਨੇ ਕਿਹਾ ਮੈਂ ਭਗਤੀ ਕਰਾਂਗਾ ਪਰ ਤੈਨੂੰ ਪ੍ਰਤੱਖ ਦੇਖਣਾ ਚਾਹੁੰਦਾ ਹਾਂ ਤੇ ਰੱਬ ਨੇ ਕਿਹਾ ਕਿ ਮੈਂ ਆਪਣੇ ਸੁਭਾਅ ਨੂੰ ਸਾਂਭ ਕੇ ਰੱਖਾਂਗਾ। ਜੇ ਤੂੰ ਪ੍ਰਤੱਖ ਦੇਖਣਾ ਚਾਹੁੰਦਾ ਹੈਂ ਤਾਂ ਜਿਸ ਰੂਪ ਵਿਚ ਦੇਖੇਂ, ਮੈਂ ਉਸ ਰੂਪ ਵਿਚ ਤੇਰੇ ਕੋਲ ਆਵਾਂਗਾ।-

*ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥*
*ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥ ੪॥*

(ਅੰਗ ੪੮੭)

ਉਸ ਦਾ ਬਿਰਦ ਹੈ, ਜਿਹੜਾ ਉਸ ਦੀ ਭਗਤੀ ਕਰਦਾ ਹੈ, ਉਸ ਨੂੰ ਬਹੁਤ ਉੱਚਾ ਉਠਾ ਦਿੰਦਾ ਹੈ। ਭਾਈ ਸਾਹਿਬ ਨੇ ਸ਼ਬਦ ਵਰਤੇ ਆਸਮਾਨ 'ਤੇ ਚੰਦਰਮਾ ਦਿੱਸਦਾ ਹੈ, ਪਾਤਾਲ ਵਿਚ ਸਮੁੰਦਰ ਦੀ ਡੂੰਘਾਈ ਹੈ ਤੇ ਭਾਈ ਨੰਦ ਲਾਲ ਕਹਿੰਦੇ ਹਨ, ਤੂੰ ਆਪਣੇ ਬਿਰਦ ਦੀ ਜਦੋਂ ਪੈਜ ਰੱਖਦਾ ਹੈਂ, ਤੇਰੀ ਭਗਤੀ ਵਿਚ ਕੋਈ ਓਤ-ਪੋਤ ਹੋ ਜਾਏ ਤਾਂ ਇਕ ਚੰਦਰਮਾ ਕੀ ਹੈ, ਜਿੱਥੋਂ ਤੱਕ ਤੂੰ ਬ੍ਰਹਿਮੰਡ ਸਿਰਜਿਆ ਹੈ, ਉਥੋਂ ਲੈ ਕੇ ਪਾਤਾਲ ਤੱਕ ਹਰ ਚੀਜ਼ ਭਗਤ ਦੇ ਹੁਕਮ ਨੂੰ ਮੰਨਣ ਲਈ ਤਿਆਰ ਹੈ। ਇਹ ਤੇਰੇ ਬਿਰਦ ਕੀ ਪੈਜ ਹੈ।

ਅਸੀਂ ਕਹਾਂਗੇ ਕਿ ਰੱਬ ਵੀ ਤਾਂ ਸੁਆਰਥੀ ਹੈ, ਜਿਹੜਾ ਉਸ ਦੀ ਉਪਮਾ ਕਰਦਾ ਹੈ, ਉਸ ਨੂੰ ਉਹ ਕਹਿੰਦਾ ਹੈ ਧੰਨ ਧੰਨ ਤੂੰ ਮੈਨੂੰ ਸੁਲਤਾਨ ਕਹਿ ਮੈਂ ਤੈਨੂੰ ਮੀਆਂ ਕਹਾਂਗਾ। ਇਕ ਦੂਜੇ ਨੂੰ ਉਹ ਧੰਨ ਧੰਨ ਕਰਾਈ ਜਾਂਦੇ ਹਨ। ਕੀ ਰੱਬ ਸੁਆਰਥੀ ਹੈ ? ਗੁਰੂ ਗ੍ਰੰਥ ਸਾਹਿਬ ਨੇ ਕਿਹਾ ਹੈ ਕਿ ਇਹ ਬੰਦੇ ਦਾ ਸੁਭਾਅ ਹੋ ਸਕਦਾ ਹੈ, ਰੱਬ ਦਾ ਬਿਰਦ ਨਹੀਂ। ਪੁੱਛਿਆ ਹੋਰ ਰੱਬ ਦਾ ਬਿਰਦ ਕੀ ਹੈ ? ਕਹਿਣ ਲੱਗੇ, ਕੇਵਲ ਭਗਤੀ ਵਾਲੇ ਨਹੀਂ, ਜਿਸ ਦਿਨ ਬੰਦਾ ਆਪਣੀ ਜ਼ਿੰਦਗੀ ਤੋਂ ਨਿਰਾਸ਼ ਹੋ ਜਾਏ, ਇਹ ਸਮਝੇ ਮੇਰਾ ਇਸ ਦੁਨੀਆਂ ਵਿਚ ਕੋਈ ਨਹੀਂ, ਰੱਬ ਦੇ ਚਰਨਾਂ ਵਿਚ ਡਿੱਗ ਪਵੇ ਤਾਂ ਉਹ ਘੁੱਟ ਕੇ ਸੀਨੇ ਨਾਲ ਲਾ ਕੇ ਕਹਿੰਦਾ ਹੈ ਘਬਰਾ ਨਾ, ਆਖ਼ਿਰ ਤੂੰ ਮੇਰਾ ਹੈਂ। ਜੇ ਘਰੋਂ ਚਲਾ ਗਿਆ ਸੀ, ਤੂੰ ਚਲਾ ਗਿਆ ਪਰ ਮੇਰੇ ਘਰ ਦੇ ਬੂਹੇ ਅੱਜ ਵੀ ਤੇਰੇ ਲਈ ਖੁੱਲ੍ਹੇ ਹਨ। ਉਹ ਪਾਪੀਆਂ ਨੂੰ ਵੀ ਤਾਰਦਾ ਹੈ।

ਭਾਈ ਗੁਰਦਾਸ ਜੀ ਦਾ ਇਕ ਕਬਿੱਤ ਹੈ। ਉਹ ਕਹਿੰਦੇ ਹਨ, ਜਦੋਂ ਮੈਂ ਕਥਾ ਕੀਰਤਨ ਸੁਣਦਾ ਹਾਂ, ਹਰ ਕੋਈ ਕਹਿੰਦਾ ਹੈ ਭਗਤੀ ਕਰੋ, ਰੱਬ ਭਗਤੀ ਨੂੰ ਪਿਆਰ ਕਰਦਾ ਹੈ। ਕਹਿੰਦਾ ਹੈ, ਉਦੋਂ ਮੈਨੂੰ ਬੜੀ ਨਿਰਾਸਤਾ ਹੁੰਦੀ ਹੈ। ਭਾਈ ਸਾਹਿਬ ਨੂੰ ਪੁੱਛਿਆ ਕਿਉਂ ? ਕਹਿਣ ਲੱਗੇ ਜੇ ਤੂੰ ਭਗਤੀ ਕਰਨ ਵਾਲਿਆਂ ਨੂੰ ਪਿਆਰ ਕਰਦਾ ਹੈਂ ਤਾਂ ਜਿਹੜੇ ਇੰਨੇ ਕੂੜ ਦੇ ਗੱਡੇ ਢੋਂਦੇ ਪਏ ਹਨ, ਮੈਂ ਭਗਤੀ ਕੀਤੀ ਨਹੀਂ, ਮੈਂ ਰੱਜ ਕੇ ਪਾਪ ਕਰਦਾ ਪਿਆ ਹਾਂ। ਇਸ ਦਾ ਮਤਲਬ ਮੇਰੇ ਲਈ ਤੇਰੇ ਘਰ ਵਿਚ ਕੋਈ ਥਾਂ ਨਹੀਂ। ਕਹਿੰਦੇ ਹਨ, ਅੱਗੋਂ ਆਵਾਜ਼ ਆਈ— ਬਿਰਦ ਕੀ ਪੈਜ ਹੈ। ਭਗਤ ਵਛਲ ਵੀ ਉਸ ਦਾ ਬਿਰਦ ਹੈ ਤੇ ਜਦੋਂ ਕੋਈ ਪਾਪੀ ਡਿੱਗਦਾ ਹੈ, ਪਾਪੀਆਂ ਨੂੰ ਪਵਿੱਤਰ ਕਰਨਾ ਵੀ ਉਸ ਦਾ ਬਿਰਦ ਹੈ। ਕਹਿਣ ਲੱਗੇ, ਜਿੰਨਾ ਮਰਜ਼ੀ ਮੀਂਹ ਪੈ ਜਾਏ, ਸਿੰਬਲ ਦੇ ਰੁੱਖ ਦੇ ਫਲ ਮਿੱਠੇ ਨਹੀਂ ਹੁੰਦੇ ਤੇ ਸੋਚਦਾ ਹਾਂ, ਬਾਬਾ ! ਤੇਰੀ ਬਾਣੀ ਦਾ ਰੋਜ਼ ਮੀਂਹ ਪੈਂਦਾ ਹੈ, ਮੈਂ ਹੰਕਾਰੀ ਸਿੰਬਲ ਬਣਿਆ ਬੈਠਾ ਹਾਂ, ਮੇਰੇ ਸਿੰਬਲ ਉੱਤੇ ਰਤਾ ਮਾਤਰ ਵੀ ਬਾਣੀ ਦਾ ਅਸਰ ਨਹੀਂ। ਅੱਗੋਂ ਆਵਾਜ਼ ਆਈ, ਸੱਚ ਜਾਣੀ, ਜੇ ਰੱਸ ਨਹੀਂ ਭਰਿਆ ਗਿਆ ਤਾਂ ਰੱਬ ਚੰਦਨ ਨੂੰ ਪੈਦਾ ਕਰਕੇ ਸਿੰਬਲ ਵਿਚ ਵੀ ਮਹਿਕ ਭਰਦਾ ਹੁੰਦਾ ਹੈ। ਗੁਰੂ ਦਾ ਸੁਭਾਅ ਹੈ ਆਪਣੇ ਭਗਤ ਦੀ ਪੈਜ ਰੱਖਣੀ ਤੇ ਕੇਵਲ ਮਰਨ ਤੋਂ ਬਾਅਦ ਨਹੀਂ। ਗੁਰੂ ਸਾਹਿਬ ਬਾਣੀ ਵਿਚ ਕਹਿੰਦੇ ਹਨ–

*ਕੋਈ ਨਿੰਦਕੁ ਹੋਵੈ ਸਤਿਗੁਰੂ ਕਾ ਫਿਰਿ ਸਰਣਿ ਗੁਰ ਆਵੈ॥*
*ਪਿਛਲੇ ਗੁਨਹ ਸਤਿਗੁਰੁ ਬਖਸਿ ਲਏ ਸਤਿਸੰਗਤਿ ਨਾਲਿ ਰਲਾਵੈ॥*
*ਜਿਉ ਮੀਹਿ ਵੁਠੈ ਗਲੀਆ ਨਾਲਿਆ ਟੋਭਿਆ ਕਾ ਜਲੁ*
*ਜਾਇ ਪਵੈ ਵਿਚਿ ਸੁਰਸਰੀ ਸੁਰਸਰੀ ਮਿਲਤ ਪਵਿਤ੍ਰੁ ਪਾਵਨ ਹੋਇ ਜਾਵੈ॥*
*ਏਹ ਵਡਿਆਈ ਸਤਿਗੁਰ ਨਿਰਵੈਰ ਵਿਚਿ ਜਿਤੁ ਮਿਲਿਐ*
*ਤਿਸਨਾ ਭੁਖ ਉਤਰੈ ਹਰਿ ਸਾਂਤਿ ਤੜਿ ਆਵੈ॥*

(ਅੰਗ ੮੫੫)

ਚੇਤੇ ਰੱਖੋ ਅੰਦਰ ਦੀ ਤ੍ਰਿਸ਼ਨਾ ਮਿੱਟਦੀ ਹੈ। ਜਿਸ ਨੂੰ ਮਿਲਿਆਂ ਅੰਦਰ ਦੇ ਪਾਪ ਖੰਡਨ ਹੁੰਦੇ ਹਨ ਤੇ ਅੰਦਰ ਨੂੰ ਪੂਰਨ ਤੌਰ 'ਤੇ ਟਿਕਾਅ ਮਿਲ ਜਾਂਦਾ ਹੈ, ਇਹ ਹੈ ਗੁਰੂ ਦਾ ਬਿਰਦ।

ਤੀਜੀ ਗੱਲ ਅਸੀਂ ਅਰਦਾਸ ਵਿਚ ਕਹਿੰਦੇ ਹਾਂ— ਖ਼ਾਲਸੇ ਦਾ ਵੀ ਇਕ ਬਿਰਦ ਹੈ। ਬਿਰਦ ਦਾ ਅਰਥ ਹੈ ਸੁਭਾਅ। ਦੋ ਤਰ੍ਹਾਂ ਦੇ ਲੋਕ ਤੈਨੂੰ ਮਿਲਦੇ ਰਹੇ ਹਨ। ਇਕ ਤੇਰੇ ਹਮਦਰਦ ਹਨ ਤੇ ਇਕ ਤੇਰੇ ਦੁਸ਼ਮਣ ਬਣ ਕੇ ਆਏ ਹਨ। ਕਦੀ ਭੁੱਲੀਂ ਨਾ, ਰੋਜ਼ ਅਰਦਾਸ ਕਰੀਂ, ਦਾਤਾ ! ਖ਼ਾਲਸੇ ਦੀ ਬਿਰਦ ਦੀ ਪੈਜ ਰੱਖੀਂ। ਖ਼ਾਲਸੇ ਦਾ ਬਿਰਦ ਕੀ ਹੈ ? ਗੁਰੂ ਰਾਮਦਾਸ ਜੀ ਨੇ ਇਕ ਸ਼ਬਦ ਕਿਹਾ। ਕਹਿੰਦੇ ਹਨ, ਹੇ ਸਤਿਗੁਰੂ ਗੁਰੂ ਅਮਰਦਾਸ ਜੀ ! ਸਿੱਖੀ ਮੇਰੇ ਕੋਲ ਕੋਈ ਨਹੀਂ ਪਰ ਜਦੋਂ ਬਾਹਰ ਨਿਕਲਦਾ ਹਾਂ ਤਾਂ ਲੋਕ ਕਹਿੰਦੇ ਹਨ ਕਿ ਗੁਰੂ ਨਾਨਕ ਸਾਹਿਬ ਦਾ ਸਿੱਖ ਹੈ। ਤੂੰ ਇਸ ਬਿਰਦ ਦੀ ਪੈਜ ਰੱਖ ਲਈ ਹੈ। ਲੋਕ ਮੈਨੂੰ ਸਿੱਖ ਕਹਿੰਦੇ ਹਨ।

ਕੋਈ ਇਹੋ ਜਿਹਾ ਦਿਨ ਨਾ ਆ ਜਾਵੇ ਕਿ ਮੈਂ ਤੇਰੀ ਸਿੱਖੀ ਨੂੰ ਦਾਗ਼ ਲਵਾ ਦੇਵਾਂ।

ਖ਼ਾਲਸੇ ਦਾ ਬਿਰਦ ਇਹ ਹੈ ਕਿ ਜਿਹੜਾ ਉੱਚਾ ਸੁੱਚਾ ਜੀਵਨ ਮਿਲਦਾ ਹੈ, ਸਦਾ ਇਸ ਦੀ ਰੱਖਵਾਲੀ ਕਰਦਾ ਹੈ। ਗੁਰੂ ਰਾਮਦਾਸ ਜੀ ਕਹਿਣ ਲੱਗੇ-

*ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ ਹਮ ਵੇਚਿਓ ਸਿਰੁ ਗੁਰ ਕੇ॥*
*ਜਨ ਨਾਨਕ ਨਾਮੁ ਪਰਿਓ ਗੁਰ ਚੇਲਾ ਗੁਰ ਰਾਖਹੁ ਲਾਜ ਜਨ ਕੇ॥*

(ਅੰਗ ੭੩੧)

ਰੱਬ ਦਾ ਸੁਭਾਅ ਹੈ ਪ੍ਰਤਿਪਾਲਣਾ ਕਰਨੀ ਤੇ ਖ਼ਾਲਸੇ ਦਾ ਸੁਭਾਅ ਹੈ ਦੇਗ ਚਲਾਉਣੀ। ਰੱਬ ਦਾ ਸੁਭਾਅ ਹੈ ਕਿ ਉਹ ਭਗਤੀ ਕਰਨ ਵਾਲਿਆਂ ਨੂੰ ਪਿਆਰ ਕਰਦਾ ਹੈ ਤੇ ਖ਼ਾਲਸਾ ਤੇਰਾ ਬਿਰਦ ਹੈ, ਜੇ ਕੋਈ ਰੱਬ ਦਾ ਨਾਮ ਲਵੇ ਤਾਂ ਸੱਚ ਜਾਣੀ, ਤੂੰ ਉਸ ਨੂੰ ਮਾਨ ਦੇਈਂ। ਤੀਜਾ ਤੇਰਾ ਬਿਰਦ ਹੈ ਕਿ ਰੱਬ ਪਾਪੀਆਂ ਨੂੰ ਗਲੇ ਨਾਲ ਲਾਉਂਦਾ ਹੈ ਤੇ ਖ਼ਾਲਸਾ ਤੇਰਾ ਬਿਰਦ ਇਹ ਹੈ ਕਿ ਜਿਸ ਨੂੰ ਲੋਕ ਪੈਰਾਂ ਥੱਲੇ ਲਤਾੜਦੇ ਹੋਣ, ਤੂੰ ਉਸ ਦਾ ਸਾਥ ਦੇਈਂ। ਭਾਈ ਨੰਦ ਲਾਲ ਕਹਿਣ ਲੱਗੇ-

*ਖਾਲਸਾ ਸੋਏ ਜੋ ਨਿੰਦਾ ਤਿਆਗੈ॥*

ਦਾਅਵਾ ਕਦੀ ਨਾ ਕਰੀਏ ਕਿ ਮੈਂ ਬੜਾ ਸਿਆਣਾ ਹਾਂ, ਮੇਰੇ ਕੋਲ ਅਕਲ ਬੜੀ ਹੈ, ਮੇਰਾ ਜੀਵਨ ਬੜਾ ਹੈ। ਖਿਨ ਖਿਨ ਤੂੰ ਦਰ 'ਤੇ ਬੇਨਤੀਆਂ ਕਰ, ਕਿਉਂਕਿ ਪਤਾ ਨਹੀਂ ਕਦੋਂ ਤੇਰੇ ਅੰਦਰ ਦੀ ਖੇਡ ਉਲਟੀ ਹੋ ਜਾਏ। ਜਿਹੜੇ ਅੱਤ ਦੇ ਸ਼ਰਧਾ ਵਾਲੇ ਹਨ, ਉਹ ਨਾਸਤਿਕ ਬਣਦੇ ਦੇਖੇ ਹਨ ਅਤੇ ਨਾਸਤਿਕ ਬੰਦੇ ਸ਼ਰਧਾ ਵਾਲੇ ਪਾਸੇ ਆਉਂਦੇ ਦੇਖੇ ਹਨ। ਜਿਹੜੇ ਬਹੁਤ ਨੇੜੇ ਹਨ, ਉਹ ਅੰਦਰੋਂ ਬਹੁਤ ਦੂਰ ਚਲੇ ਗਏ ਤੇ ਜਿਹੜੇ ਦੂਰ ਸਨ, ਉਹ ਨੇੜੇ ਆ ਕੇ ਬੈਠ ਗਏ। ਹਜ਼ੂਰ ਕਹਿੰਦੇ ਹਨ, ਅਰਦਾਸ ਕਰਿਆ ਕਰ-

*ਪ੍ਰਿਥਮੇ ਸਰਬੱਤ ਖ਼ਾਲਸਾ ਜੀ ਕੀ ਅਰਦਾਸ ਹੈ ਜੀ,*
*ਸਰਬੱਤ ਖਾਲਸਾ ਜੀ ਕੋ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਚਿੱਤ ਆਵੇ।*
*ਚਿੱਤ ਆਵਨ ਕਾ ਸਦਕਾ ਸਰਬ ਸੁਖ ਹੋਵੇ।*

ਇਕ ਕ੍ਰਿਪਾ ਕਰੀਂ ਕਿ ਜਿੱਥੇ ਸੁੱਖ ਦੇਵੇਂ-

*ਜਹਾਂ ਜਹਾਂ ਖਾਲਸਾ ਜੀ ਸਾਹਿਬ, ਤਹਾਂ ਤਹਾਂ ਰੱਛਿਆ ਰਿਆਇਤ,*

ਤੇ ਨਾਲ ਬਚਨ ਕੀਤੇ-

*ਦੇਗ ਤੇਗ਼ ਫ਼ਤਹ।*

ਤੇ ਜੇ ਦੇਗ ਤੇਗ਼ ਫ਼ਤਹ ਹੋਵੇ ਤਾਂ ਫਿਰ ਕ੍ਰਿਪਾ ਕਰੀਂ, ਮੇਰੇ ਜੀਵਨ ਦੀ ਪੈਜ ਰੱਖ ਲਈਂ। ਦਾਅਵਾ ਕਦੀ ਨਹੀਂ ਕਰਨਾ ਕਿ ਇਹ ਕਿਵੇਂ ਹੋ ਸਕਦਾ ਹੈ।

ਗੁਰੂ ਗ੍ਰੰਥ ਸਾਹਿਬ ਦੀ ਜਦੋਂ ਬਾਣੀ ਪੜ੍ਹਦੇ ਹਾਂ ਤਾਂ ਅੱਜ ਦੁੱਖ ਸਭ ਤੋਂ ਵੱਧ ਇਹ ਲੱਗਦਾ ਹੈ, ਕਿ ਬਾਹਰ ਦੀਆਂ ਕਿਤਾਬਾਂ ਪੜ੍ਹਨੀਆਂ ਕੋਈ ਗੱਲ ਨਹੀਂ। ਸਿੱਖ ਨੂੰ ਪੜ੍ਹਨਾ ਚਾਹੀਦਾ ਹੈ। ਜਿਸ ਨੇ ਗੁਰੂ ਬਾਰੇ ਬਹਿਸ ਕਰਨੀ ਹੈ, ਉਹ ਘੱਟੋ ਘੱਟ ਸਾਲ ਵਿਚ 12 ਸਹਿਜ ਪਾਠਾਂ ਦਾ ਭੋਗ ਪਾਏ ਤੇ ਫਿਰ ਗੱਲ ਕਰੇ। ਜਪੁ ਜੀ ਸਾਹਿਬ ਪੂਰਾ ਪੜ੍ਹਿਆ ਨਹੀਂ ਹੁੰਦਾ ਤੇ ਗੁਰੂ ਗ੍ਰੰਥ ਸਾਹਿਬ ਦੀ ਵਿਆਖਿਆ ਕਰਨ ਤੁਰ ਪੈਂਦੇ ਹਨ। ਕਦੀ ਗੁਰੂ ਕੋਲ ਦੋ ਘੜੀਆਂ ਬੈਠੀਏ। ਇਸ ਤਰ੍ਹਾਂ ਬੈਠੀਏ ਕਿ ਮੈਂ ਸਿੱਖ ਹਾਂ, ਮੈਨੂੰ ਸਮਝ ਕੋਈ ਨਹੀਂ, ਮੈਂ ਅਗਿਆਨੀ ਹਾਂ, ਤੂੰ ਕ੍ਰਿਪਾ ਕਰਕੇ ਮੈਨੂੰ ਆਪਣੇ ਗਿਆਨ ਦੀ ਸੂਝ ਤਿਣਕਾ ਮਾਤਰ ਦੇ ਦੇ। ਜਦੋਂ ਇਸ ਭਾਵਨਾ ਨਾਲ ਅਸੀਂ ਬਾਣੀ ਪੜ੍ਹਾਂਗੇ, ਦਾਅਵਾ ਨਹੀਂ ਕਰਾਂਗੇ ਅਤੇ ਦਾਅਵਾ ਜਿਹੜਾ ਨਾ ਕਰੇ, ਉਹ ਬਾਦਸ਼ਾਹ ਹੁੰਦਾ ਹੈ। ਉਹ ਇੰਦਰ ਦੀ ਪੱਦਵੀ ਨੂੰ ਵੀ ਕੁਝ ਨਹੀਂ ਸਮਝਦਾ। ਜਿਹੜਾ ਦਾਅਵਾ ਕਰਨ ਲੱਗ ਪਵੇ, ਉਹ ਆਪਣੇ ਆਪ ਹੀ ਅੰਦਰੋਂ ਸੜ ਜਾਂਦਾ ਹੈ। ਗੁਰੂ ਆਪਣੇ ਬਿਰਦ ਦੀ ਪੈਜ ਰੱਖਦਾ ਹੈ ਤੇ ਤੂੰ ਬੇਨਤੀ ਕਰਿਆ ਕਰ, ਦਾਤਾ ! ਜਿਹੜੇ ਖ਼ਾਲਸੇ ਨੂੰ ਸੁਭਾਅ ਦਿੱਤਾ ਹੈ, ਇਸ ਦੀ ਪੈਜ ਵੀ ਤੁਸੀਂ ਮੇਹਰ ਕਰਕੇ ਰੱਖਿਉ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਪੰਥ ਕੀ ਜੀਤ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਅੱਜ ਅਰਦਾਸ ਦੇ ਸ਼ਬਦ ਹਨ

*ਪੰਥ ਕੀ ਜੀਤ।*

ਦੋ ਸ਼ਬਦ ਹਨ ਪੰਥ ਤੇ ਜੀਤ। ਜਦੋਂ ਅਸੀਂ ਸੰਸਾਰਕ ਤੌਰ 'ਤੇ ਪੰਥ ਦੇ ਅਰਥ ਕਰਦੇ ਹਾਂ, ਤਾਂ ਇਸ ਦਾ ਅਰਥ ਹੈ ਰਸਤਾ ਤੇ ਜੀਤ ਦੇ ਅਰਥ ਹਨ ਜਿੱਤਣ ਦਾ ਪ੍ਰਤੀਕ। ਗੁਰਮਤਿ ਅਨੁਸਾਰ ਪੰਥ ਦਾ ਅਰਥ ਹੈ ਸ਼ਾਹੀ ਰਸਤਾ ਤੇ ਉਸ ਰਸਤੇ 'ਤੇ ਇੰਨੀ ਸਮਰੱਥਾ ਹੈ ਕਿ ਜਿਹੜਾ ਉਸ ਉੱਪਰ ਚੱਲਣ ਲੱਗ ਪਵੇ, ਉਹ ਰਸਤਾ ਉਸ ਨੂੰ ਰੱਬ ਦੇ ਘਰ ਤੱਕ ਲੈ ਜਾਂਦਾ ਹੈ। ਪੰਥ ਦਾ ਅਰਥ ਹੈ ਰਸਤਾ ਤੇ ਪੰਥੀ ਦਾ ਅਰਥ ਹੈ ਜਿਹੜਾ ਉਸ ਰਸਤੇ ਉੱਪਰ ਚੱਲਦਾ ਪਿਆ ਹੈ। ਪੰਥ ਦਾ ਮਕਸਦ ਹੈ ਪ੍ਰਮਾਤਮਾ ਦੇ ਚਰਨਾਂ ਵਿਚ ਲਿਜਾਣ ਵਾਲਾ ਰਸਤਾ।

ਇਸ ਪੰਥ 'ਤੇ ਪਹੁੰਚ ਕੌਣ ਸਕਦਾ ਹੈ ? ਪਹਿਲੀ ਗੱਲ ਜਿਹੜਾ ਨਾਮ ਨਾਲ ਜੁੜਦਾ ਹੈ। ਗੁਰੂ ਨਾਨਕ ਸਾਹਿਬ ਨੇ ਕਿਹਾ ਹੈ ਕਿ ਪੰਥ ਦਾ ਅਰਥ ਹੈ ਜਿਸ ਦੇ ਵਿਚ ਕੋਈ ਵੀ ਰੁਕਾਵਟ ਨਾ ਹੋਵੇ। ਪੰਥ 'ਤੇ ਚੱਲਣ ਵਾਲਾ ਧਰਮੀ ਹੈ। ਧੰਨ ਗੁਰੂ ਨਾਨਕ ਸਾਹਿਬ ਜੀ ਨੂੰ ਸਿੱਧਾਂ ਨੇ ਇਕ ਵਾਰੀ ਸਵਾਲ ਕੀਤੇ ਸਨ। ਪਹਿਲਾ ਪ੍ਰਸ਼ਨ ਕੀਤਾ ਕਿ ਤੁਸੀਂ ਆਪਣੇ ਪਰਿਵਾਰ ਨੂੰ ਛੱਡ ਕੇ ਬੜੀ ਦੂਰ-ਦੂਰ ਧਰਤੀ ਦਾ ਭਰਮਨ ਕੀਤਾ, ਦੱਸੋ ਇਸ ਦਾ ਮਕਸਦ ਕੀ ਸੀ ? ਦੂਜਾ ਉਹਨਾਂ ਨੇ ਸ਼ਬਦ ਵਰਤਿਆ ਕਿ ਤੁਸੀਂ ਕਈ ਤਰ੍ਹਾਂ ਦੇ ਭੇਖ ਧਾਰਨ ਕੀਤੇ। ਕਦੀ ਤੁਸੀਂ ਨੀਲੇ ਬਸਤਰ ਪਾਏ, ਕਦੀ ਸੁਣਿਆ ਤੁਸੀਂ ਭਗਵੇਂ ਬਸਤਰ ਪਾਏ। ਸਾਨੂੰ ਇਹ ਕਾਰਨ ਦੱਸੋ ਕਿ ਤੁਸੀਂ ਆਪਣੇ ਭੇਸ ਕਿਉਂ ਬਦਲੇ ? ਉਹਨਾਂ ਤੀਜਾ ਪ੍ਰਸ਼ਨ ਕੀਤਾ, ਜਿਹੜੇ ਤੁਹਾਡੇ ਕੋਲ ਬੈਠਦੇ ਹਨ, ਉਹਨਾਂ ਨੂੰ ਤੁਸੀਂ ਪਾਰ ਕਰਨ ਲਈ ਕੀ ਉਪਦੇਸ਼ ਦਿੰਦੇ ਹੋ ? ਚੌਥਾ ਸਵਾਲ ਕੀਤਾ, ਸਾਨੂੰ ਇਕ ਗੱਲ ਸਮਝਾ ਦਿਉ ਕਿ ਇੰਨਾ ਭਰਮਨ ਕਰਦਿਆਂ ਤੁਸੀਂ ਕਿਸ ਚੀਜ਼ ਨੂੰ ਸਿੱਧ ਕਰਨ ਤੁਰੇ ਹੋ ?

ਬਾਬੇ ਨੇ ਜੋ ਪੰਥ ਚਲਾਇਆ ਤਾਂ ਉਸ ਦੇ ਵਿਚ ਅਨੇਕਾਂ ਰਸਤੇ ਹੋਰ ਆ ਮਿਲੇ। ਪਰ ਜਦੋਂ ਇਥੇ ਮਿਲ ਗਏ, ਇਥੇ ਉਹਨਾਂ ਦੀ ਆਪਣੀ ਹੋਂਦ ਨਹੀਂ। ਸੱਚ ਜਾਣਨਾ, ਗੱਲ ਉਹਨਾਂ ਨੂੰ ਉਹੀ ਮੰਨਣੀ ਪਵੇਗੀ ਜਿਹੜਾ ਸ਼ਾਹੀ ਸੜਕ ਦਾ ਕਾਨੂੰਨ ਹੁੰਦਾ ਹੈ। ਅੱਜ ਅਸੀਂ ਆਪਣੇ ਘਰੋਂ ਤੁਰੀਏ। ਤਾਂ ਹਰ ਰੋਡ ਦਾ ਆਪਣਾ ਨਿਯਮ ਹੈ। ਕਿਤੇ ਸਾਨੂੰ ਰਸਤੇ ਵਿਚ ਬੱਤੀਆਂ ਮਿਲ ਜਾਂਦੀਆਂ ਹਨ। ਉਥੇ ਅਸੀਂ ਉਸ ਰੋਡ ਦੇ ਨਿਯਮ ਅਨੁਸਾਰ ਚੱਲਾਂਗੇ। ਇਹ ਨਹੀਂ ਕਹਾਂਗੇ ਕਿ ਜਿਸ ਰੋਡ ਤੋਂ ਮੈਂ ਆਇਆ ਹਾਂ, ਪਿੱਛੇ ਇਹ ਕਾਨੂੰਨ ਸੀ, ਮੈਂ ਉਸੇ ਸਪੀਡ ਮੁਤਾਬਿਕ ਤੁਰਨਾ ਹੈ। ਅੱਗੋਂ ਉੱਤਰ ਮਿਲੇਗਾ ਨਹੀਂ, ਪਿੱਛੇ ਜੋ ਮਰਜ਼ੀ ਹੋਵੇ, ਇਸ ਰਸਤੇ 'ਤੇ ਉਹ ਕੁਝ ਮੰਨਣਾ ਪਵੇਗਾ ਜੋ ਇਸ ਦਾ ਕਾਨੂੰਨ ਹੈ। ਇਹੀ ਕਾਰਨ ਹੈ ਕਿ ਸਿੱਖੀ ਉੱਪਰ ਕਿਸੇ ਦਾ ਜਨਮ ਸਿੱਧ ਅਧਿਕਾਰ ਨਹੀਂ। ਸਿੱਖੀ ਤਾਂ ਕਰਮ ਕਮਾਉਣ ਵਾਲਿਆਂ ਦੀ ਹੈ। ਸਿੱਖ ਹੈ ਹੀ ਉਹ ਜਿਸ ਨੇ ਗੁਰੂ ਦੀ ਸਿੱਖਿਆ ਨੂੰ ਕਮਾਇਆ ਹੈ। ਇਸ ਦਾ ਮਤਲਬ ਇਹ ਨਹੀਂ ਕਿ ਮੈਂ ਸਿੱਖ ਘਰ ਪੈਦਾ ਹੋ ਗਿਆ ਤੇ ਮੈਂ ਸਿੱਖ ਹਾਂ। ਉਹ ਸੰਨਿਆਸੀ ਵੀ ਹੋ ਸਕਦਾ ਹੈ। ਉਹ ਬ੍ਰਹਮਚਾਰੀ ਵੀ ਹੋ ਸਕਦਾ ਹੈ। ਉਹ ਹਿੰਦੂ ਵੀ ਹੋ ਸਕਦਾ ਹੈ। ਭਾਵੇਂ ਉਸ ਦਾ ਪਿਛੋਕੜ ਜੋ ਮਰਜ਼ੀ ਹੋਵੇ, ਪਰ ਜਦੋਂ ਇਸ ਮਾਰਗ ਉੱਪਰ ਚੱਲ ਪਿਆ ਫਿਰ ਉਸ ਨੂੰ ਇਸ ਰਸਤੇ ਦੇ ਕਾਨੂੰਨ ਨੂੰ ਮੰਨਣਾ ਪਿਆ, ਫਿਰ ਉਸ ਨੂੰ ਇਸ ਰਸਤੇ ਦੇ ਕਾਨੂੰਨ ਨੂੰ ਮੰਨਣਾ ਪਵੇਗਾ। ਪੰਥ ਦਾ ਅਰਥ ਹੈ ਇਸ ਰਸਤੇ ਉੱਪਰ ਚੱਲਣਾ।

ਹਜ਼ੂਰ ਕਹਿਣ ਲੱਗੇ ਸਿੱਧਾਂ ਨੂੰ ਕਿ ਮੇਰਾ ਮਕਸਦ ਪਰਿਵਾਰ ਤੋਂ ਨਫ਼ਰਤ ਨਹੀਂ। ਮੇਰਾ ਮਕਸਦ ਸੰਸਾਰ ਦੀ ਕੂੜੀ ਮਾਇਆ ਤੋਂ ਡਰ ਕੇ ਭੱਜਣਾ ਨਹੀਂ। ਮੈਂ ਗੁਰਮੁਖਾਂ ਨੂੰ ਲੱਭਣ ਲਈ ਇਹ ਸਫ਼ਰ ਸ਼ੁਰੂ ਕੀਤੇ ਹਨ। ਜੇ ਤੁਸੀਂ ਕਿਹਾ ਕਿ ਇਹ ਬਾਣਾ ਕਿਉਂ ਪਾਇਆ ਹੈ ? ਤਾਂ ਇਸ ਦਾ ਉੱਤਰ ਹੈ ਕਿ ਭਗਵਾ ਬਾਣਾ ਦੇਖ ਕੇ ਤੁਹਾਨੂੰ ਮੈਂ ਸਾਧੂ ਲੱਗਦਾ ਹਾਂ। ਮੈਂ ਸੋਚਿਆ ਜੇ ਇਹ ਬਾਣਾ ਪਾ ਕੇ ਤੁਹਾਡੇ ਨਾਲ ਗੱਲ ਕਰਨ ਦਾ ਮੌਕਾ ਮਿਲੇ ਤਾਂ ਮੈਂ ਭਗਵੇ ਬਸਤਰ ਹੀ ਪ੍ਰਵਾਨ ਕਰ ਲਵਾਂਗਾ। ਤੁਸੀਂ ਪੁੱਛਿਆ ਹੈ ਕਿ ਜਿਹੜੇ ਤੁਹਾਡੇ ਨਾਲ ਹਨ, ਉਹਨਾਂ ਨੂੰ ਕਿਵੇਂ ਪਾਰ ਕਰੋਗੇ ? ਤਾਂ ਸੁਣੋ ਕਿ ਪਾਰ ਉਹ ਹੋਣਗੇ ਜਿਹੜੇ ਗੁਰੂ ਦੇ ਸ਼ਬਦ ਦੀ ਟੇਕ ਲੈ ਕੇ ਚੱਲਣਗੇ। ਇਕ ਦਿਨ ਉਹ ਸੰਸਾਰ ਤੋਂ ਪਾਰ ਜ਼ਰੂਰ ਹੋਣਗੇ।

ਭਾਈ ਗੁਰਦਾਸ ਜੀ ਦੀ ਰਚਨਾ ਵਿਚੋਂ ਜ਼ਰੂਰ ਬੇਨਤੀ ਕਰਨੀ ਚਾਹੁੰਦਾ ਹਾਂ। ਭਾਈ ਗੁਰਦਾਸ ਜੀ ਨੇ ਉਹਨਾਂ ਮਾਰਗਾਂ ਦਾ ਜ਼ਿਕਰ ਬੜਾ ਖੁੱਲ੍ਹ ਕੇ ਕੀਤਾ ਹੈ। ਬਾਬਾ ਨਾਨਕ ਜੀ ਨੂੰ ਇਕ ਸਵਾਲ ਕੀਤਾ। ਉਹ ਸਵਾਲ ਸੀ-

*ਫਿਰਿ ਪੁਛਣਿ ਸਿਧ ਨਾਨਕਾ ਮਾਤ ਲੋਕ ਵਿਚਿ ਕਿਆ ਵਰਤਾਰਾ।*
*ਸਭ ਸਿਧੀ ਇਹ ਬੁਝਿਆ ਕਲਿ ਤਾਰਣਿ ਨਾਨਕ ਅਵਤਾਰਾ।*

(ਵਾਰ ੧, ਪਉੜੀ ੨੯)

ਹਜ਼ੂਰ ਕਹਿਣ ਲੱਗੇ-

*ਕਲਿ ਆਈ ਕੁਤੇ ਮੁਹੀ ਖਾਜੁ ਹੋਆ ਮੁਰਦਾਰ ਗੁਸਾਈ।*

(ਵਾਰ ੧, ਪਉੜੀ ੩੦)

ਸ਼ਬਦ ਵਰਤੇ-ਹੇ ਗੁਸਾਈ ! ਲੋਕਾਂ ਦੀ ਬਿਰਤੀ ਕੁੱਤੇ ਮੁਈ ਹੋ ਗਈ ਹੈ। ਕੁੱਤੇ ਮੁਈ ਬਿਰਤੀ ਅਜਿਹੀ ਹੈ ਜੋ ਮਿਲਿਆ ਉਸ ਦੇ ਵਿਚ ਸਬਰ ਨਹੀਂ, ਜੋ ਪ੍ਰਾਪਤ ਹੈ, ਉਸ ਦੇ ਉੱਪਰ ਭਰੋਸਾ ਨਹੀਂ। ਉਹਨਾਂ ਕਿਹਾ, ਮਹਾਰਾਜ ! ਜੇ ਇੰਨਾ ਥੱਲੇ ਭਾਣਾ ਵਾਪਰਿਆ ਪਿਆ ਹੈ ਤਾਂ ਕੀ ਉਥੇ ਕੋਈ ਰਾਜ-ਪ੍ਰਬੰਧ ਨਹੀਂ ? ਬਾਬਾ ਜੀ ਕਹਿਣ ਲੱਗੇ ਨਹੀਂ, ਰਾਜਿਆਂ ਦੀ ਬਿਰਤੀ ਪਰਜਾ ਨੂੰ ਸੰਭਾਲਣ ਵਾਲੀ ਨਹੀਂ, ਪਰਜਾ ਨੂੰ ਖਾਣ ਵਾਲੀ ਬਣ ਗਈ ਹੈ। ਕਹਿਣ ਲੱਗੇ-

*ਰਾਜੇ ਪਾਪੁ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ।*

(ਵਾਰ ੧, ਪਉੜੀ ੩੦)

ਕਹਿਣ ਲੱਗੇ, ਕੀ ਵੇਦਾਂ ਦੇ ਗਿਆਤਾ ਉਥੇ ਨਹੀਂ ਹਨ ? ਕੀ ਸਿਮਰਤੀਆਂ ਨੂੰ ਜਾਣਨ ਵਾਲੇ ਉਥੇ ਨਹੀਂ ਹਨ ? ਤਾਂ ਕਹਿਣ ਲੱਗੇ, ਕਿ ਥੱਲੇ ਤਾਂ ਗੁਰੂ ਬੜੇ ਹਨ, ਪਰ ਇਹ ਉਹ ਗੁਰੂ ਨਹੀਂ ਜਿਹੜੇ ਰੱਬ ਨਾਲ ਜੋੜਨ। ਇਹ ਉਹ ਗੁਰੂ ਹਨ ਜਿਹੜੇ ਚੇਲਿਆਂ ਦੇ ਇਸ਼ਾਰੇ 'ਤੇ ਨੱਚਦੇ ਹਨ। ਚੇਲੇ ਘਰਾਂ ਵਿਚ ਬੈਠੇ ਹੁੰਦੇ ਹਨ ਤੇ ਗੁਰੂ ਢੋਲਕੀਆਂ ਖੜਕਾ ਕੇ ਖ਼ੈਰ ਪਏ ਮੰਗਦੇ ਹਨ। ਗੁਰੂ ਗ੍ਰੰਥ ਸਾਹਿਬ ਜੀ ਨੇ ਸ਼ਬਦ ਵਰਤਿਆ ਹੈ-

*ਹਉ ਭਾਲਿ ਵਿਕੁੰਨੀ ਹੋਈ॥*
*ਆਧੇਰੈ ਰਾਹੁ ਨ ਕੋਈ॥*

(ਅੰਗ ੧੪੫)

ਕੋਈ ਮਾਰਗ ਹੀ ਨਹੀਂ ਦਿੱਸਦਾ ਪਿਆ ਜਿਹੜਾ ਮੇਰੇ ਮਾਲਕ ਦੇ ਘਰ ਤੱਕ ਲੈ ਜਾਏ। ਸਿੱਧ ਸੋਚਣ ਲੱਗੇ ਜੇ ਇਹ ਸਾਡੇ ਪੰਥ ਵਿਚ ਸ਼ਾਮਿਲ ਹੋ ਜਾਵੇ ਤਾਂ ਸਾਡੀ ਧੰਨ ਧੰਨ ਹੋ ਜਾਵੇ। ਉਥੇ ਉਹਨਾਂ ਨੇ ਪਹਿਲਾ ਯਤਨ ਕੀਤਾ ਕਿ ਬਾਬੇ ਦੇ ਪੰਥ ਨੂੰ ਆਪਣੇ ਪੰਥ ਵਿਚ ਸ਼ਾਮਿਲ ਕਰਨ ਲਈ ਦੌਲਤ ਦਿਖਾਈ। ਪਰ ਇੰਨਾ ਪਤਾ ਨਹੀਂ ਸੀ ਕਿ ਸਾਡੀ ਪਗਡੰਡੀ ਨੂੰ ਇਕ ਦਿਨ ਇਸ ਦੇ ਵਿਚ ਸ਼ਾਮਿਲ ਹੋਣਾ ਪਏਗਾ। ਭਾਈ ਗੁਰਦਾਸ ਜੀ ਨੇ ਸ਼ਬਦ ਵਰਤੇ-

*ਸਿਧੀ ਮਨਹਿ ਬੀਚਾਰਿਆ ਕਿਵੈ ਦਰਸਨੁ ਏ ਲੇਵੈ ਬਾਲਾ।*
*ਐਸਾ ਜੋਗੀ ਕਲੀ ਮਹਿ ਹਮਰੇ ਪੰਥੁ ਕਰੇ ਉਜਿਆਲਾ।*

ਜੇ ਕਿਤੇ ਸਾਡੇ ਵਿਚ ਸ਼ਾਮਿਲ ਹੋ ਜਾਏ ਤਾਂ ਸਾਡੇ ਪੰਥ ਦੀ ਧੰਨ ਧੰਨ ਹੋ ਜਾਏ।-

*ਖਪਰੁ ਦਿਤਾ ਨਾਥ ਜੀ ਪਾਣੀ ਭਰਿ ਲੈਵਣਿ ਉਠਿ ਚਾਲਾ॥*

ਉਹਨਾਂ ਸੋਚਿਆ ਕਿ ਗੱਲ ਬੜੀ ਸੋਹਣੀ ਕਰਦਾ ਹੈ। ਉਹਨਾਂ ਖੱਪਰ ਦਿੱਤਾ। ਕਹਿਣ ਲੱਗੇ, ਬਾਲਕੇ, ਇਕ ਕੰਮ ਕਰ, ਸਾਹਮਣੇ ਪਾਣੀ ਵੱਗਦਾ ਪਿਆ ਹੈ, ਤੂੰ ਪਾਣੀ ਲੈ ਕੇ ਆ। ਇਸ ਦੇ ਨਾਲ ਸਾਡੀ ਪਿਆਸ ਬੁੱਝੇਗੀ। ਜਦੋਂ ਬਾਬਾ ਜੀ ਪਾਣੀ ਲੈਣ ਗਏ ਤਾਂ ਉਥੇ ਦੇਖਿਆ

ਕਿ ਪਾਣੀ ਨਹੀਂ। ਸਿਧਾਂ ਨੇ ਆਪਣੀ ਤਾਕਤ ਨਾਲ ਉਸ ਥਾਂ 'ਤੇ ਕੀਮਤੀ ਮੋਤੀ ਪੈਦਾ ਕੀਤੇ।

ਜਦੋਂ ਵੀ ਬਾਬੇ ਨਾਨਕ ਦੇ ਪੰਥ ਤੋਂ ਕਿਤੇ ਭਟਕਾਉਣ ਦਾ ਯਤਨ ਕੀਤਾ ਜਾਂਦਾ ਹੈ ਤਾਂ ਵੇਖੋ, ਰਾਮ ਰਾਏ ਚੰਗਾ ਭਲਾ ਗਿਆ। ਗੁਰੂ ਸਾਹਿਬ ਨੇ ਕਿਹਾ, ਤੇਰੀ ਰਸਨਾ 'ਤੇ ਮੈਂ ਬੈਠਾਂਗਾ। ਪਰ ਬਦਕਿਸਮਤੀ ਥੋੜ੍ਹੀ ਜਿਹੀ ਚਮਕ ਦਿਖਾਈ ਤੇ ਅੱਖਾਂ ਇਸ ਦੀਆਂ ਚੁੰਧਿਆ ਗਈਆਂ। ਉਸ ਨੂੰ ਮੁਸਲਮਾਨ ਦੀ ਥਾਂ 'ਤੇ ਬੇਈਮਾਨ ਦਿੱਸਣ ਲੱਗ ਪਏ। ਕਹਿਣ ਲੱਗੇ-

*ਖਪਰੁ ਦਿਤਾ ਨਾਥ ਜੀ ਪਾਣੀ ਭਰਿ ਲੈਵਣਿ ਉਠਿ ਚਾਲਾ।*
*ਬਾਬਾ ਆਇਆ ਪਾਣੀਐ ਡਿਠੇ ਰਤਨ ਜਵਾਹਰ ਲਾਲਾ॥*

ਅੱਗੇ ਕਹਿਣ ਲੱਗੇ, ਇਸ ਪੰਥ ਨੂੰ ਕਿਵੇਂ ਭਟਕਾਏਂਗਾ-

*ਸਤਿਗੁਰ ਅਗਮ ਅਗਾਧਿ ਪੁਰਖੁ ਕੇਹੜਾ ਝਲੇ ਗੁਰੂ ਦੀ ਝਾਲਾ॥*
*ਫਿਰਿ ਆਇਆ ਗੁਰ ਨਾਥ ਜੀ ਪਾਣੀ ਠਉੜ ਨਹੀ ਉਸਿ ਤਾਲਾ॥*

ਗੁਰੂ ਜੀ ਆਏ ਤੇ ਕਹਿਣ ਲੱਗੇ, ਨਾਥ ਜੀ ! ਉਥੇ ਪਾਣੀ ਨਹੀਂ। ਕਹਿਣ ਲੱਗੇ ਜੇ ਪਾਣੀ ਨਹੀਂ ਤਾਂ ਹੋਰ ਕੀ ਹੈ ? ਬਾਬੇ ਨੇ ਕਿਹਾ, ਜਿਸ ਤਰ੍ਹਾਂ ਤੁਸੀਂ ਭਰਮਾਉਣਾ ਚਾਹੁੰਦੇ ਹੋ, ਮੈਂ ਭਰਮਣਾ ਨਹੀਂ। ਸੱਚ ਜਾਣਿਉ, ਤੁਸੀਂ ਚਾਹੁੰਦੇ ਹੋ ਮੈਂ ਤੁਹਾਡੇ ਮਗਰ ਲੱਗ ਜਾਵਾਂ, ਪਰੰਤੂ ਮੈਂ ਤਾਂ ਸ਼ਬਦ ਦੀ ਚਰਚਾ ਕਰਕੇ ਇਹੋ ਜਿਹਾ ਨਿਰਮਲ ਪੰਥ ਦੇਣਾ ਹੈ, ਜਿਹੜਾ ਚੱਲੇਗਾ ਉਹ ਰੱਬ ਦੇ ਘਰ ਚਲਾ ਜਾਏਗਾ।

ਕਹਿਣੇ ਲੱਗੇ-

*ਸਬਦਿ ਜਿਤੀ ਸਿਧਿ ਮੰਡਲੀ ਕੀਤੋਸੁ ਅਪਣਾ ਪੰਥੁ ਨਿਰਾਲਾ।*
*ਕਲਿਜੁਗਿ ਨਾਨਕ ਨਾਮੁ ਸੁਖਾਲਾ॥੩੧॥* (ਵਾਰ ੧, ਪਉੜੀ ੩੧)

ਜਦੋਂ ਸ਼ਬਦ ਨਾਲ, ਨਾਮ ਨਾਲ ਉਹਨਾਂ ਨੇ ਸਿੱਧਾਂ ਦੀ ਮੰਡਲੀ ਨੂੰ ਜਿੱਤਿਆ ਤੇ ਬਾਬੇ ਨਾਨਕ ਨੇ ਕੁਝ ਦਿਨ ਸਿੱਧਾਂ ਤੋਂ ਆਪਣਾ ਪੰਥ ਨਿਰਾਲਾ ਕਰ ਲਿਆ। ਜਦੋਂ ਪੰਥ ਨਿਆਰਾ ਹੋਇਆ ਤਾਂ ਸਿੱਧਾਂ ਨੇ ਕਿਹਾ ਕਿ ਜੇ ਤੂੰ ਸਾਡੇ ਵਿਚ ਸ਼ਾਮਿਲ ਹੋ ਜਾਏਂ ਤਾਂ ਤੈਨੂੰ ਅਸੀਂ ਆਪਣੇ ਪੰਥ ਵਿਚ ਸ਼ਾਮਿਲ ਕਰਾਂਗੇ। ਬਾਬੇ ਨਾਨਕ ਨੇ ਉਥੇ ਪੰਥ ਦੀ ਜੀਤ ਕਰਦੇ ਹੋਏ ਇਕ ਸ਼ਬਦ ਕਿਹਾ ਸੀ। ਕਹਿਣ ਲੱਗੇ, ਸੱਜਣਾ-

*ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤ॥*

(ਜਪੁਜੀ ਸਾਹਿਬ)

ਜੇ ਮਨ ਨੂੰ ਜਿੱਤ ਲਏਂ ਤਾਂ ਆਈ ਪੰਥੀ ਵੀ ਜਿੱਤ ਲਵੇਂ। ਜੇ ਮਨ ਨਹੀਂ ਜਿੱਤਿਆ ਤੇ ਗੱਲਾਂ ਕਰਕੇ ਭਾਵੇਂ ਆਈ ਪੰਥੀ ਵੀ ਤੁਰਿਆ ਕਰ, ਸੱਚ ਜਾਣੀ ਉਸ ਫਿਰਕੇ ਵਿਚ ਅੰਦਰੋਂ ਸ਼ਾਮਿਲ ਨਹੀਂ ਹੋ ਸਕਦਾ। ਜਦੋਂ ਜਨੇਊ ਪਾਉਣ ਲੱਗੇ ਹਨ ਤਾਂ ਉਦੋਂ ਬਾਬਾ ਜੀ ਨੇ ਇਕੋ

ਗੱਲ ਕਹੀ ਕਿ ਸੱਜਣਾ ! ਮੈਂ ਧਾਗਾ ਜ਼ਰੂਰ ਪਾਵਾਂਗਾ ਪਰ ਇਕ ਗੱਲ ਮੇਰੀ ਧਿਆਨ ਨਾਲ ਸੁਣ ਕਿ ਮੈਨੂੰ ਉਹ ਧਾਗਾ ਪਾਵੀਂ, ਜਿਸ ਦੇ ਨਾਲ ਜ਼ਬਾਨ ਬਿਲਕੁਲ ਕੂੜ ਬੋਲਣਾ ਬੰਦ ਕਰ ਦੇਵੇ। ਹੱਥਾਂ ਨੂੰ ਧਾਗੇ ਨਾਲ ਬੰਨ੍ਹ, ਕਿਸੇ ਦਾ ਹੱਕ ਨਾ ਖੋਹ ਕੇ ਖਾਈਂ। ਪੈਰਾਂ ਨੂੰ ਧਾਗੇ ਨਾਲ ਬੰਨ੍ਹ ਕੇ ਬੁਰੇ ਰਸਤਿਆਂ ਉੱਪਰ ਨਾ ਚੱਲੀਂ। ਕਹਿਣ ਲੱਗੇ, ਰੱਬ ਦੇ ਚਰਨਾਂ ਵਿਚ ਅਰਦਾਸ ਕਰ ਅਤੇ ਆਪਣੇ ਇੰਦਰਿਆਂ ਨੂੰ ਧਾਗਿਆਂ ਨਾਲ ਬੰਨ੍ਹ ਲੈ, ਜਿਹੜੇ ਤੈਨੂੰ ਬਾਹਰ ਭਟਕਾਉਂਦੇ ਪਏ ਹਨ। ਜੇ ਇਹ ਤੇਰੇ ਕੋਲ ਕਮਾਈ ਹੈ ਤਾਂ ਮੈਂ ਸਮਝਾਂਗਾ ਵਾਕਿਆ ਹੀ ਤੇਰਾ ਨਿਰਮਲ ਪੰਥ ਹੈ। ਦਾਤਾਰ ਜੀ ਨੇ ਜਦੋਂ ਨਿਰਮਲ ਪੰਥ ਨਿਆਰਾ ਕਰ ਦਿੱਤਾ ਤੇ ਉਥੇ ਫਿਰ ਭਾਈ ਸਾਹਿਬ ਨੇ ਸ਼ਬਦ ਵਰਤੇ। ਉਸ ਦਿਨ ਵੀ ਸੱਜਣ ਇਹ ਤੁੱਕ ਕਹਿ ਕੇ ਗਏ ਸਨ-

*ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ।*

(ਵਾਰ ੧, ਪਉੜੀ ੪੫)

*ਕੀਤੋਸੁ ਅਪਣਾ ਪੰਥੁ ਨਿਰਾਲਾ।*

(ਵਾਰ ੧, ਪਉੜੀ ੩੧)

ਇਹ ਗੁਰੂ ਨਾਨਕ ਸਾਹਿਬ ਨੇ ਪਹਿਲੇ ਜਾਮੇ ਵਿਚ ਕ੍ਰਿਪਾ ਕਰ ਦਿੱਤੀ। ਫਿਰ ਜਿਹੜੇ ਇਸ ਪੰਥ 'ਤੇ ਚੱਲਣ ਵਾਲੇ ਸਨ, ਉਹਨਾਂ ਸਾਰਿਆਂ ਨੂੰ ਇਕੱਠਿਆਂ ਕਰ ਲਿਆ। ਸਭ ਤੋਂ ਪਹਿਲੀ ਗੱਲ, ਜੇ ਪੰਥ ਦੀ ਜਿੱਤ ਚਾਹੁੰਦਾ ਹੈਂ ਤਾਂ ਗੁਰਮੁਖਾ, ਯਤਨ ਕਰ ਇਸ ਮਾਰਗ ਉੱਪਰ ਚੱਲ ਕੇ ਆਪਣੇ ਆਪ ਨੂੰ ਜਿੱਤਣ ਦਾ। ਜੇ ਆਪਣੇ ਆਪ ਨੂੰ ਜਿੱਤਿਆ ਨਹੀਂ ਤਾਂ ਭਗਤਾਂ ਨੇ ਸੰਕਲਪ ਲਿਆ, ਭਗਤਾਂ ਨੇ ਨਿਸ਼ਾਨ ਝੁਲਾਉਣ ਦਾ ਵੀ ਜ਼ਿਕਰ ਕੀਤਾ, ਪਰ ਇਕ ਗੱਲ ਉਹਨਾਂ ਕਹੀ ਕਿ ਪੰਥ ਦੀ ਜਿੱਤ ਤਾਂ ਹੋਵੇਗੀ ਜੇ ਤੂੰ ਆਪਣੇ ਆਪ ਨੂੰ ਪਹਿਲਾਂ ਜਿੱਤਣ ਦਾ ਯਤਨ ਕਰੇਂਗਾ।

ਜਦੋਂ ਅਸੀਂ ਅਰਦਾਸ ਕਰਦੇ ਹਾਂ ਤਾਂ ਸ਼ਬਦ ਪੜ੍ਹਦੇ ਹਾਂ-

*ਆਗਿਆ ਭਈ ਅਕਾਲ ਕੀ ਤਬੈ ਚਲਾਇਓ ਪੰਥ।*

ਇਸ ਦਾ ਮਤਲਬ ਐਵੇਂ ਨਾ ਚਲਾਇਓ। ਕਦੋਂ ਚਲਾਇਓ ?-

*ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ॥*

ਜਿਹੜਾ ਗ੍ਰੰਥ ਸਾਹਿਬ ਸਤਿਗੁਰੂ ਦੀ ਬਾਣੀ ਤੋਂ ਟੁੱਟਣ ਦੀ ਗੱਲ ਕਰਦਾ ਹੈ, ਭਾਵੇਂ ਉਹ ਸਿਆਸੀ ਹੋਵੇ, ਭਾਵੇਂ ਧਾਰਮਿਕ ਹੋਵੇ, ਇਹ ਠੀਕ ਹੈ ਕਿ ਤਾਕਤ ਨਾਲ ਕਹੀ ਜਾਏਂ ਕਿ ਮੈਂ ਪੰਥਕ ਹਾਂ, ਪਰ ਹਕੀਕਤ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਦੀ ਗੱਲ ਨੂੰ ਨਾ ਮੰਨਣ ਵਾਲਾ ਕਦੀ ਪੰਥਕ ਨਹੀਂ ਹੋ ਸਕਦਾ। ਮੇਰੇ ਕੋਲ ਇਕ ਸੱਜਣ ਆਇਆ। ਕਹਿਣ ਲੱਗਾ ਕਿ ਗੁਰਬਾਣੀ ਦੀਆਂ ਤੁੱਕਾਂ ਚਾਹੀਦੀਆਂ ਹਨ। ਮੈਂ ਸੋਚਿਆ, ਸ਼ਾਇਦ ਕੋਈ ਲੇਖ ਲਿਖਣਾ ਹੈ। ਪਰ ਜਦੋਂ ਬਾਅਦ ਵਿਚ ਪਤਾ ਲੱਗਾ ਕਿ ਕਿਸੇ ਬਹੁਤ ਵੱਡੇ ਲੀਡਰ ਨੇ ਬੋਲਣਾ ਹੈ ਤਾਂ ਮੈਂ ਉਸ ਨੂੰ ਕਿਹਾ ਕਿ ਉਹ ਤਾਂ ਬਹੁਤ ਵੱਡੇ ਬੰਦੇ ਹਨ, ਪੰਥ ਦੇ ਆਗੂ ਹਨ, ਉਹਨਾਂ ਨੂੰ ਪਤਾ ਨਹੀਂ

ਕਿ ਗੁਰੂ ਗ੍ਰੰਥ ਸਾਹਿਬ ਵਿਚ ਕੀ ਹੈ ? ਕਹਿਣ ਲੱਗਾ, ਉਹਨਾਂ ਨੂੰ ਕੀ ਪਤਾ ਹੈ। ਕੁਝ ਕੁ ਉਸ ਨਾਲ ਗੁਰਮਤਿ ਵਿਚਾਰਾਂ ਹੋਈਆਂ ਤੇ ਜਦੋਂ ਉਸ ਨੇ ਜਾ ਕੇ ਕਿਹਾ ਕਿ ਇਹ ਤੁੱਕਾਂ ਹਨ ਬਾਣੀ ਦੀਆਂ ਤਾਂ ਉਹ ਕਹਿੰਦਾ ਹੈ, ਕਾਕਾ ਜੀ, ਛੱਡੋ, ਬਾਣੀ ਦੀ ਗੱਲ ਨਾ ਕਰੋ, ਸਾਨੂੰ ਸਿੱਧੀ ਪਧਰੀ ਕੋਈ ਗੱਲ ਸਮਝਾਉ। ਇਸ ਦਾ ਮਤਲਬ ਤੂੰ ਗੱਲ ਤਾਂ ਪੰਥ ਦੇ ਆਗੂ ਦੀ ਕਰਦਾ ਹੈਂ ਤੇ ਗੁਰੂ ਗ੍ਰੰਥ ਸਾਹਿਬ ਨੂੰ ਬੁਰਾ ਕਹਿੰਦਾ ਹੈਂ।

ਸਭ ਤੋਂ ਪਹਿਲੀ ਗੱਲ ਜਿਸ ਨੇ ਇਸ ਪੰਥ 'ਤੇ ਚੱਲਣਾ ਹੈ, ਉਸ ਨੂੰ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣਾ ਪਵੇਗਾ ਤੇ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਪੰਥ ਦੀ ਜਿੱਤ ਹੀ ਤਾਂ ਹੁੰਦੀ ਹੈ ਜੇ ਆਪਣੇ ਆਪ ਨੂੰ ਜਿੱਤਿਆ ਹੋਵੇ। ਕਬੀਰ ਜੀ ਦਾ ਇਕ ਸ਼ਬਦ ਹੈ-

*ਕਿਉ ਲੀਜੈ ਗਢੁ ਬੰਕਾ ਭਾਈ॥*
*ਦੋਵਰ ਕੋਟ ਅਰੁ ਤੇਵਰ ਖਾਈ॥ ੧ ॥ਰਹਾਉ॥*
*ਪਾਂਚ ਪਚੀਸ ਮੋਹ ਮਦ ਮਤਸਰ ਆਡੀ ਪਰਬਲ ਮਾਇਆ॥*
*ਜਨ ਗਰੀਬ ਕੋ ਜੋਰੁ ਨ ਪਹੁਚੈ ਕਹਾ ਕਰਉ ਰਘੁਰਾਇਆ॥ ੧ ॥*

(ਅੰਗ ੧੧੬੧)

ਕਹਿਣ ਲੱਗੇ ਹੇ ਮਾਲਕ ! ਮੈਂ ਰਾਜ ਭਾਗ ਚਾਹੁੰਦਾ ਹਾਂ, ਮੈਂ ਚਾਹੁੰਦਾ ਹਾਂ ਕਿਲ੍ਹੇ ਨੂੰ ਫ਼ਤਹਿ ਕਰ ਲਵਾਂ ਪਰ ਕੀ ਕਰਾਂ ਤੇਰਾ ਕਿਲ੍ਹਾ ਇੰਨਾ ਕੁ ਮਜ਼ਬੂਤ ਹੈ ਕਿ ਮੇਰਾ ਵਸ ਨਹੀਂ ਚੱਲਦਾ ਪਿਆ। ਮੈਂ ਕਿਲ੍ਹੇ ਨੂੰ ਜਿੱਤਾਂ ਕਿਵੇਂ ? ਕਹਿਣ ਲੱਗੇ ਹੇ ਭਾਈ ! ਮੈਨੂੰ ਦੱਸ ਮੈਂ ਕਿਲ੍ਹੇ ਨੂੰ ਕਿਵੇਂ ਜਿੱਤਾਂ ? ਕਹਿੰਦੇ ਹਨ, ਤੇਰੇ ਚਾਰ ਚੁਫੇਰੇ ਦਵੈਸ਼ ਦੀ ਦੀਵਾਰ ਹੈ। ਪੰਥ ਕੀ ਜੀਤ ਕਹਿਣ ਵਾਲੇ ਗੁਰਸਿੱਖਾ ! ਪਹਿਲਾਂ ਇਹ ਗੱਲ ਚੇਤੇ ਰੱਖੀਂ ਕਿ ਕੀ ਤੇਰੇ ਅੰਦਰ ਦਵੈਸ਼ ਦੀ ਦੀਵਾਰ ਟੁੱਟ ਗਈ ਹੈ ? ਜੇ ਟੁੱਟ ਗਈ ਹੈ ਤਾਂ ਪੰਥ ਕੀ ਜੀਤ ਜ਼ਰੂਰ ਹੋਵੇਗੀ ?-

*ਪਾਂਚ ਪਚੀਸ ਮੋਹ ਮਦ ਮਤਸਰ*

ਪੰਜ ਤੱਤ ਹਨ, ਪੰਜਾਂ ਤੱਤਾਂ ਦੇ ਇਹ ਪੱਚੀ ਗੁਣ ਹਨ। ਕਹਿਣ ਲੱਗੇ, ਮਾਇਆ ਦੇ ਨਸ਼ੇ ਵਿਚ ਅੰਨ੍ਹਾ ਹੋਇਆ ਪਿਆ ਹਾਂ। ਮੇਰੇ ਮਾਲਕ ! ਮੈਨੂੰ ਦੱਸ ਮੈਂ ਕਿਲ੍ਹੇ ਨੂੰ ਫਤਹਿ ਕਰ ਸਕਦਾ ਹਾਂ ?

*ਪਾਂਚ ਪਚੀਸ ਮੋਹ ਮਦ ਮਤਸਰ ਆਡੀ ਪਰਬਲ ਮਾਇਆ॥*
*ਜਨ ਗਰੀਬ ਕੋ ਜੋਰੁ ਨ ਪਹੁਚੈ ਕਹਾ ਕਰਉ ਰਘੁਰਾਇਆ॥*

(ਅੰਗ ੧੧੬੧)

ਅੱਗੇ ਉਹਨਾਂ ਨੇ ਸ਼ਬਦ ਵਰਤੇ ਕਿ ਮੈਂ ਕਿਲ੍ਹੇ ਦੇ ਨੇੜੇ ਜਾਂਦਾ ਹਾਂ ਤੇ ਪੁੱਛਿਆ ਕਿਲ੍ਹਾ ਕਿਹੜਾ ? ਕਿਲ੍ਹਾ ਇਹ ਸਰੀਰ ਹੈ। ਮੈਂ ਪੰਥਕ ਬਣਨਾ ਹੈ ਤੇ ਪੰਥਕ ਉਹ ਬਣ ਸਕਦਾ ਹੈ ਜਿਹੜਾ ਪਹਿਲਾਂ ਅੰਦਰ ਨੂੰ ਜਿੱਤੇ। ਕਹਿਣ ਲੱਗਾ, ਕੀ ਕਰਾਂ ਅੰਦਰ ਦਾ ਮਨ ਰਾਜਾ ਹੈ। ਇਸ ਦੇ ਨਾਲ ਇਸ ਦਾ ਜਿਹੜਾ ਸਲਾਹਕਾਰ ਹੈ, ਉਹ ਹੈ ਕ੍ਰੋਧ। ਜਿੱਥੇ ਕ੍ਰੋਧ ਸਲਾਹਕਾਰ ਹੋਵੇ,

ਉਥੇ ਪੰਥ ਵਿਚ ਕਦੀ ਏਕਾ ਨਹੀਂ ਹੋ ਸਕਦਾ। ਮਨ ਰਾਜਾ ਹੈ ਤੇ ਕ੍ਰੋਧ ਸਲਾਹਕਾਰ ਹੈ ਤੇ ਮਨ ਨੇ ਕੀਤਾ ਕੀ ਹੈ ? ਇਸ ਨੇ ਆਪਣੇ ਉੱਪਰ ਇਕ ਸੰਜੋਅ ਪਾਇਆ ਹੈ। ਪੁੱਛਿਆ ਕਾਹਦਾ ਜੀ ? ਕਹਿਣ ਲੱਗੇ, ਇੰਦਰੀਆਂ ਦਾ ਸੁਆਦ, ਜੀਭ ਦਾ ਸੁਆਦ ਇਸ ਮਨ ਨੇ ਸੰਜੋਅ ਪਾਇਆ ਹੈ ਤੇ ਕਹਿੰਦੇ ਹਨ, ਜਦੋਂ ਵਾਰ ਕਰਨ ਲੱਗਦਾ ਹੈ ਤਾਂ ਇਸ ਦੇ ਸਿਰ ਉੱਪਰ ਲੋਹੇ ਦਾ ਇਕ ਟੋਪ ਹੈ। ਭੈੜੀ ਮੱਤ ਦੀ ਇਸ ਨੇ ਕਮਾਨ ਚੁੱਕੀ ਹੋਈ ਹੈ।

ਗੁਰੂ ਦੇ ਸਿੱਖੋ ! ਜਿਹੜੇ ਪੰਥ ਦਾ ਦਰਦ ਰੱਖਣ ਵਾਲੇ ਹੋ, ਅੱਜ ਬਾਹਰ ਝਾਤੀ ਮਾਰ ਕੇ ਦੇਖੋ ਕਿ ਜੋ ਕਬੀਰ ਜੀ ਨੇ ਅੰਦਰ ਕਿਹਾ ਹੈ, ਉਹ ਬਾਹਰ ਤੁਸੀਂ ਪੰਥਕ ਲੋਕ ਪਾਈ ਬੈਠੇ ਹੋ। ਸ਼ਬਦ ਲੋਕੀਂ ਪੰਥ ਕੀ ਜੀਤ ਕਹਿਣ ਤੇ ਘਰ ਮੇਰਾ ਭਰਿਆ ਰਹਿੰਦਾ ਹੈ। ਜੋ ਕਬੀਰ ਜੀ ਨੇ ਅੰਦਰ ਦੀ ਦਸ਼ਾ ਕਹੀ ਹੈ, ਖਿਮਾ ਕਰਿਉ, ਉਹ ਅੱਜ ਦੇ ਬਾਹਰ ਪੰਥਕ ਦੀ ਹੈ। ਅੱਗੇ ਸ਼ਬਦ ਵਰਤੇ–

*ਸਵਾਦ ਸਣਾ ਚੋਗ ਮਮਤਾ ਕੋ*

ਮਮਤਾ ਦਾ ਅਰਥ ਹੈ ਪਕੜ।–

*ਕਬੁਧ ਕਮਾਣ ਚੜਾਈ॥*

*ਤ੍ਰਿਸ਼ਨਾ ਤੀਰ ਰਹੇ ਘਟ ਭੀਤਰ ਜਿਉ ਗਲ ਲੀਉ ਨਾ ਜਾਈ॥*

ਕਹਿੰਦੇ ਹਨ, ਜੇ ਇਹ ਵਿਚਾਰ ਰਹੇ ਤਾਂ ਬੰਦਾ ਕਦੀ ਅੰਦਰ ਨੂੰ ਜਿੱਤ ਨਹੀਂ ਸਕਦਾ। ਜੀਭ ਦਾ ਰਸੀਆ, ਇੰਦਰੀਆਂ ਦਾ ਰਸੀਆ, ਭੈੜੀ ਮਤ ਨੂੰ ਕਮਾਉਣ ਵਾਲਾ, ਮੈਂ-ਮੇਰੀ ਵਿਚ ਫੱਸਿਆ ਹੋਇਆ ਉਹ ਬੰਦਾ ਕਦੀ ਅੰਦਰ ਨੂੰ ਨਹੀਂ ਜਿੱਤ ਸਕਦਾ। ਫਿਰ ਇਸ ਦਾ ਹੱਲ ਕੀ ਹੈ ਅੰਦਰ ਨੂੰ ਜਿੱਤਣ ਦਾ ? ਕਹਿੰਦੇ ਹਨ, ਜੇ ਅੰਦਰ ਨੂੰ ਜਿੱਤਣਾ ਹੈ ਤਾਂ ਸਭ ਤੋਂ ਪਹਿਲਾਂ ਅੰਦਰੋਂ ਅਰਦਾਸ ਕਰ, ਤੇਰੇ ਅੰਦਰ ਪ੍ਰੇਮ ਵਾਲੇ ਫੁਰਨੇ ਪੈਦਾ ਹੋ ਜਾਣ। ਉਥੇ ਸ਼ਬਦ ਵਰਤੇ–

*ਪ੍ਰੇਮ ਪਲੀਤਾ ਸੁਰਤ ਹਵਾਈ ਗੋਰਾ ਗਿਆਨ ਚੜਾਇਆ।*

ਅੰਦਰ ਨੂੰ ਜਿੱਤਣਾ ਹੈ ਤਾਂ ਸੁਰਤ ਦੀ ਤੋਪ ਬਣਾ, ਪ੍ਰੇਮ ਦਾ ਪਲੀਤਾ ਬਣਾ ਤੇ ਗੁਰੂ ਦੇ ਗਿਆਨ ਨੂੰ ਬਾਰੂਦ ਬਣਾਈਂ ਤੇ ਜਦੋਂ ਇਕ ਵਾਰੀ ਤੂੰ ਉਸ ਨੂੰ ਪਲੀਤਾ ਲਗਾ ਦਿੱਤਾ ਤਾਂ ਸੱਚ ਜਾਣੀ ਜਦੋਂ ਨਾਮ ਦਾ ਬਾਰੂਦ ਨਿਕਲਦਾ ਹੈ ਤਾਂ ਜਿਹੜਾ ਮਨ ਕਈ ਜਨਮਾਂ ਦਾ ਜਿੱਤਿਆ ਨਹੀਂ ਜਾਂਦਾ, ਗੁਰੂ ਦੇ ਮੰਤਰ ਦੀ ਕ੍ਰਿਪਾ ਨਾਲ ਉਹ ਮਨ ਉਸੇ ਵੇਲੇ ਤੂੰ ਜਿੱਤ ਲਵੇਂਗਾ ਤੇ ਕਿਲ੍ਹੇ ਦੀਆਂ ਦੀਵਾਰਾਂ ਵੀ ਜ਼ਰੂਰ ਟੁੱਟਣਗੀਆਂ।

*ਬ੍ਰਹਮ ਅਗਨਿ ਸਹਜੇ ਪ੍ਰਜਾਤੀ ਏਕੈ ਤੋਟ ਪਰਾਇਆ॥*

*ਸਤਿ ਸੰਤੋਖ ਲੈ ਲੜਣੇ ਲਾਗਾ ਤੋੜੇ ਦੋਏ ਦਰਵਾਜੇ॥*

ਪੰਥਕ ਉਹ ਹੈ ਜਿਸ ਦੇ ਕੋਲ ਪ੍ਰੇਮ ਦਾ ਪਲੀਤਾ ਹੈ। ਪੰਥਕ ਉਹ ਹੈ ਜਿਸ ਦੇ ਕੋਲ ਸ਼ਬਦ ਦੀ ਤੇ ਸੁਰਤ ਦੀ ਕਮਾਈ ਹੈ। ਪੰਥਕ ਉਹ ਹੈ ਜਿਸ ਦੇ ਕੋਲ ਸ਼ਬਦ ਦਾ ਬਾਰੂਦ ਹੈ। ਪੰਥਕ ਉਹ ਹੈ ਜਿਸ ਦੇ ਕੋਲ ਸੱਚ ਤੇ ਸੰਤੋਖ ਹੈ। ਗੁਰੂ ਗ੍ਰੰਥ ਸਾਹਿਬ ਦੇ ਮੁਤਾਬਿਕ ਇਸ ਪੰਥ

ਦਾ ਪੰਥੀ ਉਹ ਹੈ ਜਿਸ ਨੇ ਗੁਰੂ ਦੀ ਕ੍ਰਿਪਾ ਨਾਲ ਆਪਣੇ ਮਨ ਨੂੰ ਜਿੱਤਿਆ ਹੋਇਆ ਹੈ। ਪੰਥ ਦੀ ਜੀਤ ਬਾਅਦ ਵਿਚ ਗਾ ਪਹਿਲਾਂ ਅੰਦਰ ਜਿੱਤ। ਹਜ਼ੂਰ ਨੇ ਧਨਾਸਰੀ ਰਾਗ ਵਿਚ ਇਕ ਸ਼ਬਦ ਕਿਹਾ ਹੈ। ਉਸ ਸ਼ਬਦ ਵਿਚ ਪੰਥ ਕੀ ਜੀਤ ਦੀ ਝਲਕ ਹੈ। ਕਹਿਣ ਲੱਗੇ-

*ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ॥*

ਪਿਆਰਿਆ ! ਜੇ ਪੰਥ 'ਤੇ ਚੱਲਣਾ ਹੈ ਤਾਂ ਅੰਦਰ ਨੂੰ ਜਿੱਤ-

*ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ॥*

(ਅੰਗ ੬੭੯)

ਜਦੋਂ ਬਾਬਾ ਜੀ ਦੇ ਇਸ ਨਿਰਮਲ ਪੰਥ ਨੂੰ ਸੋਚਦੇ ਹਾਂ ਤਾਂ ਕਿਹੜੀ ਚੀਜ਼ ਹੈ ਜਿਸ ਨੇ ਬਾਬੇ ਦੇ ਪੰਥ ਨੂੰ ਰੋਕਣ ਦਾ ਯਤਨ ਨਹੀਂ ਕੀਤਾ। ਇਕ ਨੇ ਰੁਪਈਏ ਦਿਖਾਏ ਤੇ ਜਦੋਂ ਸ਼ਿਵ ਨਾਥ ਕੋਲ ਜਾਂਦੇ ਹਨ ਤਾਂ ਉਸ ਨੇ ਔਰਤਾਂ ਭੇਜ ਕੇ ਸੋਚਿਆ ਕਿ ਪੰਥ ਵਿਚ ਮਲੀਨਤਾ ਆ ਜਾਏ। ਪਰ ਮੇਰੇ ਬਾਬੇ ਨੇ ਉਥੇ ਸ਼ਬਦ ਕਿਹਾ ਸੀ। ਅੰਦਰ ਨੂੰ ਜਿੱਤਣ ਵਾਲੇ ਸੂਰਮਿਆ ! ਇੰਨਾ ਕੁ ਨਿਰਮਲ ਬਣ ਜਾ। ਹਜ਼ੂਰ ਕਹਿਣ ਲੱਗੇ-

*ਗਾਛਹੁ ਪੁਤ੍ਰੀ ਰਾਜ ਕੁਆਰਿ॥ ਨਾਮੁ ਭਣਹੁ ਸਚੁ ਦੋਤੁ ਸਵਾਰਿ॥*

(ਅੰਗ ੧੧੮੭)

ਮੇਰੀਉ ਬੱਚੀਉ ! ਤੁਸੀਂ ਸਾਰੀ ਰਾਤ ਨੱਚੀਆਂ ਹੋ, ਤੁਹਾਡੇ ਪੱਲੇ ਕੀ ਪਿਆ ? ਜਦੋਂ ਧੀਆਂ ਸ਼ਬਦ ਵਰਤਿਆ ਤਾਂ ਅੰਦਰ ਮਲੀਨਤਾ ਬਿਲਕੁਲ ਖ਼ਤਮ ਹੋ ਗਈ। ਕਹਿਣ ਲੱਗੀਆਂ, ਪਿਤਾ ਜੀ ! ਅੱਜ ਤੱਕ ਨੱਚਦਿਆਂ ਤਨ ਦੇ ਅੰਗਾਂ ਦੇ ਵਪਾਰੀ ਆਏ ਹਨ, ਅੱਜ ਪਹਿਲੀ ਵਾਰੀ ਕੋਈ ਆਇਆ ਹੈ ਜਿਸ ਨੇ ਸਾਡੇ ਵਿਚੋਂ ਵੀ ਧੀ ਨੂੰ ਦੇਖਿਆ ਹੈ। ਬਸ ਇੰਨੀ ਗੱਲ ਕਹਿਣ ਦੀ ਦੇਰ ਸੀ ਤਾਂ ਕਹਿਣ ਲੱਗੇ, ਬੱਚੀਉ ! ਬੰਦਿਆਂ ਦੇ ਸਾਹਮਣੇ ਨੱਚੋਗੀਆਂ ਤਾਂ ਜ਼ਿੰਦਗੀ ਦੀ ਬਾਜ਼ੀ ਹਾਰ ਜਾਉਗੀਆਂ। ਰੱਬ ਦੇ ਚਰਨਾਂ ਵਿਚ ਜੁੜ ਕੇ ਨਾਮ ਜੱਪੋ, ਜ਼ਿੰਦਗੀ ਦੀ ਬਾਜ਼ੀ ਜਿੱਤ ਜਾਉਗੀਆਂ। ਵਾਪਿਸ ਗਈਆਂ। ਰਾਜੇ ਨੇ ਪੁੱਛਿਆ, ਕੋਈ ਅਸਰ ? ਕਹਿਣ ਲੱਗੀਆਂ ਉਸ ਉੱਪਰ ਕੋਈ ਅਸਰ ਨਹੀਂ, ਪਰ ਅੱਜ ਤੋਂ ਬਾਅਦ ਅਸੀਂ ਨੱਚਣਾ ਛੱਡ ਦਿੱਤਾ। ਮੇਰੇ ਗੁਰੂ ਨਾਨਕ ਸਾਹਿਬ ਨੇ ਕਿਹਾ ਜਦੋਂ ਅੰਦਰ ਨੂੰ ਜਿੱਤ ਲਏਂਗਾ, ਤੇਰੇ ਅੰਦਰ ਨੂੰ ਇਕ ਰੰਗ ਲੱਗੇਗਾ।-

*ਠਾਕੁਰੁ ਗਾਈਐ ਆਤਮ ਰੰਗਿ॥*

*ਸਰਣੀ ਪਾਵਨ ਨਾਮ ਧਿਆਵਨ ਸਹਜਿ ਸਮਾਵਨ ਸੰਗਿ॥ ੧ ॥ ਰਹਾਉ॥*

ਜਦੋਂ ਇਹੋ ਜਿਹਾ ਪੰਥ ਬਣ ਜਾਏ ਤਾਂ ਉਸ ਨੂੰ ਫਿਰ ਗੁਰੂ ਕਹਿੰਦਾ ਹੈ-

*ਜਨ ਕੇ ਚਰਨ ਵਸਹਿ ਮੇਰੈ ਹੀਅਰੈ ਸੰਗਿ ਪੁਨੀਤਾ ਦੇਹੀ॥*

ਮੈਨੂੰ ਮਿਲ ਜਾਏ ਤਾਂ ਮੇਰੀ ਦੇਹ ਪਵਿੱਤਰ ਹੋ ਜਾਏ। ਇਕ ਵਾਰੀ ਕਿਸੇ ਸੱਜਣ ਨੇ ਪੁੱਛਿਆ ਸੀ ਕਿ ਪੰਥ ਦਾ ਅਰਥ ਹੁੰਦਾ ਹੈ ਰਸਤਾ, ਅਸੀਂ ਕਹਿੰਦੇ ਹਾਂ, ਖ਼ਾਲਸਾ ਪੰਥ। ਕਹਿਣ

ਲੱਗੇ, ਕੀ ਖ਼ਾਲਸਾ ਰਸਤਾ ਹੈ ? ਰਸਤੇ ਉੱਪਰ ਚੱਲਣ ਵਾਲੇ ਪੰਥੀ ਹੁੰਦੇ ਹਨ, ਪੰਥ ਨਹੀਂ। ਰਸਤੇ ਦਾ ਕੰਮ ਹੈ ਕੇਵਲ ਵਸੀਲਾ ਬਣ ਕੇ ਮਿਲਾਉਣਾ। ਰਸਤੇ ਦਾ ਕੰਮ ਹੈ ਮੰਜ਼ਿਲ ਤੱਕ ਲੈ ਕੇ ਜਾਣਾ। ਪੰਥ ਦਾ ਕੰਮ ਹੈ ਭਟਕਿਆਂ ਹੋਇਆਂ ਨੂੰ ਉਹਨਾਂ ਦੇ ਟਿਕਾਣੇ 'ਤੇ ਪਹੁੰਚਾ ਦੇਣਾ। ਸੱਚ ਜਾਣੋ, ਜਿਵੇਂ ਇਕ ਰੋਡ ਸਾਨੂੰ ਸਾਡੀ ਮੰਜ਼ਿਲ 'ਤੇ ਪਹੁੰਚਾਉਂਦਾ ਹੈ ਤੇ ਜਿਹੜਾ ਗੁਰੂ ਤੱਕ ਪਹੁੰਚਿਆ ਖ਼ਾਲਸਾ ਹੈ, ਉਹ ਵੀ ਭਟਕਿਆਂ ਹੋਇਆਂ ਦਾ ਰਸਤਾ ਬਣ ਜਾਂਦਾ ਹੈ। ਉਸ ਦੇ ਕੋਲ ਇੰਨੀ ਸਮਰੱਥਾ ਹੈ ਕਿ ਉਸ ਨੂੰ ਗੁਰੂ ਦੇ ਘਰ ਤੱਕ ਲੈ ਜਾਂਦਾ ਹੈ। ਜਿਹੜਾ ਲੈ ਜਾਏ, ਵਸੀਲਾ ਬਣ ਜਾਏ। ਸੱਚ ਜਾਣੀਂ, ਖ਼ਾਲਸਾ ਪੰਥ ਵੀ ਹੈ ਤੇ ਪੰਥ 'ਤੇ ਚੱਲਣ ਵਾਲਾ ਵੀ ਹੈ। ਕਹਿਣ ਲੱਗੇ-

*ਜਨ ਕੇ ਚਰਨ ਵਸਹਿ ਮੇਰੈ ਹੀਅਰੈ ਸੰਗਿ ਪੁਨੀਤਾ ਦੇਹੀ॥*
*ਜਨ ਕੀ ਧੂਰਿ ਦੇਹੁ ਕਿਰਪਾ ਨਿਧਿ ਨਾਨਕ ਕੈ ਸੁਖੁ ਏਹੀ॥*

(ਅੰਗ ੬੭੯)

ਹਜ਼ੂਰ ਕਹਿਣ ਲੱਗੇ, ਪੰਥ ਕੀ ਜੀਤ ਉਸ ਦਿਨ ਹੋਵੇਗੀ ਜਿਸ ਦਿਨ ਤੂੰ ਆਪਣੀ ਜ਼ਬਾਨ ਤੋਂ ਝੂਠ ਨਹੀਂ ਬੋਲੇਂਗਾ। ਪੰਥ ਕੀ ਜੀਤ ਉਸ ਦਿਨ ਹੋਵੇਗੀ ਜਿਸ ਦਿਨ ਐ ਖ਼ਾਲਸਾ ! ਤੇਰੇ ਨੇਤਰਾਂ ਵਿਚ ਮਲੀਨਤਾ ਨਹੀਂ ਹੋਵੇਗੀ। ਪੰਥ ਕੀ ਜੀਤ ਉਸ ਦਿਨ ਹੋਵੇਗੀ ਜਿਸ ਦਿਨ ਤੂੰ ਸੱਚ ਦੇ ਚਰਨਾਂ ਦੀ ਧੂੜ ਬਣ ਜਾਏਂਗਾ। ਪੰਥ ਕੀ ਜੀਤ ਉਸ ਦਿਨ ਹੋਵੇਗੀ ਐ ਖ਼ਾਲਸਾ ! ਜਿਸ ਦਿਨ ਤੂੰ ਆਪਣੇ ਮਨ ਦੀ ਵਾਸ਼ਨਾ ਨੂੰ ਗੁਰੂ ਦੀ ਕ੍ਰਿਪਾ ਦੇ ਨਾਲ ਮਾਰ ਦੇਵੇਂਗਾ। ਸੱਚ ਜਾਣੀ, ਫਿਰ ਹਰ ਥਾਂ 'ਤੇ ਤੇਰੀ ਦੇਗ ਦੀ ਫਤਹਿ ਹੋਵੇਗੀ ਤੇ ਤੇਰੀ ਤੇਗ ਦੀ ਫਤਹਿ ਹੋਵੇਗੀ। ਹਜ਼ੂਰ ਕਹਿਣ ਲੱਗੇ-

*ਮਿਥਿਆ ਨਾਹੀ ਰਸਨਾ ਪਰਸ॥*

ਜੇ ਪੰਥ ਕੀ ਜੀਤ ਦਾ ਹਮਦਰਦ ਹੈਂ, ਫਿਰ ਆਪਣੇ ਆਪ ਨੂੰ ਜਿੱਤ-

*ਮਿਥਿਆ ਨਾਹੀ ਰਸਨਾ ਪਰਸ॥*
*ਮਨ ਮਹਿ ਪ੍ਰੀਤਿ ਨਿਰੰਜਨ ਦਰਸ॥*
*ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥*
*ਸਾਧ ਕੀ ਟਹਲ ਸੰਤਸੰਗਿ ਹੇਤ॥*
*ਕਰਨ ਨ ਸੁਨੈ ਕਾਹੂ ਕੀ ਨਿੰਦਾ॥*
*ਸਭ ਤੇ ਜਾਨੈ ਆਪਸ ਕਉ ਮੰਦਾ॥*
*ਗੁਰ ਪ੍ਰਸਾਦਿ ਬਿਖਿਆ ਪਰਹਰੈ॥*
*ਮਨ ਕੀ ਬਾਸਨਾ ਮਨ ਤੇ ਟਰੈ॥*
*ਇੰਦ੍ਰੀ ਜਿਤ ਪੰਚ ਦੋਖ ਤੇ ਰਹਤ॥*
*ਨਾਨਕ ਕੋਟਿ ਮਧੇ ਕੋ ਐਸਾ ਅਪਰਸ॥* (ਸੁਖਮਨੀ ਸਾਹਿਬ)

ਹਜ਼ੂਰ ਕਹਿੰਦੇ ਹਨ, ਜੇ ਇਸ ਨੂੰ ਜਿੱਤਣਾ ਹੈ ਤਾਂ ਸੰਗਤ ਤੋਂ ਬਿਨਾਂ, ਬਾਣੀ ਤੋਂ ਬਿਨਾਂ ਕੋਈ ਸਹਾਰਾ ਨਹੀਂ। ਅਸੀਂ ਪੜ੍ਹਦੇ ਹਾਂ-

*ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ॥*
*ਸ੍ਰਵਣ ਸੋਏ ਸੁਣਿ ਨਿੰਦ ਵੀਚਾਰ॥*
*ਰਸਨਾ ਸੋਈ ਲੋਭਿ ਮੀਠੈ ਸਾਦਿ॥*
*ਮਨੁ ਸੋਇਆ ਮਾਇਆ ਬਿਸਮਾਦਿ॥੧॥*
*ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ॥*
*ਸਾਬਤੁ ਵਸਤੁ ਓਹ ਅਪਨੀ ਲਹੈ॥੧॥ ਰਹਾਉ॥*

(ਅੰਗ ੧੯੨)

ਦਾਤਾ ! ਇਹਨਾਂ ਤੋਂ ਬਚਾਏਗਾ ਕੌਣ ? ਜਦੋਂ ਸੰਗਤ ਕਰੇਂਗਾ ਤੇ ਗੁਰੂ ਦੀ ਬਾਣੀ ਪੜ੍ਹੇਂਗਾ ਤਾਂ ਸੱਚ ਜਾਣੀ, ਅੰਦਰ ਨੂੰ ਜਿੱਤੇਂਗਾ। ਸਿੱਧਾਂ ਨੇ ਪੁੱਛਿਆ ਸੀ ਗੁਰੂ ਨਾਨਕ ਜੀ ਨੂੰ-

*ਸਿਧਿ ਬੋਲਨਿ 'ਸੁਣਿ ਨਾਨਕਾ ! ਤੁਹਿ ਜਗ ਨੋ ਕਰਾਮਾਤਿ ਦਿਖਾਈ।*
*ਕੁਝ ਵਿਖਾਲੇਂ ਅਸਾਂ ਨੋ ਤੁਹਿ ਕਿਉਂ ਢਿਲ ਅਵੇਹੀ ਲਾਈ ?'*

ਅੱਗੋਂ ਬਾਬੇ ਨੇ ਕਿਹਾ, ਜੇ ਪੰਥਕ ਬਣਨਾ ਹੈ-

*ਬਾਬਾ ਬੋਲੇ 'ਨਾਥ ਜੀ, ਅਸਿ ਵੇਖਣਿ ਜੋਗੀ ਵਸਤੁ ਨ ਕਾਈ।*
*ਗੁਰੁ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀ ਹੈ ਰਾਈ।*

(ਵਾਰ ੧, ਪਉੜੀ ੪੨)

ਇਕ ਗੁਰੂ ਦੀ ਸੰਗਤ ਤੇ ਦੂਜੀ ਗੁਰੂ ਦੀ ਬਾਣੀ ਇਸ ਤੋਂ ਬਿਨਾਂ ਸਾਨੂੰ ਰਾਈ ਦੇ ਦਾਣੇ ਜਿੰਨੀ ਕਿਸੇ ਦੀ ਓਟ ਨਹੀਂ। ਜਿਸ ਬਾਬੇ ਨੇ ਇਹ ਕਿਹਾ, ਉਸ ਲਈ ਭਾਈ ਸਾਹਿਬ ਨੂੰ ਸ਼ਬਦ ਕਹਿਣੇ ਪਏ-

*ਹੁਕਮੈ ਅੰਦਰਿ ਸਭ ਕੋ ਕੁਦਰਤਿ ਕਿਸ ਦੀ ਕਰੈ ਜਵਾਬਾ।*
*ਜਾਹਰ ਪੀਰੁ ਜਗਤੁ ਗੁਰ ਬਾਬਾ॥ ੪॥* (ਵਾਰ ੨੪, ਪਉੜੀ ੪)

ਸਤਿਗੁਰੂ ਕ੍ਰਿਪਾ ਕਰਨ। ਸ਼ਬਦ ਬਾਣੀ ਦੀ ਟੇਕ ਸਾਨੂੰ ਬਖ਼ਸ਼ਣ।

ਪੰਥ ਇਕ ਰਸਤਾ ਹੈ ਤੇ ਪੰਥ ਕੀ ਜੀਤ ਦਾ ਭਾਵ ਹੈ ਜਦੋਂ ਸਿੱਖ ਤੁਰੇ, ਹਰ ਵੇਲੇ ਅਰਦਾਸ ਕਰਦਾ ਰਹੇ-ਦਾਤਾ ! ਤੂੰ ਮੇਹਰ ਕਰੀਂ, ਮੇਰਾ ਪੈਰ ਕਿਤੇ ਤਿਲਕ ਨਾ ਜਾਏ। ਜੇ ਮੈਂ ਇਸ ਪੰਥ ਤੋਂ ਤਿਲਕ ਗਿਆ ਤਾਂ ਮੇਰਾ ਬਚਾਅ ਨਹੀਂ ਹੋਣਾ। ਉਸ ਪੰਥ 'ਤੇ ਚੱਲਦਿਆਂ ਹੰਕਾਰ ਨਾ ਕਰੀਂ। ਬੇਨਤੀ ਕਰੀਂ-ਦਾਤਾ ! ਜੇ ਇਸ ਮਾਰਗ 'ਤੇ ਚਲਾਏਂ ਤਾਂ ਮੇਹਰ ਕਰੀਂ, ਮੈਂ ਕਿਤੇ ਤਿਲਕ ਨਾ ਜਾਵਾਂ। ਗੁਰੂ ਨਾਨਕ ਸਾਹਿਬ ਜੀ ਦਾ ਇਕ ਸ਼ਬਦ ਅਸੀਂ ਪੜ੍ਹਦੇ ਹਾਂ। ਉਸ ਦੇ

ਵਿਚ ਚੱਲਣ ਦਾ ਜ਼ਿਕਰ ਕੀਤਾ ਹੈ। ਗੁਰੂ ਨਾਨਕ ਸਾਹਿਬ ਕਹਿੰਦੇ ਹਨ, ਬੰਦੇ ਨੇ ਪ੍ਰਮਾਤਮਾ ਤੱਕ ਪਹੁੰਚਣਾ ਹੈ ਪਰ ਜਦੋਂ ਇਹ ਚੱਲਣ ਲੱਗਦਾ ਹੈ ਤੇ ਕਹਿੰਦੇ ਹਨ, ਜਿਸ ਰਸਤੇ 'ਤੇ ਇਹ ਚੱਲਣ ਲੱਗਾ ਹੈ, ਉਹ ਰਸਤਾ ਪੂਰੇ ਦਾ ਪੂਰਾ ਦਲਦਲ ਨਾਲ ਭਰਿਆ ਹੈ। ਉਥੇ ਚਿੱਕੜ ਹੈ। ਜਦੋਂ ਅਸੀਂ ਮਿੱਟੀ ਉੱਪਰ ਚੱਲਦੇ ਹੋਈਏ, ਮੀਂਹ ਪਏ ਤੇ ਪੈਰ ਸਾਡਾ ਜ਼ਮੀਨ ਵਿਚ ਧੱਸ ਜਾਏ ਤਾਂ ਅਸੀਂ ਪੈਰ ਨੂੰ ਬਾਹਰ ਖਿੱਚ ਲੈਂਦੇ ਹਾਂ। ਦਲਦਲ ਦਾ ਮਤਲਬ ਹੀ ਇਹ ਹੈ ਕਿ ਇੰਨਾ ਡੂੰਘਾ ਚਿੱਕੜ ਹੋਵੇ, ਪੈਰ ਪੁੱਟਣ ਦਾ ਯਤਨ ਕਰੀਏ, ਇਕ ਪੈਰ ਦਲਦਲ ਵਿਚ ਫੱਸ ਜਾਏਗਾ ਤੇ ਦੂਜਾ ਬਾਹਰ ਆ ਜਾਏਗਾ। ਹਜ਼ੂਰ ਕਹਿਣ ਲੱਗੇ, ਹੇ ਮਾਲਕ ਜੀ ! ਇਥੇ ਮੋਹ ਦੀ ਦਲਦਲ ਹੈ ਤੇ ਮੈਂ ਯਤਨ ਕਰਦਾ ਹਾਂ ਤੇਰੇ ਪੰਥ 'ਤੇ ਚੱਲਣ ਲਈ, ਪਰ ਜਿੰਨਾ ਮੈਂ ਪੈਰ ਚੁੱਕ ਕੇ ਚੱਲਣ ਦਾ ਯਤਨ ਕਰਦਾ ਹਾਂ, ਉੱਨਾ ਦਲਦਲ ਮੈਨੂੰ ਖਿੱਚ ਲਿਜਾਂਦੀ ਹੈ। ਮੈਨੂੰ ਕ੍ਰਿਪਾ ਕਰਕੇ ਦੱਸੋ, ਮੈਨੂੰ ਪੰਥ ਕੀ ਜੀਤ ਦੱਸੋ ਤੇ ਕੀ ਮੈਂ ਇਸ ਪੰਥ 'ਤੇ ਚੱਲਾਂਗਾ ਵੀ ? ਹਜ਼ੂਰ ਨੇ ਸ਼ਬਦ ਵਰਤੇ-

*ਤਿਤੁ ਸਰਵਰੜੈ ਭਈਲੇ ਨਿਵਾਸਾ ਪਾਣੀ ਪਾਵਕੁ ਤਿਨਹਿ ਕੀਆ॥*
*ਪੰਕਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ॥ ੧॥*

(ਰਹਰਾਸਿ ਸਾਹਿਬ)

ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਮੇਰੇ ਦੇਖਦਿਆਂ-ਦੇਖਦਿਆਂ ਪਤਾ ਨਹੀਂ ਕਿੰਨੇ ਕੁ ਲੋਕ ਇਸ ਮਾਰਗ ਵਿਚ, ਇਸ ਦਲਦਲ ਵਿਚ ਧੱਸ ਗਏ। ਜਦੋਂ ਗੁਰੂ ਗ੍ਰੰਥ ਸਾਹਿਬ ਦੇ ਮਾਰੂ ਡਖਣੇ ਦਾ ਸ਼ਬਦ ਪੜ੍ਹਿਆ ਤਾਂ ਉਥੇ ਗੁਰੂ ਅਰਜਨ ਦੇਵ ਜੀ ਨੇ ਇਸ ਸ਼ਬਦ ਨੂੰ ਕੇਵਲ ਦੋ ਤੁੱਕਾਂ ਵਿਚ ਕਹਿ ਦਿੱਤਾ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ-

*ਕੁਰੀਏ ਕੁਰੀਏ ਵੈਦਿਆ*

ਕੁਰੀਏ ਕੁਰੀਏ ਦਾ ਅਰਥ ਹੈ ਉਏ ਪਗਡੰਡੀ 'ਤੇ ਚੱਲਣ ਵਾਲਿਆ ! ਕਦੀ ਭੁੱਲੀਂ ਨਾ, ਕਿਤੇ ਵੀ ਪੈਰ ਫਿੱਸਲ ਸਕਦਾ ਹੈ।-

*ਕੁਰੀਏ ਕੁਰੀਏ ਵੈਦਿਆ ਤਲਿ ਗਾੜਾ ਮਹਰੇਰੁ॥*
*ਵੇਖੇ ਛਿਟੜਿ ਥੀਵਦੋ ਜਾਮਿ ਖਿਸੰਦੋ ਪੇਰੁ॥*

(ਅੰਗ ੧੦੯੫)

ਜੇ ਕਿਤੇ ਪੈਰ ਤਿਲਕ ਗਿਆ ਤਾਂ ਸੱਚ ਜਾਣੀਂ, ਇਹੋ ਜਿਹੇ ਚਿੱਕੜ ਵਿਚ ਡਿੱਗੇਂਗਾ, ਕਿ ਸਾਰੀ ਜ਼ਿੰਦਗੀ ਦੀ ਕੀਤੀ ਹੋਈ ਕਮਾਈ 'ਤੇ ਕੇਵਲ ਚਿੱਕੜ ਲੱਗ ਕੇ ਤੈਨੂੰ ਦਾਗ਼ੀ ਕਰ ਦੇਵੇਗਾ। ਮੈਂ ਦੇਖੇ ਹਨ ਜਿਨ੍ਹਾਂ ਲੋਕਾਂ ਦੇ ਇਕ ਵਾਰੀ ਪੈਰ ਤਿਲਕ ਗਏ, ਇੰਨੀ ਕਮਾਈ ਕਰਨ ਵਾਲਿਆਂ ਦੇ ਤਨ ਵੀ ਉਸ ਚਿੱਕੜ ਦੇ ਨਾਲ ਭਰੇ ਗਏ। ਇਸ ਦਾ ਭਾਵ ਹੈ ਕਿ ਜਦੋਂ ਇਸ ਪੰਥ 'ਤੇ ਕੋਈ ਚੱਲੇ ਤਾਂ ਦੇਖੀਂ ਮਾਨ ਕਰਕੇ ਨਾ ਕਹੀਂ ਕਿ ਮੈਂ ਸਭ ਤੋਂ ਵੱਡਾ ਪੰਥਕ ਹਾਂ। ਜੇ ਰੱਬ ਨੇ ਤੈਨੂੰ ਸੇਵਾ ਦੀ ਦਾਤ ਦਿੱਤੀ ਹੈ ਤਾਂ ਗੁਰੂ ਦੇ ਚਰਨਾਂ ਵਿਚ ਬੇਨਤੀ ਕਰੀਂ ਕਿ ਪਤਾ

ਨਹੀਂ, ਪੈਰ ਤਿਲਕ ਗਿਆ ਤਾਂ ਮੈਂ ਡਿੱਗ ਨਾ ਪਵਾਂ। ਸਾਰੀ ਕੀਤੀ ਕਮਾਈ 'ਤੇ ਇਹੋ ਜਿਹੇ ਧੱਬੇ ਨਾ ਲੱਗ ਜਾਣ ਕਿ ਮੈਂ ਅੱਧ-ਵਿਚਾਲੇ ਹੀ ਡਿੱਗ ਪਵਾਂ।

ਇਕ ਸਲੋਕ ਵਿਚ ਕਹਿੰਦੇ ਹਨ ਕਿ ਪੈਰ ਚੱਲਦੇ ਨਹੀਂ ਪਏ, ਦੂਜੇ ਸਲੋਕ ਵਿਚ ਕਹਿੰਦੇ ਹਨ, ਧਿਆਨ ਨਾਲ ਤੁਰੀਂ, ਤਿਲਕ ਪਿਆ ਤਾਂ ਛਿੱਟੇ ਪੈ ਜਾਣਗੇ। ਜਦੋਂ ਗੁਰੂ ਅਰਜਨ ਦੇਵ ਜੀ ਨੇ ਇਹਨਾਂ ਦੋਹਾਂ ਸਵਾਲਾਂ ਦਾ ਉੱਤਰ ਦਿੱਤਾ ਤਾਂ ਕਹਿਣ ਲੱਗਾ ਕਿ ਮੇਰੇ ਗੁਰੂ ਨੇ ਇਕ ਕ੍ਰਿਪਾ ਕੀਤੀ ਹੈ ਕਿ ਜਿਹੜਾ ਮੋਹ ਦਾ ਚਿੱਕੜ ਮੈਨੂੰ ਪੰਥ 'ਤੇ ਚੱਲਣ ਨਹੀਂ ਸੀ ਦਿੰਦਾ, ਜਿਹੜੀਆਂ ਰੁਕਾਵਟਾਂ ਮੇਰੇ ਤਨ 'ਤੇ ਛਿੱਟੇ ਬਣਦੀਆਂ ਸਨ, ਅੱਜ ਮੇਰੇ ਦਾਤੇ ਨੇ ਮੇਹਰ ਕੀਤੀ ਅਤੇ ਜਦੋਂ ਮੈਂ ਤੁਰਦਾ ਹਾਂ ਤਾਂ ਮੇਰੇ ਪੈਰ ਚਿੱਕੜ ਨਾਲ ਭਰਦੇ ਹੀ ਨਹੀਂ। ਕਿਉਂ ? ਕਹਿਣ ਲੱਗਾ, ਅਸ਼ਲ ਵਿਚ ਮੇਰੇ ਅੰਦਰ ਪ੍ਰਮਾਤਮਾ ਦੇ ਨਾਮ ਦੀ ਮੁਹੱਬਤ ਹੈ ਤੇ ਜਿਨ੍ਹਾਂ ਪੰਥੀਆਂ ਦੇ ਅੰਦਰ ਗੁਰੂ ਦਾ ਸ਼ਬਦ ਟਿੱਕਿਆ ਹੋਵੇ, ਸੱਚ ਜਾਣੋ, ਉਹਨਾਂ ਉੱਪਰ ਮੋਹ ਦਾ ਚਿੱਕੜ ਨਹੀਂ ਪੈਂਦਾ।-

*ਨਦੀ ਤਰੰਦੜੀ ਮੈਡਾ ਖੋਜੁ ਨ ਖੁੰਭੈ ਮੰਝਿ ਮੁਹਬਤਿ ਤੇਰੀ॥*
*ਤਉ ਸਹ ਚਰਣੀ ਮੈਡਾ ਹੀਅੜਾ ਸੀਤਮੁ*

(ਅੰਗ ੫੨੦)

ਪੰਥ ਕੀ ਜੀਤ ਚਾਹੁਣ ਵਾਲਿਆ ਗੁਰਸਿੱਖਾ ! ਤੇਰਾ ਹਿਰਦਾ ਕਿਤੇ ਰੱਬ ਦੇ ਸ਼ਬਦ ਵਿਚ ਸੀਤਾ ਜਾਏ, ਜਿਸ ਦਿਨ ਸੀਤਾ ਗਿਆ ਤਾਂ ਸੱਚ ਜਾਣੀ, ਗੁਰੂ ਦੇ ਸਿੱਖਾ ! ਇਹ ਸੰਸਾਰ ਤਾਂ ਕੀ, ਤੈਨੂੰ ਵਿਕਾਰਾਂ ਦਾ ਚਿੱਕੜ ਵੀ ਕੁਝ ਨਹੀਂ ਕਹਿ ਸਕੇਗਾ।-

*ਤਉ ਸਹਿ ਚਰਣੀ ਮੈਡਾ ਹੀਅੜਾ ਸੀਤਮੁ ਹਰਿ ਨਾਨਕ ਤੁਲਹਾ ਬੇੜੀ॥*

(ਅੰਗ ੫੨੦)

ਜਿੱਥੇ ਕਿਹਾ ਸੰਸਾਰ ਇਕ ਮੋਹ ਦਾ ਚਿੱਕੜ ਹੈ, ਦਲਦਲ ਹੈ, ਉਥੇ ਹਜ਼ੂਰ ਨੇ ਕਿਹਾ, ਜਿਸ ਨੂੰ ਤੂੰ ਸ਼ਹਿਰ ਸਮਝੀ ਬੈਠਾ ਹੈਂ, ਇਹ ਬੜਾ ਭਿਆਨਕ ਜੰਗਲ ਹੈ। ਗੁਰੂ ਨਾਨਕ ਸਾਹਿਬ ਜੀ ਦੀ ਜੋਤ ਦਾ ਸ਼ਬਦ ਅਸੀਂ ਪੜ੍ਹਦੇ ਹਾਂ। ਜੈਤਸਰੀ ਦੀ ਵਾਰ ਦੀ ਪਉੜੀ ਹੈ-

*ਮਹਾ ਭਇਆਨ ਉਦਿਆਨ ਨਗਰ ਕਰ ਮਾਨਿਆ॥*

(ਅੰਗ ੭੦੭)

ਇਹ ਭਿਆਨਕ ਜੰਗਲ ਹੈ। ਹਜ਼ੂਰ ਨੇ ਸ਼ਬਦ ਵਰਤਿਆ-

*ਬਾਰਿ ਵਿਡਾਨੜੈ ਹੁੰਮਸ ਧੁੰਮਸ*

ਜਿਸ ਰਸਤੇ 'ਤੇ ਅਸੀਂ ਤੁਰਦੇ ਪਏ ਹਾਂ, ਚਾਰ-ਚੁਫੇਰੇ ਰੁਕਾਵਟਾਂ ਹਨ। ਹੁਣ ਜੰਗਲ ਵਿਚ ਕੋਈ ਇਕੱਲਾ ਤੁਰਦਾ ਹੋਵੇ ਤਾਂ ਉਸ ਨੂੰ ਪੁੱਛ ਕੇ ਦੇਖੋ ਉਸ ਉੱਪਰ ਕੀ ਬੀਤਦੀ ਹੈ। ਉਸ ਨੂੰ ਡਰ ਹੈ ਕਿਤੇ ਕੋਈ ਖ਼ਤਰਨਾਕ ਜੀਵ ਮੈਨੂੰ ਖਾ ਨਾ ਲਵੇ। ਉਸ ਨੂੰ ਡਰ ਹੈ ਕਿ ਮੈਨੂੰ

ਕੋਈ ਰਸਤੇ ਵਿਚ ਲੁੱਟ ਨਾ ਲਵੇ। ਗੁਰੂ ਸਾਹਿਬ ਕਹਿੰਦੇ ਹਨ, ਇਹੀ ਸਾਡੇ ਪੰਥ 'ਤੇ ਵੀ ਚੱਲਣ ਦਾ ਡਰ ਹੈ। ਹਰ ਥਾਂ 'ਤੇ ਡਰ ਬਣਿਆ ਰਹਿੰਦਾ ਹੈ ਕਿ ਕਿਤੇ ਅੰਦਰ ਨੂੰ ਕਾਮ ਨਾ ਲੁੱਟ ਕੇ ਲੈ ਜਾਵੇ। ਕਿਤੇ ਅੰਦਰ ਦਾ ਕ੍ਰੋਧ ਮੇਰੀ ਪਤ ਮਿੱਟੀ ਵਿਚ ਨਾ ਰੋਲ ਦੇਵੇ। ਕਿਤੇ ਲਾਲਚ ਮੇਰੇ ਅੰਦਰ ਨੂੰ ਦਾਗ਼ੀ ਨਾ ਕਰ ਦੇਵੇ। ਹਜ਼ੂਰ ਕਹਿਣ ਲੱਗੇ-

*ਬਾਰਿ ਵਿਡਾਨੜੈ ਹੁੰਮਸ ਧੁੰਮਸ ਕੂਕਾ ਪਈਆ ਰਾਹੀ॥*
*ਤਉ ਸਹ ਸੇਤੀ ਲਗੜੀ ਡੋਰੀ ਨਾਨਕ ਅਨਦ ਸੇਤੀ ਬਨੁ ਗਾਹੀ॥*

(ਅੰਗ ੫੨੦)

ਮੇਰੇ ਮਾਲਕ ! ਜਦੋਂ ਤੇਰਾ ਲੜ ਫੜਿਆ, ਉਦੋਂ ਇਸ ਜੰਗਲ ਨੇ ਵੀ ਕੁਝ ਨਾ ਕਿਹਾ। ਤੂੰ ਇਹੋ ਜਿਹਾ ਪੰਥ ਮੈਨੂੰ ਦੇ ਦਿੱਤਾ। ਜਦੋਂ ਮੈਂ ਅੰਦਰ ਨੂੰ ਜਿੱਤ ਕੇ ਦਲਦਲ ਨੂੰ ਪਾਰ ਕਰ ਲਿਆ ਤਾਂ ਫਿਰ ਮੇਰੇ ਮਨ ਨੇ ਕਿਹਾ, ਮਨਾ ! ਆਪਣੀ ਕਮਾਈ ਦੀ ਜਿੱਤ ਨਾ ਕਹੀਂ, ਪੰਥ ਕੀ ਜੀਤ ਕਹਿ, ਕਿਉਂਕਿ ਜਿਸ ਨੇ ਤੈਨੂੰ ਮਾਰਗ ਦਿੱਤਾ, ਜੇ ਉਹ ਪੰਥ ਨਾ ਦਿੰਦਾ ਤਾਂ ਸ਼ਾਇਦ ਤੂੰ ਕਦੀ ਦਲਦਲ ਵਿਚੋਂ ਨਿਕਲਦਾ ਨਾ।

ਇਹ ਸੀ ਪੰਥ ਕੀ ਜੀਤ। ਗੁਰੂ ਦੇ ਸਿੱਖੋ ! ਜੇ ਅੰਦਰੋਂ ਜੁੜੇ ਹਾਂ ਤਾਂ ਪੰਥ ਕੀ ਜੀਤ ਜ਼ਰੂਰ ਹੋਵੇਗੀ। ਗੁਰੂ ਸਾਹਿਬ ਨੇ ਦੋ ਚੀਜ਼ਾਂ ਦਿੱਤੀਆਂ ਹਨ— ਭਗਤੀ ਤੇ ਸ਼ਕਤੀ। ਡਾਕਟਰ ਤਾਰਾ ਸਿੰਘ ਨੇ ਅਰਥ ਕੀਤੇ ਸਨ ਭਗਤੀ ਤੇ ਸ਼ਕਤੀ ਦੇ। ਉਹ ਕਹਿੰਦੇ ਹਨ, ਲੋਕ ਪੁੱਛਦੇ ਨੇ ਕਿ ਗੁਰੂ ਗੋਬਿੰਦ ਸਿੰਘ ਜੀ ਨੀਲੇ ਘੋੜੇ ਵਾਲੇ ਕਿਉਂ ਹਨ ? ਲੋਕ ਪੁੱਛਦੇ ਨੇ, ਕੀ ਉਸ ਵੇਲੇ ਰਾਜਪੂਤ ਘੋੜਿਆਂ ਉੱਪਰ ਨਹੀਂ ਸਨ ਚੜ੍ਹਦੇ ? ਲੋਕ ਪੁੱਛਦੇ ਹਨ ਕਿ ਉਹ ਚਿੱਟੇ ਬਾਜਾਂ ਵਾਲੇ ਕਿਉਂ ਸਨ ? ਲੋਕ ਪੁੱਛਦੇ ਹਨ ਕਿ ਉਹ ਕਲਗੀ ਤੇ ਹੀਰਿਆਂ ਵਾਲੇ ਕਿਉਂ ਸਨ ? ਅੱਜ ਵੀ ਕਈ ਅਮੀਰ ਵਜ਼ੀਰ ਆਪਣੇ ਸਿਰਾਂ ਉੱਪਰ ਮੁਕਟ ਰੱਖ ਕੇ ਕਲਗੀ ਵੀ ਲਗਾਉਂਦੇ ਹਨ, ਹੀਰੇ ਵੀ ਲਗਾਉਂਦੇ ਹਨ। ਉਦੋਂ ਤਾਂ ਰਾਜਪੂਤ ਰਾਜੇ ਤੇ ਬਾਦਸ਼ਾਹ ਵੀ ਕਲਗੀ ਤੇ ਹੀਰੇ ਲਗਾਉਂਦੇ ਸਨ। ਘੋੜੇ 'ਤੇ ਉਹ ਵੀ ਚੜ੍ਹਦੇ ਸਨ। ਗੁਰੂ ਗੋਬਿੰਦ ਸਿੰਘ ਜੀ ਹੀ ਨੀਲੇ ਘੋੜੇ ਵਾਲੇ ਕਿਉਂ ਹਨ ? ਉਹ ਕਹਿੰਦੇ ਹਨ, ਨੀਲਾ ਘੋੜਾ ਇਹ ਅਸਲ ਵਿਚ ਚਿੰਨ੍ਹ ਹੈ ਭਗਤੀ ਤੇ ਸ਼ਕਤੀ ਦਾ। ਚਿੱਟਾ ਬਾਜ ਇਹ ਪ੍ਰਤੀਕ ਹੈ ਭਗਤੀ ਤੇ ਸ਼ਕਤੀ ਦਾ। ਜਦੋਂ ਤੂੰ ਪੜ੍ਹਦਾ ਹੈਂ ਹੀਰੇ ਤੇ ਕਲਗੀ, ਇਹ ਵੀ ਪ੍ਰਤੀਕ ਹੈ ਭਗਤੀ ਤੇ ਸ਼ਕਤੀ ਦਾ। ਉਹ ਕਹਿੰਦੇ ਹਨ, ਆਸਮਾਨ ਦਾ ਰੰਗ ਨੀਲਾ ਹੈ ਤੇ ਸਮੁੰਦਰ ਦੇ ਪਾਣੀ ਦਾ ਰੰਗ ਵੀ ਨੀਲਾ ਹੈ। ਕਹਿਣ ਲੱਗੇ, ਨੀਲਾ ਰੰਗ ਹੈ ਵਿਸ਼ਾਲਤਾ ਦਾ ਤੇ ਗੰਭੀਰਤਾ ਦਾ। ਕਹਿਣ ਲੱਗੇ ਜਿਹੜਾ ਗੁਰੂ ਗੋਬਿੰਦ ਸਿੰਘ ਜੀ ਦੇ ਪੰਥ 'ਤੇ ਚੱਲਣ ਵਾਲਾ ਪੰਥੀ ਹੈ, ਉਹ ਆਸਮਾਨ ਦੀ ਤਰ੍ਹਾਂ ਵਿਸ਼ਾਲ ਹੁੰਦਾ ਹੈ। ਉਹ ਇੰਨਾ ਕੁ ਵਿਸ਼ਾਲ ਹੈ ਕਿ ਹਰ ਬੰਦੇ ਨੂੰ ਜੀ ਆਇਆਂ ਕਹਿ ਸਕਦਾ ਹੈ ਤੇ ਚੇਤੇ ਰੱਖੀਂ, ਉਹ ਸਾਗਰ ਦੀ ਤਰ੍ਹਾਂ ਅੱਤ ਦਾ ਗੰਭੀਰ ਹੈ।

ਜਿੰਨਾ ਸਮੁੰਦਰ ਡੂੰਘਾ ਹੈ ਇੰਨਾ ਇਸ ਪੰਥ 'ਤੇ ਚੱਲਣ ਵਾਲਾ ਪੰਥੀ ਵੀ ਡੂੰਘਾ ਹੈ। ਇੰਨਾ

ਡੂੰਘਾ ਹੈ ਕਿ ਉਸ ਉੱਪਰ ਹਾਸੇ ਤੇ ਰੋਣੇ ਦਾ ਅਸਰ ਨਹੀਂ। ਨੀਲਾ ਰੰਗ ਆਕਾਸ਼ ਦੀ ਵਿਸ਼ਾਲਤਾ ਦਾ ਪ੍ਰਤੀਕ ਹੈ ਤੇ ਸਮੁੰਦਰ ਗਹਿਰੇਪਣ ਦਾ ਪ੍ਰਤੀਕ ਹੈ। ਦੋਨੋਂ ਭਗਤੀ ਦੇ ਚਿੰਨ੍ਹ ਹਨ। ਘੋੜਾ ਸ਼ਕਤੀ ਦਾ ਚਿੰਨ੍ਹ ਹੈ। ਅੱਜ ਅਸੀਂ ਦੇਖਦੇ ਹਾਂ ਕਿ ਜਦੋਂ ਵੀ ਕੋਈ ਮਸ਼ੀਨ ਬਣਾਈ ਜਾਂਦੀ ਹੈ ਤਾਂ ਉਸ ਉੱਪਰ ਲਿਖਿਆ ਮਿਲਦਾ ਹੈ ਕਿ ਇਹ ਇੰਨੇ ਹੋਰਸ ਪਾਵਰ ਦੀ ਹੈ। ਉਸ ਦੀ ਤਾਕਤ ਨੂੰ ਘੋੜੇ ਦੀ ਤਾਕਤ 'ਤੇ ਮਾਪਿਆ ਜਾਂਦਾ ਹੈ। ਘੋੜਾ ਸ਼ਕਤੀ ਦਾ ਪ੍ਰਤੀਕ ਹੈ। ਕਹਿਣ ਲੱਗੇ, ਕਲਗੀ ਤੇ ਹੀਰਾ ਇਸ ਦੇ ਅਰਥ ਕੀ ਹਨ ? ਕਲਗੀ ਜਦੋਂ ਵੀ ਦੇਖੋਗੇ, ਬਹਾਦਰਾਂ ਦੇ ਸਿਰਾਂ ਦੀ ਉਹ ਸ਼ੋਭਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦ ਹੀਰਾ ਵੀ ਕਿਹਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦ ਨੂੰ ਰਤਨ ਵੀ ਕਿਹਾ ਹੈ। ਹੀਰਾ ਪ੍ਰਤੀਕ ਹੈ ਭਗਤੀ ਦਾ। ਜਦੋਂ ਕੋਈ ਕਹਿੰਦਾ ਹੈ, ਕਲਗੀ ਹੀਰਿਆਂ ਵਾਲਾ, ਹੀਰਾ ਪ੍ਰਤੀਕ ਹੈ ਗੁਰੂ ਗੋਬਿੰਦ ਸਿੰਘ ਜੀ ਦੇ ਅੰਦਰ ਭਗਤੀ ਦਾ ਤੇ ਕਲਗੀ ਪ੍ਰਤੀਕ ਹੈ ਸ਼ਕਤੀ ਦੀ। ਜਦੋਂ ਅਸੀਂ ਕਹਿੰਦੇ ਹਾਂ, ਚਿੱਟਾ ਬਾਜ, ਬਾਜ ਸ਼ਿਕਾਰੀ ਪੰਛੀ ਹੈ। ਚਿੱਟਾ ਰੰਗ ਸੁਲਾਹ ਦਾ ਪ੍ਰਤੀਕ ਹੈ। ਇਸ ਦਾ ਅਰਥ ਹੈ ਕਿ ਇਸ ਦੇ ਬਾਜ ਉਹ ਨਹੀਂ ਜਿਹੜੇ ਕੇਵਲ ਮਾਰਨ ਤੁਰਦੇ ਹਨ। ਇਸ ਦੇ ਕੋਲ ਚਿੱਟਾ ਬਾਜ ਹੈ। ਜੇ ਜ਼ੁਲਮ ਕਰੇਂਗਾ ਤਾਂ ਪੰਜਿਆਂ ਨਾਲ ਨੋਚ ਵੀ ਸਕਦਾ ਹੈ ਤੇ ਜੇ ਤੂੰ ਕਿਤੇ ਸੁਲਾਹ ਦਾ ਹੱਥ ਵਧਾਏਂਗਾ ਤਾਂ ਚਿੱਟਾ ਰੰਗ ਸ਼ਾਂਤੀ ਦਾ ਪ੍ਰਤੀਕ ਹੈ। ਸੱਚ ਜਾਣੀਂ, ਇਹ ਬਾਜਾਂ ਵਾਲਾ ਚਿੱਟੇ ਰੰਗ ਲੈ ਕੇ ਸੁਲਾਹ ਕਰਨ ਲਈ ਵੀ ਤਿਆਰ ਹੈ।

ਬਿਜਲੀ ਦੇ ਬਲਬ ਚੱਲਦੇ ਹਨ। ਇਹ ਬਿਜਲੀ ਕਿਥੋਂ ਪਈ ਆਉਂਦੀ ਹੈ ? ਇਕ ਬਲਬ ਵਿਚ ਛੋਟੀ ਜਿਹੀ ਤਾਰ ਹੈ। ਬਲਬ ਦੀ ਆਪਣੀ ਹਸਤੀ ਕੀ ਹੈ। ਬਲਬ ਸਾਨੂੰ ਚਾਨਣ ਦਿੰਦਾ ਪਿਆ ਹੈ। ਰਾਤ ਨੂੰ ਹਨੇਰੇ ਵਿਚ ਸਾਨੂੰ ਮਾਰਗ ਦੱਸਦਾ ਹੈ। ਪਰ ਬਲਬ ਇਹ ਕਦੀ ਵੀ ਭੁੱਲੇ ਨਾ ਕਿ ਉਸ ਦੇ ਇਕੱਲੇ ਦੀ ਕੋਈ ਹਸਤੀ ਨਹੀਂ। ਉਹ ਕਿਸੇ ਦੇ ਰਾਹ ਦਾ ਚਾਨਣ ਤਾਂ ਬਣਦਾ ਹੈ ਜੇ ਕਿਸੇ ਪਾਵਰ ਹਾਊਸ ਨਾਲ ਜੁੜਿਆ ਹੋਇਆ ਹੈ। ਛੋਟੀ ਜਿਹੀ ਤਾਰ ਬੱਲਦੀ ਹੈ ਤੇ ਰੰਗ ਜਿਹੜਾ ਮਰਜ਼ੀ ਬਲਬ ਦੇ ਉੱਪਰ ਹੋਵੇ, ਉਹੋ ਜਿਹੀ ਰੌਸ਼ਨੀ ਬਿਖੇਰਦਾ ਹੈ। ਗੁਰੂ ਦੇ ਸਿੱਖੋ ! ਉਸ ਬਲਬ ਦੇ ਕਰੰਟ ਦਾ ਕਨੈਕਸ਼ਨ ਕਿਸੇ ਨਾਲ ਜੁੜਿਆ ਹੋਇਆ ਹੈ। ਉਹ ਕਰੰਟ ਉਸ ਨੂੰ ਕਿਸੇ ਪਾਵਰ ਹਾਊਸ ਤੋਂ ਮਿਲਦਾ ਪਿਆ ਹੈ। ਜੇ ਬਲਬ ਇਹ ਕਹੇ ਕਿ ਮੈਨੂੰ ਪਾਵਰ ਹਾਊਸ ਦੀ ਲੋੜ ਨਹੀਂ, ਮੇਰੀ ਆਪਣੀ ਹਸਤੀ ਹੈ ਤਾਂ ਕਦੀ ਵੀ ਭੁੱਲੀਂ ਨਾ, ਤੇਰੀ ਹਸਤੀ ਤਾਂ ਹੈ ਜੇ ਕਰੰਟ ਤੇ ਪਾਵਰ ਹਾਊਸ ਨਾਲ ਜੁੜਿਆ ਹੈਂ। ਜਿਸ ਦਿਨ ਉਸ ਤੋਂ ਤੂੰ ਤੋੜ ਵਿਛੋੜਾ ਕਰ ਲਿਆ, ਇਕੱਲਾ ਤੁਰਿਆ ਫਿਰੀਂ, ਤੇਰੇ ਕੋਲ ਰੌਸ਼ਨੀ ਕੋਈ ਨਹੀਂ ਰਹਿਣੀ।

ਗੁਰੂ ਦੇ ਸਿੱਖਾ ! ਤੂੰ ਲੋਕਾਂ ਲਈ ਚਾਨਣ ਬਣਨਾ ਹੈ। ਤੇਰੇ ਕੋਲ ਆਏ ਹੋਏ ਨੇ ਮਾਰਗ ਮੰਗਣਾ ਹੈ। ਇਸ ਪੰਥ ਕੀ ਜੀਤ ਚਾਹੁਣ ਵਾਲੇ ਸਿੱਖਾ ! ਕਦੀ ਵੀ ਮਨ ਵਿਚ ਇਹ ਨਾ ਲੈ ਆਵੀਂ ਕਿ ਮੇਰਾ ਆਪਣਾ ਸਭ ਕੁਝ ਹੈ, ਗੁਰੂ ਸ਼ਬਦ ਦਾ ਕਰੰਟ ਤੇਰੇ ਵਿਚ ਆਉਂਦਾ ਹੈ। ਸ਼ਬਦ ਗੁਰੂ ਦੇ ਘਰ ਦੀ ਗੱਲ ਕਰਦਾ ਹੈ। ਇਹ ਸ਼ਬਦ ਉਸ ਪਾਵਰ ਹਾਊਸ ਤੋਂ ਆ ਰਿਹਾ

ਹੈ ਤੇ ਸ਼ਬਦ ਤੇਰੇ ਅੰਦਰ ਵਰਤਦਾ ਹੈ। ਜੇ ਸ਼ਬਦ ਨਾਲ ਜੁੜਿਆ ਰਿਹਾ ਤਾਂ ਸੱਚ ਜਾਣੀਂ, ਪੰਥ ਕੀ ਜੀਤ ਜ਼ਰੂਰ ਹੋਵੇਗੀ। ਜੇ ਪਾਵਰ ਹਾਊਸ ਨਾਲੋਂ ਨਾਤਾ ਤੋੜ ਲਿਆ ਤਾਂ ਕਦੀ ਵੀ ਤੇਰੇ ਅੰਦਰ ਟਿਕਾਅ ਨਹੀਂ ਹੋਣਾ ।

ਅੱਲਾ ਯਾਰ ਖ਼ਾਂ ਕਹਿੰਦਾ ਹੈ, ਜਦੋਂ ਹਜ਼ੂਰ ਨੇ ਅਜੇ ਸਰਸਾ ਨਦੀ ਪਾਰ ਕਰਨੀ ਹੈ ਤੇ ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਵੇਲੇ ਜਪੁ ਜੀ ਦਾ ਪਾਠ ਕੀਤਾ। ਆਸਾ ਦੀ ਵਾਰ ਦਾ ਕੀਰਤਨ ਕੀਤਾ। ਉਹ ਕਹਿੰਦਾ ਹੈ —

*ਜਪੁ ਜੀ ਕਾ ਜਾਪ ਉਸ ਘੜੀ ਕਰਨਾ ਜ਼ਰੂਰ ਥਾ।*
*ਪੜ੍ਹ ਕੇ ਗੁਰੂ ਗ੍ਰੰਥ ਕੋ ਭਰਨਾ ਸਰੂਰ ਥਾ।*

ਇਸੇ ਸਰੂਰ ਨੂੰ ਲੈ ਕੇ ਚਮਕੌਰ ਦੀ ਗੜ੍ਹੀ ਵਿਚ ਲੜਨਾ ਹੈ ਤੇ ਲੜਨ ਤੋਂ ਬਾਅਦ ਉਥੇ ਅਵਾਜ਼ ਆਉਣੀ ਹੈ-

*ਪੰਥ ਕੀ ਜੀਤ।*

ਮੈਂ ਇਕ ਸੱਜਣ ਦੇ ਸ਼ਬਦ ਪੜ੍ਹ ਰਿਹਾ ਸੀ। ਕਹਿੰਦੇ ਹਨ, ਗੁਰੂ ਗੋਬਿੰਦ ਸਿੰਘ ਜੀ ਨੂੰ ਸਿੱਖਾਂ ਨੇ ਸਵਾਲ ਕੀਤਾ ਸੀ। ਪੁੱਛਿਆ ਦਾਤਾ ! ਪੰਥ ਦੀ ਚੜ੍ਹਦੀ ਕਲਾ ਕਿਵੇਂ ਹੋਵੇਗੀ ਤੇ ਪੰਥ ਦਾ ਵਾਧਾ ਕਿਵੇਂ ਹੋਵੇਗਾ ? ਗੁਰੂ ਗੋਬਿੰਦ ਸਿੰਘ ਜੀ ਦਾ ਅੱਗੋਂ ਉੱਤਰ ਸੀ- ਪੰਥ ਗੁਰੂ ਦਾ ਹੈ, ਗੁਰੂ ਦੇ ਬਣੋਗੇ ਤਾਂ ਵਾਧਾ ਵੀ ਹੋਵੇਗਾ ਤੇ ਚੜ੍ਹਦੀ ਕਲਾ ਵੀ ਹੋਵੇਗੀ। ਪਰ ਨਾਲ ਇਕ ਗੱਲ ਕਹੀ ਕਿ ਰੌਲੇ ਦੇ ਸਿੱਖਾਂ ਤੋਂ ਬਚਿਉ ਕਿਉਂਕਿ ਜਦੋਂ ਕਿਸੇ ਦੇ ਅੰਦਰ ਪ੍ਰਮਾਤਮਾ ਦੀ ਭਗਤੀ ਨਾ ਹੋਵੇ, ਉਦੋਂ ਬੰਦਾ ਜੀਉਂਦਾ ਹੀ ਡਰਾਵਣਾ ਬਣ ਜਾਂਦਾ ਹੈ। ਅਸੀਂ ਇਕ ਤੁੱਕ ਆਮ ਤੌਰ 'ਤੇ ਕਹਿੰਦੇ ਹਾਂ। ਅਸੀਂ ਕਹਿੰਦੇ ਹਾਂ-ਜੋਤ ਗੁਰੂ ਗ੍ਰੰਥ ਸਾਹਿਬ ਵਿਚ ਹੈ ਤੇ ਜੁਗਤ ਪੰਥ ਦੇ ਕੋਲ ਹੈ। ਮੇਰੇ ਮਨ ਵਿਚ ਗੁਰੂ ਅਰਜਨ ਦੇਵ ਜੀ ਦਾ ਇਕ ਸਲੋਕ ਸਾਹਮਣੇ ਆਇਆ। ਜੇ ਅਸੀਂ ਇਕੱਲੀ ਦੇਹ ਦੀ ਗੱਲ ਕਰੀ ਜਾਈਏ ਤੇ ਅੰਦਰ ਜੋਤ ਨਾ ਹੋਵੇ ਤਾਂ ਦੇਹ ਦੀ ਕੀ ਕੀਮਤ ਹੈ। ਇਸ ਗੱਲ ਨੂੰ ਮੰਨ ਕੇ ਤੁਰ ਪਈਏ ਕਿ ਸ਼ਬਦ ਜੋਤ ਹੈ। ਸਰੀਰ ਵਿਚ ਜੇ ਸ਼ਬਦ ਟਿੱਕੇਗਾ ਤਾਂ ਦੇਹ ਦੀ ਕੀਮਤ ਰਹੇਗੀ। ਸੱਚ ਜਾਣੋ, ਜੇ ਜਿੰਦ ਨਿਕਲ ਜਾਏ ਤਾਂ ਦੇਹ ਨੂੰ ਲੋਕ ਸਾੜਦੇ ਹਨ। ਸਿੱਖਾ ! ਜੇ ਅੰਦਰੋਂ ਸ਼ਬਦ ਨਿਕਲ ਗਿਆ ਤਾਂ ਸਤਿਕਾਰ ਤੇਰਾ ਵੀ ਕੋਈ ਨਹੀਂ ਰਹਿਣਾ। ਸ਼ਬਦ ਪੜ੍ਹਦੇ ਹਾਂ-

*ਤਿਚਰੁ ਵਸਹਿ ਸੁਹੇਲੜੀ ਜਿਚਰੁ ਸਾਥੀ ਨਾਲਿ॥*
*ਜਾ ਸਾਥੀ ਉਠੀ ਚਲਿਆ ਤਾ ਧਨ ਖਾਕੂ ਰਾਲਿ॥ ੧ ॥...*
*ਜਿਚਰੁ ਵਸਿਆ ਕੰਤੁ ਘਰਿ ਜੀਉ ਜੀਉ ਸਭਿ ਕਹਾਤਿ॥*
*ਜਾ ਉਠੀ ਚਲਸੀ ਕੰਤੜਾ ਤਾ ਕੋਇ ਨ ਪੁਛੈ ਤੇਰੀ ਬਾਤ॥ ੨ ॥*

(ਅੰਗ ੫੦)

ਅੰਦਰ ਸ਼ਬਦ ਹੋਵੇਗਾ ਤਾਂ ਜਿੱਤ ਜ਼ਰੂਰ ਹੋਵੇਗੀ। ਗੁਰੂ ਨਾਨਕ ਸਾਹਿਬ ਜੀ ਦਾ ਇਕ ਸ਼ਬਦ ਹੈ। ਕਹਿੰਦੇ ਹਨ, ਸਰੋਵਰ ਪਾਣੀ ਦਾ ਭਰਿਆ ਹੈ ਤੇ ਉਸ ਦੇ ਕੋਲ ਕਈ ਵਾਰੀ ਬੈਠਣ ਨੂੰ ਦਿਲ ਕਰਦਾ ਹੈ। ਜਦੋਂ ਬੰਦਾ ਅੰਦਰੋਂ ਕਲਪਿਆ ਹੋਵੇ ਤਾਂ ਕਈ ਵਾਰੀ ਉਸ ਦਾ ਦਿਲ ਕਰਦਾ ਹੈ ਕਿ ਮੈਂ ਕਿਤੇ ਇਕਾਂਤ ਜਗ੍ਹਾ 'ਤੇ ਜਾ ਕੇ ਪਾਣੀ ਦੇ ਕੰਢੇ 'ਤੇ ਬੈਠਾਂ। ਪਰ ਚੇਤੇ ਰੱਖਿਉ, ਗੰਦੇ ਛੱਪੜਾਂ ਦੇ ਨੇੜੇ ਕਦੀ ਕੋਈ ਨਹੀਂ ਜਾ ਕੇ ਬੈਠਦਾ। ਸਾਹਿਬ ਕਹਿੰਦੇ ਹਨ, ਸਰੋਵਰ ਪਾਣੀ ਦਾ ਭਰਿਆ ਹੈ। ਉਸ ਦੇ ਵਿਚ ਕੰਵਲ ਦੇ ਫੁੱਲ ਖਿੜੇ ਹਨ। ਲੋਕ ਸ਼ਾਂਤੀ ਚਾਹੁਣ ਵਾਲੇ ਸਰੋਵਰ ਦੇ ਕਿਨਾਰੇ 'ਤੇ ਆ ਕੇ ਬੈਠੇ ਹਨ। ਕਿਉਂਕਿ ਇਕ ਤਾਂ ਉਹਨਾਂ ਨੂੰ ਪਾਣੀ ਵਿਚੋਂ ਨਿਰਮਲਤਾਈ ਮਿਲਦੀ ਹੈ ਤੇ ਦੂਜਾ ਉਹਨਾਂ ਨੂੰ ਪਾਣੀ ਵਿਚੋਂ ਖੇੜਾ ਪਿਆ ਮਿਲਦਾ ਹੈ। ਖਿੜੇ ਫੁੱਲਾਂ ਨੂੰ ਦੇਖ ਕੇ ਖਿੜਦੇ ਹਨ ਤੇ ਨਿਰਮਲਤਾਈ ਨੂੰ ਦੇਖ ਕੇ ਉਹਨਾਂ ਦੇ ਅੰਦਰ ਨੂੰ ਟਿਕਾਅ ਮਿਲਦਾ ਹੈ। ਜਦੋਂ ਕੁਝ ਦਿਨਾਂ ਤੋਂ ਬਾਅਦ ਸਰੋਵਰ ਨੂੰ ਦੇਖਿਆ ਤਾਂ ਪਾਣੀ ਵਿਚੋਂ ਬਦਬੂ ਪਈ ਆਉਂਦੀ ਹੈ। ਮੱਖੀਆਂ ਤੇ ਮੱਛਰ ਪਏ ਮੰਡਰਾਉਂਦੇ ਹਨ। ਕੋਲ ਖਲੋ ਕੇ ਕਹਿੰਦੇ ਹਨ-

*ਪਬਰ ਤੂੰ ਹਰਿਆਵਲਾ ਕਵਲਾ ਕੰਚਨ ਵੰਨਿ॥*

(ਅੰਗ ੧੪੨੨)

ਐ ਸਰੋਵਰ ! ਪਹਿਲਾਂ ਤੇਰੇ ਕੋਲ ਬੈਠਣਾ ਲੋਕ ਚੰਗਾ ਸਮਝਦੇ ਸਨ, ਅੱਜ ਲੋਕ ਤੇਰੇ ਕੋਲੋਂ ਕਿੰਨੇ ਮੀਲ ਦੂਰ ਪੈਂਡਾ ਕਰ ਕਰ ਕੇ ਜਾਂਦੇ ਪਏ ਹਨ। ਅੱਗੇ ਨੇੜੇ ਢੁੱਕਦੇ ਸਨ, ਅੱਜ ਦੂਰ ਕਿਉਂ ? ਅੱਗੇ ਖੇੜੇ ਸਨ, ਅੱਜ ਉਦਾਸੀ ਕਿਉਂ ? ਅੱਗੋਂ ਸਰੋਵਰ ਦਾ ਉੱਤਰ ਸੀ, ਸਤਿਗੁਰੂ ! ਪਹਿਲਾਂ ਮੈਂ ਕਿਸੇ ਸੋਮੇ ਨਾਲ ਜੁੜਿਆ ਸੀ। ਜਿੰਨੀ ਦੇਰ ਮੇਰੇ ਅੰਦਰ ਪਾਣੀ ਦਾ ਸੰਚਾਰ ਰਿਹਾ, ਉੱਨੀ ਦੇਰ ਮੇਰੇ ਵਿਚ ਨਿਰਮਲਤਾਈ ਸੀ। ਜਿਸ ਦਿਨ ਦਾ ਪਾਣੀ ਨਾਲੋਂ ਸੰਬੰਧ ਟੁੱਟ ਗਿਆ ਹੈ, ਉਦੋਂ ਦੀ ਮਲੀਨਤਾ ਤੇ ਬਦਬੂ ਆ ਗਈ ਹੈ। ਜੇਕਰ ਪੰਥ ਕੀ ਜੀਤ ਚਾਹੁੰਦਾ ਹੈਂ ਗੁਰੂ ਦੇ ਸਿੱਖਾ ! ਤਾਂ ਉਸ ਸਰੋਵਰ ਤੋਂ ਕੁਝ ਸਿਖ। ਤੇਰੇ ਕੋਲ ਨਿਰਮਲਤਾਈ ਹੋਵੇਗੀ, ਤੇਰੇ ਕੋਲ ਅੰਦਰ ਦਾ ਖੇੜਾ ਹੋਵੇਗਾ ਤੇ ਲੰਘਣ ਵਾਲਿਆਂ ਨੂੰ ਸ਼ਾਂਤੀ ਮਿਲੇਗੀ। ਪ੍ਰੋਫ਼ੈਸਰ ਪੂਰਨ ਸਿੰਘ ਨੇ ਬੜੇ ਸੋਹਣੇ ਸ਼ਬਦ ਕਹੇ ਹਨ। ਉਹ ਕਹਿੰਦੇ ਹਨ, ਅਸੀਂ ਭਾਈ ਤਾਰੂ ਨੂੰ ਕੇਵਲ ਸਮਝਦੇ ਹਾਂ ਕਿ ਉਸ ਦੀ ਖੋਪੜੀ ਉਤਰੀ। ਉਹ ਕਹਿੰਦਾ ਹੈ, ਭਾਈ ਤਾਰੂ ਸਿੰਘ ਉਹ ਖ਼ਾਲਸਾ ਸੀ, ਜਿੱਥੋਂ ਲੰਘ ਜਾਂਦਾ ਸੀ, ਲੋਕ ਪੰਥ ਖ਼ਾਲਸਾ 'ਤੇ ਚੱਲਣ ਲੱਗ ਪੈਂਦੇ ਸਨ। ਜਦੋਂ ਉਹ ਪ੍ਰਭਾਤ ਵੇਲੇ ਆਪਣੀ ਕੱਚੀ ਜਿਹੀ ਕੁੱਲੀ ਵਿਚ ਚੌਂਕੜਾ ਮਾਰ ਕੇ, ਅੱਖਾਂ ਬੰਦ ਕਰਕੇ ਆਪਣੇ ਪ੍ਰਭੂ ਦਾ ਚਿੰਤਨ ਕਰਦਾ ਸੀ ਤੇ ਬਾਹਰ ਜਦੋਂ ਨਿਕਲਦਾ ਸੀ ਤਾਂ ਉਸ ਦੇ ਖੇੜੇ ਨੂੰ ਦੇਖਕੇ ਕਈ ਉਦਾਸੇ ਹੋਏ ਅੰਦਰ ਵੀ ਖੇੜੇ ਵਿਚ ਆ ਜਾਂਦੇ ਸਨ। ਹਕੀਕਤ ਹੈ ਜਦੋਂ ਇਸ ਪੰਥ 'ਤੇ ਕੋਈ ਚੱਲੇ, ਤਾਂ ਜਿੱਤ ਅੱਵਸ਼ ਹੋਵੇਗੀ। ਬਾਬੇ ਨਾਨਕ ਨੇ ਕਿਹਾ-

*ਪਬਰ ਤੂੰ ਹਰਿਆਵਲਾ ਕਵਲਾ ਕੰਚਨ ਵੰਨਿ॥*
*ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ ਨਾਨਕ ਮੈ ਤਨਿ ਭੰਗੁ॥*

ਅੱਗੋਂ ਉੱਤਰ ਹੈ-

*ਜਾਣਾ ਪਾਣੀ ਨਾ ਲਹਾਂ ਜੈ ਸੇਤੀ ਮੇਰਾ ਸੰਗੁ॥*
*ਜਿਤੁ ਡਿਠੈ ਤਨੁ ਪਰਫੁੜੈ ਚੜੈ ਚਵਗਣਿ ਵੰਨੁ॥*

(ਅੰਗ ੧੪੧੨)

ਜੇ ਗੁਰੂ ਦਾ ਸਿੱਖ ਅੰਦਰੋਂ ਸ਼ਬਦ ਨਾਲ ਜੁੜੇਗਾ ਤਾਂ ਸੱਚ ਜਾਣੋ ਨਿਰਮਲਤਾਈ ਜ਼ਰੂਰ ਰਹੇਗੀ। ਇਕ ਕਵੀ ਨੇ ਕਿਹਾ ਹੈ-

*ਅਸਲ ਰਹਿਣਗੀਆਂ ਜੱਗ ਤੇ ਉਹ ਕੌਮਾਂ,*
*ਜਿਸ ਦੇ ਵੀਰ ਘਾਲਣਾ ਘਾਲਦੇ ਨੇ।*

ਉਸ ਪੰਥ ਦੀ ਜੀਤ ਹੁੰਦੀ ਹੈ। ਦੇਖੋ ਦੁਨੀਆਂ ਦੀ ਨਜ਼ਰ ਵਿਚ ਗੁਰੂ ਦੇ ਲਾਲ, ਮਾਤਾ, ਪਿਤਾ ਚੱਲੇ ਗਏ ਪਰ ਜਦੋਂ ਗੁਰੂ ਕੋਲੋਂ ਪੁੱਛੋ ਤਾਂ ਉਹ ਲਿਖਦੇ ਹਨ ਜ਼ਫ਼ਰਨਾਮਾ। ਮੈਂ ਸਭ ਕੁਝ ਖ਼ਤਮ ਕਰਾ ਕੇ ਵੀ ਜਿੱਤ ਕੇ ਚੱਲਿਆ ਹਾਂ ਤੇ ਔਰੰਗਜ਼ੇਬ ਦੀ ਮੌਤ ਹੁੰਦੀ ਹੈ ਤਾਂ ਸਿਰਹਾਣਿਉਂ ਚਿੱਠੀ ਨਿਕਲਦੀ ਹੈ ਸ਼ਿੱਦਤਨਾਮਾ। ਮੈਂ ਰਾਜ ਭੋਗ ਕੇ ਵੀ ਦੁਨੀਆਂ ਤੋਂ ਹਾਰ ਕੇ ਚੱਲਿਆ ਹਾਂ। ਇਹ ਹੈ ਪੰਥ ਕੀ ਜੀਤ। ਗੁਰੂ ਕਲਗੀਧਰ ਜੀ ਨੇ ਇਕ ਐਸਾ ਮਾਰਗ ਸਾਨੂੰ ਦਿੱਤਾ ਹੈ। ਗੁਰੂ ਨਾਨਕ ਸਾਹਿਬ ਨੇ ਜਿਹੜਾ ਸਿਮਰਨ ਵਾਲਿਆਂ ਦਾ, ਭਜਨ ਬੰਦਗੀ ਵਾਲਿਆਂ ਦਾ, ਅੰਦਰੋਂ ਜੁੜਿਆਂ ਹੋਇਆਂ ਦਾ ਮਾਰਗ ਦਿੱਤਾ ਹੈ ਤੇ ਦੇਖੋ ਜੇ ਰਸਤੇ 'ਤੇ ਚੱਲੀਏ ਤਾਂ ਮੰਜ਼ਿਲ ਮਿਲਦੀ ਹੈ। ਜਦੋਂ ਜੁੜੇ ਹੋਏ ਖ਼ਾਲਸੇ ਦੀ ਸੰਗਤ ਕਰੀਏ ਤਾਂ ਅਕਾਲ ਪੁਰਖ ਮਿਲਦਾ ਹੈ। ਜਿਨ੍ਹਾਂ ਨੇ ਪੰਥ ਕੀ ਜੀਤ ਦਾ ਦਰਦ ਆਪਣੇ ਸੀਨੇ ਵਿਚ ਰੱਖਿਆ ਹੈ, ਉਹ ਆਪਣੇ ਜੀਵਨ ਨੂੰ ਕਮਾਏਗਾ। ਅਸੀਂ ਵੀ ਕਮਾਈਏ। ਸਤਿਗੁਰੂ ਮੇਹਰ ਕਰੇ, ਸ਼ਬਦ ਦੀ ਰੌਸ਼ਨੀ ਵਿਚ ਜੀਏ। ਰੌਲੇ ਦੇ ਪੰਥ ਤੋਂ ਦਾਤਾ ਬਚਾਅ ਕੇ ਰੱਖੇ ਤੇ ਅਰਦਾਸ ਕਰੀਏ— ਦਾਤਾ ! ਕਰ ਕ੍ਰਿਪਾ। ਗੁਰੂ ਸਾਹਿਬ ਕ੍ਰਿਪਾ ਕਰਨ। ਜਿਹੜਾ ਪੰਥ ਨਿਰਾਲਾ ਕੀਤਾ, ਜਿਹੜਾ ਪੰਥ ਨਿਰਮਲ ਚਲਾਇਆ, ਜਿਹੜੇ ਪੰਥ ਨੂੰ ਦੇਖ ਕੇ ਭੱਟਾਂ ਨੇ ਕਿਹਾ-

*ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ*
*ਤਿਹ ਮਿਲੰਤ ਜਮ ਤ੍ਰਾਸ ਮਿਟਾਈ॥*

(ਅੰਗ ੧੪੦੬)

ਦਾਤਾ ਮੇਹਰ ਕਰੇ, ਉਸ ਉੱਤਮ ਪੰਥ ਵਿਚੋਂ ਸਾਡੇ ਅੰਦਰ ਨੂੰ ਟਿਕਾਅ ਮਿਲ ਜਾਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਸ੍ਰੀ ਸਾਹਿਬ ਜੀ ਸਹਾਇ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਅੱਜ ਜਿਸ ਸ਼ਬਦ ਦੀ ਅਸੀਂ ਵਿਚਾਰ ਕਰਨੀ ਹੈ, ਉਹ ਸ਼ਬਦ ਹੈ-

*ਸ੍ਰੀ ਸਾਹਿਬ ਜੀ ਸਹਾਇ।*

ਆਮ ਤੌਰ 'ਤੇ ਗੁਰਮਤਿ ਵਿਚ ਇਸ ਦੇ ਦੋ ਅਰਥ ਕੀਤੇ ਜਾਂਦੇ ਹਨ। ਇਕ ਤਾਂ ਸ੍ਰੀ ਦਾ ਅਰਥ ਹੈ ਲੱਛਮੀ ਤੇ ਸਾਹਿਬ ਦਾ ਅਰਥ ਹੁੰਦਾ ਹੈ ਮਾਲਕ। ਸ੍ਰੀ ਸਾਹਿਬ ਦੇ ਇਹ ਵੀ ਅਰਥ ਹਨ ਲੱਛਮੀ ਦਾ ਪਤੀ। ਦੂਜੇ ਪਾਸੇ ਅਸੀਂ ਗੁਰਮੁਖ ਦੀ ਦਿੱਤੀ ਹੋਈ ਸ਼ਬਦਾਵਲੀ ਵਿਚ ਜਿਸ ਨੂੰ ਸੰਸਾਰ ਦੇ ਲੋਕ ਤਲਵਾਰ ਵੀ ਕਹਿੰਦੇ ਹਨ, ਉਸ ਨੂੰ ਕਿਰਪਾਨ ਵੀ ਕਹਿੰਦੇ ਹਾਂ। ਉਸ ਦੇ ਲਈ ਵੀ ਸ਼ਬਦ ਵਰਤਦੇ ਹਾਂ ਸ੍ਰੀ ਸਾਹਿਬ। ਧੰਨ ਗੁਰੂ ਗ੍ਰੰਥ ਸਾਹਿਬ ਜੀ ਨੇ ਇਸ ਸਬੰਧੀ ਆਪਣੀ ਮੇਹਰ ਭਰੀ ਦ੍ਰਿਸ਼ਟੀ ਕੀਤੀ ਕਿ ਸ੍ਰੀ ਸਾਹਿਬ ਜੀ ਸਹਾਇ ਦੇ ਅਰਥ ਅਸੀਂ ਕਰ ਸਕੀਏ।

ਗੁਰੂ ਕਲਗੀਧਰ ਜੀ ਨੇ ਸ੍ਰੀ ਸਾਹਿਬ ਪ੍ਰਮਾਤਮਾ ਲਈ ਵੀ ਸ਼ਬਦ ਵਰਤਿਆ ਹੈ। ਇਕ ਸਵੱਈਆ ਹੈ-

*ਬੀਰ ਅਪਾਰ ਬਡੇ ਬਰਿਆਰ ਅਬਿਚਾਰਹਿ ਸਾਰ ਕੀ ਧਾਰ ਭਛੱਯਾ॥*
*ਤੋਰਤ ਦੇਸ ਮਲਿੰਦ ਮਵਾਸਨ ਮਾਤੇ ਗਜਾਨ ਕੇ ਮਾਨ ਮਲੱਯਾ॥*
*ਗਾੜ੍ਹੇ ਗੜ੍ਹਾਨ ਕੋ ਤੋੜਨ ਹਾਰ ਸੁ ਬਾਤਨ ਹੀ ਚਕ ਚਾਰ ਲਵੱਯਾ॥*
*ਸਾਹਿਬ ਸ੍ਰੀ ਸਭ ਕੋ ਸਿਰ ਨਾਇਕ ਜਾਚਕ ਅਨੇਕ ਸੁ ਏਕ ਦਿਵੱਯਾ॥*

(ਤ੍ਵਪ੍ਰਸਾਦਿ ਸ੍ਵੱਯੇ)

ਹਜ਼ੂਰ ਕਹਿੰਦੇ ਹਨ, ਮੈਂ ਉਹ ਸੂਰਮੇਂ ਦੇਖੇ ਹਨ ਜਿਹੜੇ ਬੇਖ਼ੌਫ਼ ਹੋ ਕੇ ਰਣ-ਤੱਤੇ ਵਿਚ ਉਤਰਦੇ ਹਨ। ਜਦੋਂ ਕੋਈ ਉਹਨਾਂ ਦੇ ਸੀਨੇ ਵਿਚ ਗੋਲੀ ਦਾ ਵਾਰ ਕਰੇ, ਨੇਜ਼ੇ ਦਾ ਵਾਰ ਕਰੇ, ਤੀਰ ਦਾ ਵਾਰ ਕਰੇ, ਤਲਵਾਰ ਦਾ ਵਾਰ ਕਰੇ ਤਾਂ ਉਸ ਲੋਹੇ ਦੇ ਵਾਰ ਨੂੰ ਆਪਣੇ ਮੂੰਹ 'ਤੇ

ਜੱਰ ਜਾਂਦੇ ਹਨ। ਮਸਤ ਹਾਥੀਆਂ ਦਾ ਮਾਨ ਮਲਣ ਵਾਲੇ ਇਹੋ ਜਿਹੇ ਜਿਹੜੇ ਸੂਰਮੇ ਹਨ, ਆਪਣੇ ਤਨ 'ਤੇ ਸ਼ਸਤਰ ਵੀ ਖਾ ਲੈਣ ਤਾਂ ਮੇਰੇ ਸਾਹਿਬ ਕਹਿੰਦੇ ਹਨ, ਪਤਾ ਨਹੀਂ ਇਹੋ ਜਿਹੇ ਕਿੰਨੇ ਕੁ ਸੂਰਮੇ ਰੱਬ ਦੇ ਚਰਨਾਂ ਵਿਚ ਝੋਲੀਆਂ ਅੱਡ ਕੇ ਭਿਖਾਰੀ ਬਣ ਕੇ ਖਲੋਤੇ ਹਨ। ਦੇਖੋ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਮਾਇਆ ਦਾ ਪਤੀ ਪ੍ਰਮਾਤਮਾ ਨੂੰ ਮੰਨਿਆ ਹੈ। ਅਸੀਂ ਜਦੋਂ ਬਚਨ ਪੜ੍ਹਦੇ ਹਾਂ-

*ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ॥*
*ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥*

(ਆਸਾ ਦੀ ਵਾਰ)

ਇਕ ਪਉੜੀ ਆਪ ਬੜੀ ਵਾਰੀ ਪੜ੍ਹਦੇ ਹੋ-

*ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥*
*ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥*
*ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਸ ਹੋਵੈ ਫੁਰਮਾਣੁ॥*

(ਜਪੁ ਜੀ ਸਾਹਿਬ)

ਜਿਵੇਂ ਮੇਰੇ ਪ੍ਰਮਾਤਮਾ ਨੂੰ ਭਾਉਂਦਾ ਹੈ, ਉਵੇਂ ਚਲਾਉਂਦਾ ਹੈ। ਜਿਵੇਂ ਉਸ ਦਾ ਹੁਕਮ ਹੋਵੇ, ਉਵੇਂ ਦੇਵਤੇ ਉਸ ਦੀਆਂ ਗੱਲਾਂ ਪਏ ਮੰਨਦੇ ਹਨ। ਇਸ ਦਾ ਮਤਲਬ ਮਾਇਆ ਦੀ ਪ੍ਰਸੂਤੀ ਵਿਚੋਂ ਤਿੰਨ ਦੇਹ ਪੈਦਾ ਹੋਇਆਂ ਤੇ ਬਾਬਾ ਨਾਨਕ ਜੀ ਕਹਿੰਦੇ ਹਨ, ਇਹਨਾਂ ਨੂੰ ਚਲਾਉਣ ਵਾਲਾ ਕੋਈ ਹੋਰ ਹੈ।-

*ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥*

(ਜਪੁ ਜੀ ਸਾਹਿਬ)

ਪ੍ਰਮਾਤਮਾ ਸਭ ਨੂੰ ਦੇਖਦਾ ਪਿਆ ਹੈ ਪਰ ਜੀਵਾਂ ਨੂੰ ਦਿੱਸਦਾ ਨਹੀਂ ਪਿਆ, ਕਿਉਂਕਿ ਦੂਈ ਦਾ ਪਰਦਾ ਪੈ ਗਿਆ ਹੈ। ਹਉਮੈ ਦਾ ਇਕ ਛੋਟਾ ਜਿਹਾ ਭੰਬੀਰੀ ਦਾ ਪਰਦਾ ਪਿਆ ਹੈ, ਜਿਹੜਾ ਪ੍ਰੀਤਮ ਦੇ ਦੇਸ਼ ਤੋਂ ਸਾਨੂੰ ਤੋੜ ਕੇ ਬੈਠਾ ਹੈ। ਹਜ਼ੂਰ ਨੇ ਇਥੇ ਜਿਹੜੇ ਸ਼ਬਦ ਰੱਖੇ ਹਨ, ਇਹ ਹਨ

*ਸ੍ਰੀ ਸਾਹਿਬ ਜੀ ਸਹਾਇ।*

ਜਦੋਂ ਖ਼ਾਲਸੇ ਦੀ ਜਿੱਤ ਹੁੰਦੀ ਹੈ, ਜਦੋਂ ਪੰਥ ਦੀ ਜਿੱਤ ਹੁੰਦੀ ਹੈ ਤੇ ਇਹ ਗੱਲ ਕਦੀ ਨਾ ਭੁਲਿਉ ਕਿ ਪੰਥ ਦੀ ਜਿੱਤ ਪ੍ਰਾਪਤ ਕਰਨ ਵਾਲੇ ਖ਼ਾਲਸੇ ਦੇ ਨਾਲ ਪ੍ਰਮਾਤਮਾ ਸਹਾਈ ਹੁੰਦੇ ਹਨ ਤੇ ਪ੍ਰਮਾਤਮਾ ਦੀ ਸਹਾਇਤਾ ਦਾ ਸਦਕਾ ਗੁਰੂ ਦੀ ਦਿੱਤੀ ਹੋਈ ਸ੍ਰੀ ਸਾਹਿਬ ਵੀ ਉਸ ਦੀ ਥਾਂ-ਥਾਂ 'ਤੇ ਸਹਾਇਤਾ ਕਰਦੀ ਹੈ। ਕਈ ਵਾਰੀ ਸਵਾਲ ਉੱਠਦੇ ਹਨ ਕਿ ਸ਼ਸਤਰ ਫੜਨ ਦੀ ਹੁਣ ਕੀ ਜ਼ਰੂਰਤ ਹੈ ? ਮੇਰੇ ਗੁਰੂ ਸਾਹਿਬ ਨੇ ਕਿਹਾ ਕਿ ਸ੍ਰੀ ਸਾਹਿਬ ਸਹਾਇਤਾ

ਕਰਦੀ ਹੈ, ਪਰ ਇਸ ਤੋਂ ਪਹਿਲਾਂ ਕਦੀ ਭੁੱਲੀਂ ਨਾ ਕਿ ਸਿੱਖ ਨੇ ਜਦੋਂ ਬਾਹਰ ਦੀ ਸ੍ਰੀ ਸਾਹਿਬ ਜਦੋਂ ਫੜਨੀ ਹੈ ਤਾਂ ਦਾਤਾ ਮੇਹਰ ਕਰੇ, ਉਸ ਨੂੰ ਅੰਦਰ ਸ੍ਰੀ ਸਾਹਿਬ ਚਲਾ ਕੇ ਅੰਮ੍ਰਿਤ ਛੱਕਣ ਦੀ ਜਾਚ ਆ ਜਾਏ।

ਗੁਰਮੁਖਾਂ ਨੇ ਦੋ ਕਿਰਪਾਨਾਂ ਦਾ ਜ਼ਿਕਰ ਕੀਤਾ ਹੈ—ਇਕ ਮੀਰੀ ਦੀ ਤੇ ਦੂਜੀ ਪੀਰੀ ਦੀ। ਇਕ ਵਾਰੀ ਬੇਨਤੀ ਕੀਤੀ ਸੀ ਕਿ ਮੀਰੀ ਦੀ ਕਿਰਪਾਨ ਤਾਂ ਅਸੀਂ ਮੰਨਦੇ ਹਾਂ ਕਿ ਜਦੋਂ ਕੋਈ ਬਾਦਸ਼ਾਹ ਕਾਇਮ ਹੁੰਦਾ ਹੈ ਤਾਂ ਉਸ ਨੂੰ ਕਿਰਪਾਨ ਦੀ ਜ਼ਰੂਰਤ ਹੈ ਤੇ ਪੀਰੀ ਦਾ ਅਰਥ ਹੈ ਰੂਹਾਨੀਅਤ, ਪੀਰੀ ਲਈ ਕਿਰਪਾਨ ਦੀ ਜ਼ਰੂਰਤ ਕਿਉਂ ਪੈ ਗਈ ? ਗੁਰਮੁਖੋ ! ਖ਼ਾਲਸੇ ਨੇ ਮੀਰੀ ਤੇ ਪੀਰੀ ਦੋਨਾਂ ਕਿਰਪਾਨਾਂ ਨੂੰ ਧਾਰਨ ਕੀਤਾ। ਪੀਰੀ ਦੀ ਕਿਰਪਾਨ ਇਕ ਬਾਹਰ ਦਾ ਚਿੰਨ੍ਹ ਹੈ। ਇਸ ਦਾ ਮਤਲਬ ਇਹ ਹੈ ਕਿ ਇਕੱਲੀ ਇਹ ਕਿਰਪਾਨ ਦੁਨੀਆਂ ਵਿਚ ਆਪਣੇ ਦਬਦਬੇ ਲਈ ਨਹੀਂ, ਸੱਚ ਜਾਣੀ, ਜੇ ਬਾਹਰੋਂ ਸ੍ਰੀ ਸਾਹਿਬ ਫੜੀਏ ਤਾਂ ਇਸ ਨੇ ਉਹਨਾਂ ਭਗਤਾਂ ਤੇ ਗੁਰੂ ਸਾਹਿਬਾਨਾਂ ਦੇ ਚਰਨਾਂ ਦੀ ਟੇਕ ਲਈ, ਜਿਨ੍ਹਾਂ ਨੇ ਪੀਰੀ ਦੀ ਕਿਰਪਾਨ ਨਾਲ ਆਪਣੇ ਅੰਦਰ ਨੂੰ ਫਤਹਿ ਕੀਤਾ ਹੋਇਆ ਹੈ।

ਹੁਣ ਉਹ ਪੀਰੀ ਦੀ ਕਿਰਪਾਨ ਕੀ ਹੈ ? ਬਾਬਾ ਫ਼ਰੀਦ ਜੀ ਦਾ ਇਕ ਸ਼ਬਦ ਹੈ। ਉਹਨਾਂ ਦਾ ਸ਼ਬਦ ਹੈ ਬੈਰਾਗ ਦਾ, ਉਹਨਾਂ ਦਾ ਸ਼ਬਦ ਹੈ ਅੰਦਰ ਦੀ ਬਿਰਹਾ ਦੀ ਤਾਂਘ ਦਾ ਪਰ ਅਖ਼ੀਰ ਵਿਚ ਕਹਿੰਦੇ ਨੇ ਕਿ ਅੱਖਾਂ ਵਿਚ ਨੀਰ ਭਰ ਲੈਣਾ, ਪਿਆਰੇ ਦੀ ਯਾਦ ਵਿਚ ਜੁੜਨਾ ਇਹ ਵਿਹਲੜਾਂ ਦਾ ਕੰਮ ਹੈ। ਇਹ ਤਾਂ ਇਸ ਤਰ੍ਹਾਂ ਹੈ ਜਿਵੇਂ ਖੰਡੇ ਦੀ ਧਾਰ ਉੱਪਰ ਚੱਲਣਾ ਹੋਵੇ। ਆਪਣੇ ਆਪ ਨੂੰ ਮਾਰਨ ਲਈ ਸ਼ਬਦ ਦੀ ਖੜਗ ਚਾਹੀਦੀ ਹੈ। ਜਿਸ ਦੇ ਕੋਲ ਸ਼ਬਦ ਦੀ ਕਿਰਪਾਨ ਨਹੀਂ, ਸੱਚ ਜਾਣੋ, ਉਸ ਦੇ ਹੱਥ ਵਿਚ ਸਿਰੀ ਸਾਹਿਬ ਨਹੀਂ ਹੁੰਦੀ, ਉਸ ਦੇ ਹੱਥ ਵਿਚ ਜ਼ੁਲਮ ਕਰਨ ਵਾਲੀ ਤਲਵਾਰ ਹੁੰਦੀ ਹੈ। ਬਾਬਾ ਜੀ ਦਾ ਸ਼ਬਦ ਆਉਂਦਾ ਹੈ-

*ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ॥*
*ਬਾਵਲਿ ਹੋਈ ਸੋ ਸਹੁ ਲੋਰਉ॥*
*ਤੈ ਸਹਿ ਮਨ ਮਹਿ ਕੀਆ ਰੋਸੁ॥*
*ਮੁਝੁ ਅਵਗਨ ਸਹ ਨਾਹੀ ਦੋਸੁ॥*

(ਅੰਗ ੭੯੪)

ਅੱਗੇ ਉਹ ਕੋਇਲ ਨੂੰ ਪੁੱਛਦੇ ਹਨ-

*ਕਾਲੀ ਕੋਇਲ ਤੂ ਕਿਤ ਗੁਨ ਕਾਲੀ॥*

ਕਹਿਣ ਲੱਗੇ ਕਿ ਅਸਲ ਵਿਚ ਰੰਗ ਭਾਵੇਂ ਕੋਇਲ ਤੇਰਾ ਕਾਲਾ ਹੈ, ਪਰ ਇਹ ਕਦੀ ਨਾ ਭੁੱਲੀਂ ਕਿ ਲੋਕ ਤੈਨੂੰ ਪਿਆਰ ਕਰਦੇ ਹਨ ਤੇ ਕਾਂ ਤੋਂ ਸਾਰੇ ਨਫ਼ਰਤ ਕਰਦੇ ਹਨ। ਕਾਂ ਘਰ ਵਿਚ ਆ ਕੇ ਬੋਲੇ ਤਾਂ ਵੱਟੇ ਮਾਰ ਕੇ ਉਡਾਉਂਦੇ ਹਾਂ ਤੇ ਕੋਇਲ ਬਾਗ਼ ਵਿਚ ਬੋਲਦੀ ਹੋਵੇ ਤਾਂ

ਕਿੰਨਾ ਸਫ਼ਰ ਤੈਹ ਕਰਕੇ ਉਸ ਨੂੰ ਸੁਣਨ ਲਈ ਜਾਂਦੇ ਹਾਂ। ਕਹਿੰਦੇ ਹਨ, ਕੋਇਲ ਰੰਗ ਤੇਰਾ ਕਾਲਾ ਹੈ, ਪਰ ਤੇਰੇ ਗੀਤ, ਜਦੋਂ ਤੂੰ ਕੂਕਦੀ ਹੈਂ, ਇੰਝ ਲੱਗਦਾ ਹੈ ਜਿਵੇਂ ਅੰਦਰੋਂ ਕੋਈ ਹੂਕ ਨਿਕਲਦੀ ਪਈ ਹੈ। ਇੰਨਾ ਮਿੱਠਾ ਬੋਲਣ ਵਾਲੀਏ ! ਤੇਰੇ ਰੰਗ ਨੂੰ ਕਾਲਾਪਣ ਕਿਉਂ ਪੈ ਗਿਆ ? ਉਹ ਕਹਿੰਦੀ ਹੈ-

*ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ॥*

(ਅੰਗ ੭੯੪)

ਆਪਣੇ ਪਿਆਰੇ ਦੇ ਬਿਰਹਾ ਨੇ ਮੈਨੂੰ ਸਾੜ ਦਿੱਤਾ ਹੈ। ਹੁਣ ਅਸੀਂ ਕਹਾਂਗੇ ਕਿ ਸ਼ਬਦ ਇਹ ਹਨ ਬੈਰਾਗੀਆਂ ਦੇ, ਅਸੀਂ ਕਹਿ ਦਿੰਦੇ ਹਾਂ ਕਿ ਸੌਖਾ ਕੰਮ ਹੈ ਬਿਰਹਾ, ਭਜਨ, ਬੰਦਗੀ। ਅੱਗੇ ਬਾਬਾ ਫ਼ਰੀਦ ਜੀ ਕਹਿੰਦੇ ਹਨ, ਇਹ ਅਵਸਥਾ ਐਵੇਂ ਨਹੀਂ ਮਿਲਦੀ, ਇਹ ਤਾਂ ਪੀਰੀ ਦੀ ਤਲਵਾਰ ਉੱਤੇ ਚੱਲਣ ਵਾਲੀ ਗੱਲ ਹੈ। ਅਖ਼ੀਰ ਵਿਚ ਸ਼ਬਦ ਸੰਪੂਰਨ ਹੁੰਦਾ ਹੈ-

*ਵਾਟ ਹਮਾਰੀ ਖਰੀ ਉਡੀਣੀ॥*
*ਖੰਨਿਅਹੁ ਤਿਖੀ ਬਹੁਤੁ ਪਿਈਣੀ॥*

(ਅੰਗ ੭੯੪)

ਪਿਆਰਿਉ ! ਖੰਨਿਉਂ ਤਿੱਖੀ ਅਸਲ ਵਿਚ ਪੀਰੀ ਦੀ ਤਲਵਾਰ ਹੈ। ਗੁਰੂ ਦੇ ਸਿੱਖੋ ! ਕਦੀ ਵੀ ਭੁੱਲਿਉ ਨਾ, ਜਦੋਂ ਸਿੱਖ ਨੇ ਸ੍ਰੀ ਸਾਹਿਬ ਨੂੰ ਫੜਿਆ ਹੈ ਤਾਂ ਸਭ ਤੋਂ ਪਹਿਲਾਂ ਉਸ ਨੇ ਅੰਦਰੋਂ ਖੰਡੇ ਦੀ ਧਾਰ 'ਤੇ ਪੀਰੀ ਦੀ ਤਲਵਾਰ ਨੂੰ ਧਾਰਨ ਕੀਤਾ ਹੋਇਆ ਹੈ।-

*ਉਸੁ ਊਪਰਿ ਹੈ ਮਾਰਗੁ ਮੇਰਾ॥*
*ਸੇਖ ਫਰੀਦਾ ਪੰਥੁ ਸਮ੍ਾਰਿ ਸਵੇਰਾ॥*

(ਅੰਗ ੭੯੪)

ਮੇਰਾ ਪੀਰੀ ਦਾ ਰਸਤਾ ਉਸ ਦੇ ਉੱਪਰ ਹੈ ਤੇ ਅੱਜ ਤੋਂ ਅਸੀਂ ਬਾਬੇ ਫ਼ਰੀਦ ਨੂੰ ਪੀਰ ਸ਼ਬਦ ਨਾਲ ਯਾਦ ਕਰਦੇ ਹਾਂ ਤਾਂ ਉਹ ਪੀਰ ਵੀ ਕਹਿੰਦਾ ਪਿਆ ਹੈ ਕਿ ਕੇਵਲ ਬਾਹਰ ਦੀਆਂ ਤਲਵਾਰਾਂ ਨਹੀਂ, ਆਪਣੇ ਅੰਦਰ ਨੂੰ ਜਿੱਤਣ ਲਈ ਵੀ ਤਲਵਾਰ ਨੂੰ ਫੜ ਲੈ। ਗੁਰੂ ਅਰਜਨ ਦੇਵ ਜੀ ਦਾ ਇਕ ਸ਼ਬਦ ਪੜ੍ਹਦੇ ਹਾਂ। ਉਸ ਸ਼ਬਦ ਵਿਚ ਮੇਰੇ ਦਾਤੇ ਨੇ ਖੰਡੇ ਦਾ ਜ਼ਿਕਰ ਵੀ ਕੀਤਾ ਹੈ। ਕਿਉਂਕਿ ਜਿਨ੍ਹਾਂ ਸਿੱਖਾਂ ਨੇ ਗੁਰਜ ਲੈ ਕੇ, ਖੰਡੇ ਲੈ ਕੇ, ਤਲਵਾਰਾਂ ਲੈ ਕੇ, ਕਿਰਪਾਨਾਂ ਲੈ ਕੇ, ਸ੍ਰੀ ਸਾਹਿਬ ਲੈ ਕੇ ਰਣ ਤੱਤੇ ਵਿਚ ਉਤਰਨਾ ਸੀ, ਉਹਨਾਂ ਲਈ ਸ਼ਬਦ ਪਹਿਲਾਂ ਕਹਿ ਦਿੱਤੇ-

*ਗਰੀਬੀ ਗਦਾ ਹਮਾਰੀ॥* (ਅੰਗ ੬੨੮)

ਦੇਖ, ਸ੍ਰੀ ਸਾਹਿਬ ਲੈ ਕੇ ਕਦੀ ਭੁੱਲੀਂ ਨਾ ਕਿ ਨਿਮਰਤਾ ਤੇਰੀ ਗਦਾ ਬਣ ਜਾਏ। ਇਹ ਵੀ ਭੁੱਲੀਂ ਨਾ ਕਿ ਬਾਹਰ ਦੇ ਖੰਡੇ ਨਾਲ ਜ਼ਾਲਮਾਂ ਦੇ ਸਿਰ ਲਹਿੰਦੇ ਹੁੰਦੇ ਹਨ ਤੇ ਗੁਰੂ ਦੇ

ਸਿੱਖਾ! ਸਭ ਦੇ ਚਰਨਾਂ ਦੀ ਧੂੜ ਬਣ ਕੇ ਖੰਡਾ ਬਣ ਜਾਏਂਗਾ ਤਾਂ ਅੰਦਰ ਦੇ ਦੁਸ਼ਮਣਾਂ ਦੇ ਸਿਰ ਲਹਿੰਦੇ ਹੁੰਦੇ ਹਨ। ਇਥੇ ਨਿਮਰਤਾ ਦਾ ਅਰਥ ਕਾਇਰਤਾ ਨਹੀਂ। ਗੁਰੂ ਅਰਜਨ ਸਾਹਿਬ ਕਹਿਣ ਲੱਗੇ ਕਿ ਅੰਦਰ ਨੂੰ ਜਿੱਤਣਾ ਹੈ ਤਾਂ ਇਹ ਗੱਲ ਕਦੀ ਨਾ ਭੁੱਲੀਂ—

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥*

(ਅੰਗ ੧੧੦੨)

ਮੈਂ ਤੈਨੂੰ ਸ੍ਰੀ ਸਾਹਿਬ ਫੜਾਉਣੀ ਚਾਹੁੰਦਾ ਹਾਂ ਤੇ ਜੇ ਤੇਰੇ ਅੰਦਰ ਨਿਮਰਤਾ ਨਾ ਹੋਈ, ਜੇ ਤੇਰੇ ਅੰਦਰ ਟਿਕਾਅ ਨਾ ਹੋਇਆ ਤਾਂ ਤੂੰ ਹੋਛਾ ਬਣ ਕੇ ਜਣੇ ਖਣੇ ਨੂੰ ਡਰਾਏਂਗਾ। ਦੇਖ ਤੂੰ ਖੜਗ ਫੜਨੀ ਹੈ ਤੇ ਪਹਿਲੀ ਗੱਲ ਸਭ ਦੇ ਚਰਨਾਂ ਦੀ ਧੂੜ ਬਣ ਕੇ ਰਹੀਂ।

ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ, ਅਸਲ ਵਿਚ ਮੀਰੀ ਤੇ ਪੀਰੀ ਦਾ ਸਿਧਾਂਤ ਕੀ ਹੈ ? ਕਹਿੰਦੇ ਹਨ, ਜਦੋਂ ਬੰਦੇ ਦੇ ਕੋਲ ਅੰਦਰ ਦੀ ਪੀਰੀ ਹੋਵੇਗੀ ਤਾਂ ਉਹ ਕਦੀ ਵੀ ਅੰਦਰੋਂ ਕਿਸੇ ਦਾ ਭੈਅ ਨਹੀਂ ਮੰਨੇਗਾ ਤੇ ਰੱਬ ਮੇਹਰ ਕਰੇ ਜੇ ਕਿਸੇ ਦਾ ਭੈਅ ਨਹੀਂ ਮੰਨਦਾ ਤਾਂ ਪੀਰੀ ਦੀ ਬਰਕਤ ਨਾਲ ਉਹ ਕਿਸੇ ਨੂੰ ਭੈ ਵੀ ਨਹੀਂ ਦੇਵੇਗਾ। ਜਿਹੜਾ ਭੈ ਮੰਨੇ ਵੀ ਨਾ ਤੇ ਕਿਸੇ ਨੂੰ ਡਰਾਵੇ ਵੀ ਨਾ, ਸੱਚ ਜਾਣੋ, ਉਸ ਦੇ ਹੱਥ ਵਿਚ ਫੜਿਆ ਸ਼ਸਤਰ ਸ੍ਰੀ ਸਾਹਿਬ ਹੁੰਦਾ ਹੈ। ਹਜ਼ੂਰ ਨੇ ਅੰਮ੍ਰਿਤ ਬਚਨ ਕਿਹਾ ਹੈ-

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥*
*ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥*

(ਸਲੋਕ ਮਹਲਾ ੯)

ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ, ਜਿਨ੍ਹਾਂ ਕੋਲ ਬੱਲ ਨਹੀਂ ਹੁੰਦਾ, ਉਹ ਲੋਕ ਗ਼ੁਲਾਮ ਹੋ ਜਾਂਦੇ ਹਨ। ਉਹ ਲੋਕ ਬੰਧਨਾਂ ਵਿਚ ਪੈ ਜਾਂਦੇ ਹਨ। ਪਰ ਇਹ ਗੱਲ ਕਦੀ ਨਾ ਭੁੱਲੀਂ ਕਿ ਜਿਸ ਦਿਨ ਰੱਬ ਤੈਨੂੰ ਬੱਲ ਦੇਵੇ, ਉਸ ਦਿਨ ਸ਼ੁਕਰ ਕਰੀਂ ਕਿ ਇਹ ਬੱਲ ਤੇਰਾ ਦਿੱਤਾ ਹੋਇਆ ਹੈ ਨਾ ਕਿ ਮੇਰੀ ਆਪਣੀ ਹਉਮੈ ਕਰਕੇ ਹੈ। ਸਾਹਿਬ ਕਹਿੰਦੇ ਹਨ-

*ਬਲੁ ਛੁਟਕਿਓ ਬੰਧਨ ਪਰੇ*

ਤਾਕਤ ਚਲੀ ਜਾਏ ਤਾਂ ਬੰਧਨ ਪੈਂਦੇ ਹਨ। ਭਾਵੇਂ ਅੰਦਰ ਦੀ ਤਾਕਤ ਹੋਵੇ ਤੇ ਭਾਵੇਂ ਬਾਹਰ ਦੀ ਤਾਕਤ ਹੋਵੇ-

*ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ॥*
*ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ॥*

(ਸਲੋਕ ਮਹਲਾ ੯)

ਜਿਸ ਦਿਨ ਅੰਦਰ ਬੱਲ ਆ ਜਾਏ ਤਾਂ ਸੱਚ ਜਾਣੋ, ਵਿਕਾਰਾਂ ਦੇ ਬੰਧਨ ਟੁੱਟਦੇ ਹਨ

ਤੇ ਜਦੋਂ ਅੰਦਰੋਂ ਬੰਦਾ ਆਜ਼ਾਦ ਹਸਤੀ ਹੋ ਜਾਏ, ਉਦੋਂ ਸ੍ਰੀ ਸਾਹਿਬ ਫੜ ਕੇ ਬਾਹਰ ਦੇ ਬੰਧਨ ਵੀ ਤੋੜਨ ਤੁਰ ਪੈਂਦਾ ਹੈ। ਅਗਲੀ ਤੁੱਕ ਹੈ-

*ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ॥*
*ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ॥*

(ਸਲੋਕ ਮਹਲਾ ੯)

ਹੇ ਪ੍ਰਭੂ ! ਤੇਰੇ ਹੱਥ ਵਿਚ ਤਾਕਤ ਹੈ। ਗੁਰੂ ਗ੍ਰੰਥ ਸਾਹਿਬ ਨੇ ਸ਼ਸਤਰ ਚਿੰਨ੍ਹ ਦਿੱਤਾ ਹੈ ਭਗਤੀ ਲਈ, ਸਿਮਰਨ ਲਈ, ਨਿਮਰਤਾ ਲਈ, ਅੰਦਰ ਦੇ ਵਿਕਾਰਾਂ ਤੋਂ ਬੱਚਣ ਲਈ। ਕਹਿੰਦੇ ਹਨ, ਗਿਆਨ ਵੀ ਇਕ ਖੜਗ ਹੈ, ਜਿਸ ਖੜਗ ਨਾਲ ਤੂੰ ਆਪਣੇ ਅੰਦਰ ਨੂੰ ਖ਼ਤਮ ਕਰਨਾ ਹੈ। ਹੁਣ ਇਕ ਸਵਾਲ ਉੱਠਿਆ ਕਿ ਇਹ ਸ੍ਰੀ ਸਾਹਿਬ ਦੀ ਅੱਜ ਜ਼ਰੂਰਤ ਕੀ ਹੈ ? ਜਦੋਂ ਬੰਦਾ ਅੰਦਰੋਂ ਨਾ ਜੁੜਿਆ ਹੋਵੇ ਤਾਂ ਉਸ ਦਾ ਸ਼ਸਤਰ ਕਈ ਵਾਰੀ ਜ਼ੁਲਮ ਵਾਲੇ ਪਾਸੇ ਤੁਰ ਪੈਂਦਾ ਹੈ। ਕੀ ਪ੍ਰਮਾਤਮਾ ਨੇ ਆਪਣੀ ਰਚਨਾ ਵਿਚ ਇਹ ਖੇਡ ਨਹੀਂ ਰਚੀ ? ਹਰ ਕੀਮਤੀ ਚੀਜ਼ ਦੇ ਬਚਾਅ ਦਾ ਉਸ ਨੇ ਨਾਲ ਕੋਈ ਨਾ ਕੋਈ ਪ੍ਰਬੰਧ ਕੀਤਾ ਹੋਇਆ ਹੈ।

ਜਿਸ ਦਿਨ ਗੁਰੂ ਹਰਿਗੋਬਿੰਦ ਸਾਹਿਬ ਨੇ ਪਹਿਲੀ ਵਾਰ ਦੋ ਕਿਰਪਾਨਾਂ ਪਾਈਆਂ ਹਨ ਤਾਂ ਉਥੇ ਨੱਥੇ ਤੇ ਅਬਦੁੱਲੇ ਨੇ ਵਾਰ ਬਣਾ ਕੇ ਇਕ ਪਉੜੀ ਕਹੀ ਸੀ। ਉਸ ਵੇਲੇ ਇਕ ਸਵਾਲ ਉੱਠਿਆ ਸੀ ਸਿੱਖ ਸੰਗਤ ਵਿਚ ਕਿ ਪਹਿਲਾਂ ਕੇਵਲ ਰਬਾਬ ਫੜੀ ਹੈ। ਗੁਰੂ ਘਰ ਦੇ ਅੰਦਰ ਕੇਵਲ ਸਾਰੰਦਾ ਵੱਜਦਾ ਪਿਆ ਹੈ। ਸ਼ਬਦ ਕੀਰਤਨ ਹੁੰਦਾ ਪਿਆ ਹੈ। ਸੰਗਤ ਭੇਟਾਵਾਂ ਲੈ ਕੇ ਬਸਤਰਾਂ ਦੀਆਂ, ਰੁਪਈਆਂ ਦੀਆਂ, ਸੋਨਾ ਚਾਂਦੀਆਂ ਲੈ ਕੇ ਆਉਂਦੀ ਹੈ, ਇਹਨਾਂ ਨੇ ਇਕੋ ਦੱਮ ਸਭ ਕੁਝ ਮੋੜ ਦਿੱਤਾ। ਹੁਣ ਕਹਿ ਰਹੇ ਹਨ ਕਿ ਸਾਨੂੰ ਘੋੜੇ ਚਾਹੀਦੇ ਹਨ। ਹੁਣ ਕਹਿ ਰਹੇ ਹਨ ਕਿ ਸਾਨੂੰ ਕੀਮਤੀ ਸ਼ਸਤਰ ਚਾਹੀਦੇ ਹਨ। ਹੁਣ ਕਹਿ ਰਹੇ ਹਨ ਕਿ ਸਾਨੂੰ ਕੀਮਤੀ ਜਵਾਨੀਆਂ ਚਾਹੀਦੀਆਂ ਹਨ। ਕਹਿਣ ਲੱਗੇ, ਕੀ ਇਹ ਕੰਮ ਸਾਰਾ ਉਲਟਾ ਨਹੀਂ ? ਰੱਬ ਮੇਹਰ ਕਰੇ, ਵਿਦਵਾਨ ਪੈਦਾ ਹੋਵੇ ਕਿਤੇ ਭਾਈ ਗੁਰਦਾਸ ਜੀ ਵਰਗਾ। ਉਸ ਮਹਾਨ ਵਿਦਵਾਨ ਨੇ ਆਪਣੀ ਕਲਮ ਨਾਲ ਸਾਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਲਿਖੀ ਹੈ।

ਭਾਈ ਗੁਰਦਾਸ ਜੀ ਨੂੰ ਕਿਸੇ ਕਹਿ ਦਿੱਤਾ ਕਿ ਤੁਸੀਂ ਵਿਦਵਾਨ ਹੋ, ਉੱਤਰ ਦਿਉ ਕਿ ਅੱਜ ਮਸੰਦ ਵੀ ਕਹਿੰਦੇ ਪਏ ਹਨ, ਆਮ ਲੋਕ ਵੀ ਕਹਿੰਦੇ ਪਏ ਹਨ ਕਿ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਦੋ ਤਲਵਾਰਾਂ ਕਿਉਂ ਪਾਈਆਂ ? ਭਾਈ ਗੁਰਦਾਸ ਜੀ ਨੇ ਇਸ ਦਾ ਉੱਤਰ ਦੇਣ ਲਈ ਕਲਮ ਚੁੱਕੀ। ਕਦੀ ਭੁੱਲਿਉ ਨਾ ਕਿ ਪ੍ਰਮਾਤਮਾ ਨੇ ਜੋ ਕੁਝ ਸਿਰਜਿਆ ਹੈ, ਹਰ ਕੀਮਤੀ ਚੀਜ਼ ਨਾਲ ਉਸ ਦੀ ਰਾਖੀ ਵਾਲਾ ਵੀ ਪੈਦਾ ਕੀਤਾ ਹੈ। ਭਾਈ ਸਾਹਿਬ ਜੀ ਦੀ ਵਾਰ ਦੀ ਇਕ ਪਉੜੀ ਹੈ। ਭਾਈ ਸਾਹਿਬ ਕਹਿੰਦੇ ਹਨ ਕਿ ਚੰਦਨ ਦਾ ਰੁੱਖ ਕਿੰਨਾ ਕੀਮਤੀ ਹੈ। ਅੱਜ ਤੱਕ ਭਗਤ ਦੀ ਵਿਆਖਿਆ ਅਸੀਂ ਚੰਦਨ ਨਾਲ ਕਰਦੇ ਹਾਂ। ਗੁਰੂ ਸਾਹਿਬ ਨੇ ਸੰਤ ਦੀ ਤੁਲਨਾ, ਗੁਰੂ ਦੀ ਤੁਲਨਾ, ਗੁਰਸਿੱਖ ਦੀ ਤੁਲਨਾ ਚੰਦਨ ਨਾਲ ਕੀਤੀ। ਚੰਦਨ

ਅੱਤ ਦਾ ਕੀਮਤੀ ਹੈ ਤੇ ਜੇ ਅਸੀਂ ਕਹੀਏ ਕਿ ਇਕ ਪਾਸੇ ਤੁਸੀਂ ਬਾਣੀ ਦੀ ਗੱਲ ਕਰਦੇ ਹੋ ਅਤੇ ਦੂਜੇ ਪਾਸੇ ਤੁਸੀਂ ਸ਼ਸਤਰ ਅੱਗੇ ਕਿਉਂ ਰੱਖੇ ? ਦੇਖੋ, ਕਦੀ ਭੁੱਲਿਉ ਨਾ, ਚੰਦਨ ਅੱਤ ਦਾ ਕੀਮਤੀ ਹੈ, ਚੰਦਨ ਵਿਚ ਸੁਗੰਧੀ ਹੈ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਜਿਹੜਾ ਇੰਨਾ ਕੀਮਤੀ, ਸੁਗੰਧੀ ਤੇ ਖੰਡ ਨਾਲ ਭਰਿਆ ਹੈ, ਕੀ ਕਾਰਨ ਹੈ ਕਿ ਰੱਬ ਨੇ ਉਸ ਦੇ ਨੇੜੇ ਸੱਪਾਂ ਦੇ ਝੁੰਡ ਪੈਦਾ ਕਰ ਦਿੱਤੇ ? ਸੱਪ ਚੰਦਨ ਨੂੰ ਲੈ ਕੇ ਚਾਰ ਚੁਫੇਰੇ ਚੰਬੜੇ ਹਨ। ਕਹਿਣ ਲੱਗੇ, ਰੱਬ ਦੀ ਕੁਦਰਤ ਨੂੰ ਸਮਝ, ਉਸ ਦਾ ਭਾਵ ਹੈ ਚੀਜ਼ ਬੜੀ ਕੀਮਤੀ ਹੈ, ਜਣਾ-ਖਣਾ ਆ ਕੇ ਵਾਰ ਨਾ ਕਰਨ ਲੱਗ ਪਏ। ਭਾਵੇਂ ਸੱਪਾਂ ਨੂੰ ਸ਼ੀਤਲਤਾ ਮਿਲਦੀ ਹੈ, ਪਰ ਸੱਚ ਜਾਣੀ ਚੰਦਨ ਦੇ ਨੇੜੇ ਜਿਹੜੇ ਸੱਪ ਹਨ, ਇਹ ਰੱਬ ਨੇ ਭਗਤੀ ਦੇ ਨੇੜੇ ਮਾਨੋਂ ਸ਼ਕਤੀ ਟਿਕਾਈ ਹੋਈ ਹੈ। ਇਕ ਪਾਸੇ ਕਹਿੰਦੇ ਹਾਂ ਰੱਬ ਨੂੰ ਪਿਆਰ ਕਰ। ਕਿਸ ਤਰ੍ਹਾਂ ਦਾ ?-

*ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਮਛੁਲੀ ਨੀਰ॥*

(ਅੰਗ ੬੦)

ਦੂਜੇ ਪਾਸੇ ਕਹਿੰਦੇ ਹਨ, ਬੱਚ ਜਾ, ਸੁਆਦ ਪਿੱਛੇ ਮੱਛੀ ਟੁੱਕੜੇ ਟੁੱਕੜੇ ਕਰਾ ਗਈ, ਤੇ ਜੇ ਅਸੀਂ ਕਹੀਏ ਉਥੇ ਤਾਂ ਮੱਛੀ ਦਾ ਪ੍ਰਮਾਣ ਪ੍ਰੀਤ ਦਾ ਆਇਆ ਹੈ, ਇਥੇ ਸੁਆਦ ਦਾ ਆਇਆ ਹੈ ? ਬਾਣੀ ਪੜ੍ਹਦਿਆਂ ਕਦੀ ਭੁੱਲੀਏ ਨਾ। ਕੋਈ ਵੀ ਪ੍ਰਮਾਣ ਉਸ ਸ਼ਬਦ ਨੂੰ ਪੂਰਾ ਉਚਾਰ ਕੇ ਅਰਥ ਹੋ ਸਕਦੇ ਹਨ, ਇਹ ਨਹੀਂ ਕਿ ਅੱਧੀ ਤੁੱਕ ਚੁੱਕ ਕੇ ਅਸੀਂ ਹੋਰ ਤੁੱਕ ਨਾਲ ਮਿਲਾ ਕੇ ਕਹੀਏ। ਕਹਿਣ ਲੱਗੇ ਚੰਦਨ ਕੀਮਤੀ ਹੈ ਪਰ ਉਸ ਚੰਦਨ ਦੇ ਨੇੜੇ ਸੱਪ ਹਨ। ਕਾਹਦੇ ਲਈ ਪੈਦਾ ਕੀਤੇ ਹਨ ? ਰੱਖਵਾਲੀ ਲਈ। ਉਹਨਾਂ ਦੂਜਾ ਸ਼ਬਦ ਵਰਤਿਆ। ਕਹਿਣ ਲੱਗੇ ਕਦੀ ਭੁੱਲੀਂ ਨਾ ਕਿ ਘਰ ਵਿਚ ਕੁੱਤਾ ਰੱਖ ਕੇ ਗਿਆ ਹੈਂ, ਤੂੰ ਬੰਦਾ ਹੈਂ। ਕੁੱਤੇ ਨੂੰ ਘਰ ਵਿਚ ਕਿਉਂ ਰੱਖਿਆ ਹੈ ? ਇਸ ਕਰਕੇ ਕਿ ਮੇਰੇ ਘਰ ਨੂੰ ਕੋਈ ਲੁੱਟ ਨਾ ਜਾਏ। ਆਪਣੇ ਘਰ ਨੂੰ ਤੂੰ ਜਿੰਦਰਾ ਮਾਰ ਕੇ ਕਿਉਂ ਜਾਂਦਾ ਹੈਂ ? ਕਹਿਣ ਲੱਗੇ, ਇਸ ਕਰਕੇ ਕਿ ਮੇਰੇ ਘਰ ਦੀ ਰੱਖਵਾਲੀ ਰਹੇ। ਉਹ ਕਹਿਣ ਲੱਗੇ ਜਿਸ ਦਿਨ ਤੂੰ ਫ਼ਸਲ ਬੀਜਦਾ ਹੈਂ, ਅਜੇ ਫ਼ਸਲ ਨੇ ਛੇ ਮਹੀਨਿਆਂ ਨੂੰ ਪੱਕਣਾ ਹੈ ਤੇ ਤੂੰ ਚਾਰ ਚੁਫੇਰੇ ਤਿੱਖੀਆਂ ਸੂਲਾਂ ਦੀ ਵਾੜ ਪਿਆ ਕਰਦਾ ਹੈਂ। ਤੈਨੂੰ ਕੀ ਲੋੜ ਪੈ ਗਈ ਵਾੜ ਕਰਨ ਦੀ ? ਅੱਗੋਂ ਉੱਤਰ ਮਿਲਦਾ ਹੈ ਕਿ ਜੇ ਮੈਂ ਆਪਣੀ ਫ਼ਸਲ ਨੂੰ ਵਾੜ ਨਾ ਕੀਤੀ ਤਾਂ ਲੋਕ ਫ਼ਸਲ ਨੂੰ ਉਜਾੜ ਕੇ ਤਬਾਹ ਕਰ ਦੇਣਗੇ। ਕਹਿਣ ਲੱਗੇ ਜੇ ਮੈਂ ਜਿੰਦਰਾ ਨਾ ਮਾਰਿਆ ਤਾਂ ਮੇਰਾ ਘਰ ਫੋਲ ਕੇ ਲੋਕ ਲੈ ਜਾਣਗੇ। ਜੇ ਕੁੱਤੇ ਨੂੰ ਨਾ ਰੱਖਿਆ ਤਾਂ ਰਾਤ ਨੂੰ ਮੇਰਾ ਘਰ ਕੋਈ ਲੁੱਟ ਸਕਦਾ ਹੈ।

ਗੁਰੂ ਨਾਨਕ ਸਾਹਿਬ ਨੇ ਇਕ ਬਗੀਚਾ ਬਣਾਇਆ ਹੈ। ਅੱਜ ਦੇਖਿਆ ਤੱਤੀ ਤਵੀ 'ਤੇ ਬਿਠਾਇਆ ਹੈ। ਕੱਲ ਨੂੰ ਇਸ ਪੰਥ ਨੂੰ ਉਜਾੜਨ ਵਾਲੇ ਅਨੇਕਾਂ ਚੜ੍ਹ ਕੇ ਆਉਣਗੇ। ਇਸ ਫ਼ਸਲ ਨੂੰ ਰੱਖਣਾ ਹੈ ਤਾਂ ਇਸ ਨੂੰ ਸ਼ਸਤਰਾਂ ਦੀ ਵਾੜ ਦੇਣੀ ਪਵੇਗੀ। ਉਥੇ ਭਾਈ ਸਾਹਿਬ ਨੇ ਸ਼ਬਦ ਵਰਤੇ ਹਨ। ਉਹ ਕਹਿੰਦੇ ਹਨ-

*ਖੇਤੀ ਵਾੜਿ ਸੁ ਢਿੰਗਰੀ ਕਿਕਰ ਆਸ ਪਾਸ ਜਿਉ ਬਾਗੈ।*
*ਸਪ ਪਲੇਟੇ ਚੰਨਣੈ ਬੂਹੇ ਜੰਦਾ ਕੁਤਾ ਜਾਗੈ।*
*ਕਵਲੈ ਕੰਡੇ ਜਾਣੀਅਨਿ ਸਿਆਣਾ ਇਕੁ ਕੋਈ ਵਿਚਿ ਫਾਗੈ।*

(ਵਾਰ ੨੬, ਪਉੜੀ ੨੫)

ਕਹਿੰਦੇ ਹਨ, ਕਦੀ ਕਮਲ ਦੇ ਫੁੱਲ ਵੱਲ ਦੇਖ, ਉਸ ਵਿਚ ਰੱਬ ਨੇ ਕੰਡੇ ਕਿਉਂ ਪੈਦਾ ਕੀਤੇ ? ਕਮਲ ਦਾ ਫੁੱਲ ਅੱਤ ਦਾ ਕੋਮਲ, ਸੁਗੰਧੀ ਤੇ ਮਹਿਕ ਨਾਲ ਭਰਿਆ ਹੈ ਤੇ ਉਸ ਦੇ ਨੇੜੇ ਕੰਡੇ ਹਨ। ਕਦੀ ਗੁਲਾਬ ਦੇ ਫੁੱਲ ਵੱਲ ਦੇਖੋ। ਭਾਈ ਗੁਰਦਾਸ ਜੀ ਕਹਿੰਦੇ ਹਨ, ਬੰਦਗੀ ਦਾ ਫੁੱਲ ਖਿੜਿਆ, ਗੁਰੂ ਅਰਜਨ ਦੇਵ ਜੀ ਨੂੰ ਤੱਤੀ ਤਵੀ 'ਤੇ ਬਿਠਾਇਆ। ਕਹਿਣ ਲੱਗੇ, ਅੱਜ ਸ਼ਸਤਰ ਤਾਂ ਪਾਏ ਹਨ, ਤਾਂਕਿ ਕੱਲ ਨੂੰ ਗੁਰੂ ਗ੍ਰੰਥ ਸਾਹਿਬ ਦੇ ਖੇੜੇ ਉੱਪਰ ਕੋਈ ਹਮਲਾ ਨਾ ਕਰ ਸਕੇ। ਉਸ ਤੋਂ ਬਾਅਦ ਉਹਨਾਂ ਕਿਹਾ, ਇਕ ਗੱਲ ਇਹ ਵੀ ਨਾ ਭੁੱਲੀਂ ਕਿ ਮੂਰਖ ਬੰਦਾ ਜਦੋਂ ਅਖ਼ੀਰਲਾ ਸਮਾਂ ਆ ਜਾਏ ਤਾਂ ਉਦੋਂ ਸ਼ਸਤਰ ਤੋਂ ਬਿਨਾਂ ਮੰਨਦਾ ਨਹੀਂ। ਗੁਰੂ ਨਾਨਕ ਸਾਹਿਬ ਕਹਿੰਦੇ ਹਨ ਜਿੱਥੇ ਮੂਰਖ ਬੰਦਾ ਮਿਲ ਜਾਏ ਤਾਂ ਖਾਮੋਸ਼ ਹੋ ਜਾ। ਕਿਉਂ ? ਕਹਿਣ ਲੱਗੇ, ਉਸ ਦਾ ਆਪਣਾ ਅੰਦਰ ਤੱਪਿਆ ਹੈ, ਤੇਰੇ ਅੰਦਰ ਨੂੰ ਵੀ ਤਪਾਉਣ ਦਾ ਯਤਨ ਕਰੇਗਾ। ਜਿਹੜੇ ਭਜਨ, ਬੰਦਗੀ, ਸ਼ਬਦ ਅਭਿਆਸੀ ਹਨ, ਅਸੀਂ ਕਈ ਵਾਰੀ ਕਹਿੰਦੇ ਹਾਂ, ਹੰਕਾਰੀ ਹਨ, ਬੋਲਦੇ ਕੁਝ ਨਹੀਂ। ਸਾਹਿਬ ਨੇ ਸ਼ਬਦ ਵਰਤੇ–

*ਜਾ ਰਹਣਾ ਨਾਹੀ ਐਤੁ ਜਗਿ ਤਾ ਕਾਇਤੁ ਗਾਰਬਿ ਹੰਢੀਐ॥*
*ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ॥*
*ਮੂਰਖੈ ਨਾਲਿ ਨ ਲੁਝੀਐ॥* (ਆਸਾ ਦੀ ਵਾਰ)

ਸ਼ਬਦ ਦੀ ਕਮਾਈ ਵਾਲੇ ਨੂੰ ਜਦੋਂ ਕੋਈ ਗੱਲ ਕਹਿੰਦਾ ਹੈ ਤਾਂ ਉਸ ਦੇ ਸੀਨੇ ਨੂੰ ਚੀਰ ਜਾਂਦੀ ਹੈ। ਬਾਬਾ ਨਾਨਕ ਜੀ ਕਹਿੰਦੇ ਹਨ, ਕਈ ਵਾਰੀ ਮੂਰਖ ਇਹ ਸਮਝਦਾ ਹੈ ਕਿ ਜਿਹੜਾ ਚੁੱਪ ਕਰ ਗਿਆ, ਮੇਰੇ ਕੋਲੋਂ ਡਰ ਗਿਆ। ਕਹਿਣ ਲੱਗੇ, ਬਾਬਾ ਜੀ ! ਜੇ ਨਾ ਲੁਝੀਏ ਤਾਂ ਮੂਰਖਾਂ ਦਾ ਟੋਲਾ ਮਾਰ ਦੇਵੇਗਾ ਸਾਰੀ ਦੁਨੀਆਂ ਨੂੰ ? ਉਥੇ ਬਾਬਾ ਜੀ ਨੇ ਕਿਹਾ, ਇਕ ਤਰੀਕਾ ਹੈ, ਚੁੱਪ ਕਰ ਜਾਏਂਗਾ ਤਾਂ ਮੂਰਖ ਚਲਾ ਜਾਏਗਾ। ਬਾਬਾ ਜੀ ਕਹਿਣ ਲੱਗੇ – ਇਕ ਥਾਂ ਅਜਿਹੀ ਸਥਿਤੀ ਆਉਂਦੀ ਹੈ ਜਿੱਥੇ ਮੂਰਖ ਨੂੰ ਸੋਧਣ ਲਈ ਸ਼ਸਤਰ ਚੁੱਕਣੇ ਪੈਂਦੇ ਹਨ। ਜਦੋਂ ਕੋਈ ਬੰਦਾ ਮਨੁੱਖਤਾ 'ਤੇ ਜ਼ੁਲਮ ਕਰੇ ਤਾਂ ਸੱਚ ਜਾਣੋ, ਉਸ ਨੂੰ ਸ਼ਸਤਰ ਚੁੱਕਣੇ ਪੈਂਦੇ ਹਨ। ਮੇਰੇ ਗੁਰੂ ਕਲਗੀਧਰ ਜੀ ਨੇ ਤੇ ਗੁਰੂ ਹਰਿਗੋਬਿੰਦ ਸਾਹਿਬ ਦੋਨਾਂ ਨੇ ਸ੍ਰੀ ਸਾਹਿਬ ਪਾਈਆਂ। ਗੁਰੂ ਹਰਿਗੋਬਿੰਦ ਸਾਹਿਬ ਨੇ ਦੋ ਕਿਰਪਾਨਾਂ ਪਾਈਆਂ ਤੇ ਨੱਥੇ ਅਬਦੁੱਲੇ ਨੇ ਕਿਹਾ–

*ਸਚਾ ਤਖ਼ਤ ਸੁਹਾਇਉ ਸ੍ਰੀ ਗੁਰੂ ਪਾਏ ਕੇ।*
*ਸਭ ਵਰਨੀ ਮੇਂ ਜਾਏ ਕਹੁ ਕਿਆ ਗਾਏ ਕੇ।*

*ਰਵ ਸਸ ਭਏ ਮਲੀਨ ਸੋ ਦਰਸ ਦਿਖਾਏ ਕੇ।*
*ਸ੍ਰੀ ਗੁਰੂ ਤਖ਼ਤ ਬਿਰਾਜੇ ਪ੍ਰਭੂ ਧਿਆਏ ਕੇ।*
*ਮੀਰ ਅਬਦੁਲ ਅਰ ਨਥਾ ਜਸ ਕਹਿਉ ਬਣਾਏ ਕੇ।*

ਕਹਿੰਦੇ ਹਨ, ਅੱਜ ਮੇਰਾ ਗੁਰੂ ਤਖ਼ਤ 'ਤੇ ਬੈਠਾ ਹੈ। ਹੁਣ ਕੋਈ ਚੁੱਕੇ ਅੱਖ, ਗੁਰੂ ਅਰਜਨ ਦੇਵ ਜੀ ਨੂੰ ਤੱਤੀ ਤਵੀ 'ਤੇ ਬਿਠਾਉਣ ਲਈ। ਸ੍ਰੀ ਸਾਹਿਬ ਸਹਾਈ ਹੁੰਦੀ ਹੈ।

ਧੰਨ ਗੁਰੂ ਹਰਿਗੋਬਿੰਦ ਸੱਚੇ ਪਾਤਿਸ਼ਾਹ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਨੇ ਤੇਗ ਫੜੀ ਹੈ। ਜਦੋਂ ਅਰਦਾਸ ਵਿਚ ਇਹ ਸ਼ਬਦ ਵਰਤੇ ਸਾਹਿਬ ਕ੍ਰਿਪਾਲੂ ਦੇ ਸਿੱਖਾਂ ਨੇ ਕਿ ਐ ਖ਼ਾਲਸਾ ! ਇਕੱਲੀ ਮਾਲਾ ਫੜ ਕੇ ਵਾਹਿਗੁਰੂ ਵਾਹਿਗੁਰੂ ਨਾ ਕਹੀ ਜਾਈਂ। ਗੁਰਮਤਿ ਵਿਚ ਰਾਜ ਦਾ ਸੰਕਲਪ ਕੀ ਹੈ ? ਹਜ਼ੂਰ ਨੇ ਕਿਹਾ, ਸ਼ਸਤਰ ਫੜੀਂ, ਪਰ ਧਰਮ ਨੂੰ ਕਾਇਮ ਰੱਖ ਕੇ ਰਾਜ ਨੂੰ ਕਾਇਮ ਕਰੀਂ। ਜਦੋਂ ਅਸੀਂ ਪੜ੍ਹਦੇ ਹਾਂ-

*ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ॥*

(ਅੰਗ ੫੩੪)

ਕੋਈ ਚਲਾਣਾ ਕਰ ਜਾਏ ਤਾਂ ਅਸੀਂ ਪੜ੍ਹਦੇ ਹਾਂ —

*ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ॥*

(ਸੋਹਿਲਾ)

ਇਸ ਦਾ ਮਤਲਬ ਇਹ ਨਹੀਂ ਕਿ ਮਰਨ ਤੋਂ ਬਾਅਦ ਭੈਣ ਭਰਾ ਚਾਚੇ ਤਾਏ ਆ ਜਾਣ, ਤਾਂ ਇਹਨਾਂ ਦੀਆਂ ਅਸੀਸਾਂ ਨਾਲ ਥਾਂ ਮਿਲ ਜਾਣੀ ਹੈ। ਹਰ ਕਿਸੇ ਦੀਆਂ ਅਸੀਸਾਂ ਨਾਲ ਥਾਂ ਮਿਲਦੀ ਹੋਵੇ ਤਾਂ ਕਦੀ ਕੋਈ ਕਿਸੇ ਨੂੰ ਮਰਨ ਨਾ ਦੇਵੇ। ਅਸਲ ਵਿਚ ਉਹ ਸੱਜਣ ਜਿਨ੍ਹਾਂ ਦੀ ਰੱਬ ਦੇ ਘਰ ਵਿਚ ਚੱਲਦੀ ਹੈ, ਉਹਨਾਂ ਨੂੰ ਬਾਬੇ ਨੇ ਕਿਹਾ-

*ਜਾ ਕਾ ਮੀਤੁ ਸਾਜਨੁ ਹੈ ਸੰਮੀਆ॥*
*ਤਿਸੁ ਜਨ ਕਉ ਕਹੁ ਕਾ ਕੀ ਕਮੀਆ॥੧॥...*
*ਜਾ ਕਾ ਕਹਿਆ ਦਰਗਹਿ ਚਲੈ॥*

(ਅੰਗ ੧੮੬)

ਚੰਗੇਜ਼ੀ ਵਾਲਾ ਰਾਜ ਮੇਰਾ ਗੁਰੂ ਕਹਿੰਦਾ ਹੈ, ਮੈਨੂੰ ਬਿਲਕੁਲ ਨਹੀਂ ਚਾਹੀਦਾ। ਜਿਸ ਰਾਜ ਵਿਚ ਲੋਕਾਂ ਦੀ ਕਤਲੋ-ਗ਼ਾਰਤ ਹੋਵੇ, ਮਜ਼ਲੂਮ ਲੁੱਟਿਆ ਜਾਏ, ਮੈਂ ਨਹੀਂ ਚਾਹੁੰਦਾ ਇਹੋ ਜਿਹਾ ਰਾਜ। ਮੈਨੂੰ ਉਹੋ ਜਿਹੀ ਮੁਕਤੀ ਵੀ ਨਹੀਂ ਚਾਹੀਦੀ ਜਿਸਦੇ ਵਿਚ ਸਮਾਜ ਨੂੰ ਛੱਡ ਕੇ ਮੈਂ ਸੁਆਰਥੀ ਬਣ ਜਾਵਾਂ। ਕਿਹੋ ਜਿਹਾ ਰਾਜ ਨਹੀਂ ਚਾਹੀਦਾ-

*ਜੀਤ ਫਿਰੈ ਸਭ ਦੇਸ ਦਿਸਾਨ ਕੋ ਬਾਜਤ ਢੋਲ ਮ੍ਰਿਦੰਗ ਨਗਾਰੇ॥*
*ਗੁੰਜਤ ਗੂੜ੍ਹ ਗਜਾਨ ਕੇ ਸੁੰਦਰ ਹਿੰਸਤ ਹੀ ਹਯ ਰਾਜ ਹਜਾਰੇ॥*

*ਭੂਤ ਭਵਿੱਖ ਭਵਾਨ ਕੇ ਭੂਪਤਿ ਕਉਨ ਗਨੈ ਨਹੀ ਜਾਤ ਵਿਚਾਰੇ॥*
*ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ ਅੰਤ ਕਉ ਅੰਤ ਕੇ ਧਾਮ ਸਿਧਾਰੇ॥*

(ਤ੍ਵ ਪ੍ਰਸਾਦਿ ਕਬਿੱਤ)

ਜੇ ਰੱਬ ਚੇਤੇ ਹੋਵੇਗਾ ਤਾਂ ਬੰਦਾ ਕਦੀ ਪੱਥਰ ਨਹੀਂ ਬਣਦਾ। ਰੱਬ ਭੁੱਲ ਜਾਏ ਤਾਂ ਬੰਦਾ ਪੱਥਰ ਬਣ ਜਾਂਦਾ ਹੈ। ਗੁਰੂ ਦੇ ਸਿੱਖੋ ! ਸ੍ਰੀ ਸਾਹਿਬ ਸਹਾਈ ਹੁੰਦੀ ਹੈ, ਪਰ ਰੱਬ ਮੇਹਰ ਕਰੇ ਫ਼ਰੀਦ ਵਾਂਗ ਚੱਲਣ ਦੀ ਜਾਚ ਆਉਂਦੀ ਹੋਵੇ। ਗੁਰੂ ਮੇਹਰ ਕਰੇ ਕਿ ਗਰੀਬੀ ਗਦਾ ਹੋਵੇ। ਫਿਰ ਖ਼ਾਲਸਾ ਕਹਿੰਦਾ ਹੈ- ਪੰਥ ਕੀ ਜੀਤ ਹੋਵੇਗੀ, ਪਰ ਦਾਤਾ ਜੀ ! ਜਦੋਂ ਸ੍ਰੀ ਸਾਹਿਬ ਜੀ ਸਹਾਇ ਹੋਣਗੇ। ਧੰਨ ਗੁਰੂ ਗ੍ਰੰਥ ਸਾਹਿਬ ਮੇਹਰ ਕਰਨ। ਬੇਅੰਤ ਭੁੱਲਾਂ ਦੀ ਖਿਮਾ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਖਾਲਸਾ ਜੀ ਕੇ ਬੋਲ ਬਾਲੇ
# ਬੋਲੋ ਜੀ ਵਾਹਿਗੁਰੂ !

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਅੱਜ ਦੇ ਸ਼ਬਦ ਹਨ–

*ਖ਼ਾਲਸੇ ਜੀ ਕੇ ਬੋਲ ਬਾਲੇ*

ਜਦੋਂ ਅਸੀਂ ਓਪਰੀ ਨਜ਼ਰ ਨਾਲ ਇਹਨਾਂ ਸ਼ਬਦਾਂ ਨੂੰ ਪੜ੍ਹਾਂਗੇ ਜਾਂ ਕੰਨਾਂ ਨਾਲ ਸੁਣਾਂਗੇ ਤਾਂ ਉਦੋਂ ਅਰਥ ਇਹੀ ਬਣਨਗੇ ਕਿ ਖ਼ਾਲਸੇ ਜੀ ਦਾ ਉੱਚਾ ਜੈਕਾਰਾ ਸ਼ਾਇਦ ਇਸ ਦੇ ਅਰਥ ਇਹ ਹਨ। ਦੋ ਸ਼ਬਦ ਹਨ ਇਕ ਬੋਲ ਤੇ ਦੂਜਾ ਬਾਲਾ। ਬਾਲਾ ਸ਼ਬਦ ਫ਼ਾਰਸੀ ਦਾ ਹੈ। ਖ਼ਾਲਸੇ ਜੀ ਕੇ ਅਰਥ ਆਪ ਸਮਝਦੇ ਹੋ। ਖ਼ਾਲਸੇ ਜੀ ਦੇ ਅਰਥ ਅਸੀਂ ਕਰਦੇ ਹਾਂ ਕਿ ਜਿਸ ਦਾ ਸੰਬੰਧ ਸਿੱਧਾ ਪ੍ਰਮਾਤਮਾ ਨਾਲ ਹੋਵੇ ਜਾਂ ਅਸੀਂ ਕਰਦੇ ਹਾਂ ਜਿਸ ਦੇ ਅੰਦਰ ਪ੍ਰਮਾਤਮਾ ਦੇ ਨਾਮ ਦੀ ਜੋਤ ਲੱਟ ਲੱਟ ਬੱਲਦੀ ਹੋਵੇ।

ਬਾਲਾ ਤੇ ਬੋਲ ਇਹ ਦੋ ਸ਼ਬਦ ਹਨ। ਗੁਰੂ ਗ੍ਰੰਥ ਸਾਹਿਬ ਵਿਚ ਬਾਲਾ ਸ਼ਬਦ ਬੜੀ ਵਾਰੀ ਆਇਆ ਹੈ। ਗੁਰੂ ਗ੍ਰੰਥ ਸਾਹਿਬ ਵਿਚ ਬਾਲੇ ਦਾ ਅਰਥ ਬਾਲਿਕਾ ਵੀ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਅਸੀਂ ਸ਼ਬਦ ਪੜ੍ਹਦੇ ਹਾਂ–

*ਹਰਿ ਹਰਿ ਕੰਪੈ ਬਾਲਾ ਜੀਉ॥*

ਉਥੇ ਬਾਲਾ ਦਾ ਅਰਥ ਹੈ ਜਿੰਦ। ਭਾਈ ਗੁਰਦਾਸ ਜੀ ਨੇ ਇਕ ਸ਼ਬਦ ਵਰਤਿਆ ਹੈ। ਜਦੋਂ ਸਿੱਧ ਪੁੱਛਦੇ ਹਨ–

*ਸਿਧਿ ਪੁਛਣਿ ਸੁਣਿ ਬਾਲਿਆ ! ਕਉਣੁ ਸਕਤਿ ਤੁਹਿ ਏਥੇ ਲਿਆਈ॥*

(ਵਾਰ ੧, ਪਉੜੀ ੨੮)

ਉਥੇ ਬਾਲਿਆ ਦਾ ਅਰਥ ਹੈ ਬਾਲਿਕੇ। ਉਹ ਬੱਚੜੇ, ਕਿਹੜੀ ਤਾਕਤ ਤੈਨੂੰ ਇਥੇ ਲੈ

ਕੇ ਆਈ ਹੈ ? ਕਿਉਂਕਿ ਬੰਦੇ ਨੂੰ ਆਪਣੀ ਉਮਰ ਦੇ ਤਜਰਬੇ ਦਾ ਹੰਕਾਰ ਕਈ ਵਾਰੀ ਲੈ ਡੁੱਬਦਾ ਹੈ। ਬੋਲ ਦਾ ਅੱਖਰੀ ਅਰਥ ਕਰਾਂਗੇ ਆਵਾਜ਼। ਬਾਲੇ ਦਾ ਅਰਥ ਹੈ ਉੱਚਾ, ਸ਼੍ਰੋਮਣੀ। ਬੋਲ ਬਾਲੇ ਦਾ ਅਰਥ ਹੈ ਉਹ ਸ਼ਬਦ ਜਿਨ੍ਹਾਂ ਸ਼ਬਦਾਂ ਤੋਂ ਸਾਰੀ ਦੁਨੀਆਂ ਦੇ ਬੋਲ ਥੱਲੇ ਨੀਵੇਂ ਪੈ ਜਾਣ ਤੇ ਜਿਹੜੇ ਸ਼ਬਦ ਬੰਦੇ ਦੀ ਮੌਤ ਤੋਂ ਬਾਅਦ ਵੀ ਕਾਇਮ ਰਹਿਣ।

ਖ਼ਾਲਸੇ ਜੀ ਦੇ ਉਹ ਸ਼ਬਦ ਜਿਨ੍ਹਾਂ ਨੂੰ ਕੋਈ ਵੀ ਝੁਠਲਾ ਨਾ ਸਕੇ। ਉਹ ਸ਼ਬਦ ਜਿਨ੍ਹਾਂ ਤੋਂ ਉੱਪਰ ਹੋਰ ਕੋਈ ਸ਼ਬਦ ਨਾ ਜਾਏ। ਉਹ ਸ਼ਬਦ ਜਿਨ੍ਹਾਂ ਤੋਂ ਸ਼੍ਰੋਮਣੀ ਹੋਰ ਕੋਈ ਸ਼ਬਦ ਨਾ ਹੋਵੇ। ਇਥੇ ਸ਼ਬਦ ਦਾ ਅਰਥ ਕੇਵਲ ਅੱਖਰਾਂ ਦਾ ਜੋੜ ਨਾ ਸਮਝਿਉ। ਬੋਲ ਦਾ ਸੰਬੰਧ ਸਾਡੀ ਜ਼ਬਾਨ ਦੇ ਨਾਲ ਹੈ। ਜਦੋਂ ਅਸੀਂ ਬੋਲਾਂਗੇ ਤਾਂ ਇਸ ਦਾ ਸੰਬੰਧ ਸਾਡੀ ਰਸਨਾ ਜੀਭ ਨਾਲ ਹੈ। ਭਾਈ ਗੁਰਦਾਸ ਜੀ ਨੇ ਬਹੁਤ ਸੋਹਣੀਆਂ ਉਦਾਹਰਨਾਂ ਦਿੱਤੀਆਂ ਹਨ। ਪੰਜਾਂ ਤੱਤਾਂ ਦਾ ਸਾਡਾ ਸਰੀਰ ਬਣਿਆ ਹੈ। ਪੰਜਾਂ ਤੱਤਾਂ ਦੇ ਪੰਜ ਗੁਣ ਹਨ। ਕਦੀ ਨਾ ਭੁੱਲਿਉ ਕਿ ਪੰਜਾਂ ਤੱਤਾਂ ਨਾਲ ਸਾਡੇ ਪੰਜ ਇੰਦਰੇ ਵੀ ਜੁੜੇ ਹੋਏ ਹਨ।

ਅਸੀਂ ਪੰਜ ਤੱਤ ਪੜ੍ਹਦੇ ਹਾਂ-ਆਬ, ਤੇਜ, ਬਾਏ, ਪ੍ਰਿਥਮੀ, ਆਕਾਸਾ। ਆਬ ਦਾ ਅਰਥ ਹੈ ਪਾਣੀ, ਤੇਜ ਦਾ ਅਰਥ ਹੈ ਅੱਗ, ਬਾਏ ਦਾ ਅਰਥ ਹੈ ਹਵਾ, ਪ੍ਰਿਥਮੀ ਦਾ ਅਰਥ ਹੈ ਪ੍ਰਿਥਵੀ, ਆਕਾਸਾ ਦਾ ਅਰਥ ਹੈ ਗਗਨ। ਪੰਜ ਤੱਤ ਹਨ ਤੇ ਪੰਜਾਂ ਤੱਤਾਂ ਦੇ ਅੱਗੇ ਗੁਣ ਹਨ। ਪੰਜਾਂ ਗੁਣਾਂ ਨੂੰ ਗ੍ਰਹਿਣ ਕਰਨ ਵਾਲੇ ਪੰਜ ਇੰਦਰੇ ਹਨ। ਪਹਿਲਾ ਤੱਤ ਅਸੀਂ ਮੰਨਦੇ ਹਾਂ ਪਾਣੀ। ਇਸ ਦਾ ਗੁਣ ਹੈ ਕਿਤੇ ਵੀ ਤੁਸੀਂ ਪਾਣੀ ਨੂੰ ਛੱਡੋਗੇ ਉਸ ਪਾਣੀ ਵਿਚੋਂ ਰੱਸ ਪੈਦਾ ਹੁੰਦਾ ਹੈ। ਭਾਵੇਂ ਰੁੱਖ ਨੂੰ ਲਗਾਉ, ਭਾਵੇਂ ਜ਼ਮੀਨ 'ਤੇ ਕਿਤੇ ਵੀ ਲਗਾਈਏ, ਪਾਣੀ ਵਿਚੋਂ ਹਮੇਸ਼ਾ ਰੱਸ ਨਿਕਲਦਾ ਹੈ। ਜਦੋਂ ਰੱਸ ਦੀ ਗੱਲ ਚੱਲੇਗੀ ਤਾਂ ਰੱਸ ਨੂੰ ਚੱਖਣ ਵਾਲਾ ਇੰਦਰਾ ਹੈ ਜ਼ਬਾਨ। ਦੂਜਾ ਤੱਤ ਹੈ ਅੱਗ। ਇਸ ਦਾ ਗੁਣ ਜਦੋਂ ਅਸੀਂ ਦੇਖਦੇ ਹਾਂ ਤਾਂ ਇਸ ਦਾ ਗੁਣ ਹੈ ਰੂਪ, ਕਿਉਂਕਿ ਰੂਪ ਕਰਕੇ ਅੱਗ ਦਿੱਸਦੀ ਹੈ। ਰੂਪ ਦਾ ਜਿਹੜਾ ਇੰਦਰਾ ਹੈ, ਜਿਹੜਾ ਰੂਪ ਦੇ ਗੁਣ ਨੂੰ ਲੈਂਦਾ ਹੈ, ਉਹ ਅਸਲ ਵਿਚ ਸਾਡੀਆਂ ਅੱਖਾਂ ਹਨ। ਜਿਉਂ-ਜਿਉਂ ਸਰੀਰ ਅੰਦਰ ਤੱਤਾਂ ਦੀ ਘਾਟ ਵਾਧ ਹੁੰਦੀ ਹੈ, ਤਿਉਂ-ਤਿਉਂ ਬੰਦੇ ਦੇ ਅੰਦਰ ਦੀ ਬਿਰਤੀ ਬਦਲਦੀ ਹੈ। ਇਹੀ ਕਾਰਨ ਹੈ ਕਿ ਜਦੋਂ ਬੰਦੇ ਦੇ ਅੰਦਰ ਅੱਗ ਦਾ ਤੱਤ ਵੱਧਦਾ ਹੈ ਤਾਂ ਬੰਦਾ ਗ਼ੁਸੈਲਾ ਹੋ ਜਾਂਦਾ ਹੈ। ਕਈ ਵਾਰੀ ਇਸ ਦੇ ਅੰਦਰ ਪਾਣੀ ਦਾ ਤੱਤ ਵੱਧਦਾ ਹੈ ਤਾਂ ਇਹ ਰਸਕ ਬਣਨਾ ਸ਼ੁਰੂ ਕਰ ਦਿੰਦਾ ਹੈ।

ਉਸ ਤੋਂ ਅੱਗੇ ਹੈ ਹਵਾ। ਹਵਾ ਦਾ ਕੋਈ ਰੂਪ ਨਹੀਂ। ਉਸ ਦਾ ਕੋਈ ਸੁਆਦ ਨਹੀਂ, ਪਰ ਜਦੋਂ ਸਾਡੀ ਚਮੜੀ ਨੂੰ ਸਪਰਸ਼ ਕਰਦੀ ਹੈ ਤਾਂ ਅਸੀਂ ਕਹਿੰਦੇ ਹਾਂ, ਹਵਾ ਚੱਲਦੀ ਹੈ। ਹਵਾ ਦਾ ਇੰਦਰਾ ਹੈ ਸਾਡੀ ਚਮੜੀ। ਉਸ ਤੋਂ ਅੱਗੇ ਅਸੀਂ ਪੜ੍ਹਦੇ ਹਾਂ ਧਰਤੀ। ਧਰਤੀ ਦਾ ਗੁਣ ਹੈ ਗੰਦ ਤੇ ਗੰਦ ਦਾ ਜਿਹੜਾ ਇੰਦਰਾ ਹੈ, ਉਹ ਹੈ ਨੱਕ। ਗੁਰੂ ਦੇ ਸਿੱਖੋ ! ਅਗਲਾ ਹੈ ਸ਼ਬਦ। ਜਦੋਂ ਅਸੀਂ ਸ਼ਬਦ ਦੀ ਗੱਲ ਕਰਦੇ ਹਾਂ ਤਾਂ ਇਸ ਦਾ ਪੰਜਵਾਂ ਤੱਤ ਹੈ ਆਕਾਸ਼। ਇਹ

ਕਦੀ ਵੀ ਅਸੀਂ ਭੁੱਲੀਏ ਨਾ ਕਿ ਸ਼ਬਦ ਦਾ ਇੰਦਰਾ ਗ੍ਰਹਿਣ ਕਰਨ ਵਾਲੇ ਹਨ ਸਾਡੇ ਕੰਨ। ਕੰਨਾਂ ਰਾਹੀਂ ਅਸੀਂ ਸ਼ਬਦ ਨੂੰ ਗ੍ਰਹਿਣ ਕਰਦੇ ਹਾਂ। ਇਹਨਾਂ ਸਾਰਿਆਂ ਦਾ ਸੰਬੰਧ ਸਾਡੇ ਮਨ ਨਾਲ ਹੈ। ਇਕ ਮਨ ਸਾਰਿਆਂ ਨੂੰ ਕੰਟਰੋਲ ਕਰਕੇ ਬੈਠਾ ਹੈ। ਭਾਈ ਗੁਰਦਾਸ ਜੀ ਨੇ ਕਿਹਾ ਹੈ-

*ਅਖੀ ਅੰਦਰਿ ਦੇਖਦਾ ਸਭ ਚੋਜ ਵਿਡਾਣਾ।*
*ਕੰਨੀ ਸੁਣਦਾ ਸੁਰਤਿ ਕਰਿ ਆਖਾਣਿ ਵਖਾਣਾ।*
*ਜੀਭੈ ਅੰਦਰਿ ਬੋਲਦਾ ਬਹੁ ਸਾਦੋ ਲੁਭਾਣਾ।*
*ਹਥੀਂ ਕਿਰਤਿ ਕਮਾਂਵਦਾ ਪਗਿ ਚਲੈ ਸੁਜਾਣਾ।*

ਕਹਿਣ ਲੱਗੇ ਚੇਤੇ ਰੱਖੀਂ, ਇਹਨਾਂ ਦੇ ਪਿੱਛੇ ਇਕ ਹੋਰ ਬੈਠਾ ਹੈ। ਕੌਣ ? ਕਹਿਣ ਲੱਗੇ, ਅੱਖਾਂ ਜਦੋਂ ਕਿਸੇ ਰੂਪ ਨੂੰ ਦੇਖਦੀਆਂ ਹਨ ਤਾਂ ਕਹਿੰਦੇ ਹਾਂ ਫਲਾਨੇ ਬੰਦੇ ਦੇ ਦਰਸ਼ਨ ਕਰਕੇ ਮਨ ਗਦ-ਗਦ ਹੋ ਗਿਆ। ਜਦੋਂ ਅਸੀਂ ਕੰਨਾਂ ਨਾਲ ਗੀਤ ਸੁਣਦੇ ਹਾਂ, ਤਾਂ ਕਦੀ ਨਹੀਂ ਕਹਿੰਦੇ ਕਿ ਅੱਜ ਮੇਰੇ ਕੰਨ ਬੜੇ ਪ੍ਰਸੰਨ ਹੋਏ। ਕਹਿੰਦੇ ਹਾਂ, ਅੱਜ ਸ਼ਬਦ ਸੁਣ ਕੇ ਮੇਰਾ ਮਨ ਆਨੰਦ ਵਿਚ ਆ ਗਿਆ। ਸੁਣਿਆ ਕੰਨ ਨੇ, ਆਨੰਦ ਮਨ ਪਿਆ ਮਾਣਦਾ ਹੈ। ਜਦੋਂ ਕਦੀ ਜੀਭ ਨਾਲ ਸੁਆਦ ਚੱਖਦੇ ਹਾਂ ਤਾਂ ਕਹਿੰਦੇ ਹਾਂ ਅੱਜ ਭੋਜਨ ਛੱਕ ਕੇ ਮਨ ਦੀ ਤ੍ਰਿਪਤੀ ਹੋ ਗਈ। ਜਦੋਂ ਅਸੀਂ ਕੋਈ ਕਿਰਤ ਕਰਨ ਜਾਂਦੇ ਹਾਂ ਤਾਂ ਕਹਿੰਦੇ ਹਾਂ ਕਿ ਹੱਥਾਂ ਨਾਲ ਕੰਮ ਕੀਤਾ, ਪੈਰਾਂ ਨਾਲ ਚੱਲੇ ਹਾਂ ਤੇ ਹਕੀਕਤ ਇਹ ਹੈ ਕਿ ਅੱਜ ਦਾ ਕੰਮ ਕਰਕੇ ਮੇਰਾ ਮਨ ਸੰਤੁਸ਼ਟ ਹੋ ਗਿਆ। ਭਾਈ ਸਾਹਿਬ ਕਹਿਣ ਲੱਗੇ-

*ਦੇਹੀ ਅੰਦਰਿ ਇਕੁ ਮਨੁ ਇੰਦ੍ਰੀ ਪਰਵਾਣਾ॥*
*ਆਪੇ ਆਪਿ ਵਰੱਤਦਾ ਗੁਰਮੁਖਿ ਸੁਖੁ ਮਾਣਾ॥੧੮॥*

(ਵਾਰ ੨, ਪਉੜੀ ੧੮)

ਕਹਿੰਦੇ ਹਨ ਕਿ ਮਨ ਨੂੰ ਸਾਰੇ ਇੰਦਰਿਆਂ ਨੇ ਪ੍ਰਵਾਨ ਕਰ ਲਿਆ। ਅੱਖਾਂ ਵੀ ਮਨ ਦਾ ਪਾਣੀ ਭਰਦੀਆਂ ਹਨ। ਕੰਨ ਵੀ ਮਨ ਦਾ ਪਾਣੀ ਭਰਦੇ ਹਨ। ਜੀਭ ਵੀ ਮਨ ਦਾ ਪਾਣੀ ਭਰਦੀ ਹੈ। ਇਕ ਮਨ ਨੂੰ ਸਾਰੇ ਇੰਦਰਿਆਂ ਨੇ ਆਪਣਾ ਆਪ ਸਮਰਪਿਤ ਕੀਤਾ ਹੋਇਆ ਹੈ। ਬਾਕੀ ਸਾਰੇ ਇੰਦਰੇ ਦੋ-ਦੋ ਹਨ ਤੇ ਜ਼ਬਾਨ ਸਾਡੀ ਇਕ ਹੈ। ਬਾਕੀ ਇੰਦਰੇ ਕੰਮ ਇਕ ਕਰਦੇ ਹਨ ਤੇ ਹੈ ਦੋ ਪਰ ਸਾਡੀ ਜ਼ਬਾਨ ਇਕ ਹੈ ਤੇ ਦੋ ਕੰਮ ਕਰਦੀ ਹੈ। ਅੱਖਾਂ ਕੇਵਲ ਦੇਖਦੀਆਂ ਹਨ, ਅੱਖਾਂ ਬੋਲਦੀਆਂ ਨਹੀਂ। ਅੱਖਾਂ ਸੁਣਦੀਆਂ ਨਹੀਂ। ਕੰਨ ਕੇਵਲ ਸੁਣਦੇ ਹਨ। ਨੱਕ ਗੰਦ ਲੈ ਸਕਦਾ ਹੈ, ਇਹ ਸੁਣ ਨਹੀਂ ਸਕਦਾ ਤੇ ਨਾ ਬੋਲ ਸਕਦਾ ਹੈ। ਪਰ ਇਕ ਮੂੰਹ ਵਿਚ ਜ਼ਬਾਨ ਇਕੱਲੀ ਦੋ ਕੰਮ ਕਰਦੀ ਹੈ। ਬੋਲਦੀ ਵੀ ਹੈ ਤੇ ਦੂਜਾ ਦੁਨੀਆਂ ਦਾ ਰੱਸ ਵੀ ਚੱਖਦੀ ਹੈ। ਮੇਰੇ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਨੇ ਜ਼ਬਾਨ ਦੇ ਸਬੰਧੀ ਕੁਝ ਬਚਨ ਕਹੇ ਹਨ। ਪਹਿਲਾ ਬਚਨ ਗੁਰੂ ਨਾਨਕ ਸਾਹਿਬ ਨੇ ਕਿਹਾ ਹੈ ਕਿ ਜਿਹੜੀ ਤੇਰੀ ਜ਼ਬਾਨ ਬੋਲਦੀ ਹੈ, ਕਦੀ ਭੁੱਲੀਂ ਨਾ, ਰੱਬ

ਦੀ ਦਿੱਤੀ ਹੋਈ ਦਾਤ ਹੈ। ਫਿਰ ਇਸ ਜ਼ਬਾਨ ਦਾ ਸੁਭਾਅ ਕੀ ਹੈ ? ਇਹ ਜ਼ਬਾਨ ਸਾਨੂੰ ਤੋੜ ਵੀ ਸਕਦੀ ਹੈ ਤੇ ਇਹ ਜ਼ਬਾਨ ਸਾਨੂੰ ਜੋੜ ਵੀ ਸਕਦੀ ਹੈ।

ਜਦੋਂ ਅਸੀਂ ਜੁੜਨ ਦੀ ਗੱਲ ਕਰਦੇ ਹਾਂ ਤਾਂ ਇਹਨਾਂ ਦੋ ਇੰਦਰਿਆਂ ਦਾ ਆਪਸ ਵਿਚ ਬੜਾ ਸੰਬੰਧ ਹੈ। ਇਕ ਜ਼ਬਾਨ ਦਾ ਤੇ ਦੂਜਾ ਕੰਨਾਂ ਦਾ। ਕਿਉਂਕਿ ਕੰਨ ਕਟੋਰੇ ਹਨ। ਇਹਨਾਂ ਦੇ ਅੰਦਰ ਵਿਚਾਰ ਜਾਂਦੇ ਹਨ ਤੇ ਜ਼ਬਾਨ ਕੜਛੀ ਹੈ, ਜੋ ਕੁਝ ਕਿਹਾ, ਉਹ ਲੋਕਾਂ ਨੂੰ ਬਾਹਰ ਵਰਤਾਈ ਜਾਂਦੀ ਹੈ। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ, ਤੈਨੂੰ ਦੋ ਇੰਦਰੇ ਇੰਨੇ ਸੂਝਵਾਨ ਦਿੱਤੇ ਹਨ, ਜ਼ਬਾਨ ਨਾਲ ਰੱਬ ਨੂੰ ਗਾਇਆ ਕਰ ਤੇ ਕੰਨਾਂ ਨਾਲ ਸੁਣਿਆ ਕਰ। ਇਹਨਾਂ ਦੋਹਾਂ ਨਾਲ ਕਮਾ ਲੈ ਤੇ ਜਮਾਂ ਦੇ ਘਰ ਦੀ ਫਾਹੀ ਕੱਟੀ ਜਾਏਗੀ। ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ, ਰੱਬ ਨੇ ਇੰਨੀ ਦਾਤ ਦਿੱਤੀ ਹੈ ਕਿ ਜੇ ਕਿਤੇ ਇਹ ਜ਼ਬਾਨ ਰੱਬ ਦੀ ਬੰਦਗੀ ਵਿਚ ਜੁੜ ਜਾਏ-

*ਰਸਨਾ ਜਪੀਐ ਏਕੁ ਨਾਮ॥*
*ਈਹਾ ਸੁਖੁ ਆਨੰਦੁ ਘਨਾ ਆਗੈ ਜੀਅ ਕੈ ਸੰਗਿ ਕਾਮ॥*

(ਅੰਗ ੨੧੧)

ਹਜ਼ੂਰ ਕਹਿੰਦੇ ਹਨ, ਜਦੋਂ ਮੈਂ ਜ਼ਬਾਨ ਨਾਲ ਜੱਪਣਾ ਸ਼ੁਰੂ ਕੀਤਾ ਤੇ ਅਰਜ਼ ਕਰਾਂ, ਬੰਦੇ ਦੀ ਸ਼ੁਰੂਆਤ ਹੀ ਜ਼ਬਾਨ ਤੋਂ ਹੋਈ ਹੈ। ਜਿਸ ਦਿਨ ਇਸ ਨੇ ਭੋਜਨ ਨੂੰ ਚੱਖਿਆ, ਉਸ ਦਿਨ ਵੀ ਇਸ ਨੂੰ ਜ਼ਬਾਨ ਨੇ ਸੁਆਦ ਦਿੱਤਾ। ਇਕ ਪਉੜੀ ਹੈ-

*ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ॥*
*ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ॥*
*ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ॥*

(ਜਪੁ ਜੀ ਸਾਹਿਬ)

ਦੇਖੋ, ਇਕ ਜੀਭ ਤੋਂ ਲੱਖ ਜੀਭ ਹੋ ਜਾਏ, ਲੱਖ ਜੀਭ ਤੋਂ ਵੀਹ ਲੱਖ ਜੀਭ ਹੋ ਜਾਏ ਤੇ ਵੀਹ ਲੱਖ ਵਿਚੋਂ ਇਕ ਇਕ ਜੀਭ ਵਾਹਿਗੁਰੂ ਵਾਹਿਗੁਰੂ ਕਹੇ। ਜਗਦੀਸ਼ ਦਾ ਨਾਮ ਜੱਪੇ ਤਾਂ ਵਾਹਿਗੁਰੂ ਦੇ ਘਰ ਜਾਵੇਗਾ। ਪ੍ਰਮਾਤਮਾ ਪਤੀ ਦੇ ਘਰ ਨੂੰ ਜਾਣ ਵਾਲੀਆਂ ਇਹ ਪੌੜੀਆਂ ਹਨ। ਜੇ ਇੰਨਾ ਤੂੰ ਵਾਹਿਗੁਰੂ ਵਾਹਿਗੁਰੂ ਜੱਪੇਂ। ਜੇ ਕਿਤੇ ਜ਼ਬਾਨ ਵਿਕਾਰੀਆਂ ਦੀ ਸੰਗਤ ਵਿਚ ਚੱਲੀ ਜਾਏ, ਫਿਰ ਇਹ ਕਰਦੀ ਕੀ ਹੈ ? ਕਹਿੰਦੇ ਹਨ, ਫਿਰ ਇੰਨਾ ਫਿੱਕਾ ਬੋਲਦੀ ਹੈ ਕਿ ਕਈ ਸਾਲਾਂ ਦਾ ਬਣਿਆ ਹੋਇਆ ਪਿਆਰ ਇਕ ਖਿਨ ਵਿਚ ਜ਼ਬਾਨ ਤੋੜ ਕੇ ਰੱਖ ਦਿੰਦੀ ਹੈ।

ਗੁਰੂ ਅਰਜਨ ਸਾਹਿਬ ਕਹਿੰਦੇ ਹਨ, ਜ਼ਬਾਨ ਜੋੜਦੀ ਵੀ ਹੈ ਤੇ ਜ਼ਬਾਨ ਵਿਛੋੜਦੀ ਵੀ ਹੈ। ਜਿਹੜੀ ਰਸਨਾ ਨਾਮ ਨਾਲ ਭਿੱਜ ਗਈ ਹੈ, ਉਸ ਨੂੰ ਮੇਰਾ ਗੁਰੂ ਪੁਕਾਰ ਕੇ ਕਹਿੰਦਾ ਹੈ-

*ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ*

(ਅੰਗ ੫੪੦)

ਓਹ ਜ਼ਬਾਨ ਧੰਨ ਧੰਨ ਹੈ ਜਿਹੜੀ ਪ੍ਰਮਾਤਮਾ ਦੇ ਗੁਣ ਗਾਉਂਦੀ ਪਈ ਹੈ। ਪਰ ਦੂਜੇ ਪਾਸੇ ਜ਼ਬਾਨ ਗੁਣ ਗਾਉਣ ਦੀ ਥਾਂ ਔਗੁਣ ਨੂੰ ਫੋਲਣਾ ਸ਼ੁਰੂ ਕਰ ਦੇਵੇ ਤਾਂ ਉਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ-

*ਰੇ ਜਿਹਬਾ ਕਰਉ ਸਤ ਖੰਡਿ॥*

ਹੇ ਜਿਹਬਾ ! ਮੈਂ ਤੇਰੇ 100 ਟੁਕੜੇ ਕਰ ਦੇਵਾਂ-

*ਜਾਮਿ ਨ ਉਚਰਸਿ ਸ੍ਰੀ ਗੋਬਿੰਦ॥*

ਕੀ ਇਹ ਜਿਹੜੀ ਝੂਠ ਬੋਲਣ ਵਾਲੀ ਜ਼ਬਾਨ ਹੈ, ਇਸ ਦਾ ਧਿਆਨ ਧਰਾਂਗੇ ਤਾਂ ਖ਼ਾਲਸੇ ਜੀ ਕੇ ਬੋਲ ਬਾਲੇ ਹੋਣਗੇ ? ਕੀ ਜਿਹੜੀ ਜ਼ਬਾਨ ਲੋਕਾਂ ਉੱਪਰ ਚਿੱਕੜ ਸੁੱਟਦੀ ਹੈ, ਉਸ ਦੇ ਲਈ ਸ਼ਬਦ ਵਰਤਾਂਗੇ ਖ਼ਾਲਸੇ ਜੀ ਕੇ ਬੋਲ ਬਾਲੇ ? ਸਾਹਿਬ ਕਹਿੰਦੇ ਹਨ-

*ਰੇ ਜਿਹਬਾ ਕਰਉ ਸਤ ਖੰਡ॥*
*ਜਾਮਿ ਨ ਉਚਰਸਿ ਸ੍ਰੀ ਗੋਬਿੰਦ॥*

(ਅੰਗ ੧੧੬੩)

ਮੇਰੇ ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ, ਮੈਂ ਤਾਂ ਦੇਖਿਆ ਹੈ-

*ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ॥*
*ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ॥*
*ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ॥*

(ਅੰਗ ੧੩੬੨)

ਮਹਾਰਾਜ, ਕਿਉਂ ? ਕਹਿਣ ਲੱਗੇ ਇਸ ਕਰਕੇ ਕਿ ਭਾਂਡਾ ਭਰ ਕੇ ਜੰਮੇਗਾ। ਇਹ ਜ਼ਬਾਨ ਇੰਨੀ ਭੈੜੀ ਹੈ ਕਿ ਕੂੜ ਬੋਲ ਬੋਲ ਕੇ ਇਸ ਨੇ ਅੰਦਰ ਨੂੰ ਖ਼ਾਲੀ ਕਰ ਛੱਡਿਆ ਹੈ। ਜ਼ਬਾਨ ਜੋੜਦੀ ਵੀ ਹੈ, ਜ਼ਬਾਨ ਤੋੜਦੀ ਵੀ ਹੈ। ਜ਼ਬਾਨ 'ਤੇ ਬੋਲੇ ਸੱਚ ਵੀ ਰਹਿੰਦੇ ਹਨ। ਜਦੋਂ ਕੋਈ ਸੱਚ ਦਾ ਬੋਲਾ ਬੋਲਦਾ ਹੈ ਤਾਂ ਉਹ ਬੋਲਾ ਉਸ ਦੇ ਸਰੀਰ ਦੇ ਜਾਣ ਤੋਂ ਬਾਅਦ ਵੀ ਕਦੀ ਨਹੀਂ ਜਾਂਦਾ।

ਹੁਣ ਖ਼ਾਲਸੇ ਜੀ ਕੇ ਬੋਲ ਬਾਲੇ ਕਿਹੜੇ ? ਗੁਰੂ ਸਾਹਿਬ ਨੇ ਕਿਹਾ ਜਿਹੜਾ ਤੂੰ ਧਿਆਨ ਧਰਦਾ ਹੈਂ ਕਿ-

*ਖਾਲਸੇ ਜੀ ਕੇ ਬੋਲ ਬਾਲੇ*

ਦੇਖੀਂ ਖ਼ਾਲਸੇ ਅੰਦਰ ਗੁਰੂ ਬੈਠਾ ਹੈ। ਕਦੀ ਲੜੀ ਬਣਾ ਕੇ ਦੇਖੋ, ਗੁਰੂ ਅੰਦਰ

ਪ੍ਰਮਾਤਮਾ ਬੈਠਾ ਹੈ। ਜਿਹੜੇ ਪ੍ਰਮਾਤਮਾ ਦੇ ਬੋਲ ਹਨ, ਉਹ ਗੁਰੂ ਦੇ ਬੋਲ ਹਨ ਤੇ ਜਿਹੜੇ ਗੁਰੂ ਦੇ ਬੋਲ ਹਨ, ਉਹ ਖ਼ਾਲਸੇ ਦੇ ਬੋਲ ਹਨ। ਨਾ ਪ੍ਰਮਾਤਮਾ ਦੇ ਬੋਲ ਮਰਦੇ ਹਨ, ਨਾ ਗੁਰੂ ਦੇ ਬੋਲ ਮਰਦੇ ਹਨ ਤੇ ਜਿਸ ਦਿਨ ਗੁਰੂ ਦੀ ਬੋਲੀ ਸਿੱਖ ਬੋਲੇ, ਉਸ ਦਿਨ ਖ਼ਾਲਸੇ ਦੇ ਬੋਲ ਵੀ ਨਹੀਂ ਮਰਦੇ।

ਹਜ਼ੂਰ ਨੇ ਉਸ ਤੋਂ ਅੱਗੇ ਸ਼ਬਦ ਵਰਤਿਆ ਹੈ ਜਪੁ। ਕਹਿਣ ਲੱਗੇ, ਤੇਰਾ ਬੋਲਾ ਸ਼ੁਰੂ ਹੋ ਗਿਆ। ਕਿਹੜੇ ਬੋਲੇ ਹਨ ਜਿਹੜੇ ਤੇਰੇ ਰਹਿਣ ? ਹੁਣ ਜੱਪਣ ਦਾ ਸੰਬੰਧ ਹੈ ਸਾਡੀ ਜ਼ਬਾਨ ਨਾਲ। ਗੁਰੂ ਦੇ ਸਿੱਖਾ ! ਤੇਰਾ ਬੋਲਾ ਹੋਵੇ

*ਆਦਿ ਸਚੁ*

ਜਿਹੜਾ ਸਭ ਦਾ ਸੱਚ ਹੈ, ਉਸ ਨੂੰ ਜੱਪੀਂ। ਜਿਸ ਦਿਨ ਤੇਰੇ ਬੋਲਿਆਂ ਵਿਚ

*ਆਦਿ ਸਚੁ*

ਬੈਠ ਗਿਆ, ਸੱਚ ਜਾਣੀਂ, ਲੋਕ ਤੇਰੇ ਬੋਲਿਆਂ ਦਾ ਧਿਆਨ ਧਰਿਆ ਕਰਨਗੇ।

*ਜੁਗਾਦਿ ਸਚੁ॥*

ਦਾ ਅਰਥ ਹੈ ਜਿਹੜਾ ਸਮੇਂ ਦਾ ਵੀ ਮੁੱਢ ਹੈ। ਜਦੋਂ ਕੁਝ ਵੀ ਨਹੀਂ ਸੀ, ਰੱਬ ਉਸ ਦਿਨ ਵੀ ਸੀ।

*ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥ ੧॥*

(ਜਪੁ ਜੀ ਸਾਹਿਬ)

ਹੋਸੀ ਭੀ ਸਚੁ ਦਾ ਅਰਥ ਹੈ ਆਉਣ ਵਾਲੇ ਸਮੇਂ ਵਿਚ ਵੀ ਰਹੇਗਾ ਤੇ ਜਿਹੜਾ ਜ਼ਬਾਨ ਤੋਂ ਸੱਚ ਬੋਲ ਜਾਏ ਉਹ ਰਹਿੰਦੀ ਦੁਨੀਆਂ ਤੱਕ ਸੱਚ ਰਹਿੰਦਾ ਹੈ।

ਇਕ ਸਿਆਣੇ ਨੇ ਬੜੇ ਸੋਹਣੇ ਸ਼ਬਦ ਕਹੇ ਹਨ। ਉਹ ਕਹਿੰਦਾ ਹੈ ਸੱਚ ਬੋਲਣ ਵਾਲਾ ਇਕ ਗੱਲ ਕਰ ਜਾਂਦਾ ਹੈ, ਉਸ ਇਕ ਗੱਲ ਦੀ ਵਿਆਖਿਆ ਲੋਕ ਜੁੱਗਾਂ ਤੱਕ ਕਰਦੇ ਹਨ। ਉਸ ਨੇ ਸ਼ਬਦ ਵਰਤੇ–

*ਕਹਿਨੇ ਵਾਲਾ ਕਹਿ ਗਿਆ ਦੋ ਹਿਚਕੀਉਂ ਮੇਂ।*
*ਰਾਜੇ ਦਿਲ ਲੋਕ ਪੀਛੇ ਮੁੱਦਤੋਂ ਤੱਕ ਗੁਫ਼ਤਗੂ ਕਰਤੇ ਰਹੇ।*

ਹਜ਼ੂਰ ਨੇ ਕਿਹਾ, ਤੇਰੇ ਬੋਲਿਆਂ ਵਿਚ ਸੱਚ ਆਵੇ ਤੇ ਸੱਚ ਤਾਂ ਪ੍ਰਗਟ ਹੁੰਦਾ ਹੈ ਜੇ ਸੱਚ ਨੂੰ ਜੱਪਿਆ ਜਾਏ। ਸੰਤਾਂ ਭਗਤਾਂ ਦੇ ਜਿਹੜੇ ਬੋਲ ਹਨ, ਉਹ ਸੱਚ 'ਤੇ ਅਧਾਰਿਤ ਹਨ। ਉਹਨਾਂ ਬੋਲਾਂ ਨੂੰ ਮੇਰੇ ਬਾਬੇ ਨਾਨਕ ਨੇ ਕਿਹਾ–

*ਕਰਮ ਖੰਡ ਕੀ ਬਾਣੀ ਜੋਰੁ॥*

ਕਰਮ ਖੰਡ ਦਾ ਅਰਥ ਹੈ ਬਖ਼ਸ਼ਿਸ਼ ਵਾਲਾ ਖੰਡ। ਇਥੇ ਬਾਣੀ ਦਾ ਅਰਥ ਹੈ ਉਹ ਬੋਲ

ਜਿਹੜਾ ਕਰਮ ਖੰਡ ਵਿਚ ਪਹੁੰਚ ਜਾਂਦਾ ਹੈ, ਉਸ ਦੀ ਬਾਣੀ ਜ਼ੋਰ ਵਾਲੀ, ਤਾਕਤ ਵਾਲੀ ਬਣ ਜਾਂਦੀ ਹੈ। ਉਸ ਦੀ ਬਾਣੀ ਵਿਚ ਇੰਨਾ ਕੁ ਬੱਲ ਹੈ, ਜੇ ਕਿਤੇ ਬੂਹੇ ਅੱਗੇ ਬਾਹਰ ਖਲੋ ਕੇ ਇਹੀ ਕਹਿ ਦੇਵੇ ਕਿ ਤੂੰ ਆਵੇ ਪਕਾਣ ਦੀਆਂ ਅਰਦਾਸਾਂ ਕਰਾਉਂਦਾ ਹੈਂ ਤੇ ਸਿੱਖਾਂ ਨੂੰ ਧੱਕੇ ਮਾਰਦਾ ਹੈਂ ਤਾਂ ਤੇਰੇ ਆਵੇ ਪੱਕਣੇ ਕੋਈ ਨਹੀਂ, ਕੱਚੇ ਰਹਿਣੇ ਹਨ। ਗੁਰੂ ਨੇ ਕਿਹਾ, ਰਹਿਣ ਦੇ ਕੱਚੇ, ਕਿਉਂਕਿ ਕਰਮ ਖੰਡਿ ਵਿਚ ਵਾਸਾ ਹੈ, ਇਸ ਦੀ ਜ਼ਬਾਨ ਵਿਚ ਤਾਕਤ ਹੈ, ਜੋ ਇਸ ਨੇ ਕਹਿ ਦਿੱਤਾ ਉਸ ਨੂੰ ਕੋਈ ਝੁਠਲਾ ਨਹੀਂ ਸਕਦਾ।-

*ਕਰਮ ਖੰਡ ਕੀ ਬਾਣੀ ਜੋਰੁ॥*
*ਤਿਥੈ ਹੋਰੁ ਨ ਕੋਈ ਹੋਰੁ॥*

(ਜਪੁਜੀ ਸਾਹਿਬ)

ਪਿਆਰਿਉ ! ਇਸ ਦੇ ਬੋਲੇ ਕਾਇਰਾਂ ਦੇ ਨਹੀਂ, ਇਹ ਬੋਲੇ ਬੁਜ਼ਦਿਲਾਂ ਦੇ ਨਹੀਂ, ਇਹ ਬੋਲੇ ਕੇਵਲ ਸਾਡੇ ਵਰਗੇ ਕਹਿਣ ਵਾਲਿਆਂ ਦੇ ਨਹੀਂ, ਇਹ ਬੋਲੇ ਉਹਨਾਂ ਸੂਰਵੀਰਾਂ ਦੇ ਹਨ ਜਿਨ੍ਹਾਂ ਨੇ ਪੰਥ ਕੀ ਜੀਤ ਤੋਂ ਪਹਿਲਾਂ ਆਪਣੇ ਆਪ ਨੂੰ ਜਿੱਤਿਆ ਹੋਇਆ ਹੈ। ਇਹ ਸੂਰਮਿਆਂ ਦੇ ਬੋਲੇ ਹਨ।-

*ਤਿਥੈ ਜੋਧ ਮਹਾਬਲ ਸੂਰ॥*
*ਤਿਨ ਮਹਿ ਰਾਮੁ ਰਹਿਆ ਭਰਪੂਰ॥*

ਜਿਸ ਦੇ ਬੋਲਿਆਂ ਵਿਚ ਰੱਬ ਵੱਸਦਾ ਹੋਵੇ, ਉਸ ਦਾ ਫਿਰ ਧਿਆਨ ਧਰ ਕੇ ਕਹਿੰਦੇ ਹਾਂ-

*ਖਾਲਸੇ ਜੀ ਕੇ ਬੋਲ ਬਾਲੇ ਬੋਲੋ ਜੀ ਵਾਹਿਗੁਰੂ।*

ਝੂਠਿਆਂ ਦੇ ਬੋਲ ਚੇਤੇ ਨਹੀਂ ਕੀਤੇ ਜਾਂਦੇ। ਕਹਿਣ ਲੱਗੇ-

*ਤਿਥੈ ਸੀਤੋ ਸੀਤਾ ਮਹਿਮਾ ਮਾਹਿ॥*
*ਤਾ ਕੇ ਰੂਪ ਨ ਕਥਨੇ ਜਾਹਿ॥*

(ਜਪੁਜੀ ਸਾਹਿਬ)

ਹਜ਼ੂਰ ਦੇ ਇਹਨਾਂ ਬੋਲਿਆਂ ਦੀ ਵਿਆਖਿਆ ਕਰਦਿਆਂ ਤਿੰਨ ਸ਼ਬਦ ਮਿਲੇ। ਬੋਲਾ ਅਟਲਾਧਾ ਹੈ, ਬੋਲਾ ਨਿਹਚਲਾਧਾ ਹੈ, ਬੋਲਾ ਅਗਾਧਾ ਹੈ। ਇਹ ਬੋਲਾ ਅਟਲਾਧਾ ਹੈ। ਇਹ ਬੋਲਾ ਅਟਲਾਧਾ ਦਾ ਅਰਥ ਹੈ, ਇਸ ਨੇ ਕਦੀ ਟੱਲਣਾ ਨਹੀਂ, ਖ਼ਾਲਸੇ ਜੀ ਕੇ ਬੋਲ ਬਾਲੇ ਸਦਾ ਰਹਿਣਗੇ। ਦੂਜਾ ਸ਼ਬਦ ਹੈ ਨਿਹਚਲਾਧਾ। ਇਸ ਨੇ ਨਿਹਚਲ ਰਹਿਣਾ ਹੈ, ਇਹ ਚਲਾਏਮਾਨ ਨਹੀਂ। ਤੀਜਾ ਸ਼ਬਦ ਹੈ ਬੋਲਾ ਅਗਾਧਾ ਹੈ। ਇੰਨਾ ਡੂੰਘਾ ਹੈ ਸੱਜਣਾ ਕਿ ਕੇਵਲ ਜੈਕਾਰਿਆਂ ਤੱਕ ਸੀਮਤ ਨਹੀਂ, ਤੂੰ ਸਿਮਰਨ ਵਿਚ ਡੁੱਬ ਕੇ ਦੇਖੀਂ, ਇਸ ਬੋਲੇ ਦਾ ਅਰਥ ਵੀ ਹੋਏਗਾ। ਸੱਚ ਨੇ ਕਦੀ ਪੁਰਾਣਾ ਨਹੀਂ ਹੋਣਾ ਤੇ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ, ਬੋਲਾ

ਰਹਿੰਦਾ ਹੀ ਉਹ ਹੈ ਜਿਹੜਾ ਸੱਚ 'ਤੇ ਆਧਾਰਿਤ ਹੋਵੇ।

ਗੁਰੂ ਨਾਨਕ ਸਾਹਿਬ ਨੇ ਰਾਮਕਲੀ ਰਾਗ ਦੇ ਸਲੋਕ ਵਿਚ ਇਕ ਬਚਨ ਕਿਹਾ ਹੈ। ਕਹਿਣ ਲੱਗੇ, ਸੱਚ ਕਦੀ ਵੀ ਬਿਨਸਦਾ ਨਹੀਂ। ਸੱਚ ਦੇ ਬੋਲੇ ਨੂੰ ਨਾ ਮਾਂ ਰੋਕ ਸਕਦੀ ਹੈ, ਨਾ ਪਿਉ ਰੋਕ ਸਕਦਾ ਹੈ। ਸੱਚ ਦੇ ਬੋਲੇ ਨੂੰ ਦੁਨੀਆਂ ਦੇ ਵਿਦਵਾਨ ਵੀ ਨਹੀਂ ਰੋਕ ਸਕਦੇ। ਇਕ ਗੱਲ ਕਦੀ ਭੁੱਲਿਉ ਨਾ, ਜਿਸ ਦਿਨ ਸੱਚ ਦਾ ਬੋਲਾ ਨਿਕਲਦਾ ਹੈ, ਉਸ ਦਿਨ ਕੂੜਿਆਂ ਨੂੰ ਅੱਗ ਲੱਗ ਜਾਂਦੀ ਹੈ। ਗੁਰੂ ਗ੍ਰੰਥ ਸਾਹਿਬ ਨੇ ਕਿਹਾ ਹੈ-

*ਜੇ ਕੋ ਬੋਲੈ ਸਚੁ ਕੂੜਾ ਜਲਿ ਜਾਵਈ॥*

(ਅੰਗ ੬੪੬)

ਇਕ ਵਿਦਵਾਨ ਦੇ ਮੈਂ ਸ਼ਬਦ ਪੜ੍ਹੇ। ਸੁਰਜੀਤ ਪਾਤਰ ਕਹਿੰਦਾ ਹੈ, ਉਏ ਸੱਚ ਬੋਲਣ ਵਾਲਿਆ ! ਜ਼ਬਾਨ ਨੂੰ ਸੰਕੋਚ ਕੇ ਬੋਲੀਂ। ਕਿਉਂਕਿ ਸੱਚ ਮਲੰਗ ਕਰ ਦਿੰਦਾ ਹੈ, ਸੱਚ ਸੂਲੀਆਂ 'ਤੇ ਚਾੜ੍ਹ ਦਿੰਦਾ ਹੈ, ਸੱਚ ਜੀਉਂਦੇ ਜੀਅ ਬੱਚਿਆਂ ਦੇ ਕਲੇਜੇ ਮੂੰਹ ਵਿਚ ਪੁਆ ਦਿੰਦਾ ਹੈ। ਟੁੱਕੜੇ-ਟੁੱਕੜੇ ਕਰ ਕੇ ਬੱਚਿਆਂ ਦੇ ਹਾਰ ਪੁਆਉਂਦਾ ਹੈ। ਸੱਚ ਬੋਲਣ ਵਾਲੇ ਪਾਣੀ ਵਿਚ ਡੁੱਬਦੇ ਹਨ। ਸੱਚ ਬੋਲਣ ਵਾਲੇ ਧਰਤੀ ਵਿਚ ਦੱਬੇ ਜਾਂਦੇ ਹਨ। ਉਸ ਨੇ ਸ਼ਬਦ ਕਿਹਾ— ਇੰਨਾ ਸੱਚ ਨਾ ਬੋਲ ਕਿ ਇਕੱਲਾ ਰਹਿ ਜਾਏਂ। ਚਾਰ ਕੁ ਬੰਦੇ ਛੱਡ ਲੈ ਮੋਢਾ ਦੇਣ ਲਈ। ਬੁੱਲ੍ਹੇ ਨੇ ਇਕ ਗੱਲ ਕਹੀ। ਕਹਿੰਦਾ ਹੈ-

ਕੂੜ ਆਖੇ ਤੇ ਕੁਝ ਬੱਚਦਾ ਹੈ ਸੱਚ ਆਖਿਆਂ ਭਾਂਬੜ ਮੱਚਦਾ ਹੈ।
ਡਰ ਡਰ ਕੇ ਜਿਹਬਾ ਕਹਿੰਦੀ ਹੈ।
ਮੂੰਹ ਆਈ ਬਾਤ ਨਾ ਰਹਿੰਦੀ ਹੈ।

ਉਹ ਸੱਚ ਜਿਹੜਾ ਅੰਦਰੋਂ ਨਿਕਲਦਾ ਹੈ। ਗੁਰੂ ਨਾਨਕ ਸਾਹਿਬ ਕਹਿੰਦੇ ਹਨ, ਦੁਨੀਆਂ ਦੇ ਲੋਕੋ ! ਅਸਲ ਵਿਚ ਇਹ ਉਹ ਸ਼ਬਦ ਹਨ ਜਿਨ੍ਹਾਂ ਨੇ ਕਦੀ ਖ਼ਤਮ ਨਹੀਂ ਹੋਣਾ। ਜਿੰਨੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਣੀ ਹੈ, ਚਾਹੇ ਬਾਬਾ ਫ਼ਰੀਦ ਜੀ ਨੇ, ਕਬੀਰ ਜੀ ਨੇ, ਨਾਮਦੇਵ ਜੀ ਨੇ, ਗੁਰੂ ਅਰਜਨ ਦੇਵ ਜੀ, ਗੁਰੂ ਰਾਮਦਾਸ ਜੀ ਦੀ ਜਿੰਨੀ ਵੀ ਬਾਣੀ ਹੈ, ਇਹ ਸਾਰੀ ਖ਼ਾਲਸੇ ਦੇ ਬੋਲੇ ਦਾ ਆਧਾਰ ਹੈ। ਉਹ ਕਹਿੰਦੇ ਹਨ, ਜਿਹੜੇ ਬੋਲੇ ਹਨ, ਮੱਤ ਸਮਝੀਂ ਇਕੱਲੇ ਮੇਰੇ ਹਨ-

*ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥*
*ਹਰਿ ਭਗਤਿ ਖਜਾਨਾ ਬਖਸਿਆ ਗੁਰਿ ਨਾਨਕਿ ਕੀਆ ਪਸਾਉ ਜੀਉ॥*

(ਅੰਗ ੭੬੩)

*ਬੇਸੁਮਾਰ ਅਥਾਹ ਅਗਨਤ ਅਤੋਲੈ॥*
*ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ॥* (ਸੁਖਮਨੀ ਸਾਹਿਬ)

*ਬੋਲਾਇਆ ਬੋਲੀ ਤੇਰਾ॥* (ਅੰਗ ੬੨੩)

ਦੇਖੋ, ਗੁਰੂ ਨਾਨਕ ਸਾਹਿਬ ਜੀ ਨੇ ਇਕ ਸ਼ਬਦ ਕਿਹਾ ਹੈ। ਉਹ ਸ਼ਬਦ ਰਾਮਕਲੀ ਰਾਗ ਦਾ ਸਲੋਕ ਹੈ। ਧੰਨ ਗੁਰੂ ਨਾਨਕ ਸਾਹਿਬ ਨੇ ਬਚਨ ਕੀਤਾ ਕਿ ਜਿਹੜੇ ਤਨ 'ਤੇ ਕੱਪੜੇ ਲਈ ਬੈਠੇ ਹਾਂ, ਇਹ ਗੱਲ ਵੱਖਰੀ ਹੈ ਕਿ ਹੁਣ ਇਹਨਾਂ ਕੱਪੜਿਆਂ ਦੇ ਬਣਨ ਦੇ ਤਰੀਕੇ ਵੱਖ-ਵੱਖ ਹਨ। ਜਦੋਂ ਸੂਤੀ ਕੱਪੜਾ ਬਣਦਾ ਹੈ, ਕਹਿੰਦੇ ਹਨ, ਪਹਿਲਾਂ ਕਪਾਹ ਦੇ ਬੀਜ ਨੂੰ ਮੱਲ ਕੇ ਧਰਤੀ ਵਿਚ ਪਾਉਂਦੇ ਹਾਂ। ਉਹ ਧਰਤੀ ਵਿਚ ਪਾਇਆ ਹੋਇਆ ਬੀਜ ਪੁੰਗਰਦਾ ਹੈ। ਉਸ ਦੇ ਵਿਚੋਂ ਕਪਾਹ ਦਾ ਟਿੰਡਾ ਨਿਕਲਦਾ ਹੈ। ਉਸ ਟਿੰਡੇ ਨੂੰ ਜਦੋਂ ਖੇੜਾ ਮਿਲਿਆ ਤਾਂ ਸੁਆਣੀਆਂ ਨੇ ਉਸ ਕਪਾਹ ਨੂੰ ਚੁਣਿਆ। ਚੁਣਨ ਤੋਂ ਬਾਅਦ ਘਰ ਲਿਆ ਕੇ ਸੁਕਾਇਆ ਤੇ ਸੁਕਾ ਕੇ ਉਸ ਨੂੰ ਤੂਤ ਦੀ ਸੋਟੀ ਲੈ ਕੇ ਚੰਗੀ ਤਰ੍ਹਾਂ ਝੰਬਿਆ। ਵੇਲਣੇ ਵਿਚ ਉਸ ਕਪਾਹ ਨੂੰ ਵੇਲਿਆ। ਰੂੰ ਪਿੰਜਣੀ ਵਿਚ ਪਿੰਜਿਆ। ਪਿੰਜ ਕੇ ਪੂਣੀਆਂ ਬਣਾਈਆਂ, ਚਰਖੇ 'ਤੇ ਕੱਤਿਆ। ਕੱਤਣ ਤੋਂ ਬਾਅਦ ਕੱਪੜੇ ਨੂੰ ਬੁੰਨਿਆ। ਬੁੰਨਣ ਤੋਂ ਬਾਅਦ ਇਸ ਨੂੰ ਕੱਟ ਕੇ ਕੱਪੜੇ ਨੂੰ ਰੰਗ ਚਾੜ੍ਹਿਆ ਅੱਗ 'ਤੇ ਤਪਾ-ਤਪਾ ਕੇ। ਪਰਤ ਕੇ ਦਰਜ਼ੀ ਕੋਲ ਲੈ ਗਏ। ਉਸ ਨੇ ਲੋਹੇ ਦੀ ਕੈਂਚੀ ਨਾਲ ਵੱਢਿਆ। ਸੂਈ ਧਾਗੇ ਨਾਲ ਸੀਤਾ। ਉਥੇ ਸਾਹਿਬ ਨੇ ਸ਼ਬਦ ਕਹੇ, ਜਿਵੇਂ ਪਾਟੇ ਹੋਏ ਕੱਪੜੇ ਧਾਗਿਆਂ ਨਾਲ ਸੀਤੇ ਜਾਂਦੇ ਹਨ, ਇਸੇ ਤਰ੍ਹਾਂ ਰੱਬ ਤੋਂ ਪਾਟੇ ਹੋਏ ਜਿਹੜੇ ਮਨ ਹਨ, ਬੰਦਗੀ ਨਾਲ ਸੀਤੇ ਜਾਂਦੇ ਹਨ। ਸਲੋਕ ਆਉਂਦਾ ਹੈ-

*ਵੇਲਿ ਪਿੰਞਾਇਆ ਕਤਿ ਵੁਣਾਇਆ॥*
*ਕਟਿ ਕੁਟਿ ਕਰਿ ਖੁੰਬਿ ਚੜਾਇਆ॥*
*ਲੋਹਾ ਵਢੇ ਦਰਜੀ ਪਾੜੇ ਸੂਈ ਧਾਗਾ ਸੀਵੈ॥*
*ਇਉ ਪਤਿ ਪਾਟੀ ਸਿਫਤੀ ਸੀਪੈ ਨਾਨਕ ਜੀਵਤ ਜੀਵੈ॥*

(ਅੰਗ ੯੫੫)

ਗੁਰੂ ਦੇ ਸਿੱਖਾ ! ਤੇਰੀ ਇੱਜ਼ਤ ਮਿੱਟੀ ਵਿਚ ਰੁਲਦੀ ਪਈ ਹੈ। ਜੇ ਤੂੰ ਆਪਣੇ ਬੋਲੇ ਕਾਇਮ ਕਰਨੇ ਚਾਹੁੰਦਾ ਹੈਂ, ਜੇ ਗੁਰੂ ਤੋਂ ਤੇਰੀ ਬਿਰਤੀ ਫਟ ਗਈ ਹੈ, ਫਿਰ ਸਿਮਰਨ ਦੀ ਸੂਈ ਲੈ। ਕਦੀ ਭੁੱਲੀਂ ਨਾ, ਤੈਨੂੰ ਸਭ ਤੋਂ ਪਹਿਲੀ ਗੱਲ ਕਹੀ ਸੀ-

*ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਚਿੱਤ ਆਵੇ।*

ਅਗਲਾ ਸ਼ਬਦ ਕਿਹਾ ਸੀ-

*ਹੋਇ ਪੁਰਾਣਾ ਕਪੜੁ ਪਾਟੈ*

ਮੇਰੇ ਸਾਹਿਬ ਕਹਿੰਦੇ ਹਨ, ਜਿਹੜੇ ਕੱਪੜੇ ਦੀ ਉਦਾਹਰਨ ਦਿੱਤੀ ਹੈ, ਕੱਲ ਨੂੰ ਉਸ ਨੇ ਪਾਟ ਜਾਣਾ ਹੈ-

*ਹੋਇ ਪੁਰਾਣਾ ਕਪੜੁ ਪਾਟੈ ਸੂਈ ਧਾਗਾ ਗੰਢੈ॥*

(ਅੰਗ ੯੫੫)

ਜਿਹੜੇ ਗੰਢੇ ਹੋਏ ਕੱਪੜੇ ਹਨ, ਪੰਦਰਾਂ ਦਿਨ ਕੱਟ ਜਾਣਗੇ, ਮਹੀਨਾ ਕੱਟ ਜਾਣਗੇ, ਇਸ ਤੋਂ ਵੱਧ ਨਹੀਂ। ਬਾਬਾ ਜੀ ਜਿਹੜੇ ਸੱਚ ਦੇ ਬੋਲੇ ਹਨ।-

*ਹੋਇ ਪੁਰਾਣਾ ਕਪੜੁ ਪਾਟੈ ਸੂਈ ਧਾਗਾ ਗੰਢੈ॥*
*ਮਾਹੁ ਪਖੁ ਕਿਹੁ ਚਲੈ ਨਾਹੀ ਘੜੀ ਮੁਹਤੁ ਕਿਛੁ ਹੰਢੈ॥*
*ਸਚੁ ਪੁਰਾਣਾ ਹੋਵੈ ਨਾਹੀ ਸੀਤਾ ਕਦੇ ਨ ਪਾਟੈ॥*

(ਅੰਗ ੯੫੫)

ਜਿਹੜੇ ਰੱਬ ਦੇ ਚਰਨਾਂ ਵਿਚ ਜੁੜੇ ਹਨ, ਉਹ ਕਦੀ ਟੁੱਟਦੇ ਨਹੀਂ। ਜੇ ਸਿਮਰਨ ਕਰੇਂਗਾ ਤਾਂ ਸੱਚ ਜਾਣੀਂ, ਸੱਚ ਦੇ ਬੋਲੇ ਪਾਟਦੇ ਨਹੀਂ।

ਐਮਨਾਬਾਦ ਦੀ ਧਰਤੀ ਹੈ। ਸ਼ਾਮ ਦਾ ਵੇਲਾ ਸੀ। ਭਾਈ ਲਾਲੋ ਦੇ ਘਰ ਬੈਠੇ ਹਨ। ਐਮਨਾਬਾਦ ਦੀ ਹਾਲਤ ਦੇਖੀ ਕਿ ਕੋਈ ਕਿਸੇ ਦੀ ਪ੍ਰਵਾਹ ਨਹੀਂ ਪਿਆ ਕਰਦਾ। ਆਵਾਜ਼ ਦਿੱਤੀ ਮਰਦਾਨਿਆ ! ਰਬਾਬ ਛੇੜ। ਅੱਜ ਗੁਰੂ ਨਾਨਕ ਸਾਹਿਬ ਦੇ ਚਿਹਰੇ ਦਾ ਜਲਾਲ ਦੇਖਣ ਵਾਲਾ ਹੈ, ਕਿਉਂਕਿ ਖ਼ਾਲਸੇ ਦਾ ਬੋਲਾ ਨਿਕਲਣ ਲੱਗਾ ਹੈ। ਜਦੋਂ ਰਬਾਬ ਛਿੜੀ, ਅੱਜ ਬਾਬੇ ਦੇ ਚਿਹਰੇ 'ਤੇ ਵੱਖਰਾ ਜਿਹਾ ਨੂਰ ਸੀ। ਹਕੀਕਤ ਇਹ ਹੈ ਕਿ ਜਦੋਂ ਅੰਦਰ ਗੁਰੂ ਵਰਤਦਾ ਹੈ, ਉਦੋਂ ਚਿਹਰੇ, ਅੱਖਾਂ ਤੇ ਜ਼ਬਾਨ ਦੇ ਸ਼ਬਦ ਹੀ ਹੋਰ ਹੋ ਜਾਂਦੇ ਹਨ। ਅੱਜ ਬਾਣੀ ਜਦੋਂ ਉਤਰੀ ਤਾਂ ਬਾਬੇ ਨੇ ਸ਼ਬਦ ਕਹੇ। ਖ਼ਾਲਸੇ ਦਾ ਬੋਲਾ ਨਿਕਲਿਆ। ਜੇ ਬਾਬਾ ਜੀ ਉਥੇ ਮਲਕ ਭਾਗੋ ਨੂੰ ਕਹਿੰਦੇ ਕਿ ਕੋਈ ਨਹੀਂ, ਤੂੰ ਬੜਾ ਚੰਗਾ ਹੈਂ। ਕਿਹੜਾ ਕਹੇਗਾ ਮਾਈ ਕਾ ਲਾਲ ਤੇਰੀਆਂ ਰੋਟੀਆਂ ਵਿਚ ਖ਼ੂਨ ਹੈ। ਅਸੀਂ ਕਹਾਂਗੇ ਕੋਈ ਗੱਲ ਨਹੀਂ, ਪ੍ਰਸ਼ਾਦਾ ਛੱਕਣ ਦੀ ਕਰੀਏ। ਅਸੀਂ ਕੀ ਲੈਣਾ ਹੈ। ਕਿਰਤ ਜਿਹੜੀ ਮਰਜ਼ੀ ਕਰੇ। ਕਹਿਣ ਲੱਗੇ ਰੋਟੀ ਖਾਵਾਂਗੇ ਬਾਅਦ ਵਿਚ, ਪਹਿਲਾਂ ਦੱਸ ਕਿਰਤ ਕਿਹੜੀ ਕਰਦਾ ਹੈਂ ? ਤੇਰੀ ਕਿਰਤ ਵਿਚ ਗ਼ਰੀਬਾਂ ਦਾ ਖ਼ੂਨ ਹੈ। ਉਹ ਕਹਿੰਦਾ ਹੈ, ਇਕ ਪ੍ਰਸ਼ਾਦਾ ਛੱਕ ਲਉ, ਮੇਰੀ ਵੀ ਰਹਿ ਜਾਏਗੀ। ਬਾਬਾ ਜੀ ਕਹਿੰਦੇ ਹਨ, ਕਿੱਕਰ ਦੇ ਬੀਜ ਨੂੰ ਕਿੱਕਰ ਨਹੀਂ ਹੁੰਦੇ, ਬੀਜਣ ਤੋਂ ਬਾਅਦ ਸੂਲਾਂ ਨਿਕਲਦੀਆਂ ਹਨ। ਖਾਣਾ ਸੌਖਾ ਹੈ ਪਰ ਜਦੋਂ ਸੁਰਤੀ ਬਿਰਤੀ ਚੈੱਕ ਕਰੇਗਾ ਤਾਂ ਉਥੇ ਦੇਖੋ ਬੋਲਾ ਨਿਕਲਿਆ ਸੀ। ਕਹਿਣ ਲੱਗੇ-

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*

ਉਥੇ ਸਾਰੇ ਲੈ ਲਏ। ਕਾਜ਼ੀ ਵੀ ਲਏ, ਬ੍ਰਾਹਮਣ ਵੀ ਲਏ, ਰਿਸ਼ਵਤ ਵਾਲੇ ਵੀ ਲਏ।-

*ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥*

ਕਹਿਣ ਲੱਗੇ – ਪਾਪ ਦੀ ਜੰਞ ਦਾ ਲਾੜਾ ਆ ਰਿਹਾ ਹੈ ਤੇ ਲਾੜੇ ਕੇਵਲ ਦੌਲਤ ਨਹੀਂ

ਮੰਗਦੇ। ਕਹਿਣ ਲੱਗੇ, ਧੱਕੇ ਨਾਲ ਇਥੋਂ ਦੀਆਂ ਇਸਤ੍ਰੀਆਂ ਦਾ ਦਾਨ ਮੰਗੇਗਾ।-

*ਸਰਮੁ ਧਰਮੁ ਦੋਇ ਛਪਿ ਖਲੋਏ ਕੂੜੁ ਫਿਰੈ ਪਰਧਾਨ ਵੇ ਲਾਲੋ॥*
*ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥..*
*ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ॥੧॥*

ਉਥੇ ਲਾਲੋ ਪੁੱਛਦਾ ਹੈ, ਬਾਬਾ! ਇਹ ਕੀ ਸ਼ਬਦ ਪਿਆ ਕਹਿੰਦਾ ਹੈਂ? ਕਹਿਣ ਲੱਗੇ, ਮੇਰੀ ਗੱਲ ਸੱਚ ਜਾਣੀ-

*ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ॥*
*ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ॥*
*ਸਚੁ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥੨॥*

(ਅੰਗ ੭੨੨)

ਵੇਲੇ ਸਿਰ ਬੋਲਿਆ ਹੋਇਆ ਸੱਚ ਹੀ ਖ਼ਾਲਸੇ ਦਾ ਬੋਲਾ ਹੈ। ਉਸ ਦਾ ਰੋਜ਼ ਅਸੀਂ ਧਿਆਨ ਧਰਦੇ ਹਾਂ ਕਿ-

*ਖ਼ਾਲਸੇ ਜੀ ਕੇ ਬੋਲ ਬਾਲੇ ਬੋਲੋ ਜੀ ਵਾਹਿਗੁਰੂ।*

ਅਸੀਂ ਅਰਦਾਸ ਵਿਚੋਂ ਕੱਲ ਇਸ ਸ਼ਬਦ ਦੀ ਵਿਚਾਰ ਵਿਚ ਰੁੱਕੇ ਸੀ ਕਿ-

*ਖ਼ਾਲਸੇ ਜੀ ਕੇ ਬੋਲ ਬਾਲੇ।*

ਕੱਲ ਇਕ ਬੇਨਤੀ ਆਪ ਜੀ ਦੇ ਚਰਨਾਂ ਵਿਚ ਕੀਤੀ ਸੀ ਕਿ ਬੋਲਣ ਦਾ ਕੰਮ ਜ਼ਬਾਨ ਦਾ ਹੈ ਜਿਸ ਨੂੰ ਅਸੀਂ ਜੀਭ ਵੀ ਕਹਿੰਦੇ ਹਾਂ। ਸਤਿਗੁਰੂ ਨੇ ਕਿਹਾ ਕਿ ਬੋਲ ਬਾਲੇ ਦਾ ਅਰਥ ਹੈ ਉਹ ਬੋਲ, ਜਿਨ੍ਹਾਂ ਤੋਂ ਉੱਪਰ ਹੋਰ ਕੋਈ ਵੀ ਸ਼ਬਦ ਨਾ ਹੋਵੇ। ਉਸ ਬੋਲ ਦਾ ਭਾਵ ਕੇਵਲ ਆਪਣੇ ਸਰੀਰਕ ਤੌਰ 'ਤੇ ਉੱਚੀ ਬੋਲਣਾ ਨਹੀਂ। ਇਹ ਉਹ ਬੋਲ ਹੈ ਜਿਹੜਾ ਇਕ ਵਾਰੀ ਕੋਈ ਬੋਲ ਜਾਏ ਤਾਂ ਮੁੱਦਤਾਂ ਤੱਕ ਲੋਕ ਉਸ ਦੇ ਬੋਲੇ ਹੋਏ ਬੋਲਾਂ ਨੂੰ ਕਮਾ ਕੇ ਜ਼ਿੰਦਗੀ ਨੂੰ ਕਮਾਉਂਦਾ ਰਹੇ।

ਧੰਨ ਗੁਰੂ ਨਾਨਕ ਸਾਹਿਬ ਜੀ ਨੇ ਆਪਣੀ ਰਸਨਾ ਤੋਂ ਜਿਹੜੇ ਬੋਲ ਬੋਲੇ ਹਨ, ਉਹ ਬੋਲ ਅੱਜ ਵੀ ਜਗਤ ਕਹਿੰਦਾ ਹੈ ਕਿ ਸਭ ਤੋਂ ਸ਼੍ਰੋਮਣੀ ਹਨ। ਧੰਨ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਜਿਹੜੇ ਲੋਕ ਆਪਣੇ ਕੰਨਾਂ ਨਾਲ ਸੱਚ ਨੂੰ ਸੁਣਦੇ ਹਨ ਤਾਂ ਕੁਦਰਤੀ ਤੌਰ 'ਤੇ ਉਹਨਾਂ ਦੇ ਬੋਲੇ ਵੀ ਸੱਚ ਨਾਲ ਭਿੱਜੇ ਹੋਏ ਨਿਕਲਦੇ ਹਨ। ਜੋ ਕੁਝ ਉਹ ਆਪਣੇ ਕੰਨਾਂ ਨਾਲ ਸੁਣਦੇ ਪਏ ਹਨ, ਉਸ ਨੂੰ ਆਪਣੀ ਰਸਨਾ ਨਾਲ ਲੋਕਾਂ ਤੱਕ ਪਹੁੰਚਾਉਂਦੇ ਹਨ। ਸਾਹਿਬ ਜੀ ਨੇ ਉਥੇ ਸ਼ਬਦ ਵਰਤੇ-

*ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ॥*

ਜੇ ਤੂੰ ਸੱਚ ਦਾ ਬੋਲ ਬਾਲਾ ਕਰਨਾ ਚਾਹੁੰਦਾ ਹੈਂ ਤਾਂ ਪਹਿਲਾਂ ਆਪਣੇ ਕੰਨਾਂ ਨੂੰ ਸੱਚ ਸੁਣਨ ਦੀ ਵਾਦੀ ਪਾ। ਜੇ ਕੋਈ ਇਹ ਕਹੇ ਕਿ ਮੈਂ ਜ਼ਬਾਨ ਤੋਂ ਸੱਚ ਬੋਲਦਾ ਪਿਆ ਹਾਂ ਤੇ ਜੇ ਕੋਈ ਤੇਰੀ ਜ਼ਿੰਦਗੀ ਬਾਰੇ ਸੱਚ ਬੋਲਣ ਦਾ ਯਤਨ ਕਰੇ ਤੇ ਤੂੰ ਉਸ ਦੀ ਜ਼ਬਾਨ ਨੂੰ ਬੰਦ ਕਰਨਾ ਚਾਹੇਂ ਤੇ ਆਪਣੀ ਜ਼ਬਾਨ ਤੋਂ ਬੋਲਣਾ ਚਾਹੇਂ ਤਾਂ ਇਹ ਸੱਚ ਦੇ ਬੋਲ ਬਾਲੇ ਨਹੀਂ ਹੁੰਦੇ। ਜੇ ਸੱਚ ਸੁਣ ਸਕੇਂਗਾ ਤਾਂ ਫਿਰ ਸੱਚ ਦਾ ਬੋਲਾ ਵੀ ਤੇਰੇ ਅੰਦਰੋਂ ਨਿਕਲੇਗਾ-

*ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ ਸੁਣਹੁ ਸਤਿ ਬਾਣੀ॥*
*ਜਿਤੁ ਸੁਣੀ ਮਨੁ ਤਨੁ ਹਰਿਆ ਹੋਆ ਰਸਨਾ ਰਸਿ ਸਮਾਣੀ॥*

(ਅਨੰਦ ਸਾਹਿਬ)

ਬੋਲਦੀ ਜ਼ਬਾਨ ਪਈ ਹੈ, ਸੁਣਦੇ ਕੰਨ ਪਏ ਹਨ ਤੇ ਧੰਨ ਗੁਰੂ ਅਮਰਦਾਸ ਜੀ ਕਹਿੰਦੇ ਹਨ, ਜਦੋਂ ਤੂੰ ਕੰਨ ਨਾਲ ਸੁਣੇਂਗਾ ਤਾਂ ਐ ਗੁਰੂ ਦੇ ਸਿੱਖਾ ! ਤੇਰੀ ਰਸਨਾ ਨੂੰ ਸੁਆਦ ਆਏਗਾ ਤੇ ਫਿਰ ਉਹ ਰਸਨਾ ਵੀ ਸੱਚ ਦੇ ਬੋਲੇ ਬੋਲੇਗੀ। ਧੰਨ ਗੁਰੂ ਅਮਰਦਾਸ ਜੀ ਕਹਿਣ ਲੱਗੇ-

*ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ॥*
*ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ॥*

(ਅਨੰਦ ਸਾਹਿਬ)

ਉਹਨਾਂ ਦੇ ਬੋਲੇ ਨੂੰ ਗੁਰੂ ਨੇ ਇੰਨਾ ਕੁ ਸਵਾਰ ਦਿੱਤਾ ਹੈ ਕਿ ਉਹਨਾਂ ਦੇ ਬੋਲ ਤੋਂ ਉੱਚਾ ਹੋਰ ਕੋਈ ਬੋਲ ਨਹੀਂ ਹੈ। ਜਿਨ੍ਹਾਂ ਦੇ ਬੋਲੇ ਸਦਾ ਰਹਿਣੇ ਹਨ, ਉਹਨਾਂ ਉੱਪਰ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਮੇਰੇ ਪ੍ਰਮਾਤਮਾ ਦੀਆਂ ਤਿੰਨ ਬਖਸ਼ਿਸ਼ਾਂ ਹੁੰਦੀਆਂ ਹਨ। ਉਹਨਾਂ ਨੇ ਪਹਿਲਾ ਸ਼ਬਦ ਵਰਤਿਆ ਕਿ ਜਿਨ੍ਹਾਂ ਦੇ ਸਿਰ ਉੱਪਰ ਮੇਰੇ ਰੱਬ ਦਾ ਹੱਥ ਹੋਵੇ ਇਹ ਉਹਨਾਂ ਦੇ ਬੋਲੇ ਹਨ। ਦੂਜਾ ਸ਼ਬਦ ਕਿਹਾ, ਜਿਨ੍ਹਾਂ ਉੱਪਰ ਮੇਰੇ ਪ੍ਰਮਾਤਮਾ ਦੀ ਨਦਰ ਹੋਵੇ, ਇਹ ਉਹਨਾਂ ਦੇ ਬੋਲੇ ਹਨ। ਤੀਜਾ ਸ਼ਬਦ ਕਿਹਾ, ਜਿਨ੍ਹਾਂ ਨੂੰ ਮੇਰੇ ਗੁਰੂ ਨੇ ਘੁੱਟ ਕੇ ਆਪਣੇ ਸੀਨੇ ਨਾਲ ਲਾ ਲਿਆ, ਇਹ ਗਲ ਨਾਲ ਲੱਗਿਆਂ ਹੋਇਆਂ ਦੇ ਬੋਲੇ ਹਨ। ਅਸੀਂ ਪੜ੍ਹਦੇ ਹਾਂ-

*ਚਤੁਰ ਦਿਸਾ ਕੀਨੋ ਬਲੁ ਅਪਨਾ ਸਿਰ ਊਪਰਿ ਕਰੁ ਧਾਰਿਓ॥*

ਦੂਜੀ ਉਸ ਬੋਲੇ ਵਾਲੇ ਦੀ ਨਿਸ਼ਾਨੀ ਹੈ-

*ਕ੍ਰਿਪਾ ਕਟਾਖ੍ਹ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ॥ ੧॥*
*ਹਰਿ ਜਨ ਰਾਖੇ ਗੁਰ ਗੋਵਿੰਦ॥*
*ਕੰਠਿ ਲਾਇ ਅਵਗੁਣ ਸਭਿ ਮੇਟੇ ਦਇਆਲ ਪੁਰਖ ਬਖਸੰਦ॥ ਰਹਾਉ॥*

ਜਿਨ੍ਹਾਂ ਨੇ ਸਿਰ ਉੱਪਰ ਕਰਿ ਧਾਰਿਉ, ਜਿਨ੍ਹਾਂ ਨੂੰ ਕ੍ਰਿਪਾ ਕਟਾਖ ਅਵਲੋਕਨ ਕੀਨੋ, ਜਿਨ੍ਹਾਂ ਨੂੰ ਕੰਠ ਲਾਇਆ ਹੋਇਆ ਹੈ, ਫਿਰ ਜਦੋਂ ਉਹ ਆਪਣੀ ਜ਼ਬਾਨ ਤੋਂ ਬੋਲਦੇ ਹਨ, ਤਾਂ ਉਹਨਾਂ ਨੂੰ ਸਾਹਿਬ ਕਹਿੰਦੇ ਹਨ-

*ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥*
*ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ॥*

(ਅੰਗ ੬੮੧)

ਉਹ ਬੋਲਾ ਜਿਹੜਾ ਇਥੇ ਵੀ ਸੱਚ ਹੋਵੇ ਤੇ ਪ੍ਰਮਾਤਮਾ ਦੀ ਦਰਗਾਹ ਵਿਚ ਵੀ ਸੱਚ ਹੋਵੇ। ਭਾਈ ਗੁਰਦਾਸ ਜੀ ਨੇ ਇਕ ਪਉੜੀ ਬਹੁਤ ਪਿਆਰੀ ਇਸ ਸਬੰਧੀ ਕਹੀ ਹੈ। ਕਹਿਣ ਲੱਗੇ-

*ਭਗਤੁ ਵਡਾ ਰਾਜਾ ਜਨਕੁ ਹੈ ਗੁਰਮੁਖਿ ਮਾਇਆ ਵਿਚਿ ਉਦਾਸੀ।*
*ਦੇਵ ਲੋਕ ਨੋ ਚਲਿਆ ਗਣ ਗੰਧਰਬੁ ਸਭਾ ਸੁਖਵਾਸੀ।*
*ਜਮਪੁਰਿ ਗਇਆ ਪੁਕਾਰ ਸੁਣਿ ਵਿਲਲਾਵਨਿ ਜੀਅ ਨਰਕ ਨਿਵਾਸੀ।*
*ਧਰਮਰਾਇ ਨੋ ਆਖਿਓਨੁ ਸਭਨਾ ਦੀ ਕਰਿ ਬੰਦ ਖਲਾਸੀ।*
*ਕਰੇ ਬੇਨਤੀ ਧਰਮਰਾਇ ਹਉ ਸੇਵਕੁ ਠਾਕੁਰੁ ਅਬਿਨਾਸੀ॥*

ਧਰਮ ਰਾਜ ਕਹਿਣ ਲੱਗਾ, ਮੈਂ ਇਹਨਾਂ ਨੂੰ ਛੱਡ ਨਹੀਂ ਸਕਦਾ, ਜਿੰਨੀ ਦੇਰ ਤੱਕ ਇਹਨਾਂ ਦੇ ਜਿੰਨੇ ਕੀਤੇ ਪਾਪ ਹਨ, ਓਨੀ ਕੋਈ ਕਮਾਈ ਆਪਣੀ ਨਾ ਦੇਵੇ। ਰਾਜੇ ਨੇ ਇਕੋ ਸ਼ਬਦ ਕਿਹਾ, ਜਿੰਨੀ ਮੈਂ ਕਮਾਈ ਕੀਤੀ ਹੈ, ਮੇਰੀ ਕਮਾਈ ਵਿਚੋਂ ਜਿੰਨੀ ਕਮਾਈ ਲੱਗ ਸਕਦੀ ਹੈ, ਲੈ ਕੇ ਇਹਨਾਂ ਦੀ ਬੰਦ ਖਲਾਸੀ ਕਰ ਦੇ। ਉਸ ਵੇਲੇ ਕਹਿੰਦੇ ਹਨ-

*ਗਹਿਣੇ ਧਰਿਓਨੁ ਇਕੁ ਨਾਉ ਪਾਪਾ ਨਾਲਿ ਕਰੈ ਨਿਰਜਾਸੀ॥*
*ਪਾਸੰਗਿ ਪਾਪੁ ਨ ਪੁਜਨੀ ਗੁਰਮੁਖਿ ਨਾਉ ਅਤੁਲ ਨ ਤੁਲਾਸੀ॥*
*ਨਰਕਹੁ ਛੁਟੇ ਜੀਅ ਜੰਤ ਕਟੀ ਗਲਹੁੰ ਸਿਲਕ ਜਮ ਫਾਸੀ॥*
*ਮੁਕਤਿ ਜੁਗਤਿ ਨਾਵੈ ਕੀ ਦਾਸੀ॥ ੫॥* (ਵਾਰ ੧੦, ਪਉੜੀ ੫)

ਜਿਸ ਦੇ ਕੋਲ ਪ੍ਰਮਾਤਮਾ ਦੇ ਨਾਮ ਦਾ ਬੋਲ ਬਾਲਾ ਹੋਵੇ। ਗੁਰੂ ਕਹਿੰਦੇ ਹਨ, ਇਕ ਬੋਲੇ ਉਹ ਹਨ ਜਿਨ੍ਹਾਂ ਦਾ ਧਿਆਨ ਧਰ ਕੇ ਲੋਕ ਜੀਵਨ ਕਮਾਉਂਦੇ ਪਏ ਹਨ। ਇਕ ਬੋਲੇ ਉਹ ਹਨ ਜਿਹੜੇ ਬੰਦੇ ਦੇ ਅੰਦਰ ਨੂੰ ਆਪ ਵੀ ਸਾੜਦੇ ਹਨ ਤੇ ਜਦੋਂ ਦੂਜਾ ਕੰਨਾਂ ਨਾਲ ਸੁਣਦਾ ਹੈ ਤਾਂ ਅੰਦਰ ਉਸ ਦਾ ਵੀ ਸਾੜਦੇ ਪਏ ਹਨ। ਅਸੀਂ ਜਦੋਂ ਗੁਰੂ ਨਾਨਕ ਸਾਹਿਬ ਦੇ ਬਚਨ ਬੋਲਦੇ ਹਾਂ, ਉਹ ਕਹਿੰਦੇ ਹਨ, ਉਹ ਬੋਲਾ ਬੋਲ ਜਿਸ ਦੇ ਬੋਲਣ ਨਾਲ ਤੇਰੀ ਸਮਾਜ ਵਿਚ ਇੱਜ਼ਤ ਬਣ ਜਾਏ। ਉਹ ਬੋਲਾ ਬੋਲ ਜਿਸ ਦੇ ਬੋਲਣ ਨਾਲ ਲੋਕਾਂ ਦੇ ਅੰਦਰ ਨੂੰ ਸ਼ੀਤਲਤਾ ਮਿਲੇ। ਸਾਹਿਬ ਕਹਿਣ ਲੱਗੇ-

*ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ॥*
*ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣ॥*

(ਅੰਗ ੧੫)

ਜੇ ਤੂੰ ਜ਼ਬਾਨ ਤੋਂ ਫਿੱਕਾ ਬੋਲ ਕੇ ਕਿਸੇ ਨੂੰ ਗਾਲ੍ਹਾਂ ਕੱਢੀ ਜਾਂਦਾ ਹੈਂ ਤੇ ਮਗਰੋਂ ਕਹੇਂ, ਖ਼ਾਲਸਾ ਬੀਰ ਰੰਗ ਵਿਚ ਹੈ, ਮੈਨੂੰ ਖਿਮਾ ਕਰਿਉ, ਉਹ ਖ਼ਾਲਸੇ ਦੇ ਬੋਲੇ ਨਹੀਂ, ਉਹ ਅੰਮ੍ਰਿਤਧਾਰੀ ਦੇ ਬੋਲੇ ਨਹੀਂ, ਉਹ ਗੁਰੂ ਗੋਬਿੰਦ ਸਿੰਘ ਜੀ ਦੇ ਪੁੱਤਰ ਦੇ ਬੋਲੇ ਨਹੀਂ ਹੋ ਸਕਦੇ। ਸਤਿਗੁਰੂ ! ਫਿੱਕਾ ਬੋਲ ਕੇ ਵਿਗੁਚੀਦਾ ਕਿਵੇਂ ਹੈ ? ਉਥੇ ਮੇਰੇ ਸਾਹਿਬ ਨੇ ਆਸਾ ਦੀ ਵਾਰ ਦਾ ਸਲੋਕ ਕਿਹਾ—

*ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥*

(ਆਸਾ ਦੀ ਵਾਰ)

ਅਸਲੀਅਤ ਹੈ ਕਿ ਜਦੋਂ ਅਸੀਂ ਆਪਣੇ ਅੰਦਰ ਨੂੰ ਰੁਖਿਆਂ ਰੱਖ ਕੇ ਗੱਲ ਕਰਾਂਗੇ ਤਾਂ ਜਿਹੜਾ ਬੰਦਾ ਰੁੱਖਾ ਬੋਲਦਾ ਹੈ, ਉਸ ਬੰਦੇ ਦਾ ਅੰਦਰ ਕਦੀ ਵੀ ਭਿੱਜਿਆ ਹੋਇਆ ਨਹੀਂ ਹੋ ਸਕਦਾ। ਜ਼ਿਆਦਾਤਰ ਉਹ ਲੋਕ ਹਨ ਜਿਨ੍ਹਾਂ ਦੇ ਆਪਣੇ ਅੰਦਰ ਭਿੱਜੇ ਹੋਏ ਹੁੰਦੇ ਹਨ। ਜਿਹੜਾ ਅੰਦਰੋਂ ਠੰਢਾ ਹੋਵੇਗਾ, ਉਸ ਦੇ ਕੋਲ ਬੈਠਿਆਂ ਵੀ ਠੰਢ ਪਏਗੀ ਤੇ ਜਿਹੜਾ ਆਪ ਹੀ ਅੰਦਰੋਂ ਸੜਿਆ ਭੁੱਜਿਆ ਪਿਆ ਹੈ, ਸੱਚ ਜਾਣੋ, ਉਸ ਨੇ ਕਿਸੇ ਦੇ ਅੰਦਰ ਨੂੰ ਟਿਕਾਅ ਨਹੀਂ ਦੇਣਾ। ਸ੍ਰੀ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ, ਜਦੋਂ ਮੇਰਾ ਗੁਰੂ ਬੋਲਦਾ ਹੈ ਤੇ ਪਤਾ ਕੀ ਬੋਲਦਾ ਹੈ-

*ਗੁਰ ਰਸਨਾ ਅੰਮ੍ਰਿਤੁ ਬੋਲਦੀ ਹਰਿ ਨਾਮਿ ਸੁਹਾਵੀ॥*

(ਅੰਗ ੭੨੬)

ਜਦੋਂ ਮੇਰੇ ਗੁਰੂ ਨੂੰ ਕੋਈ ਪਿਆਰ ਕਰਦਾ ਹੈ ਤਾਂ ਉਹ ਕਹਿੰਦਾ ਹੈ ਕਿ ਦੁਨੀਆਂ ਵਿਚ ਸਭ ਤੋਂ ਮਿੱਠਾ ਸ਼ਬਦ ਮਾਂ ਹੈ, ਪਰ ਜਦੋਂ ਮੈਂ ਆਪਣੇ ਸਾਈਂ ਦੀ ਗੱਲ ਕਰਦਾ ਹਾਂ ਤਾਂ ਮੇਰੇ ਸਾਈਂ ਦਾ ਨਾਮ ਮਾਂ ਨਾਲੋਂ ਵੀ ਵੱਧ ਮਿੱਠਾ ਹੈ। ਧੰਨ ਗੁਰੂ ਨਾਨਕ ਸਾਹਿਬ ਜੀ ਦਾ ਧਨਾਸਰੀ ਰਾਗ ਵਿਚ ਇਕ ਸ਼ਬਦ ਆਉਂਦਾ ਹੈ। ਉਹ ਸ਼ਬਦ ਹੈ—

*ਕੂੜੁ ਬੋਲਿ ਮੁਰਦਾਰੁ ਖਾਇ॥*

(ਅੰਗ ੧੩੯)

ਉਹ ਵੀ ਬੋਲੇ ਬੋਲਦਾ ਹੈ, ਪਰ ਝੂਠ ਬੋਲ ਕੇ ਕੇਵਲ ਉਹ ਰਿਸ਼ਵਤ ਖਾਂਦਾ ਪਿਆ ਹੈ।

*ਬ੍ਰਾਹਮਣੁ ਨਾਵੈ ਜੀਆ ਘਾਇ॥*

(ਅੰਗ ੬੬੨)

ਸ਼ੂਦਰਾਂ ਉੱਪਰ ਜ਼ੁਲਮ ਪਿਆ ਕਰਦਾ ਹੈ, ਕਿਸੇ ਦੀ ਜੀਭ ਕੱਟਦਾ ਹੈ, ਕਹਿੰਦੇ ਹਨ, ਬੋਲੇ ਇਸ ਦੇ ਵੀ ਹਨ, ਪਰ ਬੋਲੇ ਇਸ ਦੇ ਪਲੀਤ ਹਨ। ਤੀਜਾ ਸੀ ਜੋਗੀ। ਕਹਿਣ ਲੱਗੇ ਘਰ ਧੀਆਂ ਪੁੱਤਰਾਂ ਦਾ ਸਤਾਇਆ ਬਾਹਰ ਤੁਰ ਪਿਆ ਤੇ ਉਥੇ ਭਾਈ ਗੁਰਦਾਸ ਜੀ ਨੇ ਸ਼ਬਦ ਵਰਤਿਆ—

*ਜੋਗੀ ਗਿਆਨ ਵਿਹੂਣਿਆ ਨਿਸਦਿਨਿ ਅੰਗਿ ਲਗਾਇਨਿ ਛਾਰਾ।*
*ਬਾਝੁ ਗੁਰੂ ਡੁਬਾ ਜਗੁ ਸਾਰਾ॥੨੯॥* (ਵਾਰ ੧, ਪਉੜੀ ੨੯)

ਬਾਬਾ ਜੀ ਕਹਿਣ ਲੱਗੇ-

*ਜੋਗੀ ਜੁਗਤਿ ਨ ਜਾਣੈ ਅੰਧੁ॥*
*ਤੀਨੇ ਓਜਾੜੇ ਕਾ ਬੰਧੁ॥*

(ਅੰਗ ੬੬੨)

ਬਾਬਾ ਜੀ ਕਹਿੰਦੇ ਹਨ, ਤਿੰਨੇ ਸਮਾਜ ਨੂੰ ਖਾਂਦੇ ਪਏ ਹਨ। ਇਹ ਸਨ ਮੇਰੇ ਗੁਰੂ ਦੇ ਬੋਲੇ। ਉਥੇ ਉਹਨਾਂ ਸ਼ਬਦ ਵਰਤਿਆ-

*ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥*

ਉਹਨਾਂ ਨੇ ਆਪਣੇ ਇਖ਼ਲਾਕ ਨੂੰ ਤਿਆਗ ਦਿੱਤਾ ਹੈ ਤੇ ਮਲੇਛ ਦਾ ਅਰਥ ਕੇਵਲ ਇਕ ਫ਼ਿਰਕੇ ਨਾਲ ਨਹੀਂ। ਜਿਸ ਬੰਦੇ ਦੀ ਮਤ ਮਲੀਨ ਹੋ ਜਾਏ, ਭਾਵੇਂ ਸਿੱਖ ਹੋਵੇ ਭਾਵੇਂ ਹਿੰਦੂ ਹੋਵੇ, ਭਾਵੇਂ ਮੁਸਲਮਾਨ ਹੋਵੇ, ਸੱਚ ਜਾਣੋ, ਮਲੇਛ ਹੈ, ਜਿਸ ਦੀ ਮਤ ਵਿਚ ਮਲੀਨਤਾ ਆ ਗਈ ਹੈ।-

*ਮਲੇਛ ਭਾਖਿਆ ਗਹੀ॥*
*ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ॥*

(ਅੰਗ ੬੬੩)

ਇਹ ਸਨ ਮੇਰੇ ਗੁਰੂ ਦੇ ਬੋਲੇ ਤੇ ਜਿਹੜੇ ਬੋਲੇ ਅੱਜ ਵੀ ਬੋਲੇ ਜਾਂਦੇ ਹਨ। ਬੋਲੇ ਸ਼ਬਦ ਇੰਨਾ ਵੱਡਾ ਹੈ ਕਿ ਮੈਂ ਪੂਰੀ ਤੌਰ 'ਤੇ ਬਿਆਨ ਨਹੀਂ ਕਰ ਸਕਦਾ ਕਿ ਖ਼ਾਲਸੇ ਦੇ ਬੋਲੇ ਕਿੰਨੇ ਕੁ ਉੱਚੇ ਹਨ। ਧੰਨ ਗੁਰੂ ਨਾਨਕ ਸਾਹਿਬ ਨੇ ਇਕ ਬੋਲਾ ਬੋਲਿਆ ਹੈ ਬਗ਼ਦਾਦ ਦੀ ਧਰਤੀ 'ਤੇ। ਜਦੋਂ ਗੁਰੂ ਕੀਰਤਨ ਦੇ ਬੋਲੇ ਬੋਲਦਾ ਹੈ ਤਾਂ ਗੁਰੂ ਦੇ ਬੋਲ ਤੜਫਦੇ ਹੋਏ ਹਿਰਦਿਆਂ ਨੂੰ ਸ਼ਾਂਤੀ ਦੇ ਦਿੰਦੇ ਹਨ। ਭਾਈ ਗੁਰਦਾਸ ਜੀ ਨੇ ਇਕ ਸ਼ਬਦ ਕਿਹਾ।-

*ਫਿਰਿ ਬਾਬਾ ਗਇਆ ਬਗਦਾਦਿ ਨੋ ਬਾਹਰਿ ਜਾਇ ਕੀਆ ਅਸਥਾਨਾ।*
*ਇਕੁ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ।*

ਇਕ ਅਕਾਲ ਰੂਪ ਧੰਨ ਗੁਰੂ ਨਾਨਕ ਸਾਹਿਬ ਹਨ ਤੇ ਦੂਜਾ ਉਹਨਾਂ ਦਾ ਰਬਾਬੀ ਭਾਈ ਸਾਹਿਬ ਭਾਈ ਮਰਦਾਨਾ। ਹੁਣ ਉਥੇ ਇਕ ਬੋਲਾ ਨਿਕਲਿਆ। ਐ ਖ਼ਾਲਸਾ ! ਤੇਰੇ ਬੋਲਿਆਂ ਦੀ ਬੁਨਿਆਦ ਕੀ ਹੈ ? ਕਹਿਣ ਲੱਗੇ-

*ਦਿਤੀ ਬਾਂਗਿ ਨਿਵਾਜਿ ਕਰਿ ਸੁੰਨਿ ਸਮਾਨਿ ਹੋਆ ਜਹਾਨਾ।*

ਜਦੋਂ ਗੁਰੂ ਨਾਨਕ ਸਾਹਿਬ ਨੇ ਉੱਚੀ ਸਾਰੀ ਬਾਂਗ ਦਿੱਤੀ, ਉਹ ਸ਼ਬਦ ਕਿਹੜੇ ਸਨ ?

ਉਹ ਜਨਮ ਸਾਖੀ ਵਿਚ ਲਿਖੇ ਹਨ-

*ਮੁੰਨ ਘਰ ਘਰ ਪ੍ਰਣਾਮ। ਮੁੰਨ ਮਨ ਉਧਾਮ।*
*ਗੁਰ ਬਰ ਅਕਾਲ। ਸਤਿ ਸ੍ਰੀ ਅਕਾਲ।*

ਜਦੋਂ ਉੱਚੀ ਸਾਰੀ ਬੋਲ ਬੋਲੇ ਤਾਂ ਕਹਿੰਦੇ ਹਨ, ਅਸਲ ਵਿਚ ਸ਼ਬਦ ਦਾ ਬੋਲ ਇੰਨਾ ਵੱਡਾ ਸੀ ਕਿ ਬਗ਼ਦਾਦ ਦਾ ਕੋਈ ਬੰਦਾ ਅਜਿਹਾ ਨਹੀਂ ਜਿਸ ਦੇ ਅੰਦਰ ਦੇ ਫੁਰਨੇ ਸ਼ਾਂਤ ਨਾ ਹੋ ਗਏ ਹੋਣ। ਪ੍ਰੋਫ਼ੈਸਰ ਪੂਰਨ ਸਿੰਘ ਨੇ ਕਿਹਾ ਹੈ— ਖ਼ਾਲਸਾ ਤਾਂ ਚੱਲਦਾ ਫਿਰਦਾ ਰੱਬ ਹੈ। ਜਿੱਥੇ ਬੈਠ ਜਾਂਦਾ ਹੈ, ਉਥੇ ਨਾਮ ਦੀਆਂ ਛਹਿਬਰਾਂ ਲਾ ਦਿੰਦਾ ਹੈ। ਖ਼ਾਲਸਾ ਤਾਂ ਚੱਲਦਾ ਹੋਇਆ ਇਕ ਦਰਿਆ ਹੈ, ਜਿੱਥੇ ਜਾਂਦਾ ਹੈ ਭਟਕੇ ਰੂਹਾਂ ਨੂੰ ਨਾਮ ਜੱਲ ਦੇ ਤਰੰਗੇ ਮਾਰ ਕੇ ਸ਼ਾਂਤ ਕਰਦਾ ਹੈ। ਸੱਚ ਜਾਣੋ, ਖ਼ਾਲਸੇ ਦੇ ਬੋਲੇ ਲੋਕਾਂ ਦੇ ਅੰਦਰ ਨੂੰ ਸ਼ਾਂਤ ਕਰਨ ਵਾਲੇ ਹਨ।-

*ਦਿਤੀ ਬਾਂਗਿ ਨਿਵਾਜ ਕਰਿ ਸੁੰਨਿ ਸਮਾਨਿ ਹੋਆ ਜਹਾਨਾ।*
*ਸੁੰਨ ਮੁੰਨਿ ਨਗਰੀ ਭਈ*

ਇਥੇ ਅਸੀਂ ਅਰਥ ਕਰ ਜਾਂਦੇ ਹਾਂ ਕਿ ਲਉ ਜੀ ਉਥੇ ਸਾਰੇ ਇਕੋ ਦੱਮ ਪੱਥਰ ਦੀ ਤਰ੍ਹਾਂ ਜੁੜ ਗਏ। ਸੁੰਨ ਮੁੰਨ ਅਵਸਥਾ ਉਹ ਹੈ ਜਿਸ ਦੇ ਵਿਚ ਚੰਗਾ ਮੰਦਾ ਫੁਰਨਾ, ਕੋਈ ਸੰਕਲਪ, ਕੋਈ ਵਿਕਲਪ, ਕਿਸੇ ਤਰ੍ਹਾਂ ਦਾ ਕੋਈ ਫੁਰਨਾ ਨਾ ਉੱਠੇ। ਬਾਬੇ ਨੇ ਇੰਨਾ ਉੱਚਾ ਬੋਲਾ ਬੋਲਿਆ ਕਿ ਸਾਰੇ ਸ਼ਾਂਤ ਹੋ ਗਏ। ਉਥੇ ਉਹਨਾਂ ਨੇ ਸ਼ਬਦ ਵਰਤੇ ਕਿ ਪੀਰ ਦਸਤਗੀਰ ਨੇ ਸੋਚਿਆ ਕਿ ਬੋਲੇ ਤਾਂ ਰੋਜ਼ ਬਾਦਸ਼ਾਹ ਮੈਂ ਵੀ ਦਿੰਦਾ ਹਾਂ, ਅੱਜ ਇਹ ਕੌਣ ਆਇਆ ਹੈ ਤੇ ਇੰਨਾ ਉੱਚਾ ਬੋਲਾ ਬੋਲਦਾ ਪਿਆ ਹੈ ਕਿ ਸਾਰਾ ਸ਼ਹਿਰ ਸ਼ਾਂਤ ਹੋ ਗਿਆ ? ਪਰਤ ਕੇ ਉਸ ਨੇ ਆ ਕੇ ਪੁੱਛਿਆ— ਤੂੰ ਕੌਣ ਹੈਂ, ਜਿਸ ਦੇ ਬੋਲ ਵਿਚ ਇੰਨੀ ਤਾਕਤ ਹੈ ? ਹਜ਼ੂਰ ਨੇ ਸ਼ਬਦ ਵਰਤੇ-

*ਸੁੰਨ ਮੁੰਨਿ ਨਗਰੀ ਭਈ ਦੇਖਿ ਪੀਰ ਭਇਆ ਹੈਰਾਨਾ।*
*ਵੇਖੈ ਧਿਆਨੁ ਲਗਾਇ ਕਰਿ ਇਕੁ ਫਕੀਰੁ ਵਡਾ ਮਸਤਾਨਾ।*
*ਪੁਛਿਆ ਫਿਰਿ ਕੈ ਦਸਤਗੀਰ ਕਉਣ ਫਕੀਰੁ ਕਿਸ ਕਾ ਘਰਿਹਾਨਾ।*

ਮੇਰੇ ਗੁਰੂ ਦਾ ਰਬਾਬੀ ਬੋਲਿਆ।-

*ਨਾਨਕ ਕਲਿ ਵਿਚਿ ਆਇਆ ਰਬੁ ਫਕੀਰੁ ਇਕੋ ਪਹਿਚਾਨਾ॥*
*ਧਰਤਿ ਆਕਾਸ ਚਹੂ ਦਿਸਿ ਜਾਨਾ॥ ੩੫॥* (ਵਾਰ ੧, ਪਉੜੀ ੩੫)

ਇਹ ਮੇਰੇ ਗੁਰੂ ਨਾਨਕ ਨਿਰੰਕਾਰੀ ਹਨ। ਉਸ ਦੇ ਬੋਲੇ ਹਨ, ਜਿਨ੍ਹਾਂ ਨੇ ਬਗ਼ਦਾਦ ਨੂੰ ਸ਼ਾਂਤੀ ਦਿੱਤੀ ਹੈ। ਉਹ ਬੋਲੇ ਜਿਨ੍ਹਾਂ ਪਹਾੜ ਦੀ ਚੋਟੀ 'ਤੇ ਬੈਠਿਆਂ ਦੇ ਅੰਦਰ ਸੱਚ ਦੀ ਆਵਾਜ਼ ਪਹੁੰਚਾਈ। ਉਹ ਬੋਲੇ ਜਿਨ੍ਹਾਂ ਨੇ ਬਾਬਰ ਨੂੰ ਵੀ ਇਹ ਸ਼ਬਦ ਕਹਿ ਦਿੱਤੇ ਕਿ ਤੂੰ ਇਕ ਜਮਦੂਤ

ਬਣ ਕੇ ਆਇਆ ਹੈਂ ਤੇ ਕੇਵਲ ਇਹ ਨਹੀਂ, ਉਹ ਬੋਲੇ ਖ਼ਾਲਸੇ ਦੇ ਹਨ ਕਿ ਕਿਸੇ ਨਾਲ ਧੱਕਾ ਨਾ ਹੋਵੇ। ਖ਼ਾਲਸੇ ਦੇ ਬੋਲੇ ਹਨ ਸੱਚ ਬੋਲਿਆਂ ਜੇ ਸੱਚ ਦੀ ਸੁਣਵਾਈ ਹੋਵੇ। ਖ਼ਾਲਸੇ ਦੇ ਬੋਲੇ ਨੇ ਅੰਦਰੋਂ ਨਿਮਰਤਾ ਧਾਰਨ ਕੀਤੀ ਹੈ। ਖ਼ਾਲਸੇ ਦੇ ਬੋਲੇ ਨੇ ਕਿਸੇ ਦਾ ਪਰਾਇਆ ਹੱਕ ਖੋਹ ਕੇ ਨਹੀਂ ਖਾਧਾ।

ਗੁਰੂ ਕਲਗੀਧਰ ਜੀ ਦੇ ਬਚਨ ਪੜ੍ਹਦੇ ਹਾਂ। ਉਹਨਾਂ ਨੇ ਬੜੀ ਕਿਰਪਾਲਤਾ ਕੀਤੀ ਹੈ। ਹੈਰਾਨਗੀ ਦੀ ਗੱਲ ਹੈ ਕਿ ਅਸੀਂ ਇਸ ਗੱਲ ਨੂੰ ਲੈ ਕੇ ਤੁਰ ਪਏ ਹਾਂ ਕਿ ਸਿੱਖ ਨੂੰ ਸਭ ਕੁਝ ਮਾਫ਼ ਹੈ। ਜੇ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦ ਦੀ ਰੌਸ਼ਨੀ ਵਿਚ ਦੇਖਣਾ ਹੈ ਤਾਂ ਪ੍ਰੋਹਤਵਾਨ ਤੇ ਸਿੱਖ ਵਿਚ ਫ਼ਰਕ ਕੀ ਹੈ ? ਉਹ ਵੀ ਕਹਿੰਦਾ ਸੀ ਕਿ ਉੱਚੀ ਜਾਤ ਵਾਲੇ ਨੂੰ ਸਭ ਕੁਝ ਮਾਫ਼ ਹੈ ਤੇ ਜੇ ਤੂੰ ਕੁਕਰਮ ਕਰੀ ਜਾਏਂ ਤਾਂ ਤੈਨੂੰ ਸਭ ਕੁਝ ਮਾਫ਼ ਹੈ ? ਬਿਲਕੁਲ ਨਹੀਂ। ਗੁਰੂ ਕਲਗੀਧਰ ਜੀ ਨੇ ਕੁਝ ਪ੍ਰਮਾਣ ਦਿੱਤੇ ਹਨ। ਭਾਦੋਂ ਦੇ ਮਹੀਨੇ ਵਿਚ ਪੰਜਾਬ ਦੀ ਧਰਤੀ 'ਤੇ ਮੌਸਮ ਬੜਾ ਗੰਦਾ ਲੱਗਦਾ ਹੈ। ਮੀਂਹ ਪੈਂਦਾ ਹੈ, ਕਦੀ ਧੁੱਪ ਨਿਕਲਦੀ ਹੈ।

ਆਨੰਦਪੁਰ ਸਾਹਿਬ ਦੀ ਧਰਤੀ 'ਤੇ ਆਪਣੇ ਕਿਲ੍ਹੇ, ਆਪਣੇ ਮਕਾਨ ਦੀ ਛੱਤ 'ਤੇ ਵਿਸ਼ਰਾਮ ਕਰਨ ਗਏ ਭਾਦੋਂ ਦੇ ਮਹੀਨੇ ਵਿਚ। ਰਾਤ ਦਾ ਵੇਲਾ ਹੈ। ਥੋੜੀ-ਥੋੜੀ ਠੰਢੀ ਠੰਢੀ ਹਵਾ ਪਈ ਰੁਮਕਦੀ ਹੈ। ਹਜ਼ੂਰ ਦੇਖਦੇ ਹਨ ਕਿ ਨਾਲ ਦੇ ਘਰ ਵਿਚੋਂ ਉੱਚੀ ਉੱਚੀ ਬੋਲਣ ਦੀ ਆਵਾਜ਼ ਆ ਰਹੀ ਹੈ। ਉਹ ਅਸਲ ਵਿਚ ਦੋ ਸਿੱਖ ਆਪਸ ਵਿਚ ਬਹਿਸਦੇ ਪਏ ਸਨ। ਉਥੇ ਕਹਿੰਦੇ ਹਨ, ਦੋ ਸਿੱਖ ਸਨ। ਇਕ ਸੀ ਮੇਰੇ ਗੁਰੂ ਕਲਗੀਧਰ ਜੀ ਦੇ ਸਾਹਿਬਜ਼ਾਦਿਆਂ ਦਾ ਖਿਡਾਵਾ ਭਾਈ ਲਹੌਰਾ ਸਿੰਘ ਤੇ ਇਕ ਸੀ ਭਾਵਨਾ ਵਾਲਾ ਮੇਰੇ ਗੁਰੂ ਕਲਗੀਧਰ ਜੀ ਦਾ ਸਿੱਖ ਜਿਹੜਾ ਵਪਾਰੀ ਸੀ, ਉਸ ਦਾ ਨਾਮ ਸੀ ਭਾਈ ਮਾਲਾ ਸਿੰਘ। ਲੁਹਾਰਾ ਸਿੰਘ ਨੂੰ ਇਹ ਹੀ ਬੜਾ ਮਾਨ ਹੈ ਕਿ ਮੈਂ ਗੁਰੂ ਗੋਬਿੰਦ ਸਿੰਘ ਜੀ ਦੇ ਪੁੱਤਰਾਂ ਨੂੰ ਖਿਡਾਉਂਦਾ ਹਾਂ। ਕਹਿੰਦੇ ਹਨ, ਮਾਲਾ ਸਿੰਘ ਨੇ ਲਹੌਰਾ ਸਿੰਘ ਤੋਂ ਕੁਝ ਸਮਾਂ ਪਹਿਲਾਂ ਕੁਝ ਕੁ ਰੁਪਏ ਉਧਾਰੇ ਲਏ ਸਨ। ਮਾਲਾ ਸਿੰਘ ਦੇ ਮਨ ਵਿਚ ਆਇਆ ਕਿ ਆਖ਼ਿਰ ਗੁਰੂ ਦੇ ਪੁੱਤਰਾਂ ਦੀ ਸੇਵਾ ਕਰਦਾ ਹੈ, ਜੇ ਮੰਗੇ ਨੇ ਤਾਂ ਇਸ ਨੂੰ ਦੇ ਦੇਵਾਂ। ਕਹਿਣ ਲੱਗਾ, ਜਿੰਨੇ ਤੂੰ ਲਏ ਨੇ ਮੈਨੂੰ ਇੰਨੇ ਵਾਪਿਸ ਕਰ ਦੇਵੀਂ।

ਸਮਾਂ ਬੀਤਿਆ। ਉਸ ਭਾਈ ਮਾਲਾ ਸਿੰਘ ਦਾ ਕਾਰੋਬਾਰ ਠੱਪ ਹੋ ਗਿਆ। ਇਸ ਦੇ ਕੋਲ ਰੁਪਈਏ ਖ਼ਤਮ ਹੋ ਗਏ। ਲਹੌਰਾ ਸਿੰਘ ਦੇ ਘਰ ਗਿਆ। ਉਸ ਨੂੰ ਜਾ ਕੇ ਕਿਹਾ ਕਿ ਮੈਂ ਕਈ ਵਾਰੀ ਤੇਰੇ ਘਰ ਆਇਆ, ਇਸ ਵੇਲੇ ਮੇਰੀ ਰੋਟੀ ਪਾਣੀ ਤੇ ਘਰ ਮੁਸ਼ਕਿਲ ਨਾਲ ਚੱਲਦਾ ਹੈ। ਮੇਰੇ ਰੁਪਈਏ ਜਿੰਨੇ ਵੀ ਹਨ, ਵਾਪਿਸ ਮੋੜ ਦੇ। ਅੱਗੋਂ ਲਹੌਰਾ ਸਿੰਘ ਨੇ ਟਿੱਚਰਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਉਸ ਨੇ ਕਿਹਾ, ਅਸੀਂ ਦੋਵੇਂ ਸਿੱਖ ਹਾਂ, ਕਾਹਦੀ ਚਿੰਤਾ ਕਰਨੀ ਹੈ। ਹੁਣ ਮਾਲਾ ਸਿੰਘ ਬੜੀ ਭਾਵਨਾ ਵਾਲਾ ਸੀ। ਹਜ਼ੂਰ ਦੇ ਕੰਨਾਂ ਵਿਚ ਆਵਾਜ਼ ਪਈ। ਅੱਗੋਂ ਫਿਰ ਮਾਲਾ ਸਿੰਘ ਕਹਿੰਦਾ ਹੈ, ਭਾਵੇਂ ਤੂੰ ਸਿੱਖ ਹੈਂ ਪਰ ਤੈਨੂੰ ਪਤਾ ਨਹੀਂ ਉਥੇ ਸੱਚੀ ਦਰਗਾਹ ਵਿਚ ਲੇਖਾ ਹੋਣਾ ਹੈ ਤੇ ਤੂੰ ਰੋਜ਼ ਬਾਣੀ ਪੜ੍ਹਦਾ-ਸੁਣਦਾ ਹੈਂ, ਤੂੰ ਗੁਰੂ ਘਰ ਵਿਚ ਰਹੀ ਜਾ, ਤੈਨੂੰ ਇਹ ਪਤਾ ਨਹੀਂ—

*ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥*

(ਆਸਾ ਦੀ ਵਾਰ)

ਅੱਗੋਂ ਬੋਲ ਕੇ ਕਹਿੰਦਾ ਹੈ, ਮੇਰਾ ਲੇਖਾ ਕਿਸੇ ਨੇ ਨਹੀਂ ਪੁੱਛਣਾ। ਕਹਿੰਦਾ ਹੈ, ਕਿਉਂ ? ਲਹੌਰਾ ਸਿੰਘ ਕਹਿੰਦਾ ਹੈ-

*ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ॥*

(ਅੰਗ ੧੦੯੬)

ਲਹੌਰਾ ਸਿੰਘ ਕਹਿੰਦਾ ਹੈ, ਤੈਨੂੰ ਪਤਾ ਨਹੀਂ ਮੈਂ ਗੁਰੂ ਦੇ ਪੁੱਤਰਾਂ ਦਾ ਖਿਡਾਵਾ ਹਾਂ। ਕੌਣ ਹੈ ਮੇਰੇ ਕੋਲੋਂ ਲੇਖਾ ਲੈਣ ਵਾਲਾ ? ਗੁਰੂ ਗੋਬਿੰਦ ਸਿੰਘ ਜੀ ਕੋਲੋਂ ਰਿਹਾ ਨਾ ਗਿਆ। ਉੱਚੀ ਸਾਰੀ ਰਾਤ ਨੂੰ ਬੁਲਾ ਕੇ ਕਹਿੰਦੇ ਹਨ, ਲਹੌਰਾ ਸਿਹਾਂ, ਕਦੀ ਗੁਰੂ ਗ੍ਰੰਥ ਸਾਹਿਬ ਦੀਆਂ ਤੁੱਕਾਂ ਪੜ੍ਹੀਂ, ਮੈਂ ਤੇਰੀ ਕੋਈ ਹਾਮੀ ਨਹੀਂ ਭਰਨੀ।

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*
*ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥*

(ਅੰਗ ੧੪੧)

ਆਵਾਜ਼ ਤੋਂ ਪਹਿਚਾਣ ਗਿਆ ਕਿ ਧੰਨ ਗੁਰੂ ਗੋਬਿੰਦ ਸਿੰਘ ਜੀ ਹਨ। ਇਕੋ ਦੱਮ ਕਹਿੰਦਾ ਹੈ, ਮਹਾਰਾਜ ! ਬੇਨਤੀ ਹੈ ਮੈਨੂੰ ਬਖ਼ਸ਼ ਦਿਉ। ਮੇਰੇ ਕੋਲੋਂ ਭੁੱਲ ਹੋ ਗਈ। ਸਾਹਿਬ ਉੱਚੀ ਆਵਾਜ਼ ਵਿਚ ਕਹਿਣ ਲੱਗੇ, ਸਵੇਰੇ ਦਰਬਾਰ ਵਿਚ ਤੇਰੇ ਕੋਲੋਂ ਪੁੱਛਿਆ ਜਾਏਗਾ। ਲਹੌਰਾ ਸਿੰਘ ਨੇ ਹੱਥ ਜੋੜ ਕੇ ਕਿਹਾ, ਮਾਲਾ ਸਿਹਾਂ, ਰੁਪਈਏ ਮੈਂ ਸਵੇਰੇ ਤੇਰੇ ਘਰ ਪਹੁੰਚਾਉਂਦਾ ਹਾਂ। ਸਵੇਰੇ ਸੂਰਜ ਦੀ ਟਿੱਕੀ ਨਿਕਲਣ ਤੋਂ ਪਹਿਲਾਂ ਰੁਪਈਏ ਦੇ ਆਇਆ। ਭਰੇ ਦਰਬਾਰ ਵਿਚ ਮੇਰੇ ਗੁਰੂ ਜੀ ਨੇ ਇਕ ਬਚਨ ਕਿਹਾ। ਕਹਿਣ ਲੱਗੇ, ਕਦੀ ਨਾ ਭੁੱਲਿਉ ਕਿ ਅੱਗੇ ਕਰਨੀ ਕਰਕੇ ਹੀ ਲੋਕ ਬਖ਼ਸ਼ੇ ਜਾਂਦੇ ਹਨ। ਜੇ ਇਹ ਸੋਚੋ ਕਿ ਗੁਰੂ ਦੇ ਨੇੜੇ ਰਹਿੰਦੇ ਹਾਂ ਤੇ ਜੋ ਮਰਜ਼ੀ ਕਰੀ ਜਾਈਏ ਅਤੇ ਸਾਨੂੰ ਪੁੱਛਣ ਵਾਲਾ ਕੋਈ ਨਹੀਂ। ਕਹਿਣ ਲੱਗੇ ਜੇ ਧੋਖਾ ਕਰੋਗੇ, ਠੱਗੀ ਕਰੋਗੇ, ਛੱਲ ਕਰੋਗੇ ਤਾਂ ਚੇਤੇ ਰੱਖਿਉ-

*ਚੋਰ ਕੀ ਹਾਮਾ ਭਰੇ ਨ ਕੋਇ॥ ਚੋਰ ਕੀਆ ਚੰਗਾ ਕਿਉ ਹੋਇ॥*

(ਅੰਗ ੬੬੨)

ਮੇਰੇ ਗੁਰੂ ਸਾਹਿਬ ਨੇ ਉਸ ਵੇਲੇ ਹਰ ਇਕ ਨੂੰ ਸਮਝਾ ਦਿੱਤਾ ਕਿ ਪਿਆਰਿਉ ! ਕਮਾਈ ਕਰਕੇ, ਕਰਨੀ ਕਰਕੇ ਨਿਮਰਤਾ ਨਾਲ ਛੁੱਟਿਆ ਜਾਂਦਾ ਹੈ। ਇਹ ਸਨ ਖ਼ਾਲਸੇ ਦੇ ਬੋਲੇ। ਮੇਰੇ ਗੁਰੂ ਕਲਗੀਧਰ ਜੀ ਨੇ ਦ੍ਰਿੜ੍ਹਤਾ ਵਾਲੇ ਬੋਲੇ ਦਿੱਤੇ ਤੇ ਸਿੱਖ ਨੇ ਫਿਰ ਉਹਨਾਂ 'ਤੇ ਪਹਿਰਾ ਦਿੱਤਾ।

ਭਾਈ ਸੁਬੇਗ ਸਿੰਘ ਜੀ ਦੇ ਬੋਲੇ ਕਦੀ ਝੂਠੇ ਹਨ ? ਚਰਖੜੀ 'ਤੇ ਚੜ੍ਹਦਿਆਂ ਨੌਜਵਾਨ ਪੁੱਤਰ ਜਿਸ ਦੇ ਵਰਗਾ ਵਿਦਵਾਨ ਕੋਈ ਨਹੀਂ, ਉਸ ਨੇ ਬੋਲਾ ਬੋਲਿਆ। ਲੋਕ ਪੁੱਤਰਾਂ ਨੂੰ

ਬਚਾਉਂਦੇ ਹਨ ਤੇ ਭਾਈ ਸੁਬੇਗ ਸਿੰਘ ਕਹਿੰਦੇ ਹਨ-

*ਸਿਖਨ ਕਾਰਨ ਗੁਰੂ ਹਮਾਰੇ ਸੀਸ ਦੀਉ ਜੀ ਸਣ ਪਰਿਵਾਰੇ।*
*ਚਾਰੇ ਪੁਤਰ ਜਾਣ ਕੁਹਾਏ ਸੋ ਚੰਡੀ ਕੀ ਭੇਟ ਚੜ੍ਹਾਏ।*
*ਹਮਰੇ ਕਾਰਨ ਗੁਰ ਕੁਲ ਗਵਾਈ। ਹਮ ਕੁਲ ਰਾਖੇ ਕਬ ਵਡਾਈ॥*

ਇਹ ਹਨ ਖ਼ਾਲਸੇ ਦੇ ਉੱਚੇ ਬੋਲੇ, ਜਿਸ ਦੇ ਮੁਕਾਬਲੇ 'ਤੇ ਕਿਸੇ ਨੇ ਖਲੋ ਨਹੀਂ ਸਕਣਾ।

ਅਠਾਰ੍ਹਵੀਂ ਸਦੀ ਵਿਚ ਇਕ ਖ਼ਾਲਸੇ ਨੇ ਆਪਣੀ ਸ਼ਬਦਾਵਲੀ ਨੂੰ ਜਨਮ ਦਿੱਤਾ। ਇਕ ਸ਼ਬਦ ਸਿੱਖਾਂ ਵਿਚ ਬੜਾ ਪ੍ਰਚਲਿਤ ਹੈ ਸਾਜਣਾ। ਆਮ ਤੌਰ 'ਤੇ ਜਿਹੜਾ ਖ਼ਾਲਸਾ ਹੈ, ਆਮ ਪੱਗ ਬੰਨ੍ਹਦਾ ਹੋਵੇ ਤਾਂ ਅਸੀਂ ਕਹਿੰਦੇ ਹਾਂ ਕਿ ਮੁੰਡਾ ਪੱਗ ਬੰਨ੍ਹਦਾ ਹੈ ਤੇ ਖ਼ਾਲਸੇ ਦੇ ਬੋਲ ਹਨ ਕਿ ਸਿੰਘ ਦਸਤਾਰ ਸਜਾ ਰਿਹਾ ਹੈ। ਰੋਟੀ ਪੱਕਦੀ ਹੋਵੇ, ਆਮ ਬੰਦਾ ਕਹਿ ਦਿੰਦਾ ਹੈ ਕਿ ਜ਼ਨਾਨੀ ਰੋਟੀ ਪਈ ਪਕਾਉਂਦੀ ਹੈ। ਉਹ ਕਹਿੰਦੇ ਹਨ, ਬੀਬੀ ਜੀ ਪ੍ਰਸ਼ਾਦਾ ਪਏ ਪਕਾਉਂਦੇ ਹਨ। ਗੁਰੂ ਜੀ ਨੇ ਕਿਹਾ,

*ਇਨ ਹੀ ਕ੍ਰਿਪਾ ਕੇ ਸਜੇ ਹਮ ਹੈਂ॥*

ਉਹਨਾਂ ਨੇ ਕਈ ਬੋਲੇ ਅਜਿਹੇ ਦਿੱਤੇ ਜਿਹੜੇ ਵਾਕਿਆ ਹੀ ਬੜੇ ਕਮਾਲ ਦੇ ਸਨ। ਅਸੀਂ ਕਹਿੰਦੇ ਹਾਂ ਖ਼ੁਸ਼ੀ, ਉਹ ਕਹਿੰਦੇ ਸਨ ਖ਼ੁਸ਼ਾ। ਅਸੀਂ ਕਹਿੰਦੇ ਹਾਂ ਕਣਕ, ਉਹ ਕਹਿੰਦੇ ਹਨ ਬਸੰਤ ਕੌਰ। ਅਸੀਂ ਕਹਿੰਦੇ ਹੁੰਦੇ ਸਾਂ ਗਾਜਰਾਂ, ਉਹਨਾਂ ਨੇ ਕਹਿਣਾ ਗੋਬਿੰਦੀਆਂ। ਅਸੀਂ ਕਹਿੰਦੇ ਹਾਂ ਘੁਰਾੜੇ ਮਾਰਦਾ ਹੈ, ਉਹ ਕਹਿੰਦੇ ਹਨ, ਅਨਹਦ ਸ਼ਬਦ ਛੇੜੀ ਬੈਠਾ ਹੈ। ਅਸੀਂ ਕਹਿੰਦੇ ਹਾਂ ਬੜਾ ਸ਼ਰਾਰਤੀ ਹੈ, ਉਹ ਕਹਿੰਦੇ ਸਨ ਲੁੰਡੀ ਬਿਰਤੀ ਹੈ, ਸ਼ਰਾਰਤ ਹਰ ਵੇਲੇ ਕਰਦਾ ਰਹਿੰਦਾ ਹੈ। ਉਹਨਾਂ ਨੇ ਝਾੜੂ ਲਾਉਣ ਵਾਲੇ ਨੂੰ ਕਿਹਾ ਸੂਬੇਦਾਰ ਹੈ। ਜੇ ਕਿਸੇ ਦਾ ਸਿਰ ਗੰਜਾ ਹੋਣਾ, ਉਸ ਨੂੰ ਕਹਿਣ ਕਲਗਾ ਸਿੰਘ ਆਉਂਦਾ ਪਿਆ ਹੈ। ਇਸ ਦੇ ਸਿਰ ਉੱਪਰ ਕਲਗੀਆਂ ਝੁੱਲਦੀਆਂ ਪਈਆਂ ਹਨ। ਜਿਸ ਨੂੰ ਸੁਣਨਾ ਨਾ, ਬੋਲਾ ਹੋਣਾ, ਉਸ ਨੂੰ ਕਹਿਣਾ ਚੁਬਾਰੇ ਚੜ੍ਹਿਆ ਸਿੱਖ ਹੈ। ਜਿਸ ਨੇ ਮਰ ਜਾਣਾ, ਉਸ ਨੂੰ ਕਹਿਣਾ ਆਉ ਇਕੱਠੇ ਕਰੀਏ, ਚੜ੍ਹਾਈ ਕਰ ਗਿਆ। ਰਜਾਈ ਨੂੰ ਕਹਿਣਾ ਅਫਲਾਤੂਨੀ। ਤਲਾਈ ਨੂੰ ਕਹਿਣਾ ਅਫਲਾਤੂਨ। ਸ਼ੱਕਰ ਨੂੰ ਕਹਿਣਾ ਸਿਰਖੰਡੀ।

ਢਾਡੀ ਸਿੰਘਾਂ ਨੇ, ਸਾਲ ਬਾਅਦ ਪਿੰਡ ਪ੍ਰੋਗਰਾਮ ਕਰਨਾ ਸੀ। ਮੇਰਾ ਦਿਲ ਸੀ ਐਤਕੀਂ ਇਹਨਾਂ ਨੂੰ ਲਿਜਾਈਏ। ਉਹਨਾਂ ਨੇ ਇਕ ਆਪਣੀ ਹੱਡ ਬੀਤੀ ਸੁਣਾਈ। ਕਹਿੰਦੇ ਹਨ, ਅਸੀਂ ਗਏ ਹੋਲੇ-ਮਹੱਲੇ 'ਤੇ। ਨਿਹੰਗ ਸਿੰਘ ਕਹਿਣ ਲੱਗੇ ਢਾਡਾ ਸਿੰਘ ਜੀ ਸਾਡੇ ਵੀ ਦੀਵਾਨ ਲਗਾਉ। ਭਾਈ ਦਇਆ ਸਿੰਘ ਕਹਿਣ ਲੱਗੇ, ਮੈਂ ਕਿਹਾ ਕਿ ਨਿਹੰਗ ਸਿੰਘ ਆਏ ਹਨ, ਹੱਥ ਜੋੜ ਕੇ ਕਹਾਂਗੇ ਬਾਬਾ ਜੀ ਜ਼ਰੂਰ। ਉਹਨਾਂ ਕਿ ਸਾਡਾ ਡੇਰਾ ਹੈ, ਉਥੇ ਪਹੁੰਚ ਜਾਇਉ। ਉਹ ਉਥੇ ਪਹੁੰਚ ਗਏ। ਕਹਿਣ ਲੱਗੇ, ਢਿੱਡ ਫੂਕਣੀ ਛੱਕਣੀ ਜੇ ਜਾਂ ਸਮੁੰਦਰ ਛੱਕਣਾ ਜੇ ? ਕਹਿਣ

ਲੱਗੇ ਸਮੁੰਦਰ ਛਕਾਂਗੇ, ਦੁੱਧ ਪੀਵਾਂਗੇ। ਕਹਿਣ ਲੱਗੇ, ਚੁਬਾਰੇ ਵਿਚ ਪੀਉਗੇ ਜਾਂ ਵਿਹੜੇ ਵਿਚ ਪੀਉਗੇ ? ਕਹਿਣ ਲੱਗੇ ਚੁਬਾਰੇ ਵਿਚ ਪੀਵਾਂਗੇ। ਪਰਤ ਕੇ ਕਹਿਣ ਲੱਗੇ, ਬਿਸਕੁਟ ਕਿੰਨੇ ਕੁ ਲਉਗੇ ? ਉਹ ਕਹਿਣ ਲੱਗੇ ਦੋ-ਦੋ, ਚਾਰ-ਚਾਰ ਲੈ ਆਉ। ਕਹਿੰਦੇ ਹਨ, ਅਸੀਂ ਬੈਠੇ ਰਹੇ। ਇੰਨੀ ਦੇਰ ਨੂੰ ਨਿਹੰਗ ਸਿੰਘ ਆਏ ਤੇ ਉਹਨਾਂ ਨੇ ਵੱਡੇ ਗਿਲਾਸ ਦੁੱਧ ਦੇ ਲਿਆਂਦੇ ਤੇ ਨਾਲ ਕਹਿਣ ਲੱਗੇ ਕਰੋ ਹੱਥ, ਲਉ ਬਿਸਕੁਟ। ਰਾਤ ਦੇ ਜਿਹੜੇ ਪ੍ਰਸ਼ਾਦੇ ਸਨ, ਉਹ ਤਿੰਨ ਤਿੰਨ ਸਾਡੇ ਹੱਥ ਦੀ ਤੱਲੀ 'ਤੇ ਰੱਖ ਦਿੱਤੇ। ਫਿਰ ਕਹਿੰਦਾ ਹੈ, ਮੈਂ ਪੁੱਛਿਆ ਚੁਬਾਰਾ ਕਿੱਥੇ ਹੈ ? ਕਹਿਣ ਲੱਗੇ ਛੰਨੇ ਨੂੰ ਅਸੀਂ ਵਿਹੜਾ ਕਹਿੰਦੇ ਹਾਂ ਖ਼ਾਲਸੇ ਬੋਲਿਆ ਵਿਚ ਤੇ ਗਿਲਾਸ ਨੂੰ ਚੁਬਾਰਾ ਕਹਿੰਦੇ ਹਾਂ। ਕਹਿੰਦੇ ਹਨ, ਉਧਰੋਂ ਉਹਨਾਂ ਨੇ ਕਿਰਪਾਨਾਂ ਪਾਈਆਂ, ਉਧਰੋਂ ਉਹਨਾਂ ਨੇ ਸਾਡੇ ਹੱਥਾਂ ਵਿਚ ਦੋ-ਦੋ ਰੋਟੀਆਂ ਤੇ ਸਾਹਮਣੇ ਬੈਠ ਕੇ ਕਿਹਾ, ਸਾਡੇ ਸਾਹਮਣੇ ਪੀਉ। ਕਹਿਣ ਲੱਗੇ ਅਸੀਂ ਪੀ-ਖਾ ਤਾਂ ਲਿਆ, ਪਰ ਉੱਠ ਕੇ ਕਿਹਾ, ਨਿਹੰਗ ਸਿੰਘ ਜੀ ! ਦੀਵਾਨ ਸ਼ਾਮ ਨੂੰ ਲਾਉਣਾ ਹੈ, ਹੁਣ ਅਸੀਂ ਲੇਟ ਲਈਏ ? ਕਹਿਣ ਲੱਗੇ ਲੇਟਦੇ ਖੋਤੇ ਹੁੰਦੇ ਹਨ। ਦੂਜਾ ਸ਼ਬਦ ਕਿਹਾ ਨਿਹੰਗ ਸਿੰਘ ਜੀ ! ਅਸੀਂ ਸੌਂ ਜਾਈਏ ? ਕਹਿੰਦੇ ਹਨ, ਸੌਂਦੀ ਕੁੱਕੜੀ ਹੁੰਦੀ ਹੈ, ਖ਼ਾਲਸਾ ਨਹੀਂ ਸੌਂਦਾ। ਉਹ ਕਹਿੰਦਾ ਹੈ ਹੱਥ ਜੋੜ ਕੇ, ਸਾਨੂੰ ਦੱਸੋ ਅਸੀਂ ਕੀ ਕਹੀਏ ? ਕਹਿਣ ਲੱਗੇ, ਕਹੋ ਖ਼ਾਲਸਾ ਅੜਿੰਗ ਬੜਿੰਗ ਹੋਣ ਲੱਗਾ ਹੈ। ਸਾਨੂੰ ਸਮਝ ਪਈ। ਨਿਹੰਗ ਸਿੰਘ ਨੂੰ ਦੇਖ ਕੇ ਲੱਗਾ ਕਿ ਮੇਰੀ ਕੌਮ ਦੇ ਸ਼ਬਦ ਸਾਂਭੀ ਫਿਰਦਾ ਹੈ।

ਸਾਡੇ ਉਹ ਵੀ ਬੋਲੇ, ਜਿਨ੍ਹਾਂ ਨੇ ਸੱਚ ਦੀ ਗੱਲ ਕੀਤੀ ਤੇ ਸਾਡੇ ਉਹ ਵੀ ਬੋਲੇ, ਜਿਹੜੇ ਸਾਡੀ ਕੌਮ ਦੀ ਸ਼ਾਨ ਕਾਇਮ ਕਰਕੇ ਰੱਖੇ। ਅਸੀਂ ਸਾਰਿਆਂ ਦਾ ਧਿਆਨ ਧਰ ਕੇ ਕਹਿੰਦੇ ਹਾਂ-

*ਖ਼ਾਲਸੇ ਜੀ ਕੇ ਬੋਲ ਬਾਲੇ ਬੋਲੋ ਜੀ ਵਾਹਿਗੁਰੂ।*

ਇਹ ਨੇ ਖ਼ਾਲਸੇ ਦੇ ਬੋਲ ਬਾਲੇ। ਜਿਨ੍ਹਾਂ ਦੇ ਵਿਚ ਹੱਕ ਦੀ, ਸੱਚ ਦੀ, ਜ਼ਮੀਰ ਦੀ, ਅੰਦਰ ਦੀ, ਇਖ਼ਲਾਕ ਦੀ, ਜੀਵਨ ਦੀ ਗੱਲ ਕੀਤੀ ਜਾਏ, ਇਸ ਨੂੰ ਕਿਹਾ ਜਾਂਦਾ ਹੈ ਖ਼ਾਲਸੇ ਦੇ ਬੋਲ ਬਾਲੇ। ਮੇਰੇ ਗੁਰੂ ਸਾਹਿਬ ਨੇ ਕਿਹਾ ਕਿ ਖ਼ਾਲਸਾ ! ਤੇਰੇ ਬੋਲਿਆਂ ਵਿਚ ਪਾਖੰਡ ਦਾ ਨਾਸ਼ ਕਰਨ ਦੀ ਤਾਕਤ ਹੋਵੇ। ਜਿਹੜਾ ਵੀ ਬਾਣੀ ਪੜ੍ਹੇਗਾ, ਉਸ ਨੂੰ ਸ਼ਾਂਤੀ ਮਿਲਦੀ ਹੈ। ਗੁਰੂ ਕਲਗੀਧਰ ਜੀ ਕਹਿੰਦੇ ਹਨ, ਪ੍ਰਮਾਤਮਾ ਦੀ ਬੰਦਗੀ ਕਰਨ ਵਾਲੇ ਦੀ ਸਭ ਤੋਂ ਉੱਚੀ ਰਹਿਤ ਇਹ ਹੈ ਕਿ ਉਸ ਦੀ ਜ਼ਿੰਦਗੀ ਦਾ ਆਧਾਰ ਕੇਵਲ ਕੀਰਤਨ ਤੇ ਬੰਦਗੀ ਹੋਵੇ। ਗੁਰੂ ਸਾਹਿਬ ਕਹਿੰਦੇ ਹਨ, ਸੱਚ ਬੋਲੋ।

ਇਹ ਹਨ ਖ਼ਾਲਸੇ ਜੀ ਕੇ ਬੋਲ ਬਾਲੇ, ਜਿਹੜਾ ਕੋਈ ਬੋਲ ਹੀ ਨਾ ਸਕੇ। ਫਿਰ ਉਸ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

# ਦਾਨਾਂ ਦੀ ਵੀਚਾਰ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਅੱਜ ਗੁਰੂ ਕਾ ਸਿੱਖ ਕੇਵਲ ਆਪਣੇ ਲਈ ਨਹੀਂ, ਸਮੁੱਚੇ ਸਿੱਖ ਜਗਤ ਲਈ ਆਪਣੇ ਸਤਿਗੁਰੂ ਦੇ ਚਰਨਾਂ ਵਿਚ ਖਲੋ ਕੇ ਬੇਨਤੀ ਕਰਕੇ ਦਾਨ ਮੰਗਣ ਲੱਗਾ ਹੈ। ਸੱਤ ਦਾਨ ਸਿੱਖ ਲਈ ਮੰਗੇ। ਉਹਨਾਂ ਸੱਤਾਂ ਦਾਨਾਂ ਦੀ ਵਿਚਾਰ ਅਸੀਂ ਅੱਜ ਕਰਨੀ ਹੈ। ਸ਼ਬਦ ਪਹਿਲਾ ਵਰਤਿਆ-

*ਸਿਖਾਂ ਨੂੰ ਸਿਖੀ ਦਾਨ, ਕੇਸ ਦਾਨ, ਰਹਿਤ ਦਾਨ,*
*ਬਿਬੇਕ ਦਾਨ, ਵਿਸਾਹ ਦਾਨ, ਭਰੋਸਾ ਦਾਨ।*

ਸਾਰੇ ਦਾਨਾਂ ਦੀ ਗੱਲ ਕਰਕੇ ਕਹਿਣ ਲੱਗੇ, ਕਦੀ ਭੁੱਲੀਂ ਨਾ, ਰਹਿਤ-ਸਿੱਖੀ-ਕੇਸ-ਬਿਬੇਕ-ਵਿਸਾਹ ਤੇ ਭਰੋਸਾ ਇਹ ਤਾਂ ਕਾਇਮ ਰਹਿਣਗੇ ਜੇ ਇਸ ਦੇ ਅੰਦਰ-

*ਦਾਨਾਂ ਸਿਰ ਦਾਨ ਨਾਮ ਦਾਨ*

ਹੋਵੇਗਾ। ਨਾਮ ਤੋਂ ਬਿਨਾਂ ਰਹਿਤ ਨਹੀਂ, ਭਰੋਸਾ ਨਹੀਂ, ਬਿਬੇਕ ਨਹੀਂ। ਕਹਿਣ ਲੱਗੇ, ਇਹਨਾਂ ਸੱਤਾਂ ਦਾਨਾਂ ਵਿਚ ਸਭ ਤੋਂ ਸ਼੍ਰੋਮਣੀ ਦਾਨ ਹੋਵੇਗਾ-

*ਦਾਨਾਂ ਸਿਰ ਦਾਨ ਨਾਮ ਦਾਨ।*

ਫਿਰ ਅਗਲਾ ਬਚਨ ਕੀਤਾ ਕਿ ਇਕ ਹੋਰ ਦਾਨ ਮੰਗੀਂ ਕਿ-

*ਸ੍ਰੀ ਅੰਮ੍ਰਿਤਸਰ ਜੀ ਦੇ ਇਸ਼ਨਾਨ।*

ਅਸੀਂ ਪੜ੍ਹਦੇ ਹਾਂ।

*ਚੌਕੀਆਂ ਝੰਡੇ ਬੁੰਗੇ ਜੁਗੋ ਜੁਗ ਅਟਲ,*

ਜਦੋਂ ਇੰਨਾ ਕੁਝ ਤੇਰੇ ਕੋਲ ਹੋਵੇਗਾ ਤਾਂ ਫਿਰ ਸੱਜਣਾ ! ਧਰਮ ਦੀ ਜੈ ਜੈਕਾਰ ਹੋਵੇਗੀ। ਤੇਰੀਆਂ ਚੋਕੀਆਂ ਕਾਇਮ ਰਹਿਣਗੀਆਂ। ਤੇਰੇ ਗੁਰੂ ਦੇ ਨਿਸ਼ਾਨ ਝੂਲਦੇ ਰਹਿਣਗੇ। ਉਹ ਬੁੰਗੇ

ਕਾਇਮ ਰਹਿਣਗੇ ਜਿੱਥੇ ਗੁਰਮਤਿ ਦੀ ਵਿੱਦਿਆ ਦਿੱਤੀ ਜਾਂਦੀ ਹੈ। ਜਦੋਂ ਇੰਨੇ ਦਾਨ ਤੇ ਇੰਨਾ ਅਮੋਲਕ ਤੇ ਇੰਨਾ ਅਮੀਰ ਵਿਰਸਾ ਤੇਰੇ ਕੋਲ ਹੋਵੇਗਾ ਤਾਂ ਫਿਰ ਤੇਰੀ ਜੈਜੈਕਾਰ ਹੋਵੇਗੀ। ਫਿਰ ਕਹਿਣ ਲੱਗੇ,

*ਧਰਮ ਕੀ ਜੈਕਾਰ ਬੋਲੋ ਜੀ ਵਾਹਿਗੁਰੂ।*

ਮੰਗਿਆ ਕਿਸ ਕੋਲੋਂ ਗਿਆ ਹੈ ? ਮਨੁੱਖ ਦੀ ਵੈਸੇ ਸ਼ੁਰੂ ਤੋਂ ਮੰਗਣ ਦੀ ਫ਼ਿਤਰਤ ਰਹੀ ਹੈ। ਇਹ ਕਿਸੇ ਨਾ ਕਿਸੇ ਦੇ ਸਹਾਰੇ ਆਪਣੇ ਜ਼ਿੰਦਗੀ ਦੇ ਦਿਨ ਬਤੀਤ ਕਰਦਾ ਹੈ। ਮੇਰੇ ਸਤਿਗੁਰੂ ਨੇ ਇਕ ਕ੍ਰਿਪਾ ਕੀਤੀ। ਕਹਿਣ ਲੱਗੇ, ਜੀ ਸੱਦਕੇ ਤੂੰ ਮੰਗ, ਪਰ ਇਕ ਗੱਲ ਧਿਆਨ ਵਿਚ ਰੱਖੀਂ ਕਿ ਜੇ ਦੁਨੀਆਂ ਦੀਆਂ ਮੰਗਾਂ ਪਿੱਛੇ ਮੰਗਣ ਤੁਰਦਾ ਹੈਂ ਤਾਂ ਉਥੇ ਆਪਣੀ ਜ਼ਿੰਦਗੀ ਨੂੰ ਕਮਾਉਣ ਲਈ ਜ਼ਰੂਰ ਮੰਗੀਂ। ਨਾਲ ਸ਼ਬਦ ਕਹੇ ਕਿ ਕਿਸੇ ਮਨੁੱਖ ਕੋਲੋਂ ਨਾ ਮੰਗੀਂ। ਸਭ ਤੋਂ ਪਹਿਲਾਂ ਮੈਂ ਤੈਨੂੰ ਦੱਸਣਾ ਚਾਹੁੰਦਾ ਹਾਂ ਕਿ ਮੰਗਣਾ ਕਿਸ ਕੋਲੋਂ ਹੈ। ਸਿੱਖੀ ਦਾ ਦਾਨ ਕਿਸ ਕੋਲੋਂ ਮੰਗੀਏ ? ਕੇਸਾਂ ਦਾ ਦਾਨ ਕਿਸ ਕੋਲੋਂ ਮੰਗੀਏ ? ਰਹਿਤ ਦਾ ਦਾਨ ਕਿਸ ਕੋਲੋਂ ਮੰਗੀਏ ? ਹਜ਼ੂਰ ਨੇ ਅੰਮ੍ਰਿਤ ਬਾਣੀ ਵਿਚ ਬਚਨ ਕੀਤਾ ਹੈ, ਕਿ ਜੇ ਮੰਗਣਾ ਹੈ ਤਾਂ ਕਿਸੇ ਮਨੁੱਖ ਕੋਲੋਂ ਨਾ ਮੰਗੀਂ। ਕਿਸੇ ਆਦਮੀ ਦਾ ਮੁਥਾਜ ਨਾ ਬਣ ਜਾਈਂ। ਉਸ ਦਾਤੇ ਦੇ ਦਰ ਤੋਂ ਮੰਗੀਂ ਜਿਸ ਦੇ ਦਰ 'ਤੇ ਝੋਲੀ ਅੱਡਿਆਂ ਖ਼ੈਰ ਪੈਂਦੀ ਹੈ। ਤੇ ਜਿਹੜਾ ਦਾਤਾਂ ਦੇ ਕੇ ਕਦੀ ਚਿਤਾਰਦਾ ਨਹੀਂ। ਉਹ ਕੌਣ ਹੈ ? ਹਜ਼ੂਰ ਨੇ ਬਾਣੀ ਵਿਚ ਪ੍ਰਮਾਣ ਦਿੱਤੇ ਹਨ। ਕਹਿਣ ਲੱਗੇ-

*ਦਦਾ ਦਾਤਾ ਏਕੁ ਹੈ*

ਕਦੀ ਵੀ ਓਅੰਕਾਰ ਨੂੰ ਭੁੱਲੀਂ ਨਾ। ਦੇਣ ਵਾਲਾ ਦਾਤਾ ਇਕ ਹੈ। ਕਹਿਣ ਲੱਗੇ-

*ਦਦਾ ਦਾਤਾ ਏਕ ਹੈ ਸਭ ਕਉ ਦੇਵਨਹਾਰ॥*
*ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ॥*

(ਅੰਗ ੨੫੭)

ਜਿਸ ਦੇ ਦੇਣ ਲੱਗਿਆਂ ਕਦੀ ਤੋਟਾ ਨਹੀਂ ਰਹਿੰਦਾ। ਇਕ ਗੱਲ ਚੇਤੇ ਰੱਖਿਉ, ਨਾ ਰੱਬ ਨੂੰ ਕੋਈ ਦਾਨ ਦੇ ਸਕਦਾ ਹੈ ਤੇ ਨਾ ਗੁਰੂ ਨੂੰ ਕੋਈ ਦਾਨ ਦੇ ਸਕਦਾ ਹੈ। ਇਹ ਸ਼ਬਦ ਸਾਡੇ ਅੰਦਰ ਬੈਠ ਚੁੱਕਾ ਹੈ। ਅਸੀਂ ਹਰ ਥਾਂ 'ਤੇ ਲਿਖ ਦਿੰਦੇ ਹਾਂ ਕਿ ਗੁਰੂਵਾਲਾ ਗੁਰੂ ਦੇ ਲੰਗਰ ਲਈ ਦਾਨ ਪਾ ਜਾਏ। ਗੁਰੂ ਦੇ ਸਿੱਖੋ ! ਦਾਨ ਕੇਵਲ ਦਾਤਾ ਦਿੰਦਾ ਹੈ ਤੇ ਜੇ ਕੋਈ ਮਨੁੱਖ ਰੱਬ ਦੀ ਦਿੱਤੀ ਦਾਤ ਲੈ ਕੇ ਗੁਰੂ ਦੇ ਸਾਹਮਣੇ ਆ ਕੇ ਕਹੇ ਕਿ ਮੈਂ ਗੁਰੂ ਨੂੰ ਦਾਨ ਦੇਣ ਆਇਆ ਹਾਂ ਤਾਂ ਗੁਰੂ ਨੂੰ ਖ਼ੈਰਾਤ ਕੋਈ ਨਹੀਂ ਦੇ ਸਕਦਾ। ਸਾਹਿਬ ਨੇ ਸ਼ਬਦ ਵਰਤੇ-

*ਜੇ ਕੋ ਹੋਇ ਬਹੈ ਦਾਤਾਰੁ॥*
*ਤਿਸੁ ਦੇਨਹਾਰੁ ਜਾਨੈ ਗਾਵਾਰੁ॥*

(ਅੰਗ ੨੮੨)

ਦੇਣ ਵਾਲਾ ਕਹਿੰਦਾ ਹੈ, ਮੂਰਖ ਆਪਣੀ ਐਵੇਂ ਕੂੜੀ ਫੜ੍ਹ ਮਾਰਦਾ ਪਿਆ ਹੈ, ਇਸ ਦੇ ਪੱਲੇ ਕੀ ਹੈ ਕਿ ਕਿਸੇ ਨੂੰ ਕੁਝ ਦੇ ਸਕੇ। ਗੁਰੂ ਤੇਗ਼ ਬਹਾਦਰ ਜ਼ੀ ਫ਼ੁਰਮਾਉਂਦੇ ਹਨ-

*ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮੁ॥*
*ਕਹੁ ਨਾਨਕ ਮਨ ਸਿਮਰੁ ਤਿਹ ਪੂਰਨ ਹੋਵਹਿ ਕਾਮ॥*

(ਅੰਗ ੧੪੨੮)

ਜਿੰਨੇ ਵੀ ਲੋਕ ਹਨ, ਉਸ ਮਾਲਕ ਦੇ ਦਰ ਦੇ ਭਿਖਾਰੀ ਹਨ। ਮੇਰੇ ਗੁਰੂ ਗ੍ਰੰਥ ਸਾਹਿਬ ਨੇ ਬਚਨ ਕਹੇ-

*ਹਰਿ ਇਕੋ ਦਾਤਾ ਸੇਵੀਐ ਹਰਿ ਇਕੁ ਧਿਆਈਐ॥*

ਕਹਿਣ ਲੱਗੇ, ਪਿਆਰੇ ! ਇਕ ਪ੍ਰਮਾਤਮਾ ਨੂੰ ਧਿਆ।

*ਹਰਿ ਇਕੋ ਦਾਤਾ ਮੰਗੀਐ ਮਨ ਚਿੰਦਿਆ ਪਾਈਐ॥*
*ਜੇ ਦੂਜੇ ਪਾਸਹੁ ਮੰਗੀਐ ਤਾ ਲਾਜ ਮਰਾਈਐ॥*

(ਅੰਗ ੫੯੦)

ਜੇ ਕਿਸੇ ਕੋਲੋਂ ਜਾ ਕੇ ਮੰਗੇਂਗਾ ਤਾਂ ਪਿਆਰਿਆ ! ਸ਼ਰਮਸਾਰ ਹੋਵੇਂਗਾ। ਜੇ ਝੋਲੀ ਅੱਡ ਕੇ ਮੰਗਣਾ ਹੈ ਤਾਂ ਕੇਵਲ ਇਕ ਦਾਤੇ ਕੋਲੋਂ ਮੰਗੀਂ। ਭਾਈ ਗੁਰਦਾਸ ਜੀ ਕਹਿੰਦੇ ਹਨ, ਉਸ ਦਾਤੇ ਨੂੰ ਦਾਤਾ ਨਾ ਕਹਿ, ਦਾਤ ਦੇਣ ਵਾਲੇ ਨੂੰ ਦਾਤਾ ਨਾ ਕਹਿ, ਜਿਸ ਦੇ ਕੋਲੋਂ ਮੰਗਣ ਤੋਂ ਬਾਅਦ ਫਿਰ ਲੋਕਾਂ ਦਾ ਮੁਥਾਜ ਬਣਨਾ ਪਵੇ। ਕਦੀ ਆਪਣਾ ਐਸਾ ਸ਼ਾਹ ਨਾ ਬਣਾਈਂ ਜਿਹੜਾ ਧੇਲੀ ਦੇ ਕੇ ਹਵੇਲੀਆਂ ਤੇਰੀਆਂ 'ਤੇ ਕਬਜ਼ਾ ਕਰੇ। ਕਹਿਣ ਲੱਗੇ, ਉਸ ਨੂੰ ਕਦੀ ਮਾਲਕ ਨਾ ਬਣਾਈਂ ਜਿਸ ਦੇ ਪੈਰਾਂ ਵਿਚ ਜੁੜ ਕੇ ਫਿਰ ਜਮਦੂਤਾਂ ਦਾ ਦੰਡ ਸਿਰ 'ਤੇ ਰਹੇ।

ਦਾਤਾ ਕਿਹੋ ਜਿਹਾ ਚਾਹੀਦਾ ਹੈ ? ਸ਼ਾਹ ਕਿਹੋ ਜਿਹਾ ਚਾਹੀਦਾ ਹੈ ? ਸਾਹਿਬ ਕਿਹੋ ਜਿਹਾ ਚਾਹੀਦਾ ਹੈ ? ਹਜ਼ੂਰ ਨੇ ਫ਼ੁਰਮਾਇਆ-

*ਦਾਤਾ ਓਹੁ ਨ ਮੰਗੀਐ ਫਿਰਿ ਮੰਗਣਿ ਜਾਈਐ।*

ਇਸ ਦਾ ਅਰਥ ਹੈ, ਉਸ ਦਾਤੇ ਕੋਲੋਂ ਕਿਸ ਲਈ ਮੰਗਣਾ ਹੈ, ਜਿਸ ਕੋਲੋਂ ਮੰਗ ਕੇ ਫਿਰ ਲੋਕਾਂ ਅੱਗੇ ਝੋਲੀ ਅੱਡਣੀ ਪਵੇ। ਕਹਿਣ ਲੱਗੇ-

*ਹੋਛਾ ਸਾਹੁ ਨ ਕੀਚਈ*

ਹੋਛੇ ਬੰਦੇ ਨੂੰ ਕਦੀ ਸ਼ਾਹ ਨਾ ਬਣਾਈਂ, ਜਿਹੜਾ ਥਾਂ-ਥਾਂ 'ਤੇ ਤੇਰੀ ਬੇਇੱਜ਼ਤੀ ਕਰੇ। ਜਿੱਥੇ ਤੂੰ ਖਲੋਵੇਂ, ਇਹੀ ਸ਼ਬਦ ਕਹੇ ਕਿ ਜੇ ਮੈਂ ਤੈਨੂੰ ਨਾ ਦਿੰਦਾ ਤਾਂ ਅੱਜ ਤੇਰੇ ਤੱਪੜ ਰੁਲ ਜਾਣੇ ਸਨ। ਕਹਿਣ ਲੱਗੇ, ਇਹੋ ਜਿਹੇ ਹੋਛੇ ਸ਼ਾਹ ਕੋਲੋਂ ਮੰਗਦੇ ਹੀ ਕਿਉਂ ਪਏ ਹਾਂ। ਬੰਦਾ ਜੇ ਕਿਸੇ ਨੂੰ ਦਿੰਦਾ ਹੈ ਤਾਂ ਕਈ ਪੁਸ਼ਤਾਂ ਤੱਕ ਉਸ ਨੂੰ ਚਿਤਾਰੀ ਜਾਂਦਾ ਹੈ। ਕਹਿਣ ਲੱਗੇ-

*ਦਾਤਾ ਓਹੁ ਨ ਮੰਗੀਐ ਫਿਰਿ ਮੰਗਣਿ ਜਾਈਐ॥*

*ਹੋਛਾ ਸਾਹੁ ਨਾ ਕੀਚਈ ਫਿਰਿ ਪਛੋਤਾਈਐ।*
*ਸਾਹਿਬੁ ਓਹੁ ਨ ਸੇਵੀਐ ਜੰਮ ਡੰਡੁ ਸਹਾਈਐ।*

(ਵਾਰ ੨੭, ਪਉੜੀ ੧੫)

ਉਸ ਨੂੰ ਮਾਲਕ ਕਿਉਂ ਬਣਾਉਣਾ ਹੋਇਆ, ਜਿਸ ਨੂੰ ਮਾਲਕ ਬਣਾ ਕੇ ਫਿਰ ਜੰਮ ਸਾਨੂੰ ਢੂੰਡਦੇ ਰਹਿਣ। ਸਾਹਿਬ ਉਹ ਬਣਾਈਂ ਜਿਹੜਾ ਜੰਮਾਂ ਦਾ ਡੰਡਾ ਦੂਰ ਕਰ ਦੇਵੇ। ਜਿਹੜਾ ਕਦੀ ਤੈਨੂੰ ਚਿਤਾਰੇ ਨਾ। ਦਾਤਾ ਉਹ ਬਣਾਈਂ ਜਿਸ ਦੇ ਕੋਲੋਂ ਮੰਗ ਕੇ ਪਰਤ ਕੇ ਮੰਗਣ ਨਾ ਜਾਣਾ ਪਵੇ। ਮੇਰੇ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ, ਦਾਤਾ ਉਸ ਨੂੰ ਬਣਾ ਜਿਸ ਦੇ ਬਾਰੇ ਹਜ਼ੂਰ ਨੇ ਕਿਹਾ-

*ਏ ਮਨ ਹਰਿ ਜੀ ਧਿਆਇ ਤੂ ਇਕ ਮਨਿ ਇਕ ਚਿਤਿ ਭਾਇ॥*
*ਹਰਿ ਕੀਆ ਸਦਾ ਸਦਾ ਵਡਿਆਈਆ ਦੇਇ ਨ ਪਛੋਤਾਇ॥*

(ਅੰਗ ੬੫੩)

ਉਸ ਨੂੰ ਦਾਤਾ ਬਣਾ ਜਿਹੜਾ ਦਾਤ ਦੇਣ ਤੋਂ ਬਾਅਦ ਕਦੀ ਵੀ ਚਿਤਾਰਦਾ ਨਹੀਂ। ਮਹਾਰਾਜ! ਕ੍ਰਿਪਾ ਕਰਕੇ ਦੱਸੋ ਸਾਹਿਬ ਕਿਸ ਨੂੰ ਬਣਾਈਏ ? ਕਹਿਣ ਲੱਗੇ ਸਾਹਿਬ ਉਸ ਨੂੰ ਨਾ ਬਣਾਈਂ ਜਿਸ ਤੋਂ ਬਾਅਦ ਵਿਚ ਤੂੰ ਡਰਦਾ ਰਹੇਂ, ਮੈਨੂੰ ਮੌਤ ਦੇ ਜਮਦੂਤ ਦਾ ਡਰ ਹੈ। ਜੇ ਸਾਹਿਬ ਬਣਾਉਣਾ ਹੈ ਤਾਂ ਉਸ ਨੂੰ ਬਣਾਈਂ-

*ਸਾਹਿਬੁ ਮੇਰਾ ਏਕੋ ਹੈ॥ ਏਕੋ ਹੈ ਭਾਈ ਏਕੋ ਹੈ॥*

(ਅੰਗ ੩੫੦)

ਮਹਾਰਾਜ ! ਇਸ ਸਾਹਿਬ ਕੋਲ ਕਿੰਨੀ ਕੁ ਤਾਕਤ ਹੈ ? ਕਹਿਣ ਲੱਗੇ, ਉਸ ਕੋਲ ਇੰਨੀ ਤਾਕਤ ਹੈ-

*ਜਿਸ ਦਾ ਸਾਹਿਬੁ ਡਾਢਾ ਹੋਇ॥*
*ਤਿਸ ਨੋ ਮਾਰਿ ਨ ਸਕੈ ਕੋਇ॥*
*ਸਾਹਿਬ ਕੀ ਸੇਵਕ ਰਹੈ ਸਰਣਾਈ॥*
*ਆਪੇ ਬਖਸੇ ਦੇ ਵਡਿਆਈ॥*
*ਤਿਸ ਤੇ ਊਪਰਿ ਨਾਹੀ ਕੋਇ॥*
*ਕਉਣੁ ਡਰੈ ਡਰੁ ਕਿਸ ਕਾ ਹੋਇ॥*

(ਅੰਗ ੮੪੨)

ਉਸ ਸਾਹਿਬ ਨੂੰ ਆਪਣਾ ਆਪ ਸਮਰਪਿਤ ਕਰ ਜਿਸ ਤੋਂ ਉੱਚਾ ਹੋਰ ਕੋਈ ਨਹੀਂ। ਜਮਦੂਤਾਂ ਦੀ ਪੇਸ਼ ਨਹੀਂ ਜਾਂਦੀ। ਭਾਈ ਗੁਰਦਾਸ ਜੀ ਨੇ ਸ਼ਬਦ ਵਰਤੇ-

*ਸਉਦਾ ਇਕਤੁ ਹਟਿ ਹੈ ਸਾਹੁ ਸਤਿਗੁਰੁ ਪੂਰਾ।*
*ਅਉਗੁਣ ਲੈ ਗੁਣ ਵਿਕਣੈ ਵਚਨੈ ਦਾ ਪੂਰਾ॥*

(ਵਾਰ ੧੩, ਪਉੜੀ ੨੧)

ਉਸ ਗੁਰੂ ਨੂੰ ਸ਼ਾਹ ਬਣਾ ਜਿਸ ਦੇ ਕੋਲ ਤੂੰ ਢਿੱਡ ਖੋਲ੍ਹ ਕੇ ਆਪਣੇ ਅੰਦਰ ਦੀ ਗੱਲ ਕਰੇਂ। ਤੇਰੀ ਇੱਜ਼ਤ ਨੂੰ ਉਹ ਸਮੇਟ ਕੇ ਰੱਖੇ। ਮੇਰੇ ਗੁਰੂ ਸਾਹਿਬ ਨੇ ਫਿਰ ਬਚਨ ਕਹੇ-

*ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ॥*
*ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾਂ ਦਾ ਵੇਸਾਹੁ॥*

(ਅੰਗ ੧੪੨੬)

ਜਿਸ 'ਤੇ ਹਰ ਇਕ ਦਾ ਭਰੋਸਾ ਹੁੰਦਾ ਹੈ, ਉਸ ਦਾਤੇ ਕੋਲ ਕਿੰਨੀਆਂ ਕੁ ਰਹਿਮਤਾਂ ਹਨ ? ਧੰਨ ਗੁਰੂ ਨਾਨਕ ਸਾਹਿਬ ਕਹਿਣ ਲੱਗੇ, ਉਸ ਦਾਤੇ ਨੇ ਜਦੋਂ ਦਾਤ ਦੇਣੀ ਹੈ ਤਾਂ ਉਸ ਨੇ ਕਦੀ ਇਹ ਨਹੀਂ ਚਿਤਾਰਨਾ ਕਿ ਮੈਂ ਇਸ ਕਰਕੇ ਦਾਤ ਦਿੰਦਾ ਹਾਂ ਕਿ ਇਹ ਮੇਰੀ ਸਿਫ਼ਤ ਕਰੇ। ਕੋਈ ਸਿਫ਼ਤ ਕਰੇ ਜਾਂ ਨਾ ਕਰੇ, ਉਸ ਨੇ ਅਕ੍ਰਿਤਘਣ ਨੂੰ ਵੀ ਰਿਜ਼ਕ ਦੇਣਾ ਹੈ। ਇਹੀ ਤਾਂ ਉਸ ਦਾਤੇ ਦੀ ਖ਼ੂਬੀ ਹੈ। ਜਿਨ੍ਹਾਂ ਨੂੰ ਅਸੀਂ ਸੰਸਾਰੀ ਦਾਤੇ ਕਹਿੰਦੇ ਹਾਂ, ਉਹ ਆਪਣੇ ਧੜੇ ਨੂੰ ਪਾਲਦੇ ਹਨ। ਆਪਣੇ ਪਿੱਛੇ ਲੱਗੇ ਹੋਏ ਲੋਕਾਂ ਨੂੰ ਉਹ ਦਾਤਾਂ ਦਿੰਦੇ ਹਨ। ਪਰ ਮੇਰੇ ਦਾਤੇ ਨੂੰ ਕੋਈ ਸ਼ਬਦ ਭੈੜੇ ਵੀ ਬੋਲਦਾ ਹੋਵੇ, ਕਦੀ ਇਹ ਨਹੀਂ ਕਹਿੰਦਾ ਕਿ ਮੈਂ ਉਸ ਦੀ ਰੋਜ਼ੀ ਖੋਹ ਲੈਣੀ ਹੈ। ਫਿਰ ਉਸ ਦਾਤੇ ਦਾ ਅੰਤ ਤਾਂ ਕਿਸੇ ਨੇ ਕੀ ਪਾਉਣਾ ਹੈ, ਉਸ ਦਾਤੇ ਦੇ ਦਿੱਤੇ ਹੋਏ ਦਾਨ ਦੀ ਕੀਮਤ ਵੀ ਨਹੀਂ ਪੈ ਸਕਦੀ।

ਅਸੀਂ ਰੋਜ਼ ਪੜ੍ਹਦੇ ਹਾਂ-

*ਨਿਤ ਨਿਤ ਜੀਅੜੇ ਸਮਾਲੀਅਨਿ*

ਦੇਖੋ ਇਕ ਦਿਨ ਪ੍ਰਾਹੁਣਾ ਸਾਂਭਣਾ ਮੁਸ਼ਕਿਲ ਹੈ। ਮੇਰੇ ਰੱਬ ਜੀ ਨੇ ਕਿਹੋ ਜਿਹੀ ਧਰਮਸ਼ਾਲਾ ਬਣਾਈ ਹੈ, ਇੰਨੇ ਪ੍ਰਾਹੁਣੇ ਰੋਜ਼ ਤੇਰੇ ਘਰ ਵਿਚ ਨਵੇਂ ਪ੍ਰਵੇਸ਼ ਕਰਦੇ ਹਨ, ਕਦੀ ਤੂੰ ਮੂੰਹ ਮੋੜ ਕੇ ਨਹੀਂ ਕਿਹਾ ਕਿ ਮੈਂ ਇੰਨੇ ਜੀਵਾਂ ਨੂੰ ਰੋਟੀ ਨਹੀਂ ਦੇ ਸਕਦਾ।-

*ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥*

(ਰਹਰਾਸਿ ਸਾਹਿਬ)

*ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ॥*

ਜਿਨ੍ਹਾਂ ਨੂੰ ਤੂੰ ਸਿਰਜਿਆ ਹੈ, ਉਹਨਾਂ ਨੂੰ ਦੇਖਦਾ ਹੈਂ। ਸੰਭਾਲ ਉਹਨਾਂ ਦੀ ਤੂੰ ਕਰਦਾ ਹੈਂ।-

*ਤੇਰੇ ਦਾਨੈ ਕੀਮਤਿ ਨਾ ਪਵੈ*

ਮੇਰੇ ਦਾਤਿਆ ! ਤੇਰੀ ਕੀਮਤ ਕਿਸ ਨੇ ਪਾਉਣੀ ਹੈ। ਕੀ ਕੀਮਤ ਪਾ ਲਵਾਂਗੇ, ਜਿਹੜਾ

ਫਟਾ-ਫੱਟ ਜ਼ਬਾਨ ਬੋਲਦੀ ਪਈ ਹੈ। ਕੀ ਕੀਮਤ ਪਾ ਲਵਾਂਗੇ ਇਸ ਦਿਮਾਗ਼ ਨੂੰ ਤੂੰ ਸੋਚਣ ਦੀ ਸਮਰੱਥਾ ਦਿੱਤੀ ਹੈ। ਦੂਜਿਆਂ ਦੀ ਗੱਲ ਛੱਡੋ, ਆਪਣਾ ਸਰੀਰ ਜੋ ਕੁਝ ਉਸ ਨੇ ਦਿੱਤਾ ਹੈ, ਉਸ ਦੀ ਦਾਤ ਦੀ ਕੋਈ ਕੀਮਤ ਨਹੀਂ।-

*ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ॥*

(ਸੋਹਿਲਾ)

ਮੇਰੇ ਮਾਲਕ ਜੀ ! ਤੇਰਾ ਅੰਤ ਕਿਸੇ ਨੇ ਕੀ ਪਾਉਣਾ ਹੈ ? ਤੇਰੀ ਦਿੱਤੀ ਹੋਈ ਦਾਤ ਦਾ ਅੰਤ ਨਹੀਂ।

ਅਰਦਾਸ ਦੀਆਂ ਕੁਝ ਅਵਸਥਾਵਾਂ ਹਨ। ਹਰ ਬੰਦੇ ਦੀ ਅਰਦਾਸ ਇਕੋ ਜਿਹੀ ਨਹੀਂ ਹੁੰਦੀ। ਅੱਖਰ ਇਕੋ ਜਿਹੇ ਹਨ, ਸ਼ਬਦ ਅਸੀਂ ਇਹੋ ਜਿਹੇ ਕਹਿ ਦੇਵਾਂਗੇ ਪਰ ਅੰਦਰ ਦੀ ਅਵਸਥਾ ਹਰ ਇਕ ਦੀ ਇਕੋ ਜਿਹੀ ਨਹੀਂ। ਜਿਉਂ-ਜਿਉਂ ਕੋਈ ਬੰਦਗੀ ਕਰਦਾ ਹੈ, ਤਿਉਂ-ਤਿਉਂ ਉਸ ਦੇ ਅੰਦਰ ਦੀ ਮੰਗ ਤਬਦੀਲ ਹੁੰਦੀ ਪਈ ਹੈ। ਕਈ ਵਾਰੀ ਅਸੀਂ ਕਹਿੰਦੇ ਹਾਂ ਕਿ ਪ੍ਰਮਾਤਮਾ ਦੇ ਦਰ ਤੋਂ ਕੇਵਲ ਨਾਮ ਮੰਗਿਆ ਜਾਏ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪੜ੍ਹਨ ਵਾਲੇ ਸਿੱਖੋ ! ਸਿੱਖ ਨੇ ਜੇ ਆਪਣੀ ਲੋੜ ਗੁਰੂ ਤੋਂ ਪੂਰੀ ਨਹੀਂ ਕਰਨੀ, ਰੱਬ ਤੋਂ ਪੂਰੀ ਨਹੀਂ ਕਰਨੀ। ਇਹ ਘਰਵਾਲੀ ਹੈ। ਇਹ ਗ੍ਰਹਿਸਤੀ ਹੈ। ਇਸ ਨੇ ਸੰਸਾਰ ਵਿਚ ਵਿਚਰਨਾ ਹੈ। ਜੇ ਇਸ ਦੀ ਲੋੜ ਨੂੰ ਇਸ ਨੇ ਰੱਬ ਕੋਲ ਜਾ ਕੇ ਨਹੀਂ ਪੁਕਾਰਨਾ ਤਾਂ ਕਿਹੜੀ ਥਾਂ 'ਤੇ ਪੁਕਾਰ ਕੇ ਕਹੇਗਾ ਕਿ ਮੈਨੂੰ ਨਾਮ ਦਿਉ। ਅਰਦਾਸ ਕਰਦੇ ਹਾਂ, ਸੁਣ ਲੈਂਦੇ ਹਾਂ ਕਿ ਅਸੀਂ ਗੁਰੂ ਕੋਲੋਂ ਹੋਰ ਕੁਝ ਨਹੀਂ ਮੰਗਦੇ, ਇਕੱਲਾ ਨਾਮ ਮੰਗਦੇ ਹਾਂ। ਮੈਂ ਕਹਿੰਦਾ ਹਾਂ, ਕਈ ਵਾਰੀ ਉਤੋਂ ਨਾਮ ਮੰਗਦੇ ਹਾਂ, ਪਰ ਵਿਚੋਂ ਰੁਪਈਏ ਮੰਗਦੇ ਹੁੰਦੇ ਹਾਂ। ਕਿਉਂ ? ਕਿਉਂਕਿ ਸਾਡੇ ਕੰਨਾਂ ਵਿਚ ਇਹ ਗੱਲ ਪੱਕੀ ਪਾ ਦਿੱਤੀ ਹੈ ਕਿ ਨਾਮ ਸਭ ਤੋਂ ਸ੍ਰੇਸ਼ਟ ਹੈ। ਪਰ ਚੇਤੇ ਰੱਖੀਂ, ਐਵੇਂ ਧੱਕੇ ਨਾਲ ਮਨ ਦੀ ਆਵਾਜ਼ ਨਾ ਦਬਾਈਂ। ਜੇ ਤੈਨੂੰ ਦੁਨੀਆਂ ਦੇ ਪਦਾਰਥਾਂ ਦੀ ਲੋੜ ਪ੍ਰਤੀਤ ਹੁੰਦੀ ਹੈ, ਮੰਜ਼ਿਲ ਦੀ ਲੋੜ ਪਏ ਤਾਂ ਮੰਗੀਂ, ਪਰ ਮੰਗਦਿਆਂ ਕਦੀ ਨਾਮ ਨੂੰ ਓਹਲੇ ਨਾ ਹੋਣ ਦੇਵੀਂ। ਕਬੀਰ ਜੀ ਨੇ ਮੰਗਿਆ। ਉਹਨਾਂ ਦਾ ਸ਼ਬਦ ਅਸੀਂ ਬੜੀ ਵਾਰੀ ਪੜ੍ਹਿਆ ਹੈ।-

*ਭੂਖੇ ਭਗਤਿ ਨ ਕੀਜੈ॥*
*ਯਹ ਮਾਲਾ ਅਪਨੀ ਲੀਜੈ॥*

ਕਹਿੰਦੇ ਹਨ, ਇਹ ਨਾ ਸਮਝਿਉ ਕਿ ਕਬੀਰ ਦੁਨੀਆਦਾਰ ਬੰਦਾ ਹੈ, ਪਦਾਰਥਾਂ ਦੀ ਮੰਗ ਰੱਖਦਾ ਹੈ। ਕਹਿੰਦੇ ਹਨ-

*ਮੈ ਨਾਹੀ ਕੀਤਾ ਲਬੋ॥*
*ਇਕੁ ਨਾਉ ਤੇਰਾ ਮੈ ਫਬੋ॥*

ਮੈਂ ਬੇਨਤੀ ਕਰ ਰਿਹਾ ਸਾਂ-

ਭੂਖੇ ਭਗਤਿ ਨ ਕੀਜੈ॥
ਯਹ ਮਾਲਾ ਅਪਨੀ ਲੀਜੈ॥
ਹਉ ਮਾਂਗਹੁ ਸੰਤਨ ਰੇਨਾ॥
ਮੈ ਨਾਹੀ ਕਿਸੀ ਕਾ ਦੇਨਾ॥ ੧॥
ਮਾਧੋ ਕੈਸੀ ਬਨੈ ਤੁਮ ਸੰਗੇ॥
ਆਪਿ ਨ ਦੇਹੁ ਤ ਲੇਵਹੁ ਮੰਗੇ॥
ਦੁਇ ਸੇਰ ਮਾਂਗਉ ਚੂਨਾ॥
ਪਾਉ ਘੀਉ ਸੰਗਿ ਲੂਨਾ॥
ਅਧ ਸੇਰੁ ਮਾਂਗਉ ਦਾਲੇ॥
ਮੋ ਕਉ ਦੋਨਉ ਵਖਤ ਜਿਵਾਲੇ॥ ੨॥
ਖਾਟ ਮਾਂਗਉ ਚਉਪਾਈ॥
ਸਿਰਹਾਨਾ ਅਵਰ ਤੁਲਾਈ॥
ਊਪਰ ਕਉ ਮਾਂਗਉ ਖੀਂਧਾ॥
ਤੇਰੀ ਭਗਤ ਕਰੈ ਜਨੁ ਥੀਂਦਾ॥ ੩॥

ਮੈਂ ਭਿੱਜ ਕੇ ਤੇਰੀ ਭਗਤੀ ਕਰਨ ਲੱਗਾ ਹਾਂ ਤੇ ਮੰਗਦੇ ਕੀ ਪਏ ਹਨ ?-

ਮਾਧੋ ਕੈਸੀ ਬਨੈ ਤੁਮ ਸੰਗੇ॥

ਸੰਗੇ ਦਾ ਅਰਥ ਹੁੰਦਾ ਹੈ ਸ਼ਰਮਾਉਣਾ। ਜੇ ਤੇਰੇ ਕੋਲੋਂ ਨਹੀਂ ਮੰਗਣਾ ਤਾਂ ਕੀ ਤੇਰੇ ਤੋਂ ਬਿਨਾਂ ਹੋਰ ਕੋਈ ਦਾਤਾ ਬਣਾਈਏ ? ਤੇਰੇ ਤੋਂ ਸ਼ਰਮਸਾਰ ਹੋਇਆਂ ਸਾਡਾ ਕੰਮ ਨਹੀਂ ਚੱਲਣਾ। ਮੰਗਦੇ ਕੀ ਹਨ ? ਦੋ ਸੇਰ ਆਟਾ, ਪਾਈਆ ਘਿਉ ਤੇ ਨਾਲ ਲੂਣ, ਅੱਧਾ ਕਿਲੋ ਦਾਲ। ਮੈਨੂੰ ਜੀਉਣ ਲਈ ਖ਼ੁਰਾਕ ਚਾਹੀਦੀ ਹੈ।-

ਤੇਰੀ ਭਗਤਿ ਕਰੈ ਜਨੁ ਥੀਧਾ॥ ੩॥
ਮੈ ਨਾਹੀ ਕੀਤਾ ਲਬੋ॥
ਇਕੁ ਨਾਉ ਤੇਰਾ ਮੈ ਫਬੋ॥

(ਅੰਗ ੬੫੬)

ਬਾਬਾ ਅਮਰਦਾਸ ਜੀ ਦੇ ਚਰਨਾਂ ਵਿਚ ਇਕ ਪੰਡਤ ਨੇ ਅਰਦਾਸ ਕੀਤੀ ਸੀ। ਉਹ ਆਇਆ ਤਾਂ ਹਜ਼ੂਰ ਕਹਿੰਦੇ ਹਨ, ਕੁਝ ਮੰਗ। ਇਹ ਉਹੀ ਪੰਡਿਤ ਸੀ ਜਿਸ ਨੇ ਬਹੁਤ ਸਮਾਂ ਪਹਿਲਾਂ ਕਿਹਾ ਸੀ ਕਿ ਆਉਣ ਵਾਲੇ ਸਮੇਂ ਵਿਚ ਤੁਸੀਂ ਚੱਕਰਵਰਤੀ ਹੋਵੋਗੇ ਜਾਂ ਬਹੁਤ ਉੱਚੇ

ਰੁਤਬੇ 'ਤੇ ਪਹੁੰਚੋਗੇ। ਕਹਿਣ ਲੱਗਾ ਮਹਾਰਾਜ ! ਇਕ ਰਾਤ ਸੋਚਣ ਦਾ ਸਮਾਂ ਦਿਉ। ਸਵੇਰੇ ਦਰਬਾਰ ਸਜਿਆ। ਹਜ਼ੂਰ ਨੇ ਕਿਹਾ, ਪੰਡਤ ਜੀ, ਜੋ ਤੇਰਾ ਅੰਦਰ ਕਹਿੰਦਾ ਹੈ, ਨਾਮ ਮੰਗੇਂਗਾ ਨਾਮ ਮਿਲੇਗਾ, ਧਨ ਮੰਗੇਂਗਾ ਤੇ ਧਨ ਮਿਲੇਗਾ। ਦੱਸ ਤੈਨੂੰ ਚਾਹੀਦਾ ਕੀ ਹੈ ? ਉਹ ਨੀਵੀਂ ਪਾ ਕੇ ਕਹਿੰਦਾ ਹੈ, ਮੈਨੂੰ ਇਹ ਸਮਝ ਹੀ ਨਹੀਂ ਪੈਂਦੀ ਕਿ ਚਾਹੀਦਾ ਕੀ ਹੈ ? ਕਹਿਣ ਲੱਗੇ ਕਿਉਂ ? ਕਹਿੰਦਾ ਹੈ ਪਹਿਲਾਂ ਮੈਂ ਜਦੋਂ ਆਪ ਵਿਚਰਦਾ ਸਾਂ ਤਾਂ ਮੇਰੇ ਮਨ ਵਿਚ ਇਹ ਸੀ ਕਿ ਧਨ ਪਦਾਰਥ ਹੋਣ ਤਾਂ ਦੁਨੀਆਂ ਵਿਚ ਧੰਨ ਧੰਨ ਹੁੰਦੀ ਹੈ। ਪਰ ਕਹਿੰਦਾ ਹੈ, ਜਿਸ ਦਿਨ ਤੋਂ ਤੇਰੀ ਬਾਣੀ ਸੁਣਨ ਲੱਗਾ ਤਾਂ ਇਕ ਡਰ ਹੋਰ ਖਾਈ ਜਾਂਦਾ ਹੈ ਕਿ ਇਸ ਤੋਂ ਅੱਗੇ ਜਾ ਕੇ ਵੀ ਹੋਰ ਕਿਸੇ ਨਾਲ ਵਾਹ ਪੈਣਾ ਹੈ। ਪਹਿਲਾਂ ਧਨ ਮੰਗਣ ਆਇਆ ਸੀ, ਹੁਣ ਸੋਚਦਾ ਹਾਂ ਜੇ ਤੂੰ ਧਨ ਦੇ ਦਿੱਤਾ ਤੇ ਰੱਬ ਦੀ ਦਰਗਾਹ ਵਿਚ ਖ਼ਾਲੀ ਹੱਥ ਗਿਆ ਤਾਂ ਠੋਕਰਾਂ ਪੈਣਗੀਆਂ। ਜਦੋਂ ਮੈਂ ਨਾਮ ਮੰਗਦਾ ਹਾਂ ਤਾਂ ਸੋਚਦਾ ਹਾਂ, ਰੁਪਈਆਂ ਤੋਂ ਬਿਨਾਂ ਲੋਕਾਂ ਨੇ ਟਿੱਕਣ ਨਹੀਂ ਦੇਣਾ। ਮੈਨੂੰ ਸਮਝ ਨਹੀਂ ਪੈਂਦੀ ਕਿ ਮੈਂ ਕੀ ਮੰਗਾਂ। ਜੋ ਕੁਝ ਤੈਨੂੰ ਭਾਉਂਦਾ ਹੈ, ਉਹੀ ਦੇ ਦੇ, ਪਰ ਮੇਰਾ ਭਲਾ ਹੋਵੇ। ਗੁਰੂ ਅਮਰਦਾਸ ਜੀ ਨੇ ਉਥੇ ਸ਼ਬਦ ਕਿਹਾ ਕਿ ਗੁਰੂ ਨਾਨਕ ਸਾਹਿਬ ਨੇ ਜਿਹੜਾ ਨਿਰਮਲ ਪੰਥ ਚਲਾਇਆ ਹੈ, ਇਸ ਦੇ ਵਿਚ ਦੋਨੋਂ ਦਾਤਾਂ ਮਿਲਦੀਆਂ ਹਨ। ਜਿੰਨੀ ਦੇਰ ਤੱਕ ਰੱਬ ਨੇ ਸੁਆਸ ਦਿੱਤੇ ਹਨ, ਕੋਈ ਸੁਆਸ ਬੰਦਗੀ ਤੋਂ ਬਿਨਾਂ ਖ਼ਾਲੀ ਨਾ ਜਾਣ ਦੇਈਂ। ਜਿੰਨੀ ਦੇਰ ਜੀਉਂਦਾ ਹੈਂ, ਦੌਲਤ ਦੀ ਕਮੀ ਨਹੀਂ। ਦੌਲਤ ਨਾਲ ਲੋਕ-ਸੇਵਾ ਕਰੀਂ ਤੇ ਨਾਮ ਜੱਪ ਕੇ ਰੱਬ ਦੀ ਦਰਗਾਹ ਦਾ ਪਾਂਧੀ ਬਣ ਜਾਈਂ।

ਅਸੀਂ ਜਦੋਂ ਮੰਗਣ ਤੁਰਦੇ ਹਾਂ ਤਾਂ ਉਦੋਂ ਅਸੀਂ ਧਨ ਮੰਗਦਿਆਂ ਮੰਗਦਿਆਂ ਦੇਣ ਵਾਲੇ ਦਾ ਅੰਦਰ ਦਾ ਸ਼ੁਕਰ ਭੁੱਲ ਜਾਂਦੇ ਹਾਂ। ਸਤਿਗੁਰੂ ਕਹਿੰਦੇ ਹਨ, ਜਦੋਂ ਵੀ ਸਿੱਖ ਪ੍ਰਸ਼ਾਦਾ ਛੱਕਦਾ ਹੈ, ਕਿਸੇ ਥਾਂ ਤੋਂ ਵੀ ਛੱਕੇ, ਉਸ ਦਿਨ ਸ਼ਬਦ ਵਰਤਦਾ ਹੈ—ਅੰਨ ਪਾਣੀ ਗੁਰੂ ਕਾ, ਟਹਿਲ ਪਾਣੀ ਸਿੱਖ ਸੇਵਕ ਪਰਿਵਾਰ ਦੀ। ਹਜ਼ੂਰ ਕਹਿੰਦੇ ਹਨ, ਜਦੋਂ ਦਾਤ ਲੈ ਕੇ ਦਾਤਾਰ ਭੁੱਲ ਜਾਏ ਤਾਂ ਸੱਚ ਜਾਣੋ, ਉਹ ਮੰਗ ਬੰਦੇ ਦੀ ਬੰਦਨ ਬਣ ਜਾਂਦੀ ਹੈ। ਇਕ ਅਸੀਂ ਸ਼ਬਦ ਪੜ੍ਹਦੇ ਹਾਂ-

*ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ॥*

(ਅੰਗ ੫੫੭)

ਜਦੋਂ ਸਉਣ ਦਾ ਮਹੀਨਾ ਹੁੰਦਾ ਹੈ ਤਾਂ ਇਕ ਸਮਾਜਿਕ ਰੀਤ ਹੈ ਕਿ ਸੁਆਣੀਆਂ ਆਪਣੇ ਹੱਥਾਂ 'ਤੇ ਚੂੜੀਆਂ ਚੜਾਉਂਦੀਆਂ ਹਨ। ਗੁਰੂ ਨਾਨਕ ਸਾਹਿਬ ਨੇ ਦੇਖਿਆ ਕਿ ਪਤੀ ਦੀ ਖ਼ੁਸ਼ੀ ਨਹੀਂ, ਹੱਥ ਵਿਚ ਚੂੜੀਆਂ ਪਾਈਆਂ ਕੱਚ ਦੀਆਂ, ਸੋਨੇ ਦੀਆਂ ਵੀ ਤੇ ਹੱਸ ਕੇ ਕਹਿਣ ਲੱਗੇ, ਇਹਨਾਂ ਚੂੜੀਆਂ ਨੂੰ ਬਾਹਾਂ ਦੇ ਸਮੇਤ ਭੰਨ ਦੇ। ਪੁੱਛਿਆ ਕਿਉਂ ? ਕਹਿਣ ਲੱਗੇ, ਚੂੜੀਆਂ ਪਤੀ ਦੀ ਪ੍ਰਸੰਨਤਾ ਲਈ ਹਨ, ਜੇ ਉਹ ਖ਼ੁਸ਼ ਨਾ ਹੋਇਆ ਤਾਂ ਤੋੜ ਦੇ ਇਹਨਾਂ ਚੂੜੀਆਂ ਨੂੰ। ਚੂੜੀਆਂ ਦੇਖ ਕੇ ਤੈਨੂੰ ਪਤੀ ਦਾ ਪਿਆਰ ਭੁੱਲ ਗਿਆ ਹੈ। ਅਸੀਂ ਸ਼ਬਦ ਪੜ੍ਹਦੇ ਹਾਂ-

*ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ॥*
*ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ॥*

*ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ॥*
*ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ॥*

(ਅੰਗ ੫੫੭)

ਸਾਹਿਬ ਨੇ ਕਿਹਾ, ਦੁਨੀਆਂ ਦੀਆਂ ਦਾਤਾਂ ਵੀ ਇਸ ਦੇ ਦਰ ਤੋਂ ਮੰਗੀਂ, ਪਰ ਇਕ ਗੱਲ ਚੇਤੇ ਰੱਖੀਂ, ਨਾਮ ਜੱਪਦਿਆਂ ਜੱਪਦਿਆਂ ਇਕ ਦਿਨ ਦਾਤ ਮੰਗਣ ਦੀ ਲੋੜ ਨਹੀਂ ਪਏਗੀ। ਤੇਰੇ ਅੰਦਰ ਦੇ ਫੁਰਨੇ ਉੱਠਣ ਤੋਂ ਪਹਿਲਾਂ ਹੀ ਦਾਤਾਂ ਮਿਲ ਜਾਣਗੀਆਂ। ਇਥੇ ਸ਼ਬਦ ਦਾਨ ਕਿਉਂ ਵਰਤਿਆ ? ਜਦੋਂ ਭਿਖਾਰੀ ਮੰਗਣ ਆਉਂਦਾ ਹੈ, ਉਸ ਨੇ ਕਦੀ ਬੂਹੇ ਅੱਗੇ ਆ ਕੇ ਆਪਣਾ ਹੱਕ ਨਹੀਂ ਜਤਾਇਆ। ਹੱਕ ਜਤਾਉਣ ਵਾਲਾ ਕਦੀ ਦਾਨ ਦਾ ਪਾਤਰ ਨਹੀਂ ਬਣਦਾ। ਸਿੱਖਾਂ ਨੂੰ ਸਿੱਖੀ ਦਾਨ। ਹੇ ਦਾਤਾਰ ! ਅਸੀਂ ਲਾਇਕ ਨਹੀਂ ਸਿੱਖੀ ਦੇ ਪਰ ਤੇਰੇ ਚਰਨਾਂ ਵਿਚੋਂ ਇਕ ਦਾਨ ਮੰਗਣ ਆਏ ਹਾਂ।

ਗੁਰੂ ਅੰਗਦ ਸਾਹਿਬ ਨੂੰ ਇਹੀ ਪੁੱਛਿਆ ਸੀ ਕਿ ਤੁਸੀਂ ਸਿੱਖੀ ਕਮਾਈ, ਇਸ ਰੁਤਬੇ 'ਤੇ ਪਹੁੰਚੇ, ਕਿਹੜੀ ਘਾਲਣਾ ਕੀਤੀ ? ਉਹਨਾਂ ਨੇ ਇਕੋ ਬੇਨਤੀ ਕੀਤੀ ਤੇ ਉਹਨਾਂ ਨੇ ਸਲੋਕ ਦਰਜ ਕੀਤਾ-

*ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ॥*

ਇਹ ਕਾਹਦਾ ਦਾਨ ? ਜੇ ਅਸੀਂ ਕਹੀਏ ਮੈਂ ਸਿੱਖੀ ਕਮਾ ਲਈ, ਮੈਂ ਇੰਨੀ ਮਿਹਨਤ ਕੀਤੀ, ਉਹ ਦਾਤ ਨਹੀਂ ਹੁੰਦੀ। ਕਹਿਣ ਲੱਗੇ, ਦਾਤ ਉਹ ਹੁੰਦੀ ਹੈ ਜਦੋਂ ਸਾਹਿਬ ਤਰੁੱਠ ਕੇ ਝੋਲੀ ਵਿਚ ਗੁਣ ਔਗੁਣ ਦੇਖੇ ਨਾ ਤੇ ਭਾਂਡਾ ਭਰ ਦੇਵੇ।-

*ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ॥*
*ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ॥*

(ਆਸਾ ਦੀ ਵਾਰ)

ਦਾਨ ਦਾ ਅਰਥ ਹੈ ਕਿ ਮੈਂ ਇਸ ਦੇ ਲਾਇਕ ਨਹੀਂ, ਪਰ ਤੁਸੀਂ ਮੇਰੀ ਝੋਲੀ ਵਿਚ ਪਾਉ। ਮੇਰੇ ਗੁਰੂ ਸਾਹਿਬ ਨੇ ਦਾਨ ਮੰਗਿਆ ਤੇ ਸ਼ਬਦ ਕਹੇ-

*ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰ ਸਜਣੁ ਮਿਲਿਆ॥*

ਨਾਮ ਉਦੋਂ ਮਿਲਦਾ ਹੈ ਜਦੋਂ ਤਰਸ ਦੇ ਘਰ ਵਿਚ ਆਉਂਦਾ ਹੈ।-

*ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ॥*

(ਰਹਰਾਸਿ ਸਾਹਿਬ)

ਦਾਨ 'ਤੇ ਹੱਕ ਨਹੀਂ ਹੁੰਦੇ, ਦਾਨ 'ਤੇ ਦਾਅਵੇ ਨਹੀਂ ਹੁੰਦੇ। ਇਹ ਤਾਂ ਅੰਦਰ ਦਾ ਤਰਲਾ ਹੈ। ਅੰਦਰ ਦੀ ਪੁਕਾਰ ਹੈ। ਪੁਕਾਰ ਕਰੀਏ ਕਿਵੇਂ ? ਜਿਉਂ-ਜਿਉਂ ਮਨੁੱਖ ਭਜਨ

ਬੰਦਗੀ ਕਰਦਾ ਹੈ, ਨਾਮ ਤੋਂ ਵੱਡੀ ਕੋਈ ਦਾਤ ਨਹੀਂ। ਪਿਆਰਿਉ ! ਜਿਸ ਨੂੰ ਨਾਮ ਦੀ ਦਾਤ ਮਿਲ ਗਈ, ਉਸ ਤੋਂ ਵੱਡਾ ਕੋਈ ਅਮੀਰ ਨਹੀਂ। ਸਿੱਖੀ ਦਾਨ ਤੋਂ ਸ਼ੁਰੂ ਹੋਣੀ ਹੈ ਤੇ ਨਾਮ ਦਾਨ ਤੱਕ ਪਹੁੰਚਣਾ ਹੈ। ਸਿੱਖੀ, ਕੇਸ, ਰਹਿਤ, ਵਿਸਾਹ, ਭਰੋਸਾ, ਬਿਬੇਕ ਇਹ ਪੌੜੀਆਂ ਹਨ ਨਾਮ ਤੱਕ ਜਾਣ ਦੀਆਂ। ਜਦੋਂ ਨਾਮ ਮਿਲ ਜਾਏ ਤਾਂ ਫਿਰ ਇਹਨਾਂ ਸਾਰੀਆਂ ਚੀਜ਼ਾਂ ਦੀ ਸੰਭਾਲ ਵੀ ਨਾਮ ਹੀ ਕਰਦਾ ਹੈ। ਗੁਰੂ ਅਰਜਨ ਸਾਹਿਬ ਨੇ ਦਾਨ ਮੰਗਿਆ ਤੇ ਉਸ ਦਾਨ ਵਿਚ ਕੀ ਮੰਗਦੇ ਹਨ–

*ਪ੍ਰਭ ਦਾਤਉ ਦਾਤਾਰ ਪਰ੍ਹਿਉ ਜਾਚਕੁ ਇਕੁ ਸਰਨਾ॥* (ਅੰਗ ੧੩੯੬)

ਮੈਂ ਤੇਰੇ ਚਰਨਾਂ ਦੀ ਸ਼ਰਨ ਵਿਚ ਆਇਆ ਹਾਂ ਇਕ ਭਿਖਾਰੀ।

ਗੁਰਮੁਖੋ ! ਕਹਿਣ ਨੂੰ ਅਸੀਂ ਸਾਰੇ ਕਹਿ ਦਿੰਦੇ ਹਾਂ ਕਿ ਅਸੀਂ ਸੰਗਤਾਂ ਦੇ ਜੋੜੇ ਝਾੜਦੇ ਹਾਂ, ਅਸੀਂ ਤੁਹਾਡੇ ਚਰਨਾਂ ਦੀ ਧੂੜ ਵਰਗੇ ਨਹੀਂ। ਹਕੀਕਤ ਇਹ ਹੈ ਕਿ ਗੁਰੂ ਇਹਨਾਂ ਗੱਲਾਂ ਨਾਲ ਕਦੀ ਨਹੀਂ ਰੀਝਦਾ। ਹਜ਼ੂਰ ਨੇ ਸ਼ਬਦ ਵਰਤੇ–

*ਨਾ ਤੂੰ ਆਵੇ ਵਸ ਬਹੁਤ ਘਿਣਾਵਣੇ॥*

ਗੁਰੂ ਅਰਜਨ ਸਾਹਿਬ ਨੇ ਫਿਰ ਦਾਤ ਕੀ ਮੰਗੀ ?–

*ਪ੍ਰਭ ਦਾਤਉ ਦਾਤਾਰ ਪਰ੍ਹਿਉ ਜਾਚਕੁ ਇਕੁ ਸਰਨਾ॥*
*ਮਿਲੈ ਦਾਨੁ ਸੰਤ ਰੇਨ ਜੇਹ ਲਗਿ ਭਉਜਲੁ ਤਰਨਾ॥*
*ਬਿਨਤਿ ਕਰਉ ਅਰਦਾਸਿ ਸੁਨਹੁ ਜੇ ਠਾਕੁਰ ਭਾਵੈ॥*
*ਦੇਹੁ ਦਰਸੁ ਮਨਿ ਚਾਉ ਭਗਤਿ ਇਹੁ ਮਨੁ ਠਹਰਾਵੈ॥*
*ਬਲਿਓ ਚਰਾਗੁ ਅੰਧ੍ਯਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ॥*

(ਅੰਗ ੧੩੯੬)

ਦਾਤਾ ਜੀ ! ਮੰਗੀਏ ਕਿਸ ਕੋਲੋਂ ? ਕਹਿਣ ਲੱਗੇ, ਗੁਰੂ ਨਾਨਕ ਦੇ ਚਰਨਾਂ ਦਾ ਪੱਲਾ ਫੜ। ਉਹ ਰੱਬ ਦੇ ਦਰ ਦਾ ਭੰਡਾਰੀ ਹੈ। ਮਹਾਰਾਜ ! ਕਿਵੇਂ ਮੰਗੀਏ ? ਉਹਨਾਂ ਇਕ ਪ੍ਰਮਾਣ ਦਿੱਤਾ। ਕਹਿਣ ਲੱਗੇ ਬੇਨਤੀ ਕਰਿਆ ਕਰ–

*ਮਾਂਗਉ ਰਾਮ ਤੇ ਇਕੁ ਦਾਨੁ॥*
*ਸਗਲ ਮਨੋਰਥ ਪੂਰਨ ਹੋਵਹਿ ਸਿਮਰਉ ਤੁਮਰਾ ਨਾਮੁ॥੧॥ਰਹਾਉ॥*
*ਚਰਨ ਤੁਮ੍ਹਾਰੇ ਹਿਰਦੈ ਵਾਸਹਿ ਸੰਤਨ ਕਾ ਸੰਗੁ ਪਾਵਉ॥*
*ਸੋਗ ਅਗਨਿ ਮਹਿ ਮਨੁ ਨ ਵਿਆਪੈ ਆਠ ਪਹਰ ਗੁਣ ਗਾਵਉ॥੧॥*
*ਸ੍ਵਸਤਿ ਬਿਵਸਥਾ ਹਰਿ ਕੀ ਸੇਵਾ ਮਧ੍ਯੰਤ ਪ੍ਰਭ ਜਾਪਣ॥*
*ਨਾਨਕ ਰੰਗੁ ਲਗਾ ਪਰਮੇਸਰ ਬਾਹੁੜਿ ਜਨਮ ਨ ਛਾਪਣ॥੨॥*

(ਅੰਗ ੬੮੨)

ਗੁਰਮੁਖੋ ! ਸਿੱਖੀ ਦਾ ਦਾਨ ਮੰਗਣਾ ਦਾਅਵਾ ਨਹੀਂ, ਸਿੱਖੀ ਦਾ ਦਾਨ ਮੰਗਣਾ ਭਿਖਾਰੀ ਬਣ ਕੇ ਪੁਕਾਰ ਹੈ। ਜਦੋਂ ਦਾਨ ਮੰਗਣ ਜਾਈਏ ਤਾਂ ਦਬਕੇ ਨਾ ਮਾਰੀਏ। ਭਾਈ ਦਇਆ ਸਿੰਘ ਜੀ ਨੇ ਇਹੀ ਗੱਲ ਕਹੀ ਸੀ। ਹੱਥ ਵਿਚੋਂ ਪੱਥਰ ਡਿੱਗ ਪਿਆ। ਕਲਗੀ ਵਾਲੇ ਨੇ ਕਿਹਾ, ਪੱਥਰ ਕਿਉਂ ਡਿੱਗਾ ? ਇਸ ਨੇ ਕਿਹਾ, ਪੱਥਰ ਭਾਰਾ ਸੀ। ਕਹਿੰਦੇ ਹਨ, ਪਾਣੀ ਭਾਰਿਆਂ ਨੂੰ ਡੁੱਬੋਂਦਾ ਹੈ। ਕਹਿੰਦਾ ਹੈ, ਬਾਬਾ ! ਮੈਨੂੰ ਇਕੋ ਪਤਾ ਹੈ ਕਿ ਜਿਹੜਾ ਤੇਰੇ ਹੱਥ ਵਿਚੋਂ ਨਿਕਲ ਗਿਆ, ਉਹ ਡੁੱਬਾ ਹੀ ਡੁੱਬਾ ਹੈ। ਅਸੀਂ ਭਿਖਾਰੀ ਤਾਂ ਬਣੀਏ। ਭਿਖਾਰੀ ਨਹੀਂ ਬਣਦੇ, ਸ਼ਬਦ ਸਿਰਫ਼ ਸਾਡੇ ਉਤੋਂ ਭਿਖਾਰੀਆਂ ਵਾਲੇ ਹੁੰਦੇ ਹਨ ਪਰ ਅੰਦਰੋਂ ਹਉਮੈ ਵਾਲਾ ਬੋਲ ਬਾਲਾ ਪੂਰਾ ਹੁੰਦਾ ਹੈ।

ਭਾਈ ਗੁਰਦਾਸ ਜੀ ਕਹਿੰਦੇ ਹਨ, ਜਦੋਂ ਭਿਖਾਰੀ ਮੰਗਣ ਜਾਂਦੇ ਹਨ ਤਾਂ ਉਹ ਮੰਗਣ ਵਾਲੇ ਘਰ ਵੱਲ ਮੂੰਹ ਰੱਖਦੇ ਹਨ, ਪਿੱਛੋਂ ਭੌਂਕਦੇ ਕੁੱਤਿਆਂ ਵੱਲ ਨਹੀਂ ਦੇਖਦੇ। ਉਸ ਦੇ ਕੱਪੜਿਆਂ ਦੀ ਪਤਾ ਨਹੀਂ ਕਿਹੋ ਜਿਹੀ ਪਹਿਚਾਣ ਹੈ, ਸਾਰੇ ਦੇ ਸਾਰੇ ਭੌਂਕੇ। ਉਹ ਕਹਿੰਦਾ ਹੈ ਤੁਸੀਂ ਭੌਂਕੀ ਜਾਉ, ਮੇਰਾ ਵੀ ਰੋਜ਼ ਦਾ ਤਜਰਬਾ ਹੈ। ਮੈਂ ਤੁਹਾਡੇ ਵੱਲ ਧਿਆਨ ਨਹੀਂ ਦੇਣਾ। ਤੁਹਾਡੇ ਵੱਲ ਸੋਟੀ ਘੁਮਾਉਣੀ ਹੈ, ਪਰ ਮੈਂ ਧਿਆਨ ਉੱਧਰ ਹੀ ਰੱਖਣਾ ਹੈ, ਜਿਥੋਂ ਮੈਨੂੰ ਖ਼ੈਰ ਪੈਣੀ ਹੈ। ਕਹਿਣ ਲੱਗੇ, ਜੇ ਦਾਨ ਮੰਗਣ ਤੁਰਿਆ ਹੈਂ ਤਾਂ ਇਹੋ ਜਿਹਾ ਮਨ ਬਣਾ। ਭਿਖਾਰੀ ਮੰਗਣ ਜਾਂਦਾ ਹੈ। ਜੇ ਤੇਰੇ ਕੋਲ ਕੁਕਰਮੀ ਤੁਰੇ ਫਿਰਨਗੇ, ਵਿਕਾਰੀ ਤੁਰੇ ਫਿਰਨਗੇ ਮਨੁੱਖਤਾ 'ਤੇ ਜ਼ੁਲਮ ਕਰਨ ਵਾਲੇ ਤਾਂ ਉਹਨਾਂ ਵੱਲ ਕੋਈ ਦੇਖ ਕੇ ਭੌਂਕਦਾ ਨਹੀਂ। ਜਿਥੇ ਕਿਤੇ ਬੰਦਗੀ ਵਾਲਾ ਪੈਦਾ ਹੋ ਜਾਏ, ਸਾਰੀ ਦੁਨੀਆਂ ਉਸ ਨੂੰ ਮਾਰਨ ਤੁਰਨ ਲੱਗ ਪੈਂਦੀ ਹੈ। ਉਹ ਕਹਿੰਦਾ ਹੈ, ਜੋ ਮਰਜ਼ੀ ਕਹੀ ਜਾਉ, ਮੈਂ ਭਿਖਾਰੀ ਹਾਂ ਉਸ ਦੇ ਦਰ ਦਾ, ਉਥੇ ਜਾ ਕੇ ਖਲੋਂਦਾ ਹੈ। ਭਿਖਾਰੀ ਬੂਹਾ ਖੜਕਾਉਂਦਾ ਹੈ ਤੇ ਅੰਦਰੋਂ ਆਵਾਜ਼ ਆਉਂਦੀ ਹੈ ਚਲਾ ਜਾ, ਸਾਡੇ ਬੂਹੇ ਅੱਗੇ ਨਾ ਖਲੋਈਂ। ਲੋਕ ਇੰਨੇ ਭੱਦੇ ਸ਼ਬਦ ਵਰਤਦੇ ਹਨ ਪਰ ਉਸ ਨੇ ਕਦੀ ਮੱਥੇ ਉੱਪਰ ਵੱਟ ਨਹੀਂ ਪਾਈ। ਉਹ ਕਹਿੰਦਾ ਹੈ ਜੋ ਮਰਜ਼ੀ ਕਹਿ ਲਉ, ਜਦੋਂ ਝੋਲੀ ਅੱਡ ਕੇ ਆ ਹੀ ਗਿਆ ਤਾਂ ਮੈਂ ਕੁਝ ਲੈ ਕੇ ਜ਼ਰੂਰ ਜਾਣਾ ਹੈ। ਅਖ਼ੀਰ ਵਿਚ ਇੰਨੀਆਂ ਗੱਲਾਂ ਸੁਣਨ ਤੋਂ ਬਾਅਦ ਉਸ ਦੀ ਝੋਲੀ ਵਿਚ ਦਾਤ ਪੈਂਦੀ ਹੈ ਤੇ ਭਿਖਾਰੀ ਗਦ-ਗਦ ਹੋ ਜਾਂਦਾ ਹੈ। ਕਹਿਣ ਲੱਗੇ, ਸਿੱਖਾ ! ਅੰਦਰ ਦਾ ਹੰਕਾਰ ਛੱਡ ਕੇ ਨਿਮਾਣਾ ਬਣ, ਕਦੀ ਤਾਂ ਸਤਿਗੁਰੂ ਤੇਰੇ 'ਤੇ ਮੇਹਰ ਕਰੇਗਾ। ਸਤਿਗੁਰੂ ਕ੍ਰਿਪਾ ਕਰਨ, ਦਾਨ ਦਾਅਵਾ ਨਹੀਂ, ਦਾਨ ਹੱਕ ਨਹੀਂ, ਦਾਨ ਕਰਮ ਨਹੀਂ, ਦਾਨ ਤਾਂ ਕੇਵਲ ਲੈਣ ਵਾਲਾ ਤਰਲਾ ਹੈ। ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਸਿੱਖਾਂ ਨੂੰ ਸਿੱਖੀ ਦਾਨ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਸਿੱਖ ਨੇ ਜਦੋਂ ਅਰਦਾਸ ਕੀਤੀ ਤਾਂ ਸਭ ਤੋਂ ਪਹਿਲੀ ਦਾਤ ਇਸ ਨੇ ਮੰਗੀ, ਹੇ ਦਾਤਾ ! ਕਰਮ ਮੇਰੇ ਨਹੀਂ, ਗੁਣ ਮੇਰੇ ਕੋਲ ਨਹੀਂ, ਪਰ ਇਕ ਕ੍ਰਿਪਾਲਤਾ ਕਰ, ਮੈਂ ~~ਸਭ ਤੋਂ~~ ਪਹਿਲਾਂ ਸੱਤ ਦਾਨ ਜਿਹੜੇ ਮੰਗੇ ਹਨ, ਇਹਨਾਂ ਦਾਨਾਂ ਵਿਚੋਂ ਸਿੱਖੀ ਦਾ ਦਾਨ ਮੰਗਣ ਆਇਆ ਹਾਂ। ਉਹ ਸੱਤ ਦਾਨ ਕਿਹੜੇ ਹਨ ?

*ਸਿੱਖਾਂ ਨੂੰ ਸਿਖੀ ਦਾਨ, ਕੇਸ ਦਾਨ, ਰਹਿਤ ਦਾਨ, ਬਿਬੇਕ ਦਾਨ,*
*ਵਿਸਾਹ ਦਾਨ, ਭਰੋਸਾ ਦਾਨ, ਦਾਨਾਂ ਸਿਰ ਦਾਨ ਨਾਮ ਦਾਨ।*

ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਬਾਣੀ ਦੇ ਅੰਦਰ ਸਿੱਖ ਸ਼ਬਦ, ਗੁਰਸਿੱਖ ਸ਼ਬਦ, ਸੇਵਕ ਸ਼ਬਦ, ਜਨ, ਦਾਸ ਇਹ ਸ਼ਬਦ ਕਈ ਵਾਰੀ ਵਰਤੇ ਹਨ। ਕੌਣ ਹੈ ਸਿੱਖ ? ਵੈਸੇ ਸਿੱਖ ਦਾ ਅਰਥ ਹੈ ਸਿੱਖਿਆ ਨੂੰ ਗ੍ਰਹਿਣ ਕਰਨ ਵਾਲਾ। ਜੇ ਆਮ ਅਰਥ ਕਰੀਏ ਤਾਂ ਅਰਥ ਹੋਣਗੇ ਸਿੱਖਿਆ ਗ੍ਰਹਿਣ ਕਰਨ ਵਾਲਾ। ਜਦੋਂ ਗੁਰਮਤਿ ਦੀ ਰੌਸ਼ਨੀ ਵਿਚ ਇਸ ਸ਼ਬਦ ਦੀ ਵਿਆਖਿਆ ਕਰਾਂਗੇ ਤਾਂ ਇਸ ਦੇ ਅਰਥ ਹੋਣਗੇ ਗੁਰੂ ਦੀ ਸਿੱਖੀ ਨੂੰ ਕਮਾਉਣ ਵਾਲਾ। ਸਿੱਖ ਸ਼ਬਦ ਇੰਨਾ ਵਿਸ਼ਾਲ ਹੈ ਕਿ ਇਸ ਦਾ ਅੰਤ ਕੋਈ ਨਹੀਂ ਪਾ ਸਕਦਾ। ਉਹ ਕਿਵੇਂ ? ਸਿੱਖੀ ਦਾ ਦਾਨ ਮੰਗਣ ਲੱਗਿਆਂ ਜਦੋਂ ਸਿੱਖ ਸ਼ਬਦ ਪੜ੍ਹਦੇ ਹਾਂ ਤਾਂ ਦੁਨੀਆਦਾਰ ਬੰਦਾ ਕੋਈ ਗੁਣ ਗ੍ਰਹਿਣ ਕਰਨਾ ਚਾਹੇ, ਸਾਰੀ ਜ਼ਿੰਦਗੀ ਸਿਖਦਾ ਰਹੇ ਪਰ ਉਸ ਗਿਆਨ ਦਾ ਕੋਈ ਅੰਤ ਨਹੀਂ। ਪਰ ਜਦੋਂ ਗੁਰੂ ਦੀ ਸਿੱਖੀ ਨੂੰ ਕੋਈ ਕਮਾਉਣ ਚੱਲੇ, ਸਿੱਖੀ ਨੂੰ ਸਿਖਣਾ ਚਾਹੇ ਤਾਂ ਇਹ ਇਕ ਦੋ ਸਾਲ ਦੀ ਖੇਡ ਨਹੀਂ, ਤਿੰਨ ਚਾਰ ਸਾਲਾਂ ਦਾ ਇਹ ਕੋਰਸ ਨਹੀਂ, ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਬਦ ਦੀ ਰੌਸ਼ਨੀ ਵਿਚ ਸਿੱਖੀ ਨੂੰ ਸਿਖਣ ਲਈ ਕਈ ਜਨਮ ਲੱਗ ਸਕਦੇ ਹਨ।

ਸਿੱਖ ਕਮਾਈ ਕਰ ਕਰ ਕੇ ਗੁਰੂ ਪੱਦਵੀ 'ਤੇ ਪਹੁੰਚ ਗਏ ਪਰ ਗੁਰੂ ਪੱਦਵੀ 'ਤੇ ਬੈਠੇ ਹੋਏ ਵੀ ਸਿੱਖਾਂ ਦੇ ਚਰਨਾਂ ਦੀ ਧੂੜ ਲੋਚਦੇ ਹਨ। ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ

ਸਿੰਘਾਸਣ 'ਤੇ ਬਿਰਾਜਮਾਨ ਹਨ ਤੇ ਉਹਨਾਂ ਦੀ ਲੋਚਾ ਕੀ ਹੈ ਕਿ-

*ਗੁਰਸਿਖੀ ਭਾਣਾ ਮੰਨਿਆ ਗੁਰੁ ਪੂਰਾ ਪਾਰਿ ਲੰਘਾਇ॥*
*ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ॥*

(ਅੰਗ ੧੪੨੪)

ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਆਪ ਗੱਦੀ 'ਤੇ ਬਿਰਾਜਮਾਨ ਹਨ ਤੇ ਧੂੜ ਸਿੱਖ ਦੀ ਮੰਗਦੇ ਪਏ ਹਨ। ਗੁਰੂ ਨੇ ਬਾਣੀ ਵਿਚ ਦੋ ਤੁੱਕਾਂ ਵਿਚ ਉੱਤਰ ਦਿੱਤਾ ਕਿ ਸਿੱਖ ਕੌਣ ਹੈ ? ਸਤਿਗੁਰ ਦਾ ਬਚਨ ਆਉਂਦਾ ਹੈ-

*ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ॥*

ਇਕ ਤੁੱਕ ਵਿਚ ਕਹਿ ਦਿੱਤਾ ਕਿ ਸਿੱਖ ਵੀ ਉਹ ਹੈ, ਮੇਰਾ ਭਰਾ ਵੀ ਉਹ ਹੈ, ਮੇਰਾ ਰਿਸ਼ਤੇਦਾਰ ਵੀ ਉਹ ਹੈ ਜਿਹੜਾ ਗੁਰੂ ਦੇ ਭਾਣੇ ਵਿਚ ਆਉਂਦਾ ਹੈ। ਨਾਲ ਕਹਿ ਦਿੱਤਾ-

*ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ॥*

(ਅੰਗ ੬੦੧)

ਜਿਹੜਾ ਆਪਣੀ ਮਨ ਮਰਜ਼ੀ ਕਰਦਾ ਹੋਵੇ, ਉਸ ਦਾ ਅੰਦਰ ਕੇਵਲ ਭਟਕਦਾ ਹੈ। ਉਸ ਨੂੰ ਕਦੀ ਵੀ ਟਿਕਾਅ ਨਹੀਂ। ਮੇਰੇ ਗੁਰੂ ਰਾਮਦਾਸ ਜੀ ਦਾ ਸ਼ਬਦ ਅਸੀਂ ਪੜ੍ਹਦੇ ਹਾਂ। ਗਉੜੀ ਦੀ ਵਾਰ ਦਾ ਇਹ ਸਲੋਕ ਹੈ। ਗੁਰੂ ਰਾਮਦਾਸ ਜੀ ਕਹਿਣ ਲੱਗੇ, ਸਿੱਖ ਦਾ ਪਹਿਲਾ ਲੱਛਣ ਇਹ ਹੈ ਕਿ ਅੰਮ੍ਰਿਤ ਵੇਲੇ ਉੱਠ ਕੇ ਜਦੋਂ ਆਪਣੇ ਬਿਸਤਰ ਨੂੰ ਤਿਆਗੇ ਤਾਂ ਸਭ ਤੋਂ ਪਹਿਲਾਂ ਉਸ ਦੇ ਹਿਰਦੇ ਵਿਚ ਰੱਬ ਦੀ ਯਾਦ ਚੱਲੇ। ਪਹਿਲਾਂ ਉਹ ਗੁਰੂ ਗੁਰੂ ਜੱਪੇ ਤੇ ਪਰਤ ਕੇ ਉੱਠ ਕੇ ਇਸ਼ਨਾਨ ਕਰੇ। ਇਸ਼ਨਾਨ ਕਰਨ ਤੋਂ ਬਾਅਦ ਗੁਰੂ ਦੇ ਦਿੱਤੇ ਉਪਦੇਸ਼ ਨੂੰ ਕਮਾਏ। ਜਦੋਂ ਦਿਨ ਚੜ੍ਹੇ ਤਾਂ ਪਿਆਰ ਨਾਲ ਭਿੱਜ ਕੇ ਗੁਰੂ ਦੀ ਬਾਣੀ ਪੜ੍ਹੇ। ਕਹਿੰਦੇ ਹਨ, ਜਦੋਂ ਫਿਰ ਸਿੱਖ ਸੁਆਸ ਗਿਰਾਸ ਨਾਮ ਨਾਲ ਭਿੱਜ ਜਾਏ ਤਾਂ ਮੇਰਾ ਗੁਰੂ ਇੰਨਾ ਕੁ ਤਰੁੱਠਦਾ ਹੈ ਕਿ ਉਸ ਨੂੰ ਫਿਰ ਸਿੱਖੀ ਦੀ ਦਾਤ ਦਿੰਦਾ ਹੈ ਤੇ ਜਿਸ ਨੂੰ ਇੰਨਾ ਜੀਵਨ ਮਿਲ ਜਾਏ, ਇਹੋ ਜਿਹੇ ਸਿੱਖ ਦੇ ਚਰਨਾਂ ਦੀ ਧੂੜ ਗੁਰੂ ਰਾਮਦਾਸ ਜੀ ਮੰਗਦੇ ਪਏ ਹਨ। ਹਜ਼ੂਰ ਨੇ ਸ਼ਬਦ ਵਰਤੇ-

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*

ਅੰਮ੍ਰਿਤਸਰ ਦਾ ਅਰਥ ਗੁਰਮੁਖਾਂ ਨੇ ਕੀਤਾ ਸਾਧ ਸੰਗਤ ਰੂਪੀ ਅੰਮ੍ਰਿਤ ਸਰੋਵਰ ਵਿਚ-

*ਉਪਦੇਸਿ ਗੁਰੂ ਹਰਿ ਹਰਿ ਜਪ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*
*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ॥*

*ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸ ਸੁਣਾਵੈ॥*
*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥*

(ਅੰਗ ੩੦੫)

ਆਪ ਨਾਮ ਜੱਪਦਾ ਹੋਵੇ ਤੇ ਦੂਜੇ ਨੂੰ ਨਾਮ ਜੱਪਣ ਦੀ ਗੱਲ ਸਮਝਾਵੇ। ਸਿੱਖੀ ਦੀ ਬੁਨਿਆਦ ਸਿਮਰਨ ਹੈ। ਸਿੱਖੀ ਦੀ ਬੁਨਿਆਦ ਨਾਮ ਹੈ। ਧੰਨ ਗੁਰੂ ਅਮਰਦਾਸ ਜੀ ਨੇ ਜਦੋਂ ਸਿੱਖ ਦੀ ਪਰਿਭਾਸ਼ਾ ਦਿੱਤੀ ਤੇ ਉਹਨਾਂ ਨੇ ਕਮਾਲ ਦੇ ਬਚਨ ਕਹੇ ਹਨ। ਆਪ ਜੀ ਆਨੰਦ ਸਾਹਿਬ ਜੀ ਦੀ ਬਾਣੀ ਪੜ੍ਹਦੇ ਹੋ। ਸਿੱਖ ਦੀ ਪਰਿਭਾਸ਼ਾ ਦਿੰਦੇ ਨੇ ਗੁਰੂ ਅਮਰਦਾਸ ਜੀ ਕਿ ਅਸਲ ਵਿਚ ਪੂਰਨ ਸਿੱਖ ਕੌਣ ਹੈ। ਕਹਿਣ ਲੱਗੇ ਸਿੱਖ ਉਹ ਹੈ ਜਿਹੜਾ ਮੇਰੇ ਸਤਿਗੁਰੂ ਦੇ ਹਮੇਸ਼ਾਂ ਸਨਮੁਖ ਰਹਿੰਦਾ ਹੈ। ਮਹਾਰਾਜ ! ਸਨਮੁਖ ਦੇ ਅਰਥ ਕੀ ਹਨ ? ਕਹਿਣ ਲੱਗੇ, ਸਾਹਮਣੇ ਬੈਠਣ ਵਾਲੇ ਨੂੰ ਵੀ ਸਨਮੁਖ ਕਿਹਾ ਜਾਂਦਾ ਹੈ, ਪਰ ਗੁਰੂ ਦੇ ਸਿੱਖਾ ! ਇਹ ਕਦੀ ਭੁੱਲੀਂ ਨਾ, ਸਨਮੁਖ ਕਹਿੰਦੇ ਹਨ ਉਸ ਨੂੰ ਜਿਹੜਾ ਗੁਰੂ ਤੋਂ ਬਿਨਾਂ ਕਿਸੇ ਦੀ ਓਟ ਨਹੀਂ ਲੈਂਦਾ ਤੇ ਆਪਣੇ ਅੰਦਰ ਨੂੰ ਕਦੀ ਗੁਰੂ ਦੇ ਸ਼ਬਦ ਤੋਂ ਟੁੱਟਣ ਨਹੀਂ ਦਿੰਦਾ। ਹਜ਼ੂਰ ਨੇ ਸ਼ਬਦ ਵਰਤੇ-

*ਜੇ ਕੋ ਸਿਖੁ ਗੁਰੂ ਸੇਤੀ ਸਨਮੁਖ ਹੋਵੈ॥*
*ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ॥*
*ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ॥*

ਜਿਹੜਾ ਗੁਰੂ ਦੇ ਚਰਨਾਂ ਨੂੰ ਆਪਣੇ ਹਿਰਦੇ ਵਿਚ ਧਿਆ ਲਵੇ, ਸ਼ਬਦ ਤੋਂ ਟੁੱਟੇ ਨਾ, ਸੱਚ ਜਾਣੋ ਉਸ ਨੂੰ ਸਿੱਖੀ ਦਾ ਦਾਨ ਮਿਲਣ ਲੱਗਾ ਹੈ।-

*ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਏ॥*
*ਕਹੈ ਨਾਨਕੁ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ॥ ੨੧॥*

(ਅਨੰਦ ਸਾਹਿਬ)

ਜਿਹੜੀ ਥਾਂ ਗੁਰੂ ਨੂੰ ਅੰਦਰ ਦਿੱਤੀ ਹੈ, ਉਹ ਕਿਸੇ ਹੋਰ ਨੂੰ ਨਹੀਂ ਦਿੱਤੀ। ਸਿੱਖ ਕਈ ਤਰ੍ਹਾਂ ਦੇ ਮਿਲਦੇ ਹਨ।

ਧੰਨ ਗੁਰੂ ਕਲਗੀਧਰ ਜੀ ਨੂੰ ਇਕ ਵਾਰੀ ਸਵਾਲ ਕੀਤਾ ਸੀ ਕਿਸੇ ਜਗਿਆਸੂ ਨੇ ਕਿ ਮਹਾਰਾਜ ! ਸਿੱਖੀ ਕਿੰਨੇ ਤਰ੍ਹਾਂ ਦੀ ਹੈ ? ਗੁਰੂ ਕਲਗੀਧਰ ਜੀ ਨੇ ਬਹੁਤ ਸੋਹਣਾ ਉੱਤਰ ਦਿੱਤਾ। ਕਹਿਣ ਲੱਗੇ ਪੰਜ ਤਰ੍ਹਾਂ ਦੇ ਸਿੱਖ ਮਿਲਦੇ ਹਨ। ਹਜ਼ੂਰ ਕਹਿਣ ਲੱਗੇ— ਇਕ ਸਿੱਖੀ ਹੈ ਧੰਦੇ ਦੀ। ਦੂਜੀ ਸਿੱਖੀ ਹੈ ਦੇਖਾ ਦੇਖੀ ਦੀ। ਤੀਸਰੀ ਸਿਖੀ ਹੈ ਹਿਰਸੀ ਦੀ। ਚੌਥੀ ਸਿੱਖੀ ਹੈ ਸਿਦਕ ਦੀ ਤੇ ਪੰਜਵੀਂ ਸਿੱਖੀ ਹੈ ਭਾਵਨਾ ਦੀ। ਕਹਿਣ ਲੱਗੇ ਮਹਾਰਾਜ ! ਇਹ ਕਿਵੇਂ ? ਹਜ਼ੂਰ ਕਹਿਣ ਲੱਗੇ ਪਹਿਲੀ ਸਿੱਖੀ ਹੈ ਧੰਦੇ ਦੀ। ਜੇ ਮੇਰਾ ਆਪਣਾ ਹੋਰ ਕੋਈ ਹੀਲਾ ਵਸੀਲਾ ਨਹੀਂ, ਕਿਸੇ ਪਾਸਿਉਂ ਪੁੱਛ ਪੜਤਾਲ ਨਾ ਹੋਵੇ ਤੇ ਪਤਾ ਲੱਗ ਜਾਏ ਕਿ ਸਿੱਖ ਬਣਿਆਂ

ਫਲਾਨੀ ਥਾਂ 'ਤੇ ਨੌਕਰੀ ਮਿਲ ਜਾਂਦੀ ਹੈ, ਉਸੇ ਵੇਲੇ ਸਿੱਖੀ ਨੂੰ ਧਾਰਨ ਕਰ ਲੈਣਾ। ਸਾਹਿਬ ਕਹਿੰਦੇ ਹਨ, ਇਸ ਨੂੰ ਕਹਿੰਦੇ ਹਨ ਧੰਦੇ ਦੀ ਸਿੱਖੀ। ਮਹਾਰਾਜ ਕਹਿੰਦੇ ਹਨ, ਖਿਮਾ ਕਰਿਉ, ਇਹ ਕਈ ਵਾਰੀ ਸਿਰੇ ਚੜ੍ਹਦੀ ਨਹੀਂ। ਕਿਉਂਕਿ ਜੇ ਪੇਟ ਨੂੰ ਮੁੱਖ ਕਰਕੇ ਸਿੱਖੀ ਨੂੰ ਕਮਾਉਣ ਤੁਰਾਂਗੇ, ਪੇਟ ਨੂੰ ਮੁੱਖ ਰਖਿਆਂ ਕਿਤੋਂ ਚਾਰ ਟੱਕੇ ਵੱਧ ਮਿਲ ਸਕਦੇ ਹਨ ਤਾਂ ਬੰਦਾ ਉਸੇ ਵੇਲੇ ਇਸ ਨੂੰ ਤਿਆਗ ਕੇ ਦੂਜੇ ਪਾਸੇ ਜਾ ਸਕਦਾ ਹੈ। ਕਹਿਣ ਲੱਗੇ, ਫਿਰ ਇਹ ਬਣ ਜਾਏਗਾ-

*ਰੋਟੀਆ ਕਾਰਣਿ ਪੂਰਹਿ ਤਾਲ॥*
*ਆਪੁ ਪਛਾੜਹਿ ਧਰਤੀ ਨਾਲਿ॥*

(ਅੰਗ ੪੬੫)

ਇਸ ਨੂੰ ਸਾਹਿਬ ਨੇ ਕਿਹਾ-

*ਗਿਆਨੀ ਧਿਆਨੀ ਬਹੁ ਉਪਦੇਸੀ ਇਹੁ ਜਗੁ ਸਗਲੋ ਧੰਧਾ॥*

(ਅੰਗ ੩੩੮)

ਇਹ ਹੈ ਪਹਿਲੀ ਸਿੱਖੀ। ਹਜ਼ੂਰ ਕਹਿੰਦੇ ਹਨ, ਦੂਜੀ ਸਿੱਖੀ ਹੈ ਦੇਖਾ ਦੇਖੀ। ਮੰਨ ਲਉ ਕਿਸੇ ਭੈਣ ਭਰਾ ਨੇ ਸਿੱਖੀ ਨੂੰ ਧਾਰਨ ਕੀਤਾ ਤੇ ਰੱਬੋਂ ਹੀ ਉਸ ਦੇ ਬਿਜ਼ਨਸ ਵਿਚ ਬੜਾ ਲਾਹਾ ਆ ਗਿਆ। ਉਸ ਦੀ ਫ਼ਸਲ ਚੰਗੀ ਹੋ ਗਈ। ਉਸ ਦੇ ਪੁੱਤਰ ਧੀਆਂ ਨੂੰ ਚੰਗੇ ਰੁਤਬੇ ਮਿਲ ਗਏ। ਮਨ ਨੇ ਕਿਹਾ ਮਨਾ ! ਜੇ ਉਹ ਸਿੱਖ ਬਣੇ ਹਨ ਤੇ ਕਿੰਨਾ ਚੰਗਾ ਹੋਵੇ ਤੂੰ ਵੀ ਸਿੱਖ ਬਣ ਜਾਏਂ ਤਾਂ ਜਿਹੜੇ ਪਦਾਰਥ ਉਹਨਾਂ ਦੇ ਘਰ ਆਏ ਹਨ, ਉਹ ਤੇਰੇ ਘਰ ਵੀ ਇਕ ਦਿਨ ਆ ਜਾਣਗੇ। ਕਹਿਣ ਲੱਗੇ, ਇਹ ਹੈ ਦੇਖਾ ਦੇਖੀ ਦੀ ਸਿੱਖੀ। ਪਰ ਇਕ ਮੈਂ ਅਰਜ਼ ਕਰਾਂ, ਕਈ ਵਾਰੀ ਪ੍ਰਮਾਤਮਾ ਅਜਿਹੀ ਖੇਡ ਵਰਤਾਉਂਦਾ ਹੈ ਕਿ ਬੰਦਾ ਜਿਸ ਚੀਜ਼ ਨੂੰ ਲੈ ਕੇ ਸਿੱਖੀ ਕਮਾਉਣ ਵਾਲੇ ਪਾਸੇ ਤੁਰਦਾ ਹੈ, ਉਸ ਦਾ ਕਾਂਟਾ ਬਦਲ ਦਿੰਦਾ ਹੈ।

ਬਾਬਾ ਫ਼ਰੀਦ ਸਾਹਿਬ ਜਿਸ ਦਿਨ ਰੱਬ ਦੀ ਬੰਦਗੀ ਵਾਲੇ ਪਾਸੇ ਤੁਰੇ ਸਨ ਤਾਂ ਉਹਨਾਂ ਬਿਲਕੁਲ ਇਹ ਨਹੀਂ ਪੁੱਛਿਆ, ਮਾਂ ! ਰੱਬ ਦੀ ਇਬਾਦਤ ਕਰਕੇ ਮਿਲਦਾ ਕੀ ਹੈ ? ਮਾਂ ਨੇ ਕਿਹਾ ਖ਼ੁਦਾ ਦੀ ਇਬਾਦਤ ਕਰ। ਭਾਈ ਸਾਹਿਬ ਜੀ ਪ੍ਰਮਾਣ ਵੀ ਲਾਉਂਦੇ ਪਏ ਸਨ ਬਾਬਾ ਜੀ ਦਾ ਕਿ ਜਦੋਂ ਪੁੱਛਿਆ ਮਾਂ ਮੈਂ ਇਬਾਦਤ ਕਰਾਂਗਾ, ਨਮਾਜ਼ ਪੜ੍ਹਾਂਗਾ ਤਾਂ ਰੱਬ ਦਿੰਦਾ ਕੀ ਹੈ ? ਫ਼ਰੀਦ ਸਾਹਿਬ ਬਿਲਕੁਲ ਇਸ ਕਰਕੇ ਨਹੀਂ ਤੁਰੇ ਕਿ ਮੈਨੂੰ ਰੱਬ ਚਾਹੀਦਾ ਹੈ। ਮਾਂ ਇੰਨੀ ਸਿਆਣੀ ਤੇ ਵਿਦਵਾਨ ਸੀ। ਕਦੀ ਫ਼ਰੀਦ ਸਾਹਿਬ ਦਾ ਜੀਵਨ ਪੜ੍ਹੋ। 30 ਸਾਲ ਉਸ ਮਹਾਂ ਪੁਰਸ਼ ਨੇ ਵੱਖ-ਵੱਖ ਥਾਵਾਂ ਤੋਂ ਤਾਲੀਮ ਲਈ ਹੈ। ਅਖ਼ੀਰ 'ਤੇ ਖ਼ਵਾਜਾ ਬਖ਼ਤਿਆਰ ਕਾਕੀ ਕੋਲ ਜਦੋਂ ਜਾਣਾ ਸੀ, 10 ਸਾਲ ਬਾਅਦ ਕਮਾਈ ਕਰਕੇ ਆਉਂਦੇ ਸਨ ਤੇ ਮਾਂ ਕਹਿੰਦੀ ਸੀ ਮੇਰੇ ਲਾਲ ਜੀ ! ਜਿੰਨਾ ਵੱਡਾ ਤੇਰਾ ਮੁਰਸ਼ਦ ਹੈ ਓਨਾ ਅਜੇ ਤੇਰਾ ਭਾਂਡਾ ਨਹੀਂ ਤਿਆਰ ਹੋਇਆ। ਇਸ ਦਾ ਮਤਲਬ ਮਾਂ ਕਿੰਨੀ ਕੁ ਕਮਾਈ ਵਾਲੀ ਹੋਵੇਗੀ ਜਿਸ ਨੂੰ 30 ਸਾਲ ਬਾਬੇ

ਦੀ ਕਮਾਈ ਤੋਂ ਬਾਅਦ ਇਹ ਵਿਚਾਰ ਆਉਂਦੇ ਹਨ। ਹੁਣ ਕਹਿੰਦੀ ਹੈ ਮੇਰੇ ਲਾਲ ! ਤੂੰ ਖ਼ਵਾਜਾ ਬਖ਼ਤਿਆਰ ਕਾਕੀ ਕੋਲ ਜਾ, ਹੁਣ ਤੇਰਾ ਭਾਂਡਾ ਕੁਝ ਕੁ ਤਿਆਰ ਹੋਇਆ ਹੈ ਆਪਣੇ ਮੁਰਸ਼ਦ ਦੀ ਦਾਤ ਟਿਕਾਉਣ ਲਈ। ਉਸ ਮਾਂ ਦਾ ਕਿੰਨਾ ਯੋਗਦਾਨ ਹੈ। ਜਦੋਂ ਉਹਨਾਂ ਕਿਹਾ, ਮਾਂ ! ਰੱਬ ਦਿੰਦਾ ਕੀ ਹੈ ? ਤਾਂ ਕਹਿਣ ਲੱਗੀ, ਸ਼ੱਕਰ ਗੁੜ। 30 ਸਾਲਾਂ ਬਾਅਦ ਭਾਵੇਂ ਕਿਸੇ ਨੇ ਕਿਹਾ ਤੱਪ ਲਈ, ਜਦੋਂ ਫ਼ਰੀਦ ਸਾਹਿਬ ਨੇ ਅੱਜ ਮਿੱਟੀ ਨੂੰ ਹੱਥ ਪਾਇਆ ਤਾਂ ਮਿੱਟੀ ਵੀ ਸ਼ੱਕਰ ਪ੍ਰਤੀਤ ਹੋਈ। ਮਾਂ ਨੇ ਕਿਹਾ, ਲਾਲ ! ਅੰਦਰ ਭਰਦਾ ਪਿਆ ਹੈ, ਹੁਣ ਮੈਂ ਚਾਹੁੰਦੀ ਹਾਂ ਕਿ ਤੂੰ ਆਪਣੇ ਪੂਰੇ ਮੁਰਸ਼ਦ ਕੋਲ ਚਲਾ ਜਾਏਂ। ਤੁਰੇ ਸਨ ਜਿਸ ਚੀਜ਼ ਨੂੰ ਲੈ ਕੇ ਤੇ ਕੇਵਲ ਮੂੰਹ ਦੇ ਸੁਆਦ ਨੂੰ ਤੇ ਜਿਸ ਦਿਨ ਰੱਬ ਨੇ ਮੇਹਰ ਕੀਤੀ, ਉਹੀ ਰਸਨਾ ਦੀ ਪੁਕਾਰ ਸੀ–

*ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਓ ਮਾਂਝਾ ਦੁਧੁ ॥*
*ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥*

(ਅੰਗ ੧੩੭੯)

ਉਹ ਫ਼ਕੀਰ ਮਹਾਂਪੁਰਸ਼ ਜਿਸ ਨੂੰ ਸ਼ੱਕਰ ਗੰਜ ਕਹਿੰਦੇ ਹਨ, ਉਹ ਇੰਨਾ ਪ੍ਰੌਗਿਆ ਹੋਇਆ ਸੀ ਕਿ ਅਖ਼ੀਰਲੇ ਦਿਨਾਂ ਵਿਚ ਜਦੋਂ ਨਮਾਜ਼ ਅਦਾ ਕਰਦੇ ਹਨ, ਗੱਸ਼ ਪੈ ਗਈ। ਜ਼ਮੀਨ 'ਤੇ ਡਿੱਗੇ। ਮੁਰੀਦਾਂ ਨੇ ਉਠਾ ਕੇ ਬਿਠਾਇਆ ਤੇ ਕਹਿਣ ਲੱਗੇ ਨਮਾਜ਼ ਅਦਾ ਕਰ ਲਈ ਸੀ ? ਉੱਤਰ ਮਿਲਿਆ ਨਹੀਂ। ਕਹਿਣ ਲੱਗੇ ਚਲੋ ਫਿਰ ਉਜ਼ੂ ਕਰਾਉ, ਮੈਂ ਨਮਾਜ਼ ਪੜ੍ਹਾਂ। ਕਿਸੇ ਨੇ ਕਹਿ ਦਿੱਤਾ ਬਾਬਾ ਜੀ ! ਹੁਣ ਤੁਹਾਨੂੰ ਕੀ ਲੋੜ ਹੈ ਨਮਾਜ਼ ਪੜ੍ਹਨ ਦੀ ? ਅੱਗੋਂ ਹੱਸ ਕੇ ਕਹਿਣ ਲੱਗੇ, ਤੂੰ ਮੇਰੇ ਅੰਦਰ ਨੂੰ ਜਾਣਦਾ ਹੈਂ, ਇਹ ਤਾਂ ਮੈਨੂੰ ਤੇ ਮੇਰੇ ਰੱਬ ਨੂੰ ਪਤਾ ਹੈ ਕਿ ਮੈਂ ਕਿੱਥੇ ਖਲੋਤਾ ਹੋਇਆ ਹਾਂ। ਜਦੋਂ ਤੁਰਨ ਲੱਗੇ ਹੱਥ ਵਿਚ ਸੋਟੀ ਫੜੀ, ਭੁਆਂ ਕੇ ਸੋਟੀ ਸੁੱਟ ਕੇ ਕਹਿੰਦੇ ਹਨ, ਫ਼ਰੀਦ, ਸਾਰੀ ਜ਼ਿੰਦਗੀ ਅੱਲਾਹ ਤੋਂ ਬਿਨਾਂ ਕਿਸੇ ਦਾ ਸਹਾਰਾ ਨਹੀਂ ਲਿਆ, ਦਿਨ ਚਾਰ ਰਹਿੰਦੇ ਨੇ, ਸੋਟੀ ਦੇ ਆਸਰੇ ਕਿਉਂ ਜੀਉਂਦਾ ਪਿਆ ਹੈਂ। ਬਾਬਾ ਜੀ ਨੇ ਸ਼ਬਦ ਵਰਤੇ ਜੇ ਮੈਨੂੰ ਜ਼ਿੰਦਗੀ ਦਿੱਤੀ ਹੈ ਤਾਂ ਕਿਸੇ ਦੇ ਦਰ ਦਾ ਮੁਥਾਜ ਨਾ ਬਣਾਈਂ। ਜੇ ਕਿਸੇ ਦੇ ਦਰ ਦਾ ਮੁਥਾਜ ਬਣਾਉਣਾ ਹੈ ਤਾਂ ਮੇਰੇ ਸਰੀਰ ਵਿਚੋਂ ਜਿੰਦ ਕੱਢ ਲਈਂ, ਕਿਉਂਕਿ ਮੈਂ ਜੀਉਂਦੇ ਜੀ ਤੇਰੇ ਤੋਂ ਬਿਨਾਂ ਕਿਸੇ ਦੇ ਦਰ 'ਤੇ ਨਹੀਂ ਬੈਠਣਾ ਚਾਹੁੰਦਾ।

ਆਪਣੇ ਵਿਸ਼ੇ 'ਤੇ ਆਵਾਂ। ਪਹਿਲੀ ਸਿੱਖੀ ਹੈ ਧੰਦੇ ਦੀ। ਦੂਜੀ ਸਿੱਖੀ ਹੈ ਦੇਖਾ ਦੇਖੀ ਦੀ। ਤੀਜੀ ਸਿੱਖੀ ਹੈ ਹਿਰਸੀ ਦੀ। ਇਹ ਰੱਬ ਦੀ ਖੇਡ ਸਾਡੇ ਵਿਚ ਬੜੀ ਵਾਪਰਦੀ ਪਈ ਹੈ। ਹਿਰਸੀ ਦਾ ਅਰਥ ਹੁੰਦਾ ਹੈ ਲਾਲਚੀ। ਹੁਣ ਸਿੱਖਾਂ ਦਾ ਰਾਜ ਆਉਣ ਵਾਲਾ ਹੈ। ਉਸੇ ਵੇਲੇ ਗੁਰੂ ਕਲਗੀਧਰ ਜੀ ਕਹਿੰਦੇ ਹਨ, ਦਸਤਾਰ ਵੀ ਬੰਨ੍ਹ ਲੈਣੀ। ਗਾਤਰੇ, ਕਿਰਪਾਨ ਵੀ ਪਾ ਲੈਣੀ। ਨਾਅਰਾ ਵੀ ਮਾਰ ਦੇਣਾ— ਅਸੀਂ ਗੁਰੂ ਦੇ ਖ਼ਾਲਸੇ ਹਾਂ। ਕਹਿਣ ਲੱਗੇ, ਜਦੋਂ ਦੇਖਿਆ ਕਿ ਹੁਣ ਇਹ ਜਾਂਦਾ ਪਿਆ ਹੈ ਤਾਂ ਇਕੋ ਦੱਮ ਸਭ ਕੁਝ ਛੱਡ ਕੇ ਦੂਜੇ ਪਾਸੇ ਜਾ ਕੇ ਬੈਠ ਜਾਣਾ। ਕਹਿਣ ਲੱਗੇ ਇਹ ਰਿਸੀਆਂ ਦੀ ਸਿੱਖੀ ਹੈ। ਸਿਆਣੇ ਲੋਕ ਕਹਿੰਦੇ ਹੁੰਦੇ ਸਨ ਕਿ ਇਹਨਾਂ ਦਾ ਸੁਭਾਅ

ਹੈ ਕਿ ਜਿਥੇ ਦੇਖੀ ਚੋਪੜੀ ਉੱਥੇ ਮਾਰੀ ਚੌਂਕੜੀ। ਗੁਰੂ ਕਲਗੀ ਵਾਲੇ ਕਹਿੰਦੇ ਹਨ, ਅੰਦਰੋਂ ਸ਼ਬਦ ਦੀ ਸੋਝੀ ਕੋਈ ਨਹੀਂ। ਅੰਦਰੋਂ ਗੁਰੂ ਦੇ ਨਾਮ ਦਾ ਪਤਾ ਕੋਈ ਨਹੀਂ।

ਮੇਰੇ ਸਾਹਿਬ ਕਹਿੰਦੇ ਹਨ, ਚੌਥੀ ਹੈ ਸਿਦਕ ਵਾਲੀ ਸਿੱਖੀ। ਕਹਿਣ ਲੱਗੇ ਉਹ ਸਿੱਖੀ ਹਿਰਸੀਆਂ ਵਾਲੀ ਨਹੀਂ ਕਿ ਦੁੱਖ ਆਇਆ ਤਾਂ ਛੱਡ ਕੇ ਭੱਜ ਗਏ। ਕਹਿਣ ਲੱਗੇ, ਉਹਨਾਂ ਸਿਦਕ ਵਾਲਿਆਂ ਦੀ ਹੈ ਕਿ ਦੁੱਖ ਆ ਜਾਏ ਤਾਂ ਵੀ ਕਹਿਣਾ ਗੁਰੂ ਸਾਹਿਬ ਤੇਰੇ ਸਿੱਖ ਹਾਂ। ਜੇ ਸੁੱਖ ਆ ਜਾਵੇ ਤਾਂ ਵੀ ਕਹਿਣਾ ਦਾਤਾ ਜੀ, ਤੇਰੇ ਸਿੱਖ ਹਾਂ। ਜੇ ਕਿਤੇ ਉਹਨਾਂ ਦੇ ਬੱਚਿਆਂ ਦੇ ਟੁੱਕੜੇ ਕਰਕੇ ਉਨ੍ਹਾਂ ਦੇ ਮੂੰਹ ਵਿਚ ਕੋਈ ਕਲੇਜਾ ਵੀ ਪਾਉਂਦਾ ਹੋਵੇ, ਕਲੇਜਾ ਮੂੰਹ ਵਿਚ ਪਾ ਕੇ ਵੀ ਕਹਿਣਾ ਤੇਰੇ ਸਿੱਖ ਹਾਂ। ਇਹ ਹੈ ਸਿਦਕ। ਪੰਜਵੀਂ ਸਿੱਖੀ ਕਿਹੜੀ ਹੈ ? ਉਹ ਹੈ ਭਾਵਨਾ ਵਾਲੀ। ਸਿਦਕੀ ਤੇ ਭਾਵਨਾ ਦੋਨੋਂ ਸ਼ਬਦ ਨੇੜੇ ਵਾਲੇ ਹਨ। ਜਦੋਂ ਭਾਵਨਾ ਵਾਲੀ ਸਿੱਖੀ ਹੁੰਦੀ ਹੈ ਤਾਂ ਉਹ ਦੁੱਖ ਸੁੱਖ ਨੂੰ ਵੀ ਜਰ ਜਾਂਦਾ ਹੈ। ਪਰ ਅੰਦਰੋਂ ਗੁਰੂ ਦੇ ਸ਼ਬਦ ਨਾਲ ਇੰਨਾ ਕੁ ਜੁੜਦਾ ਹੈ ਕਿ ਕਦੀ ਵੀ ਉਹ ਆਪਣੇ ਗੁਰੂ ਨੂੰ ਆਪਣੇ ਹਿਰਦੇ ਤੋਂ ਬਾਹਰ ਨਹੀਂ ਕੱਢਦਾ।

ਅਸੀਂ ਦੋ ਤਰ੍ਹਾਂ ਨਾਲ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹਦੇ ਹਾਂ। ਇਕ ਹੈ ਅਕਲ ਦੇ ਤੱਲ 'ਤੇ ਬਾਣੀ ਪੜ੍ਹਨੀ, ਦੂਜੀ ਭਾਵਨਾ ਦੇ ਤੱਲ 'ਤੇ ਬਾਣੀ ਪੜ੍ਹਨੀ। ਅਕਲ ਦੇ ਤੱਲ 'ਤੇ ਬਾਣੀ ਪੜ੍ਹਨ ਵਾਲੇ ਕਹਿੰਦੇ ਹਨ, ਕਿਉਂ ? ਕਿਵੇਂ ? ਤੇ ਕਿਸ ਤਰ੍ਹਾਂ ? ਭਾਵਨਾ ਦੇ ਤੱਲ 'ਤੇ ਕਹਿੰਦੇ ਹਨ, ਸਤਿ ਬਚਨ ਤੇ ਭਲਾ ਜੀ। ਕਿਸੇ ਸੱਜਣ ਨੇ ਸਵਾਲ ਕੀਤਾ ਕਿ ਅਕਲ ਨਾਲ ਬਾਣੀ ਪੜ੍ਹਿਆਂ ਤੇ ਭਾਵਨਾ ਨਾਲ ਪੜ੍ਹਿਆਂ ਵਿਚ ਕੋਈ ਅੰਤਰ ਹੈ ? ਇਕ ਸਿਆਣੇ ਮਹਾਂ ਪੁਰਸ਼ ਨੇ ਉੱਤਰ ਦਿੱਤਾ ਸੀ। ਕਹਿਣ ਲੱਗੇ, ਬੜਾ ਫ਼ਰਕ ਹੈ। ਜਿੱਥੇ ਭਾਵਨਾ ਨੇ ਚੱਲਣਾ ਹੈ, ਉਥੇ ਅਕਲ ਨੇ, ਉਥੇ ਦਲੀਲ ਨੇ ਨਹੀਂ ਚੱਲਣਾ। ਉਹਨਾਂ ਕਿਹਾ, ਕੋਈ ਉਦਾਹਰਨ ਦਿਉ। ਉਸ ਸੱਜਣ ਨੇ ਕਿਹਾ ਸੂਰਜ ਦੀ ਕਿਰਨ ਨਿਕਲੇ ਤੇ ਅਸੀਂ ਹੱਥ ਦੀ ਤਲੀ ਉੱਪਰ ਮਾਨੋ ਇਕ ਟਕਾ ਰੱਖਿਆ ਹੈ। ਉਸੇ ਸਮੇਂ ਦਿੱਸ ਪੈਂਦਾ ਹੈ ਕਿ ਇਸ ਹੱਥ ਦੀ ਤਲੀ ਉੱਪਰ ਕਿੰਨੇ ਪੈਸੇ ਪਏ ਹਨ। ਕਹਿੰਦੇ ਹਨ, ਜੇ ਕੋਈ ਬੱਚਾ ਉਸ ਟਕੇ ਨੂੰ ਮੂੰਹ ਵਿਚ ਪਾ ਕੇ ਆਪਣੇ ਪੇਟ ਵਿਚ ਲੈ ਜਾਏ ਤੇ ਪਰਤ ਕੇ ਕਹੀਏ ਕਿ ਸੂਰਜ ਦੀਆਂ ਕਿਰਨਾਂ ਦੱਸਣ ਕਿ ਉਹ ਟਕਾ ਸਰੀਰ ਵਿਚ ਕਿੱਥੇ ਹੈ ? ਇਕ ਗੱਲ ਚੇਤੇ ਰੱਖੋ ਕਿ ਸੂਰਜ ਦੀ ਕਿਰਨ ਬਹੁਤ ਕੁਝ ਹੈ ਪਰ ਸਭ ਕੁਝ ਨਹੀਂ। ਸੂਰਜ ਦੀ ਕਿਰਨ ਕੇਵਲ ਬਾਹਰਮੁੱਖੀ ਤਲੀਆਂ ਉੱਪਰ ਪਏ ਹੋਏ ਪੈਸੇ ਦੱਸ ਸਕਦੀ ਹੈ, ਪਰ ਜਦੋਂ ਐਕਸ-ਰੇ ਕਰੀਏ ਤਾਂ ਨਾੜੀ ਨਾੜੀ ਫੋਲ ਕੇ ਦੱਸ ਦੇਵੇਗੀ ਕਿ ਕਿਹੜੀ ਥਾਂ 'ਤੇ ਰੁਪਈਆ ਡਿੱਗਿਆ ਹੋਇਆ ਹੈ। ਅਕਲ ਸੂਰਜ ਦੀ ਕਿਰਨ ਹੈ ਤੇ ਭਾਵਨਾ ਉਹ ਹੈ ਜਿਹੜੀ ਚਮੜੀ ਤੋਂ ਥੱਲੇ ਜਾ ਕੇ ਵੀ ਸਾਡੇ ਸਰੀਰ ਬਾਰੇ ਦੱਸ ਦਿੰਦੀ ਹੈ। ਜਦੋਂ ਸਿੱਖਾਂ ਪੁੱਛਿਆ, ਮਹਾਰਾਜ ! ਜਿਹੜੇ ਉੱਪਰ ਵਾਲੇ ਹਨ ? ਕਹਿਣ ਲੱਗੇ ਜੇ ਭਾਗ ਚੰਗੇ ਹੋਣ ਤਾਂ ਕਈ ਵਾਰੀ ਸ਼ਬਦ ਦੀ ਚੋਟ ਇਹੋ ਜਿਹੀ ਵੱਜਦੀ ਹੈ ਕਿ ਧੰਦੇ ਤੋਂ, ਦੇਖਾ ਦੇਖੀ ਤੋਂ, ਸਾਰੀਆਂ ਗੱਲਾਂ ਤੋਂ ਉੱਪਰ ਉੱਠ ਕੇ ਫਿਰ ਉਹ ਵੀ ਸਿਦਕ ਵਾਲੇ ਤੇ ਭਾਵਨਾ ਵਾਲੇ ਬਣ ਜਾਂਦੇ ਹਨ।

ਅਸੀਂ ਅੱਜ ਹਜ਼ੂਰ ਤੋਂ ਮੰਗਦੇ ਪਏ ਹਾਂ ਕਿ ਦਾਤਾ ਜੀ ! ਸਾਨੂੰ ਸਿੱਖੀ ਦਾ ਦਾਨ ਦਿਉ। ਗੁਰੂ ਦੇ ਸਿੱਖਾ ! ਅੱਜ ਗੁਰੂ ਬਣਨ ਦਾ ਯਤਨ ਬੜੇ ਲੋਕ ਕਰਦੇ ਹਨ ਪਰ ਸਿੱਖ ਬਣਨ ਦਾ ਯਤਨ ਕੋਈ ਟਾਵਾਂ-ਟਾਵਾਂ ਹੀ ਕਰਦਾ ਹੈ। ਭਾਈ ਗੁਰਦਾਸ ਜੀ ਨੇ ਇਕ ਪਉੜੀ ਕਹੀ। ਭਾਈ ਸਾਹਿਬ ਕਹਿੰਦੇ ਹਨ, ਗੁਰਸਿੱਖੀ ਕਿਹੜੀ ਮੰਗਣੀ ਹੈ ? ਬਾਹਰ ਦੇ ਕੇਵਲ ਦਿਖਾਵੇ ਵਾਲੀ ਨਹੀਂ। ਕਹਿਣ ਲੱਗੇ ਇਹੋ ਜਿਹੀ ਅਰਦਾਸ ਕਰ ਜਿਹੜੀ ਗੁਰੂ ਗ੍ਰੰਥ ਸਾਹਿਬ ਜੀ ਨੇ ਸ਼ਬਦ ਦੀ ਰੌਸ਼ਨੀ ਤੈਨੂੰ ਦਿੱਤੀ ਹੈ। ਕਹਿੰਦੇ ਹਨ, ਜਿਹੜਾ ਸਿੱਖ ਹੈ ਉਸ ਦਾ ਪਹਿਲਾ ਲੱਛਣ ਇਹ ਹੈ ਕਿ ਉਹ ਕਦੀ ਆਪੇ ਦਾ ਪ੍ਰਗਟਾਵਾ ਨਹੀਂ ਕਰਦਾ। ਦੂਜਾ ਲੱਛਣ ਉਸ ਦਾ ਇਹ ਹੈ ਕਿ ਉਸ ਨੇ ਆਪਣੀ ਸੁਰਤ ਵਿਚੋਂ ਕਦੀ ਗੁਰੂ ਦੇ ਸ਼ਬਦ ਨੂੰ ਵੱਖ ਨਹੀਂ ਹੋਣ ਦਿੱਤਾ। ਇਉਂ ਕਹਿ ਲਉ ਕਿ ਸ਼ਬਦ ਤੋਂ ਉਸ ਦੀ ਸੁਰਤ ਕਦੀ ਉਖੜਦੀ ਨਹੀਂ। ਤੀਜਾ ਉਸ ਦਾ ਗੁਣ ਇਹ ਹੈ ਕਿ ਜਿੰਨੀ ਦੇਰ ਤੱਕ ਗੁਰੂ ਨੂੰ ਦੇਖ ਨਾ ਲਵੇ, ਉੱਨੀ ਦੇਰ ਤੱਕ ਕਿਸੇ ਵੱਲ ਝਾਤੀ ਨਹੀਂ ਮਾਰਦਾ। ਉਸ ਦਾ ਚੌਥਾ ਗੁਣ ਇਹ ਹੈ ਕਿ ਚਾਰ ਬੰਦਿਆਂ ਵਿਚ ਬੈਠਾ ਹੈ ਤੇ ਚੁੱਪ ਕਰਕੇ ਬੈਠਾ ਹੈ। ਲੋਕ ਸਮਝਦੇ ਹਨ ਕਿ ਚੁੱਪ ਹੈ, ਬੋਲਦਾ ਕੁਝ ਨਹੀਂ ਹੈ, ਪਰ ਕਹਿੰਦੇ ਹਨ, ਦੁਨੀਆਂ ਨੂੰ ਕੀ ਪਤਾ ਕਿ ਉਸ ਦੇ ਬੁਲ੍ਹਾਂ ਨਾਲ ਵਾਹਿਗੁਰੂ ਗੁਰਮੰਤਰ ਦਾ ਪਿਆਲਾ ਲੱਗਾ ਹੈ। ਬਿਨਾਂ ਬੋਲਣ ਤੋਂ ਉਸ ਨਾਮ ਦੇ ਪਿਆਲੇ ਵਿਚੋਂ ਰੱਸ ਲਈ ਜਾਂਦਾ ਹੈ। ਭਾਈ ਸਾਹਿਬ ਕਹਿਣ ਲੱਗੇ-

*ਗੁਰ ਸਿਖੀ ਗੁਰ ਸਿਖੀ ਸੁਣਿ ਅੰਦਰਿ ਸਿਆਣਾ ਬਾਹਰਿ ਭੋਲਾ।*
*ਸਬਦਿ ਸੁਰਤਿ ਸਾਵਧਾਨ ਹੋਇ ਵਿਣੁ ਗੁਰਸਬਦਿ ਨ ਸੁਣਈ ਬੋਲਾ।*
*ਸਤਿਗੁਰ ਦਰਸਨੁ ਦੇਖਣਾ ਸਾਧਸੰਗਤਿ ਵਿਣੁ ਅੰਨ੍ਹਾ ਖੋਲਾ।*
*ਵਾਹਿਗੁਰੂ ਗੁਰੁ ਸਬਦੁ ਲੈ ਪਿਰਮ ਪਿਆਲਾ ਚੁਪਿ ਚਬੋਲਾ।*
*ਪੈਰੀ ਪੈ ਪਾ ਖਾਕ ਹੋਇ ਚਰਣਿ ਧੋਇ ਚਰਣੋਦਕ ਝੋਲਾ।*

(ਵਾਰ ੪, ਪਉੜੀ ੧੮)

ਜੇ ਉਹ ਅੰਦਰੋਂ ਨਾਮ ਦੇ ਪਿਆਲੇ ਨੂੰ ਪੀ ਲਏ ਤਾਂ ਗੁਰੂ ਦੇ ਸਿੱਖੋ ! ਰੌਲਾ ਨਹੀਂ ਪਾਉਂਦਾ। ਚਰਨਾਂ ਦੀ ਖ਼ਾਕ ਬਣ ਜਾਂਦਾ ਹੈ। ਭਾਈ ਸਾਹਿਬ ਕਹਿਣ ਲੱਗੇ, ਸਿੱਖੀ ਮੰਗਣ ਲੱਗਿਆਂ ਅਰਦਾਸ ਕਰੀਂ ਕਿ ਮੈਂ ਸਿੱਖੀ ਕਮਾਉਂਦਿਆਂ ਸਭ ਦੇ ਚਰਨਾਂ ਦੀ ਧੂੜ ਰਹਾਂ। ਕਿਤੇ ਮੇਰਾ ਗੁਣ ਹੰਕਾਰ ਨਾ ਬਣ ਜਾਏ। ਕਿਤੇ ਮੇਰੀ ਕਮਾਈ ਮੇਰੇ ਅੰਦਰ ਦੀ ਹਉਮੈ ਨਾ ਬਣ ਜਾਏ।

ਧੰਨ ਗੁਰੂ ਅਰਜਨ ਦੇਵ ਜੀ ਦੇ ਸਬੰਧ ਵਿਚ ਪ੍ਰੋਫ਼ੈਸਰ ਪਦਮ ਜੀ ਨੇ ਇਕ ਬਹੁਤ ਸੋਹਣੀ ਸਾਖੀ ਦਿੱਤੀ ਸੀ। ਉਹਨਾਂ ਦੀ ਸਭ ਤੋਂ ਪਹਿਲੀ ਪੁਸਤਕ ਸੀ ਸਾਡੇ ਗੁਰਦੇਵ। ਉਸ ਦੇ ਵਿਚ ਜਦੋਂ ਉਹਨਾਂ ਨੇ ਸਿੱਖੀ ਦੀ ਵਿਆਖਿਆ ਕੀਤੀ ਤਾਂ ਕਹਿੰਦੇ ਹਨ, ਗੁਰੂ ਅਰਜਨ ਸਾਹਿਬ ਸੱਚੇ ਪਾਤਿਸ਼ਾਹ ਦੇ ਦਰ 'ਤੇ ਇਕ ਫ਼ਕੀਰ ਆਇਆ ਸੀ। ਉਸ ਨੇ ਆ ਕੇ ਕਿਹਾ, ਮਹਾਰਾਜ ! ਕ੍ਰਿਪਾ ਕਰੋ ਅਤੇ ਮੇਰੀ ਝੋਲੀ ਵਿਚ ਕੁਝ ਖ਼ੈਰ ਪਾਉ। ਧੰਨ ਗੁਰੂ ਅਰਜਨ ਦੇਵ ਜੀ ਨੇ ਆਪਣੇ ਕੋਲੋਂ ਟਕੇ ਦਿੰਦਿਆਂ ਪਹਿਲਾ ਟਕਾ ਦੇ ਕੇ ਕਿਹਾ ਸੀ, ਇਹ ਟਕਾ ਹੈ ਆਦਿ ਗੁਰੂ

ਨਾਨਕ ਸਾਹਿਬ ਜੀ ਦੇ ਨਾਮ ਦਾ ਤੇ ਨਾਲ ਕਿਹਾ ਜਿਹੜੇ ਅਕਾਲ ਦੇ ਅਨਿੰਨ ਭਗਤ ਸਨ। ਦੂਜਾ ਟਕਾ ਦੇ ਕੇ ਕਹਿਣ ਲੱਗੇ, ਇਹ ਟਕਾ ਹੈ ਗੁਰੂ ਅੰਗਦ ਸਾਹਿਬ ਦਾ, ਜਿੰਨ੍ਹਾਂ ਨੇ ਗੁਰੂ ਨਾਨਕ ਸਾਹਿਬ ਦੀ ਸਿੱਖੀ ਨੂੰ ਹੁਕਮ ਮੰਨ ਕੇ ਕਮਾ ਲਿਆ। ਤੀਜਾ ਦੇ ਕੇ ਕਿਹਾ ਇਹ ਹੈ ਗੁਰੂ ਅਮਰਦਾਸ ਜੀ ਦੇ ਨਾਮ ਦਾ, ਜਿਨ੍ਹਾਂ ਨੇ ਗੁਰੂ ਅੰਗਦ ਸਾਹਿਬ ਦੇ ਸਾਹਮਣੇ ਲੋਕ ਲਾਜ ਛੱਡ ਕੇ ਪ੍ਰੇਮ ਨਾਲ ਸੇਵਾ ਕੀਤੀ। ਚੌਥਾ ਟਕਾ ਦੇ ਕੇ ਕਿਹਾ, ਇਹ ਹੈ ਗੁਰੂ ਰਾਮਦਾਸ ਜੀ ਦੇ ਨਾਮ ਦਾ, ਜਿਨ੍ਹਾਂ ਨੇ ਕਦੀ ਵੀ ਦੁਨਿਆਵੀ ਰਿਸ਼ਤੇ ਨੂੰ ਗਿਣਾਇਆ ਨਹੀਂ, ਕੇਵਲ ਭਾਵਨਾ ਨਾਲ ਗੁਰੂ ਜਾਣ ਕੇ ਸੇਵਾ ਕੀਤੀ। ਚਾਰ ਟਕੇ ਦੇ ਦਿੱਤੇ। ਸ਼ਬਦ ਵਰਤੇ ਪਹਿਲਾ ਗੁਰੂ ਨਾਨਕ ਸਾਹਿਬ ਦਾ ਜੋ ਅਕਾਲ ਦੇ ਸਿੱਖ ਹਨ। ਗੁਰੂ ਅੰਗਦ ਸਾਹਿਬ ਜੋ ਗੁਰੂ ਨਾਨਕ ਸਾਹਿਬ ਦੇ ਸਿੱਖ ਹਨ। ਗੁਰੂ ਅਮਰਦਾਸ ਜਿਹੜੇ ਗੁਰੂ ਅੰਗਦ ਸਾਹਿਬ ਦੇ ਸਿੱਖ ਸਨ। ਗੁਰੂ ਰਾਮਦਾਸ ਜਿਹੜੇ ਗੁਰੂ ਅਮਰਦਾਸ ਦੇ ਸਿੱਖ ਸਨ। ਜਦੋਂ ਆਪਣੀ ਵਾਰੀ ਤੇ ਪਿੱਛੇ ਹੱਟ ਗਏ। ਕਹਿਣ ਲੱਗੇ, ਮਹਾਰਾਜ ! ਤੁਹਾਡੇ ਆਪਣੇ ਨਾਮ ਦਾ ? ਕਹਿਣ ਲੱਗੇ ਅਜੇ ਮੈਂ ਸਿੱਖੀ ਕਮਾਉਣ ਤੁਰਿਆ ਹਾਂ, ਸਮਝ ਨਹੀਂ ਪਈ ਕਿ ਸਿੱਖੀ ਕਮਾਉਣੀ ਕਿਵੇਂ ਹੈ ? ਗੁਰੂ ਦੇ ਸਿੱਖ ! ਕਹਿਣਾ ਬਹੁਤ ਸੌਖਾ ਹੈ। ਸਿੱਖੀ ਦਾ ਕਿਰਦਾਰ, ਸਿੱਖੀ ਦਾ ਇਖ਼ਲਾਕ, ਸਿੱਖੀ ਵਾਲਾ ਜੀਵਨ ਤੇ ਜਿਨ੍ਹਾਂ ਨੇ ਸਿੱਖੀ ਕਮਾਈ, ਉਹਨਾਂ ਨੂੰ ਮੇਰੇ ਬਾਬੇ ਨੇ ਬਾਣੀ ਵਿਚ ਕਿਹਾ-

*ਧੰਨ ਧਨੁ ਭਾਗ ਤਿਨਾ ਭਗਤ ਜਨਾ ਜੋ ਹਰਿ ਨਾਮਾ ਹਰਿ ਮੁਖਿ ਕਹਤਿਆ॥*
*ਧਨੁ ਧਨੁ ਭਾਗ ਤਿਨਾ ਸੰਤ ਜਨਾ ਜੋ ਹਰਿ ਜਸੁ ਸ੍ਰਵਣੀ ਸੁਣਤਿਆ॥*
*ਧਨੁ ਧਨੁ ਭਾਗ ਤਿਨਾ ਸਾਧ ਜਨਾ ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ॥*
*ਧਨੁ ਧਨੁ ਭਾਗ ਤਿਨਾ ਗੁਰਮੁਖਾ ਜੋ ਗੁਰਸਿਖ ਲੈ ਮਨੁ ਜਿਣਤਿਆ॥*
*ਸਭ ਦੂੰ ਵਡੇ ਭਾਗ ਗੁਰਸਿਖਾ ਕੇ ਜੋ ਗੁਰ ਚਰਣੀ ਸਿਖ ਪੜਤਿਆ॥*

(ਅੰਗ ੬੪੯)

ਸਭ ਤੋਂ ਵੱਡੇ ਭਾਗ ਉਸ ਗੁਰਸਿੱਖ ਦੇ ਹਨ ਜੋ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਸ਼ਬਦ ਦੀ ਕਮਾਈ ਕਰਦਾ ਪਿਆ ਹੈ।

ਮਾਸਟਰ ਤਾਰਾ ਸਿੰਘ ਜੀ ਨੂੰ ਕਿਸੇ ਪੁੱਛਿਆ ਸੀ ਕਿ ਸਿੱਖੀ ਪਹਿਲਾਂ ਕਿ ਦੇਸ਼-ਭਗਤੀ ਪਹਿਲਾਂ ? ਮਾਸਟਰ ਜੀ ਨੇ ਕਿਹਾ ਸੀ, ਮੈਨੂੰ ਤੂੰ ਭੁਲੇਖੇ ਵਿਚ ਨਾ ਪਾ, ਸਿੱਖੀ ਬਹੁਤ ਵੱਡਾ ਵਿਸ਼ਾ ਹੈ ਤੇ ਦੇਸ਼-ਭਗਤੀ ਨਿੱਕਾ ਜਿਹਾ ਕੰਸੈਪਟ ਹੈ। ਅੱਜ ਅਸੀਂ ਕਹਿ ਰਹੇ ਹਾਂ-

*ਸਿਖਾਂ ਨੂੰ ਸਿਖੀ ਦਾਨ।*

ਭਾਈ ਗੁਰਦਾਸ ਜੀ ਕਹਿਣ ਲੱਗੇ, ਸਿੱਖੀ ਦਾਨ ਵਿਚ ਪਹਿਲੀ ਪਉੜੀ ਚੇਤੇ ਰੱਖੀਂ-

*ਕੁਰਬਾਣੀ ਤਿਨ੍ਹਾਂ ਗੁਰਸਿਖਾਂ ਪਿਛਲ ਰਾਤੀ ਉਠਿ ਬਹੰਦੇ।*
*ਕੁਰਬਾਣੀ ਤਿਨ੍ਹਾਂ ਗੁਰਸਿਖਾਂ ਅੰਮ੍ਰਿਤੁ ਵੇਲੈ ਸਰਿ ਨਾਵੰਦੇ।*

*ਕੁਰਬਾਣੀ ਤਿਨ੍ਹਾਂ ਗੁਰਸਿਖਾਂ ਹੋਇ ਇਕ ਮਨਿ ਗੁਰ ਜਾਪੁ ਜਪੰਦੇ।*
*ਕੁਰਬਾਣੀ ਤਿਨ੍ਹਾਂ ਗੁਰਸਿਖਾਂ ਸਾਧਸੰਗਤਿ ਚਲਿ ਜਾਏ ਜੁੜੰਦੇ।*
*ਕੁਰਬਾਣੀ ਤਿਨ੍ਹਾਂ ਗੁਰਸਿਖਾਂ ਗੁਰਬਾਣੀ ਨਿਤਿ ਗਾਇ ਸੁਣੰਦੇ।*
*ਕੁਰਬਾਣੀ ਤਿਨ੍ਹਾਂ ਗੁਰਸਿਖਾਂ ਮਨਿ ਮੇਲੀ ਕਰਿ ਮੇਲਿ ਮਿਲੰਦੇ।*
*ਕੁਰਬਾਣੀ ਤਿਨ੍ਹਾਂ ਗੁਰਸਿਖਾਂ ਭਾਇ ਭਗਤਿ ਗੁਰਪੁਰਬ ਕਰੰਦੇ।*
*ਗੁਰ ਸੇਵਾ ਫਲੁ ਸੁਫਲ ਫਲੰਦੇ॥੨॥*

(ਵਾਰ ੧੨, ਪਉੜੀ ੨)

ਇਹ ਹੈ ਸਿੱਖੀ, ਜਿਹੜੀ ਅਸੀਂ ਰੋਜ਼ ਮੰਗ ਕੇ ਕਹਿੰਦੇ ਹਾਂ ਦਾਤਾ ! ਫਿਰ ਸਿੱਖੀ ਦਾ ਦਾਨ ਦੇ। ਭਾਈ ਗੁਰਦਾਸ ਕਹਿੰਦੇ ਹਨ, ਉਹ ਸਿੱਖ ਜਿਹੜਾ ਅੰਮ੍ਰਿਤ ਵੇਲੇ ਉੱਠਦਾ ਹੈ। ਇਸ਼ਨਾਨ ਕਰਦਾ ਹੈ। ਗੁਰੂ ਦੇ ਬਖ਼ਸ਼ੇ ਹੋਏ ਜੱਪ ਨੂੰ ਜੱਪਦਾ ਹੈ। ਸੰਗਤ ਵਿਚ ਆਉਂਦਾ ਹੈ। ਗੁਰਬਾਣੀ ਪ੍ਰੀਤ ਨਾਲ ਸੁਣਦਾ ਹੈ। ਆ ਕੇ ਮਨ ਬੇਲੀਆਂ ਨਾਲ ਆਪਣੀ ਸਾਂਝ ਪਾਉਂਦਾ ਹੈ। ਗੁਰੂ ਦਾ ਸਿੱਖ ਜਦੋਂ ਗੁਰਪੁਰਬ ਮਨਾਉਂਦਾ ਹੈ ਤੇ ਭਾਵਨਾ ਨਾਲ ਮਨਾਉਂਦਾ ਹੈ। ਇਹੋ ਜਿਹੇ ਗੁਰਸਿੱਖਾਂ ਦੀ ਕੀਤੀ ਹੋਈ ਸੇਵਾ ਸਫਲ ਹੁੰਦੀ ਹੈ।

ਕੱਲ ਬੇਨਤੀ ਕੀਤੀ ਸੀ ਕਿ ਗੁਰਸਿੱਖੀ ਕਿੰਨਾ ਕੁ ਉੱਚਾ-ਸੁੱਚਾ ਜੀਵਨ ਹੈ ਤੇ ਧੰਨ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਉਹ ਕਮਾਈ ਕਰਨ ਵਾਲੇ ਗੁਰਸਿੱਖ ਤੋਂ ਆਪਣੇ ਆਪ ਨੂੰ ਕੁਰਬਾਨ ਪਏ ਕਰਦੇ ਹਨ। ਉਸੇ ਲੜੀ ਨੂੰ ਆਪਾਂ ਅੱਗੇ ਤੋਰਨਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦੇ ਵਿਚ ਗੁਰਸਿੱਖ ਦੀ ਉਪਮਾ ਕਰਦਿਆਂ ਇਕ ਬਚਨ ਆਉਂਦਾ ਹੈ-

*ਤਿਸੁ ਗੁਰਸਿਖ ਕੰਉ ਹੰਉ ਸਦਾ ਨਮਸਕਾਰੀ ਜੋ ਗੁਰ ਕੈ ਭਾਣੈ ਗੁਰਸਿਖੁ ਚਲਿਆ॥*

(ਅੰਗ ੫੯੩)

ਗੁਰਸਿੱਖ ਉਦੋਂ ਬਣਦਾ ਹੈ ਜਦੋਂ ਸਿੱਖ ਦੇ ਅੰਦਰ ਗੁਰੂ ਵਾਲੇ ਗੁਣ ਆ ਜਾਣ। ਜਦੋਂ ਸਿੱਖ ਦੇ ਵਿਚੋਂ ਗੁਰੂ ਦੀ ਝਲਕ ਪਏ। ਜਦੋਂ ਸਿੱਖ ਨੂੰ ਦੇਖ ਕੇ ਬੰਦੇ ਦਾ ਅੰਦਰ ਇੰਝ ਤ੍ਰਿਪਤ ਹੋ ਜਾਏ ਕਿ ਮਾਨੋ ਗੁਰੂ ਅੱਜ ਮੈਨੂੰ ਮਿਲ ਗਿਆ ਹੈ। ਇਹੀ ਕਾਰਨ ਹੈ ਕਿ ਗੁਰੂ ਰਾਮਦਾਸ ਜੀ ਨੇ ਦੋ ਬਚਨ ਕਹੇ ਸਨ। ਕਹਿੰਦੇ ਹਨ, ਗੁਰਸਿੱਖ ਦੋ ਕੰਮ ਕਰਦਾ ਹੈ। ਕਿਹੜੇ ? ਪਹਿਲਾ ਕੰਮ ਤਾਂ ਉਹ ਇਹ ਕਰਦਾ ਹੈ ਕਿ ਆਪ ਨਾਮ ਜੱਪਦਾ ਹੈ ਤੇ ਜਦੋਂ ਜੱਪਦਾ ਹੈ ਤਾਂ ਉਸ ਦੇ ਅੰਦਰ ਗੁਰੂ ਵਰਤਦਾ ਹੈ ਤੇ ਸੱਚ ਜਾਣੋ, ਜਦੋਂ ਦੂਜੇ ਨੂੰ ਜਪਾਉਣ ਤੁਰਦਾ ਹੈ ਤਾਂ ਉਸ ਸਿੱਖ ਵਿਚ ਇੰਝ ਲੱਗਦਾ ਹੈ ਜਿਵੇਂ ਗੁਰੂ ਇਸ ਦੇ ਵਿਚ ਵਰਤ ਕੇ ਉਪਦੇਸ਼ ਦਿੰਦੇ ਪਏ ਹਨ। ਹਜ਼ੂਰ ਨੇ ਕਿਹਾ-

*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥*

(ਅੰਗ ੩੦੬)

ਜਿਹੜਾ ਆਪ ਕਮਾਈ ਕਰਕੇ ਦੂਜਿਆਂ ਨੂੰ ਜੱਪਣ ਦੀ ਪ੍ਰੇਰਨਾ ਦਿੰਦਾ ਹੈ। ਸਿੱਖੀ ਕੇਵਲ ਬਾਹਰ ਦੇ ਸ਼ਬਦਾਂ ਦਾ ਨਾਮ ਨਹੀਂ। ਅਸਲ ਵਿਚ ਸਿੱਖੀ ਇਕ ਅੰਦਰ ਦਾ ਜੀਵਨ ਹੈ। ਜਦੋਂ ਅੰਦਰ ਦਾ ਜੀਵਨ ਬਣਿਆ ਹੋਵੇ ਉਦੋਂ ਬਾਹਰ ਦੇ ਕੀਤੇ ਉਸ ਦੇ ਕਰਮ ਲੋਕਾਂ ਦਾ ਭਲਾ ਕਰਦੇ ਹਨ। ਜੇ ਅੰਦਰ ਜੀਵਨ ਨਾ ਟਿੱਕਿਆ ਹੋਵੇ, ਅੰਦਰ ਸਿੱਖੀ ਵਾਲੇ ਗੁਣ ਨਾ ਹੋਣ ਤਾਂ ਬੰਦਾ ਬਾਹਰੋਂ ਜਿੰਨੀ ਮਰਜ਼ੀ ਦੁਹਾਈ ਪਾਈ ਜਾਵੇ, ਹਕੀਕਤ ਵਿਚ ਉਸ ਦੇ ਸ਼ਬਦ, ਉਸ ਦੇ ਬਚਨ ਕਿਸੇ ਉੱਪਰ ਅਸਰ ਨਹੀਂ ਕਰਦੇ। ਭਾਈ ਗੁਰਦਾਸ ਕਹਿੰਦੇ ਹਨ, ਸਿੱਖ ਵਿਚ ਸਭ ਤੋਂ ਪਹਿਲਾ ਗੁਣ ਇਹ ਹੁੰਦਾ ਹੈ ਕਿ ਉਹ ਕਦੀ ਵੀ ਆਪਣੀ ਹਉਮੈ ਦਾ ਪ੍ਰਗਟਾਵਾ ਨਹੀਂ ਕਰਦਾ। ਭਾਈ ਸਾਹਿਬ ਨੇ ਸ਼ਬਦ ਵਰਤੇ-

*ਹਉ ਤਿਸੁ ਘੋਲਿ ਘੁਮਾਇਆ ਗੁਰਮਤਿ ਰਿਦੈ ਗਰੀਬੀ ਆਵੈ।*
*ਹਉ ਤਿਸੁ ਘੋਲਿ ਘੁਮਾਇਆ ਪਰ ਨਾਰੀ ਦੇ ਨੇੜਿ ਨ ਜਾਵੈ।*
*ਹਉ ਤਿਸੁ ਘੋਲਿ ਘੁਮਾਇਆ ਪਰ ਦਰਬੈ ਨੋ ਹਥੁ ਨ ਲਾਵੈ।*
*ਹਉ ਤਿਸੁ ਘੋਲਿ ਘੁਮਾਇਆ ਪਰ ਨਿੰਦਾ ਸੁਣਿ ਆਪੁ ਹਟਾਵੈ।*
*ਹਉ ਤਿਸੁ ਘੋਲਿ ਘੁਮਾਇਆ ਸਤਿਗੁਰ ਦਾ ਉਪਦੇਸੁ ਕਮਾਵੈ।*
*ਹਉ ਤਿਸੁ ਘੋਲਿ ਘੁਮਾਇਆ ਥੋੜਾ ਸਵੈ ਥੋੜਾ ਹੀ ਖਾਵੈ।*
*ਗੁਰਮੁਖਿ ਸੋਈ ਸਹਜਿ ਸਮਾਵੈ॥ ੪॥*

(ਵਾਰ ੨੨, ਪਉੜੀ ੪)

ਇਹ ਹੈ ਸਿੱਖੀ ਦਾਨ। ਜਿਨ੍ਹਾਂ ਸਿੱਖਾਂ ਨੂੰ ਗੁਰੂ ਜੀ ਨੇ ਇਹ ਜੀਵਨ ਦਿੱਤਾ, ਭਾਈ ਸਾਹਿਬ ਕਹਿੰਦੇ ਹਨ, ਮੈਂ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ। ਕਹਿਣ ਲੱਗੇ ਗ਼ਰੀਬੀ ਦਾ ਅਰਥ ਹੈ ਨਿਮਰਤਾ। ਵਿਅਕਤੀ ਤੌਰ 'ਤੇ ਅਨੇਕਾਂ ਲੋਕ ਆਪਣੀ ਜ਼ਬਾਨ ਤੋਂ ਨਿਮਰਤਾ ਦੇ ਬੋਲ ਬੋਲਦੇ ਹਨ। ਵਿਅਕਤੀ ਤੌਰ 'ਤੇ ਕੁਝ ਲੋਕ ਸਮਾਜ ਸਾਹਮਣੇ ਝੁੱਕ ਕੇ ਨਿਮਰਤਾ ਦਾ ਪ੍ਰਗਟਾਵਾ ਵੀ ਕਰਦੇ ਹਨ। ਪਰ ਭਾਈ ਗੁਰਦਾਸ ਕਹਿੰਦੇ ਹਨ, ਜਿਹੜਾ ਸਿੱਖ ਹੈ, ਉਹ ਕਦੀ ਵੀ ਪਾਖੰਡ ਨਹੀਂ ਕਰਦਾ। ਕਹਿਣ ਲੱਗੇ, ਉਸ ਦੇ ਹਿਰਦੇ ਵਿਚ ਗੁਰੂ ਦੀ ਮੱਤ ਵੱਸੀ ਹੈ। ਜਦੋਂ ਉਹ ਝੁੱਕਦਾ ਹੈ, ਆਪਣੇ ਸੁਆਰਥ ਲਈ ਨਹੀਂ ਝੁੱਕਦਾ।

ਮੇਰੇ ਗੁਰੂ ਨੇ ਇਕ ਗੱਲ ਸਮਝਾਈ ਹੈ ਕਿ ਨਿਮਰਤਾ ਵੀ ਤੂੰ ਗੁਰਮਤਿ ਵਾਲੀ ਧਾਰਨ ਕਰਨੀ ਹੈ। ਅਸੀਂ ਸੋਚਾਂਗੇ, ਕੀ ਦੂਜੀ ਨਿਮਰਤਾ ਤੇ ਗੁਰਮਤਿ ਦੀ ਨਿਮਰਤਾ ਵਿਚ ਫ਼ਰਕ ਹੈ ? ਬਿਲਕੁਲ ਜ਼ਮੀਨ ਆਸਮਾਨ ਦਾ ਅੰਤਰ ਹੈ। ਕੁਝ ਲੋਕ ਸੁਆਰਥ ਕਰਕੇ ਵਿਅਕਤੀ ਤੌਰ 'ਤੇ ਝੁੱਕਦੇ ਹਨ, ਪਰ ਅੰਦਰ ਉਹਨਾਂ ਦਾ ਮੰਨਣ ਲਈ ਤਿਆਰ ਨਹੀਂ ਹੁੰਦਾ। ਪਰ ਗੁਰੂ ਦਾ ਸਿੱਖ ਕਦੀ ਇਹ ਨਹੀਂ ਕਰਦਾ ਕਿ ਉਤੋਂ ਜ਼ਬਾਨ ਤੋਂ ਮਿੱਠ ਬੋਲੜਾ ਹੋਵੇ ਤੇ ਝੁੱਕਣ ਦੀ ਗੱਲ ਕਰੇ ਤੇ ਅੰਦਰ ਉਸ ਦਾ ਮਨ ਕਦੀ ਝੁੱਕਣ ਲਈ ਮੰਨੇ ਨਾ। ਸਿੱਖੀ ਦਾ ਪਹਿਲਾ ਗੁਣ ਹੀ ਇਹ

ਹੈ ਕਿ ਬੰਦੇ ਨੂੰ ਅੰਦਰੋਂ ਝੁੱਕਣ ਦੀ ਜਾਚ ਆ ਜਾਏ। ਕਹਿਣ ਲੱਗੇ, ਝੁੱਕ ਕੇਵਲ ਉਹ ਸਕਦਾ ਹੈ ਜਿਸ ਨੂੰ ਗੁਰੂ ਦੀ ਹੱਥੀਂ ਸੇਵਾ ਕਰਨ ਦੀ ਜਾਚ ਆ ਜਾਏ। ਜਿੰਨੀ ਦੇਰ ਤੱਕ ਸਰੀਰ ਸੇਵਾ ਨਹੀਂ ਕਰਦਾ, ਉੱਨੀ ਦੇਰ ਤੱਕ ਮਨ ਨੇ ਝੁੱਕਣਾ ਨਹੀਂ। ਮਨ ਤਾਂ ਆਪਣੀ ਮਰਜ਼ੀ ਕਰੇਗਾ ਤੇ ਜਦੋਂ ਤਨ ਗੁਰੂ ਦੀ ਸੇਵਾ ਵਿਚ ਲੱਗੇਗਾ ਤਾਂ ਉਦੋਂ ਮਨ ਆਪਣੇ ਆਪ ਝੁੱਕਣਾ ਸ਼ੁਰੂ ਹੋ ਜਾਂਦਾ ਹੈ। ਜਿਹੜਾ ਮਨੁੱਖ ਨਿਮਰਤਾ ਤੋਂ ਵਾਂਝਾ ਹੈ, ਵਾਹਿਗੁਰੂ ਮੇਹਰ ਕਰੇ, ਉਸ ਨੂੰ ਨਿਮਰਤਾ ਤੇ ਅਦਬ ਦੀ ਦਾਤ ਬਖ਼ਸ਼ੇ, ਨਹੀਂ ਤਾਂ ਜਿਹੜੇ ਨਿਮਰਤਾ ਹੀਣ ਬੰਦੇ ਹੰਕਾਰੀ ਹਨ, ਉਹ ਧਨ ਪਦਾਰਥ ਹੋਣ ਦੇ ਬਾਵਜੂਦ ਵੀ ਆਪਣੀ ਜ਼ਿੰਦਗੀ ਨੂੰ ਤਬਾਹ ਕਰ ਜਾਂਦੇ ਹਨ। ਦਾਤਾਰ ਜੀ ਦਾ ਪਹਿਲਾ ਬਚਨ ਹੈ, ਕਹਿਣ ਲੱਗੇ ਜਿਹੜਾ ਬੰਦਾ ਆਪਣੇ ਆਪ ਨੂੰ ਸਭ ਤੋਂ ਨੀਵਾਂ ਸਮਝਣ ਲੱਗ ਜਾਏ, ਮੇਰਾ ਗੁਰੂ ਕਹਿੰਦਾ ਹੈ, ਅਸਲ ਵਿਚ ਉਹ ਸਭ ਤੋਂ ਵੱਡਾ ਹੈ। ਹਜ਼ੂਰ ਨੇ ਸ਼ਬਦ ਵਰਤੇ-

*ਆਪਸ ਕਉ ਜੋ ਜਾਣੈ ਨੀਚਾ॥*
*ਸੋਊ ਗਨੀਐ ਸਭ ਤੇ ਊਚਾ॥* (ਸੁਖਮਨੀ ਸਾਹਿਬ)

ਨਾਲ ਇਕ ਹੋਰ ਬਚਨ ਕੀਤਾ। ਦਾਤਾਰ ! ਜੇਕਰ ਕੋਈ ਹੰਕਾਰ ਕਰੇ ? ਹਜ਼ੂਰ ਕਹਿੰਦੇ ਹਨ, ਜਿਸ ਨੇ ਸਿੱਖੀ ਕਮਾਉਣੀ ਹੈ, ਉਹ ਰਾਜ ਪੱਦਵੀ ਉੱਪਰ ਬੈਠ ਕੇ ਵੀ ਹੰਕਾਰੀ ਨਹੀਂ ਹੁੰਦਾ। ਜਿਹੜਾ ਸਿੱਖੀ ਦਾ ਦਾਨ ਮੰਗਦਾ ਹੈ, ਉਹ ਕਦੀ ਪਦਾਰਥ, ਦੌਲਤ, ਜਵਾਨੀ ਤੇ ਬੱਲ ਲੈ ਕੇ ਹੰਕਾਰੀ ਨਹੀਂ ਹੁੰਦਾ। ਜਿਹੜਾ ਸਿੱਖੀ ਕਮਾਉਣ ਤੁਰਦਾ ਹੈ, ਹਕੀਕਤ ਵਿਚ ਉਹ ਆਪਣੇ ਸ਼ੁਭ ਕਰਮਾਂ ਦਾ ਵੀ ਮਾਨ ਨਹੀਂ ਕਰਦਾ। ਜਿਹੜਾ ਸਿੱਖੀ ਕਮਾਉਣ ਤੁਰਦਾ ਹੈ, ਉਹ ਰੱਬ ਦੀ ਦਿੱਤੀ ਹੋਈ ਦਾਤ ਸਮਝ ਕੇ ਧਨ ਤੇ ਜ਼ਮੀਨ ਨੂੰ ਦੇਖ ਕੇ ਕਦੀ ਹੰਕਾਰੀ ਨਹੀਂ ਹੁੰਦਾ। ਕਹਿਣ ਲੱਗੇ, ਜੇ ਮਾਨ ਕਰੇਂਗਾ ਤਾਂ ਤੇਰੇ ਕੋਲ ਗੁਰਮਤਿ ਵਾਲੀ ਨਿਮਰਤਾ ਨਹੀਂ ਤੇ ਸੱਚ ਜਾਣੀ, ਜੋ ਕੁਝ ਤੂੰ ਸੋਚੀ ਬੈਠਾ ਹੈਂ, ਇਹ ਕੁਝ ਤੈਨੂੰ ਰੱਬ ਦੀ ਦਰਗਾਹ ਵਿਚ ਮਿਲੇਗਾ। ਸਾਹਿਬ ਨੇ ਸ਼ਬਦ ਵਰਤੇ-

*ਸੁਖੀ ਬਸੈ ਮਸਕੀਨੀਆ*

ਮਸਕੀਨੀਆ ਦਾ ਅੱਖਰੀ ਅਰਥ ਇਥੇ ਹੈ ਨਿਮਰਤਾ ਵਾਲਾ।-

*ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ॥*
*ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ॥*

(ਸੁਖਮਨੀ ਸਾਹਿਬ)

ਕਹਿੰਦੇ ਹਨ, ਜਿਹੜਾ ਨਿਮਰਤਾ ਵਿਚ ਰਹਿੰਦਾ ਹੈ, ਉਹ ਆਤਮਕ ਜੀਵਨ ਪੱਖੋਂ ਸੁੱਖੀ ਹੈ। ਜੇ ਕੋਈ ਹੰਕਾਰ ਕਰਦਾ ਹੈ ਤਾਂ ਉਹ ਆਪਣੇ ਹੰਕਾਰ ਵਿਚ ਆਪੇ ਗਲ ਗਿਆ। ਹਜ਼ੂਰ ਨੇ ਸ਼ਬਦ ਵਰਤੇ-

*ਜਿਸ ਕੈ ਅੰਤਰਿ ਰਾਜ ਅਭਿਮਾਨੁ॥*
*ਸੋ ਨਰਕਪਾਤੀ ਹੋਵਤ ਸੁਆਨੁ॥*

(ਸੁਖਮਨੀ ਸਾਹਿਬ)

ਜੇ ਉਹ ਕਹੇ ਕਿ ਮੈਂ ਸਭ ਤੋਂ ਵੱਡਾ ਸਿੱਖ ਹਾਂ ਤੇ ਚਾਰ ਦਿਨ ਪੱਦਵੀ ਲੈ ਕੇ ਹੰਕਾਰੀ ਹੋ ਜਾਏ ਤਾਂ ਮੇਰੇ ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ, ਉਹ ਸਿੱਖ ਨਹੀਂ। ਕਿਉਂਕਿ ਸਿੱਖ ਕਦੀ ਪੱਦਵੀ ਦਾ ਹੰਕਾਰ ਨਹੀਂ ਕਰਦਾ। ਉਹ ਪੱਦਵੀ ਉੱਪਰ ਬੈਠ ਕੇ ਵੀ ਨਿਮਰਤਾ ਦੇ ਪੱਲੇ ਨੂੰ ਫੜ ਕੇ ਰੱਖਦਾ ਹੈ।–

*ਜੋ ਜਾਨੈ ਮੈ ਜੋਬਨਵੰਤੁ॥*
*ਸੋ ਹੋਵਤ ਬਿਸਟਾ ਕਾ ਜੰਤੁ॥*
*ਆਪਸ ਕਉ ਕਰਮਵੰਤੁ ਕਹਾਵੈ॥*
*ਜਨਮਿ ਮਰੈ ਬਹੁ ਜੋਨਿ ਭ੍ਰਮਾਵੈ॥*
*ਧਨ ਭੂਮਿ ਕਾ ਜੋ ਕਰੈ ਗੁਮਾਨੁ॥*
*ਸੋ ਮੂਰਖੁ ਅੰਧਾ ਅਗਿਆਨੁ॥*
*ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ॥*
*ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ॥*

(ਸੁਖਮਨੀ ਸਾਹਿਬ)

ਸਿੱਖੀ ਦਾਨ ਵਿਚ ਸਭ ਤੋਂ ਪਹਿਲਾ ਦਾਨ ਮੰਗੀਂ— ਹੇ ਮਾਲਕ ਜੀ ! ਤੁਸੀਂ ਮਿਹਰ ਕਰੋ, ਸਭ ਤੋਂ ਪਹਿਲਾਂ ਮੈਨੂੰ ਨਿਮਰਤਾ ਦੀ ਦਾਤ ਦਿਉ। ਆਪ ਜੀ ਕਹੋਗੇ ਕਿ ਸਭ ਤੋਂ ਪਹਿਲਾਂ ਸ਼ਬਦ ਕਿਉਂ ਚੁਣ ਲਿਆ ਸਿੱਖੀ ਦਾਨ ਵਿਚ ਨਿਮਰਤਾ ? ਚਿੱਤ ਵਿਚ ਆਇਆ ਕਿ ਜਿਸ ਦਿਨ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਨੇ ਪ੍ਰਭੂ ਦੇ ਦਰ 'ਤੇ ਜਾ ਕੇ ਸ਼ੁਕਰਾਨਾ ਕੀਤਾ ਸੀ, ਉਸ ਦਿਨ ਜਿਹੜੀਆਂ ਦਾਤਾਂ ਮੰਗੀਆਂ ਸਨ, ਉਸ ਦੇ ਵਿਚ ਮੇਰੇ ਦਾਤੇ ਨੇ ਗ਼ਰੀਬੀ ਦੀ ਦਾਤ ਵੀ ਮੰਗੀ ਸੀ। ਕਿਉਂਕਿ ਰਹਿਤ ਦਾ ਦਾਨ ਵੀ ਨਿਮਰਤਾ ਤੋਂ ਬਿਨਾਂ ਨਹੀਂ ਰਹਿਣਾ ਤੇ ਹੰਕਾਰੀ ਬੰਦਾ ਕਿਤੇ ਵੀ ਥਿੜਕ ਸਕਦਾ ਹੈ। ਨਿਮਰਤਾ ਵਿਚ ਰਹਾਂਗੇ ਤਾਂ ਸਿੱਖੀ ਕਮਾਵਾਂਗੇ। ਨਿਮਰਤਾ ਵਿਚ ਰਹਾਂਗੇ ਤਾਂ ਭਰੋਸਾ ਬੱਝੇਗਾ। ਜੇ ਨਿਮਰਤਾ ਵਿਚ ਰਹਾਂਗੇ ਤਾਂ ਵਿਸਾਹ ਬੱਝੇਗਾ। ਨਿਮਰਤਾ ਵਿਚ ਰਹਾਂਗੇ ਤਾਂ ਬਿਬੇਕੀ ਬਣ ਸਕਾਂਗੇ। ਨਿਮਰਤਾ ਵਿਚ ਰਹਾਂਗੇ ਤਾਂ ਦਾਨਾਂ ਸਿਰ ਦਾਨ ਨਾਮ ਦਾਨ ਮਿਲੇਗਾ। ਪਹਿਲੀ ਗੱਲ ਸਿੱਖੀ ਦੀ ਇਹ ਹੈ ਕਿ ਸਿੱਖ ਦੇ ਅੰਦਰ ਨਿਰਮਾਣਤਾ ਹੋਵੇ। ਗੁਰੂ ਨਾਨਕ ਸਾਹਿਬ ਨੇ ਆਪ ਕ੍ਰਿਪਾ ਕਰਕੇ ਸਿੱਖੀ ਨੂੰ ਕਮਾ ਕੇ ਕਿਤੇ ਉਹਨਾਂ ਧੰਨ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਆਪਣੇ ਬਚਨਾਂ ਵਿਚ ਦਾਅਵਾ ਨਹੀਂ ਕੀਤਾ, ਕਿ ਮੈਂ ਸਭ ਕੁਝ ਕਰ ਸਕਦਾ ਹਾਂ। ਜਿੰਨੇ ਵੀ ਗਾਉਣ ਵਾਲੇ ਹਨ, ਸਾਰੇ ਮੇਰੇ ਤੋਂ ਥੱਲੇ

ਹਨ। ਉਹਨਾਂ ਦੇ ਬਚਨ ਅਸੀਂ ਪੜ੍ਹਦੇ ਹਾਂ। ਉਹ ਕਹਿੰਦੇ ਹਨ, ਮੈਂ ਆਪਣੇ ਹੱਥ ਵਿਚ ਖੱਪਰ ਫੜਿਆ ਹੈ ਤੇ ਗਲੀ ਵਿਚ ਖਲੋ ਕੇ ਆਵਾਜ਼ ਪਿਆ ਦਿੰਦਾ ਹਾਂ ਕਿ ਤੇਰੇ ਚਰਨਾਂ ਵਿਚ ਜੁੜਿਆ ਹੋਇਆ ਕੋਈ ਸੰਤ, ਕੋਈ ਮਹਾਂਪੁਰਸ਼ ਮਿਲ ਜਾਏ ਤਾਂ ਮੈਂ ਆਪਣੀ ਝੋਲੀ ਉਸ ਦੇ ਅੱਗੇ ਅੱਡ ਕੇ ਰੱਬ ਦੀ ਕ੍ਰਿਪਾ ਮੰਗਣ ਆਇਆ ਹਾਂ। ਹਜ਼ੂਰ ਨੇ ਸ਼ਬਦ ਵਰਤੇ–

*ਤੇਰੈ ਨਾਮਿ ਨਿਵੇ ਰਹੇ ਲਿਵ ਲਾਇ॥*
*ਨਾਨਕ ਤਿਨ ਦਰਿ ਭੀਖਿਆ ਪਾਇ॥*

(ਅੰਗ ੭੨੧)

ਗੁਰੂ ਨਾਨਕ ਸਾਹਿਬ ਨੇ ਗ਼ਰੀਬੀ ਦਾ ਪੱਲਾ ਨਹੀਂ ਛੱਡਿਆ। ਨਿਮਰਤਾ ਨੂੰ ਧਾਰਨ ਕਰਕੇ ਰੱਖਿਆ। ਗੁਰੂ ਅੰਗਦ ਸਾਹਿਬ ਦੇ ਦਰ 'ਤੇ ਆ ਕੇ ਕੋਈ ਪੁੱਛਦਾ ਹੈ ਕਿ ਅਸੀਂ ਕਮਾਈ ਕਰਨ ਵਾਲੇ ਹਾਂ, ਸਾਡੀ ਕਈ ਸਾਲਾਂ ਦੀ ਆਪਣੀ ਸਾਧਨਾ ਹੈ, ਤੁਸੀਂ ਕੁਝ ਮੰਗੋ। ਸਿੱਖੀ ਕਮਾਉਣ ਵਾਲੇ ਜੋਗੀਆਂ ਨੂੰ ਇਕੋ ਗੱਲ ਕਹੀ ਸੀ ਕਿ ਜੇ ਕੁਝ ਦੇਣ ਜੋਗੇ ਹੋ ਤਾਂ ਪ੍ਰਮਾਤਮਾ ਦੇ ਘਰ ਵਿਚੋਂ ਗ਼ਰੀਬੀ ਦੀ ਦਾਤ ਲੈ ਦਿਉ।

ਕਦੀ ਗੁਰੂ ਅਮਰਦਾਸ ਜੀ ਦੀ ਨਿਮਰਤਾ ਨੂੰ ਦੇਖੋ। ਜੋ ਸਿੱਖੀ ਕਮਾਉਣ ਤੁਰੇ ਹਨ ਤੇ ਸਿੰਘਾਸਣ 'ਤੇ ਬੈਠ ਕੇ ਗੁਰੂ-ਪੁੱਤਰ ਉਹਨਾਂ ਨੂੰ ਲੱਤ ਮਾਰੇ ਤਾਂ ਚਰਨ ਫੜ ਕੇ ਕਹਿੰਦੇ ਹਨ ਕਿ ਅਸਲ ਵਿਚ ਤੁਹਾਡਾ ਕਸੂਰ ਨਹੀਂ, ਕਸੂਰ ਮੇਰਾ ਹੈ। ਤੁਸੀਂ ਮੇਰੇ ਸਤਿਗੁਰੂ ਦੇ ਸਾਹਿਬਜ਼ਾਦੇ ਹੋ। ਤੁਸੀਂ ਆਉਂਦੇ ਹੋਵੋ ਤੇ ਮੈਂ ਅੱਗੋਂ ਤੁਹਾਨੂੰ ਲੈਣ ਨਾ ਜਾਵਾਂ। ਮੇਰੇ ਇਹ ਬੁਢੇਪੇ ਵਿਚ ਲੱਕੜ ਦੀ ਤਰ੍ਹਾਂ ਕਠੋਰ ਹੱਡ ਹਨ। ਕਿਤੇ ਤੁਹਾਡੇ ਚਰਨਾਂ ਦੀਆਂ ਤਲੀਆਂ ਨੂੰ ਚੋਟ ਤਾਂ ਨਹੀਂ ਲੱਗ ਗਈ ਹੋਵੇ ? ਇਹ ਸਿੱਖੀ ਦਾ ਪਹਿਲਾ ਪਾਠ ਹੈ।

ਧੰਨ ਗੁਰੂ ਰਾਮਦਾਸ ਜੀ ਭਾਵਨਾ ਵਿਚ ਬੈਠੇ ਹਨ ਤਾਂ ਬਾਬਾ ਸ੍ਰੀ ਚੰਦ ਵਰਗੇ ਆਉਂਦੇ ਹਨ। ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਨੂੰ ਇਹੀ ਪ੍ਰਸ਼ਨ ਕੀਤਾ ਜਾਂਦਾ ਹੈ ਕਿ ਤੁਹਾਡਾ ਦਾੜ੍ਹਾ ਕਿਉਂ ਵੱਧਿਆ ਹੈ ? ਇੰਨੀ ਬਾਣੀ ਪੜ੍ਹ ਕੇ, ਇੰਨਾ ਕੀਰਤਨ ਕਰਕੇ, ਇੰਨੀ ਸੇਵਾ ਕਰ ਕੇ ਫਿਰ ਸਾਡੇ ਅੰਦਰ ਕਿਉਂ ਨਹੀਂ ਝੁੱਕੇ ? ਕਿਉਂਕਿ ਅਸਲ ਵਿਚ ਅੰਦਰ ਸ਼ਬਦ ਦਾ ਕੀਰਤਨ ਨਹੀਂ। ਇਹ ਬੇਨਤੀ ਵੀ ਨਹੀਂ ਕੀਤੀ ਕਿ ਦਾਤਾ ! ਸਾਨੂੰ ਨਿਮਰਤਾ ਦੀ ਦਾਤ ਦੇ। ਜਿਹੜਾ ਉੱਚਾ ਚੜ੍ਹਦਾ ਹੈ, ਉੱਚੇ ਨੂੰ ਹਮੇਸ਼ਾ ਖ਼ਤਰਾ ਹੈ ਕਿ ਮੈਂ ਅੱਜ ਵੀ ਡਿੱਗਾ ਤੇ ਕੱਲ ਵੀ ਡਿੱਗਾ। ਜਿਹੜਾ ਪਹਿਲਾਂ ਹੀ ਧਰਤੀ 'ਤੇ ਵਿੱਛਿਆ ਪਿਆ ਹੈ, ਉਸ ਨੂੰ ਡਿੱਗਣ ਦਾ ਖ਼ਤਰਾ ਕਦੀ ਰਹਿੰਦਾ ਨਹੀਂ। ਹਜ਼ੂਰ ਕਹਿੰਦੇ ਹਨ, ਜਿਹੜੇ ਉੱਚੇ ਚੜ੍ਹਦੇ ਹਨ, ਉਹ ਜਦੋਂ ਡਿੱਗਦੇ ਹਨ ਤਾਂ ਪੱਲੇ ਉਹਨਾਂ ਦੇ ਕੁਝ ਨਹੀਂ ਰਹਿੰਦਾ। ਇਹ ਸੰਸਾਰ ਇਕ ਚਮਕਦੀ ਰੇਤ ਹੈ। ਕਿਉਂਕਿ ਰੇਤ ਜਦੋਂ ਚਮਕਦੀ ਹੈ ਤਾਂ ਭੁਲੇਖਾ ਪਾਉਂਦੀ ਹੈ ਪਾਣੀ ਦਾ। ਮਿਰਗ ਜਿਸ ਦਿਨ ਵੀ ਮਰਦਾ ਹੈ, ਉਸ ਚਮਕਦੀ ਰੇਤ 'ਤੇ ਯਕੀਨ ਕਰਕੇ ਮਰਦਾ ਹੈ। ਸੰਸਾਰ ਚਮਕਦੀ ਰੇਤ ਹੈ। ਰੇਤ ਦੂਰੋਂ ਭਾਸਦੀ ਹੈ ਕਿ ਮੇਰਾ ਸਭ ਕੁਝ ਇਹ ਪਾਣੀ ਹੈ। ਪਰ ਕਹਿੰਦੇ ਹਨ, ਇਸ ਰੇਤ ਤੋਂ ਨਫ਼ਰਤ

ਵੀ ਨਾ ਕਰੀਂ, ਇਸ ਚਮਕਦੀ ਹੋਈ ਰੇਤ ਵਿਚ ਰੱਬ ਨੇ ਆਪਣੀ ਬੰਦਗੀ ਦੀ, ਆਪਣੇ ਨਾਮ ਦੀ ਮਿੱਠੀ ਖੰਡ ਵੀ ਬਿਖੇਰੀ ਹੋਈ ਹੈ। ਪਰ ਇਕ ਗੱਲ ਜ਼ਰੂਰ ਚੇਤੇ ਰੱਖੀਂ ਕਿ ਚਮਕਦੀ ਰੇਤ ਕਦੀ ਵੀ ਪਾਣੀ ਨਹੀਂ ਬਣਦੀ ਤੇ ਸੱਜਣਾ ! ਹਾਥੀ ਬਣ ਕੇ ਤੁਰੇਂਗਾ ਤੇ ਰੇਤ ਵਿਚ ਫੂੰਕਾਰੇ ਮਾਰੇਂਗਾ ਤਾਂ ਰੇਤ ਤੇਰੇ ਸਿਰ ਵਿਚ ਪਵੇਗੀ। ਇਸ ਚਮਕਦੀ ਰੇਤ ਵਿਚ ਨਿਮਰਤਾ ਦੀ ਕੀੜੀ ਬਣ ਕੇ ਤੁਰੀਂ, ਇਸ ਚਮਕ ਵਿਚੋਂ ਵੀ ਮਿੱਠੇ ਦਾ ਸੁਆਦ ਲੈ ਜਾਵੇਂਗਾ। ਕਬੀਰ ਜੀ ਨੇ ਸ਼ਬਦ ਵਰਤੇ–

*ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ ਹਾਥੀ ਚੁਨੀ ਨ ਜਾਇ॥*
*ਕਹਿ ਕਬੀਰ ਗੁਰਿ ਭਲੀ ਬੁਝਾਈ ਕੀਟੀ ਹੋਇ ਕੈ ਖਾਇ॥*

(ਅੰਗ ੧੩੭੭)

ਉਹਨਾਂ ਮਹਾਂਪੁਰਸ਼ਾਂ ਨੇ ਕਿਹਾ ਕਿ ਜਦੋਂ ਤੂੰ ਕੋਈ ਵੀ ਗੁਣ ਧਾਰਨ ਕਰੇਂ ਤਾਂ ਤੇਰੇ ਵਿਚ ਨਿਰਮਾਣਤਾ ਇੰਨੀ ਹੋਵੇ ਕਿ ਉਸ ਗੁਣ ਦਾ ਦਾਅਵਾ ਨਹੀਂ। ਉਹਨਾਂ ਸ਼ਬਦ ਵਰਤੇ–

*ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥*
*ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥*

(ਅੰਗ ੧੩੬੪)

ਅਸਲ ਵਿਚ ਉਹ ਸਿੱਖ ਹੈ। ਕਹਿਣ ਲੱਗੇ ਮਨਾ ! ਅੰਦਰ ਦੀ ਮੈਂ ਨੂੰ ਮਾਰ।–

*ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥*
*ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥*

(ਅੰਗ ੧੩੭੫)

ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਦੀਨ ਦੁਨੀ ਦੇ ਮਾਲਕ ਹਨ। ਬਾਬਾ ਸੱਤਾ ਤੇ ਬਲਵੰਡ ਕਹਿੰਦੇ ਹਨ ਕਿ ਉਹਨਾਂ ਦੇ ਦਰ 'ਤੇ ਆਏ ਸਿੱਖ ਉਹਨਾਂ ਨੂੰ ਪਾਰਬ੍ਰਹਮ ਕਹਿ ਕੇ ਨਮਸਕਾਰ ਕਰਦੇ ਸਨ। ਉਹਨਾਂ ਨੇ ਇਥੋਂ ਤੱਕ ਸ਼ਬਦ ਵਰਤੇ ਹਨ ਕਿ ਧੰਨ ਗੁਰੂ ਰਾਮਦਾਸ਼ ਸੱਚੇ ਪਾਤਿਸ਼ਾਹ ਤੁਹਾਡੇ ਦਰਸ਼ਨ ਕਰਕੇ ਤਾਂ ਡਿੱਗੇ ਹੋਏ ਮਨ ਵੀ ਦਾਤਾ ਜੀ, ਤੇਰੀ ਰਹਿਮਤ ਦੇ ਪਾਤਰ ਬਣ ਜਾਂਦੇ ਸਨ। ਉਥੇ ਸ਼ਬਦ ਵਰਤੇ, ਬਾਬਾ ਜੀ, ਦਾੜਾ ਇੰਨਾ ਵੱਡਾ ਕਿਉਂ ? ਉਹਨਾਂ ਨੇ ਕਿਹਾ ਬਾਬਾ ਜੀ ! ਆਪ ਵਰਗੇ ਮਹਾਂਪੁਰਸ਼ਾਂ ਦੀ ਸੇਵਾ ਕਰਨ ਲਈ। ਬਾਬਾ ਸ੍ਰੀ ਚੰਦ ਦੀ ਰਸਨਾ ਤੋਂ ਸ਼ਬਦ ਕੀ ਸੀ ? ਕਹਿਣ ਲੱਗੇ–

*ਦੇਖ ਨਿਮਰਤਾ ਗੁਰੂ ਕੀ ਸ੍ਰੀ ਚੰਦ ਭਏ ਪ੍ਰਸੰਨ।*
*ਅੰਗਦ ਲੀਨੀ ਸੇਵ ਕਰ ਤੁਮਰੇ ਪ੍ਰੇਮ ਅਨੰਨ।*
*ਤੁਮਰੀ ਮਹਿਮਾ ਅਧਕ ਹੈ।*

ਵਾਰਤਕ ਵਿਚ ਸ਼ਬਦ ਕਹੇ ਸਨ–

## ਜੈਸਾ ਸੁਣਿਆ ਤੈਸਾ ਪੇਖਿਆ।

ਜਿਹੋ ਜਿਹਾ ਸੁਣਿਆ ਸੀ ਕਿ ਤੁਸੀਂ ਨਿਮਰਤਾ ਵਾਲੇ ਹੋ, ਉਸੇ ਤਰ੍ਹਾਂ ਦਾ ਦੇਖਿਆ ਹੈ। ਕਹਿਣ ਲੱਗੇ- ਤੇਰੇ ਸਰੋਵਰ ਵਿਚ ਤਾਂ ਪਾਪੀ ਇਸ਼ਨਾਨ ਕਰਨ ਤਾਂ ਉਹ ਵੀ ਪਵਿੱਤਰ ਹੋ ਜਾਣ। ਆਖ਼ਿਰ ਸਿੱਖੀ ਦਾ ਪਹਿਲਾ ਗੁਣ ਨਿਮਰਤਾ ਹੈ। ਹਜ਼ੂਰ ਨੇ ਕਿਹਾ, ਜਿਨ੍ਹਾਂ ਲੋਕਾਂ ਨੇ ਹਉਮੈ ਨੂੰ ਤਿਆਗ ਕੇ ਗੁਰੂ ਦੇ ਬਚਨ ਮੰਨੇ, ਉਹ ਨਿਮਰਤਾ ਵਿਚ ਆਏ ਹੋਏ ਮੁਕਤ ਹੋਏ। ਜਦੋਂ ਕੋਈ ਨਿਮਰਤਾ ਵਿਚ ਆਉਂਦਾ ਹੈ ਤਾਂ ਸਤਿਗੁਰੂ ਇਹ ਨਹੀਂ ਦੇਖਦੇ ਕਿ ਇਸ ਬੰਦੇ ਕੋਲ ਬਾਹਰਮੁੱਖੀ ਪਦਾਰਥ ਕਿੰਨੇ ਕੁ ਹਨ। ਸਤਿਗੁਰੂ ਇਹ ਨਹੀਂ ਦੇਖਦੇ ਕਿ ਲੋਕਾਂ ਵਿਚ ਇਹਨਾਂ ਦਾ ਕਿੰਨਾ ਕੁ ਅਸਰ ਹੈ। ਮੇਰੇ ਗੁਰੂ ਅਰਜਨ ਸਾਹਿਬ ਕਹਿੰਦੇ ਹਨ, ਜਿਸ ਸਿੱਖ ਦੇ ਰਿਦੇ ਗਰੀਬੀ ਆ ਗਈ ਹੈ, ਕੋਈ ਜ਼ਰੂਰੀ ਨਹੀਂ ਕਿ ਉਹ ਮੇਰਾ ਸਿੱਖ ਉੱਚੇ ਮਹਿਲਾਂ ਵਿਚ ਰਹਿੰਦਾ ਹੋਵੇ। ਕਹਿੰਦੇ ਹਨ, ਜਿਸ ਥਾਂ 'ਤੇ ਉਹ ਰਹੇ, ਭਾਵੇਂ ਲੋਕ ਉਸ ਨਾਲ ਨਫ਼ਰਤ ਕਰਨ, ਕੋਈ ਵੀ ਉਸ ਦੇ ਨੇੜੇ ਨਾ ਢੁੱਕੇ, ਜਿਸ ਬੰਦੇ ਦੇ ਅੰਦਰ ਪਹਿਲਾ ਗ਼ਰੀਬੀ ਵਾਲਾ ਗੁਣ ਆ ਗਿਆ ਹੈ, ਉਸ ਦੇ ਚਰਨਾਂ ਦੀ ਧੂੜ ਕਿਤੇ ਮਿਲ ਜਾਏ ਤਾਂ ਸਾਈਂ ਵੀ ਬਖ਼ਸ਼ ਦਿੰਦਾ ਹੈ। ਲੋਕ ਕਹਿੰਦੇ ਹਨ, ਕੰਗਾਲ ਤੇ ਭਿਖਾਰੀ ਹੈ, ਗੁਰੂ ਦੀ ਨਜ਼ਰ ਵਿਚ ਤਾਂ ਉਹ ਸਾਰੀ ਧਰਤੀ ਦਾ ਸਮਰਾਟ ਹੈ। ਸਤਿਗੁਰੂ ਕਹਿੰਦੇ ਹਨ, ਸਾਰੀ ਜ਼ਿੰਦਗੀ ਬੰਦਾ ਪੈਰਾਂ ਨਾਲ ਲਤਾੜ ਲਏ। ਪਰ ਇਹ ਕਦੀ ਨਾ ਭੁੱਲੇ ਕਿ ਜਿਸ ਨੂੰ ਸਾਰੀ ਜ਼ਿੰਦਗੀ ਮੈਂ ਪੈਰਾਂ ਨਾਲ ਲਤਾੜ ਰਿਹਾ ਹਾਂ, ਇਕ ਦਿਨ ਮੈਂ ਇਸ ਦੇ ਥੱਲੇ ਹੋਵਾਂਗਾ ਤੇ ਸਦਾ ਲਈ ਮਿੱਟੀ ਮੇਰੇ ਉੱਪਰ ਆ ਜਾਵੇਗੀ। ਮੈਂ ਕਹਿੰਦਾ ਹਾਂ, ਜਿਸ ਸਤਿਗੁਰੂ ਨੇ ਸਿੱਖ ਨੂੰ ਗੁਰੂ ਦੇ ਬਰਾਬਰ ਰੱਬ ਵਰਗਾ ਬਣਾ ਦਿੱਤਾ ਹੈ ਤਾਂ ਕੀ ਅੱਜ ਸ਼ਬਦ ਸਾਡੇ ਕੋਲ ਹੈ ਨਹੀਂ ? ਗੁਰੂ ਕਹਿੰਦੇ ਹਨ, ਇਸ ਦੇ ਵਿਚ ਕੋਈ ਸ਼ੱਕ ਨਹੀਂ। ਇਸ ਦਾ ਮਤਲਬ ਇਹ ਨਹੀਂ ਕਿ ਤੂੰ ਉਹਨਾਂ ਦੀ ਬਰਾਬਰੀ ਕਰ, ਪਰ ਇਹ ਗੱਲ ਕਦੀ ਨਾ ਭੁੱਲੀਂ ਕਿ ਗੁਰੂ ਕੋਲ ਅੱਜ ਵੀ ਉਹ ਸਮਰੱਥਾ ਹੈ, ਉਹਨਾਂ ਵਰਗਾ ਤੈਨੂੰ ਵੀ ਜੀਵਨ ਮਿਲ ਸਕਦਾ ਹੈ ਜੇ ਸਿੱਖੀ ਤੂੰ ਕਮਾਉਣ ਤੁਰੇਂ।

ਇਕ ਨੌਜਵਾਨ ਸੌਦਾਗਰਾਂ ਦੇ ਘਰ ਪੈਦਾ ਹੋਇਆ। ਸੌਦਾਗਰ ਉਸ ਦੇ ਬਾਬੇ ਹਨ। ਉਹ ਹਾਕਮਾਂ ਦੀ ਫ਼ੌਜ ਦੀ ਰਸਦ ਢੋਣ ਦਾ ਕੰਮ ਕਰਦੇ ਹਨ। ਪਤਾ ਨਹੀਂ ਪ੍ਰਮਾਤਮਾ ਨੇ ਉਹਨਾਂ ਅੰਦਰ ਪੂਰਬਲਾ ਕੋਈ ਇਹੋ ਜਿਹਾ ਬੀਜ ਪਾਇਆ ਹੈ ਕਿ ਬਚਪਨ ਵਿਚ ਉਹਨਾਂ ਦੇ ਮਨ ਵਿਚ ਇਕ ਬੈਰਾਗੀ ਦੀ ਅਵਸਥਾ ਆ ਗਈ। ਕਿਸੇ ਵੀ ਬੰਦੇ ਦੇ ਦਰਦ ਨੂੰ ਦੇਖਦਾ ਹੈ ਤਾਂ ਇਕੋ ਦੱਮ ਭਾਵਕ ਹੋ ਜਾਣਾ, ਚਿੱਤ ਕਰਨਾ ਕਿ ਮੈਂ ਇਸ ਦਾ ਕੁਝ ਨਾ ਕੁਝ ਦਰਦ ਵੰਡਾ ਸਕਾਂ। ਛੋਟੇ ਸਨ ਤਾਂ ਘਰੋਂ ਕੌਡੀਆਂ ਤੇ ਪੈਸੇ ਚੁੱਕਦੇ ਤੇ ਲੋੜਵੰਦਾਂ ਨੂੰ ਵੰਡ ਆਉਣੇ। ਥੋੜੇ ਜਿਹੇ ਵੱਡੇ ਹੋਏ, ਦੇਖਣਾ ਤਕੜਿਆਂ ਲੋਕਾਂ ਨੇ ਮਾੜਿਆਂ ਨੂੰ ਧੱਕੇ ਨਾਲ ਫੜ ਕੇ ਉਹਨਾਂ ਦੇ ਸਿਰ ਉੱਪਰ ਪੰਡਾਂ ਰੱਖ ਕੇ ਉਹਨਾਂ ਤੋਂ ਕੰਮ ਕਰਾਉਣਾ ਤੇ ਮਨ ਦੁੱਖੀ ਹੋਣਾ ਕਿ ਇਹ ਕਿਉਂ ? ਜਦੋਂ ਥੋੜਾ ਜਿਹਾ ਸਰੀਰ ਵਿਚ ਬਲ ਆਇਆ, ਜਵਾਨੀ ਦੀ ਦਹਿਲੀਜ਼ 'ਤੇ ਪੈਰ ਰੱਖਿਆ ਤਾਂ ਹੈ ਸੀ ਅਮੀਰਾਂ ਦਾ ਪੁੱਤਰ ਤੇ ਲੁੱਕ ਕੇ ਰਾਹ ਵਿਚ ਖਲੋ ਜਾਣਾ। ਕਿਸੇ ਲੋੜਵੰਦ ਨੂੰ ਦੇਖਣਾ ਕਿ

ਉਸ ਨੇ ਸਿਰ 'ਤੇ ਪੰਡ ਰੱਖੀ ਹੈ ਤੇ ਉਸ ਨੂੰ ਆਵਾਜ਼ ਦੇ ਕੇ ਕਹਿਣਾ, ਆ ਮੈਂ ਤੇਰਾ ਮੀਲ-ਦੋ ਮੀਲ ਸਾਹ ਸੌਖਾ ਕਰਾ ਦਿੰਦਾ ਹਾਂ। ਜਿਹੜਾ ਭਾਰ ਤੂੰ ਚੁੱਕਿਆ ਹੈ, ਉਹ ਮੇਰੇ ਸਿਰ ਉੱਪਰ ਰੱਖ ਦੇ। ਉਸ ਨੂੰ ਨਾਲ ਖ਼ਾਲੀ ਤੁਰਾਉਣਾ। ਉਸ ਦੀ ਪੰਡ ਛੱਡ ਕੇ ਉਧਰੋਂ ਆਉਣਾ ਤੇ ਕਿਸੇ ਹੋਰ ਦੀ ਪੰਡ ਲੈ ਆਉਣਾ।

ਗੁਰੂ ਦੇ ਸਿੱਖੋ ! ਕਥਾ ਜ਼ਰੂਰ ਸਿੱਖੀ ਦੀ ਕਰ ਦੇਵਾਂਗੇ ਪਰ ਕੇਵਲ ਇਹ ਮੌਖਕ ਗਿਆਨ ਬਣ ਕੇ ਰਹਿ ਗਿਆ ਹੈ। ਕਰਨੀ ਵਾਲਾ ਕੋਈ ਕੋਈ ਲੱਭਦਾ ਹੈ। ਕਿਸੇ ਨੇ ਘਰ ਆ ਕੇ ਕਿਹਾ, ਮਾਈ ! ਤੁਹਾਡੇ ਘਰ ਤਾਂ ਨੌਕਰ ਕੰਮ ਕਰਦੇ ਹਨ ਤੇ ਪੁੱਤਰ ਤੇਰਾ ਬਾਹਰ ਵਾਲਿਆਂ ਦੀਆਂ ਪੰਡਾਂ ਚੁੱਕਦਾ ਪਿਆ ਹੈ। ਘਰ ਆਏ, ਆਉਂਦਿਆਂ ਸਾਰ ਮਾਂ ਨੇ ਕਿਹਾ, ਪੁੱਤਰ ਦੇਖ, ਸਾਡੀ ਅੱਜ ਬੇਇੱਜ਼ਤੀ ਬੜੀ ਹੋਈ ਹੈ। ਕਿਉਂ ? ਕਹਿਣ ਲੱਗੀ, ਮੈਨੂੰ ਪਤਾ ਲੱਗਾ ਹੈ ਕਿ ਤੂੰ ਵੇਗਾਰੀਆਂ ਦੀਆਂ ਪੰਡਾਂ ਸਿਰ 'ਤੇ ਚੁੱਕਦਾ ਹੈਂ। ਹੱਥ ਜੋੜ ਕੇ ਕਹਿੰਦੇ ਹਨ, ਮਾਂ ! ਮੇਰੇ ਕੋਲੋਂ ਇਹ ਜਰਿਆ ਨਹੀਂ ਜਾਂਦਾ। ਜਦੋਂ ਮੈਂ ਦੇਖਦਾ ਹਾਂ ਕਿ ਇਹ ਬਜ਼ੁਰਗ ਹਨ, ਸਿਰ 'ਤੇ ਪੰਡ ਚੁੱਕ ਕੇ ਤੁਰਦੇ ਹਨ, ਉਹਨਾਂ ਦਾ ਸਾਹ ਔਖਾ ਨਿਕਲਦਾ ਹੈ। ਮਾਂ ਕਹਿਣ ਲੱਗੀ, ਤੇਰੇ ਕੋਲੋਂ ਜਰਿਆ ਨਹੀਂ ਜਾਂਦਾ, ਪਰ ਲੋਕ ਕੀ ਕਹਿਣਗੇ। ਹੱਥ ਜੋੜ ਕੇ ਕਹਿੰਦੇ ਹਨ, ਮਾਂ ! ਆਖ਼ਿਰ ਪੰਜਾਂ ਸੱਤਾਂ ਪੁੱਤਰਾਂ ਵਿਚੋਂ ਕੋਈ ਕਮਲਾ ਵੀ ਹੋ ਜਾਂਦਾ ਹੈ। ਜਦੋਂ ਤੈਨੂੰ ਕੋਈ ਕਹੇ, ਤਾਂ ਤੂੰ ਕਹੀਂ ਮੇਰੀ ਕੁੱਖ ਵਿਚੋਂ ਇਕ ਕਮਲੇ ਪੁੱਤਰ ਦਾ ਜਨਮ ਹੋਇਆ ਹੈ। ਪਰ ਕੀ ਪਤਾ ਸੀ ਕਿ ਜਿਹੜਾ ਅੱਜ ਕਹਿੰਦਾ ਪਿਆ ਸੀ ਮੈਂ ਝੱਲਾ ਹਾਂ, ਇਸ ਨੂੰ ਦੇਖਕੇ ਤਾਂ ਗੁਰੂ ਤੇਗ਼ ਬਹਾਦਰ ਜੀ ਨੇ ਸੀਨੇ ਨਾਲ ਲਾ ਲੈਣਾ ਹੈ। ਉਹ ਸਿੱਖ ਕੌਣ ਹੈ ? ਉਹ ਹੈ ਭਾਈ ਘਨੱਈਆ ਜੀ। ਅਜੇ ਸਿੱਖੀ ਧਾਰਨ ਨਹੀਂ ਕੀਤੀ ਪਰ ਅੰਦਰ ਇੰਨਾ ਕੁ ਦਰਦ ਹੈ ਤੇ ਕਹਿੰਦੇ ਹਨ, ਇਕ ਦਿਨ ਇੰਨਾ ਕੁ ਬੈਰਾਗ ਆਇਆ ਕਿ ਦੁਨੀਆਂ ਕੂੜੀ ਹੈ, ਘਰੋਂ ਤੁਰ ਪਏ ਤੇ ਜੰਗਲ ਦੇ ਰਸਤੇ ਚਲੀ ਗਏ। ਪੁੱਛਦੇ ਹਨ ਕਿ ਗੋਬਿੰਦ ਪਾਣੇ ਕੀ ਕੋਈ ਵਿਧੀ ਦੱਸੋ ? ਕਹਿਣ ਲੱਗੇ, ਜੰਗਲ ਵਿਚ ਤੁਰੇ ਫਿਰਨਾ। ਇਕ ਗੁਰਸਿੱਖ ਮਿਲੇ। ਕਹਿਣ ਲੱਗੇ ਜੇ ਗੋਬਿੰਦ ਪਾਣੇ ਦੀ ਵਿਧੀ ਸਿੱਖਣੀ ਹੈ ਤਾਂ ਗੋਬਿੰਦ ਲੋਕਾਂ ਦੀ ਸੰਗਤ ਕਰੋ। ਉਸ ਨੇ ਕਿਹਾ, ਗੋਬਿੰਦ ਲੋਕ ਕੌਣ ਹਨ ? ਕਹਿਣ ਲੱਗਾ, ਅਨੰਦਪੁਰ ਸਾਹਿਬ ਦੀ ਧਰਤੀ 'ਤੇ ਗੋਬਿੰਦ ਪਾਉਣ ਦੀ ਵਿਧੀ ਦੱਸੀ ਜਾਂਦੀ ਹੈ। ਉਥੇ ਕੌਣ ਹੈ ? ਕਹਿਣ ਲੱਗੇ ਉਥੇ ਉਹ ਹੈ-

*ਸਾਧੋ ਗੋਬਿੰਦ ਕੇ ਗੁਨ ਗਾਵਉ॥* (ਸਲੋਕ ਮਹਲਾ ੯)

ਉਥੇ ਉਹ ਹਨ ਜਿਹੜੇ ਕਹਿੰਦੇ ਹਨ-

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*

(ਰਹਰਾਸਿ ਸਾਹਿਬ)

ਅੱਜ ਉਹ ਤੁਰੇ ਹਨ, ਗੁਰੂ ਤੇਗ਼ ਬਹਾਦਰ ਜੀ ਦੇ ਦਰਸ਼ਨ ਕੀਤੇ। ਹਜ਼ੂਰ ਨੇ ਪਹਿਲੇ

ਦਿਨ ਹੀ ਕਿਹਾ, ਪਾਣੀ ਲੈ ਕੇ ਆਉ। ਪਾਣੀ ਲਿਆਂਦਾ, ਹੱਥ ਧੋਤੇ, ਪਾਣੀ ਦਾ ਭਾਂਡਾ ਡੋਲ ਦਿੱਤਾ। ਕਿਹਾ ਪਰਤ ਕੇ ਪਾਣੀ ਲਿਆਉ। ਪਾਣੀ ਲਿਆਂਦਾ। ਚਰਨਾਂ 'ਤੇ ਪਾਣੀ ਪਾਇਆ ਤੇ ਭਾਂਡਾ ਡੋਲ ਦਿੱਤਾ। ਤਿੰਨ ਮਹੀਨੇ ਇਹੀ ਕਾਰ ਕਰਦੇ ਰਹੇ। ਇਕ ਦਿਨ ਵੀ ਭਾਈ ਸਾਹਿਬ ਦੇ ਮੱਥੇ 'ਤੇ ਤਿਊੜੀਆਂ ਨਹੀਂ। ਸਾਹਿਬ ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ, ਅੱਜ ਤਿੰਨ ਮਹੀਨਿਆਂ ਤੋਂ ਤੂੰ ਪਾਣੀ ਲਿਆਉਂਦਾ ਹੈਂ ਤੇ ਮੈਂ ਡੋਲ ਦਿੰਦਾ ਹਾਂ। ਕਦੀ ਤੂੰ ਇਹ ਸਵਾਲ ਨਹੀਂ ਕੀਤਾ ਕਿ ਇਹ ਪਾਣੀ ਡੋਲਦੇ ਕਿਉਂ ਹੋ ? ਕਹਿਣ ਲੱਗੇ ਇਹ ਤੁਹਾਡੀ ਮਰਜ਼ੀ ਹੈ ਪਾਣੀ ਨੂੰ ਜਿਵੇਂ ਮਰਜ਼ੀ ਵਰਤੋ, ਮੇਰਾ ਕੰਮ ਕੇਵਲ ਹੁਕਮ ਮੰਨ ਕੇ ਪਾਣੀ ਲਿਆਉਣਾ ਹੈ। ਉਸ ਵੇਲੇ ਉਹਨਾਂ ਨੇ ਫਿਰ ਸ਼ਬਦ ਕਿਹਾ। ਗੁਰੂ ਤੇਗ਼ ਬਹਾਦਰ ਜੀ ਨੇ ਰਹਿਮਤ ਦੀ ਨਜ਼ਰ ਭਰ ਕੇ ਦੇਖਿਆ ਤੇ ਭਾਈ ਘਨੱਈਆ ਜੀ ਨੂੰ ਸਰੀਰ ਮੇ ਅਸਰੀਰੀ ਦੀਖਿਆ। ਇਸ ਦਾ ਭਾਵ ਜਦੋਂ ਇਕ ਵਾਰੀ ਨਦਰ ਕੀਤੀ, ਪੰਜਾਂ ਤੱਤਾਂ ਦੀ ਦੇਹ ਵਿਚੋਂ ਉਹ ਨਜ਼ਰ ਆਇਆ ਜਿਹੜਾ ਇਕ ਵੀ ਤੱਤ ਵਿਚ ਨਜ਼ਰ ਨਹੀਂ ਆਉਂਦਾ। ਇਕ ਨਜ਼ਰ ਭਰ ਕੇ ਦੇਖਿਆ ਤੇ ਭਾਈ ਘਨੱਈਆ ਜੀ ਪਰਮ ਪਦ 'ਤੇ ਜਾ ਪਹੁੰਚੇ। ਕਿਹੜੀ ਦਾਤ ਸੀ ? ਜਦੋਂ ਤੁਰਨ ਲੱਗੇ ਤਾਂ ਗੁਰੂ ਤੇਗ਼ ਬਹਾਦਰ ਜੀ ਨੇ ਕਿਹਾ, ਨਿਮਰਤਾ ਦਾ ਪੱਲਾ ਨਾ ਛੱਡਿਉ, ਨਿਮਰਤਾ ਵਿਚ ਰਹੋਗੇ ਤਾਂ ਇਹ ਦਾਤ ਅੰਦਰ ਟਿਕੀ ਰਹੇਗੀ। ਕਈ ਉਹ ਨੇ ਜਿਹੜੇ ਸ਼ਸਤਰ ਫੜ ਕੇ ਦੁਸ਼ਮਣ ਨੂੰ ਮਾਰਨ ਤੁਰੇ ਹਨ ਤੇ ਉਹ ਪਾਣੀ ਦੀ ਮਸ਼ਕ ਚੁੱਕ ਕੇ ਜਿਹੜੇ ਡਿੱਗੇ ਹੋਏ ਤਰਲੇ ਪਏ ਲੈਂਦੇ ਹਨ, ਉਹਨਾਂ ਨੂੰ ਪਾਣੀ ਪਏ ਪਿਲਾਉਂਦੇ ਹਨ। ਮੇਰੇ ਗੁਰੂ ਕਲਗੀਧਰ ਕੋਲ ਜਦੋਂ ਸ਼ਿਕਾਇਤ ਕੀਤੀ ਗਈ ਤਾਂ ਹੱਸ ਕੇ ਕਹਿੰਦੇ ਹਨ, ਦਾਤਾ ! ਇਹ ਸ਼ਸਤਰ ਨਾਲ ਤੇਰੀ ਸੇਵਾ ਕਰਦੇ ਹਨ, ਇਹ ਆਪਣੇ ਦੁਸ਼ਮਣਾਂ ਨੂੰ ਮਾਰਦੇ ਹਨ ਤੇ ਜਦੋਂ ਕੋਈ ਦੁਸ਼ਮਣ ਡਿੱਗਦਾ ਹੈ ਤਾਂ ਮੈਂ ਪਾਣੀ ਪਿਲਾ ਕੇ ਦੁਸ਼ਮਣੀ ਮਾਰਦਾ ਪਿਆ ਹਾਂ। ਇਹ ਕੇਵਲ ਕਿਤਾਬਾਂ ਦੀਆਂ ਸਾਖੀਆਂ ਬਣ ਗਈਆਂ।

ਸਿੱਖੀ ਦਾ ਦਾਨ ਮੰਗਣ ਲੱਗਿਆਂ ਸਿੱਖ ਕੋਲ ਸਭ ਤੋਂ ਪਹਿਲੀ ਗੱਲ ਨਿਮਰਤਾ ਦਾ ਦਾਨ ਮਿਲੇ।-

*ਹਉ ਤਿਸੁ ਘੋਲਿ ਘੁਮਾਇਆ ਗੁਰਮਤਿ ਰਿਦੈ ਗਰੀਬੀ ਆਵੈ।*

(ਭਾਈ ਗੁਰਦਾਸ)

ਸਿੱਖਾਂ ਨੂੰ ਸਿੱਖੀ ਦਾਨ, ਗਰੀਬੀ ਵਾਲਾ ਦਾਨ ਮਿਲੇ। ਕਿਉਂਕਿ ਸਭ ਤੋਂ ਵੱਡਾ ਰੌਲਾ ਹੀ ਇਸ ਗੱਲ ਦਾ ਹੈ ਕਿ ਹਉਮੈ ਵਾਲਾ ਕੀੜਾ ਹੀ ਸਾਨੂੰ ਟਿੱਕਣ ਨਹੀਂ ਦਿੰਦਾ। ਰੋਜ਼ ਅਸੀਂ ਸ਼ਾਮ ਨੂੰ ਜਦੋਂ ਬੈਠਦੇ ਹਾਂ, ਸੋਹਿਲਾ ਸਾਹਿਬ ਦਾ ਪਾਠ ਸਿੱਖ ਦੇ ਨਿਤਨੇਮ ਦੀ ਆਖ਼ਰੀ ਬਾਣੀ ਹੈ। ਗੁਰੂ ਰਾਮਦਾਸ ਜੀ ਰਾਤ ਨੂੰ ਸੌਣ ਲੱਗਿਆਂ ਵੀ ਕਹਿੰਦੇ ਹਨ ਕਿ ਸਰੀਰ ਵੱਲ ਝਾਤੀ ਮਾਰ, ਕਾਮ ਨਾਲ ਭਰਿਆ ਹੈਂ, ਗੁੱਸੇ ਨਾਲ ਭਰਿਆ ਹੈਂ ਤੇ ਦਾਤਾ ! ਇਹ ਛੁੱਟੇ ਕਿਵੇਂ ? ਕਹਿਣ ਲੱਗੇ-

*ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ ਹੇ॥*

*ਪੂਰਬਿ ਲਿਖਤ ਲਿਖੇ ਗੁਰੁ ਪਾਇਆ ਮਨਿ ਹਰਿ ਲਿਵ ਮੰਡਲ ਮੰਡਾ ਹੇ॥ ੧॥*
*ਕਰਿ ਸਾਧੂ ਅੰਜੁਲੀ ਪੁੰਨ ਵਡਾ ਹੇ॥*
*ਕਰਿ ਡੰਡਉਤ ਪੁਨੁ ਵਡਾ ਹੇ॥ ੧॥ ਰਹਾਉ॥*

ਪੁੰਨ ਵਡਾ ਹੇ ਦੋ ਵਾਰੀ ਆਇਆ। ਗੁਰੂ ਸਾਹਮਣੇ ਆਪਣੇ ਹੱਥ ਜੋੜ ਕੇ ਨਿਮਰਤਾ ਦੀ ਦਾਤ ਮੰਗ, ਗ਼ਰੀਬੀ ਵਰਗਾ ਪੁੰਨ ਕੋਈ ਨਹੀਂ। ਦਾਤਾ, ਜਿਹੜੇ ਝੁੱਕਦੇ ਨਹੀਂ ? ਕਹਿਣ ਲੱਗੇ ਰੱਬ ਮੇਹਰ ਕਰੇ, ਇਹਨਾਂ ਨੂੰ ਗ਼ਰੀਬੀ ਦੀ ਦਾਤ ਦੇਵੇ। ਕਹਿੰਦੇ ਹਨ, ਅਸਲ ਵਿਚ ਇਹਨਾਂ ਅੰਦਰ ਉਹ ਕੰਡਾ ਚਲਾ ਗਿਆ ਹੈ ਜਿਹੜਾ ਇਸ ਜਨਮ ਵਿਚ ਨਹੀਂ ਨਿਕਲਣਾ। ਉਹ ਕੰਡਾ ਕਿਹੜਾ ਹੈ ਜੀ ?-

*ਸਾਕਤ ਹਰਿ ਰਸ ਸਾਦੁ ਨ ਜਾਣਿਆ ਤਿਨ ਅੰਤਰਿ ਹਉਮੈ ਕੰਡਾ ਹੇ॥*

ਹਉਮੈ ਦੇ ਕੰਡੇ ਨਾਲ ਖਲੋ ਕੇ ਕਹੀਏ ਕਿ ਮੈਂ ਸਿੱਖ ਹਾਂ, ਇਹ ਸਿੱਖੀ ਦਾ ਦਾਨ ਨਹੀਂ।-

*ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ॥ ੨॥*

ਕਹਿਣ ਲੱਗੇ, ਜਿਵੇਂ-ਜਿਵੇਂ ਉਹ ਤੁਰਦਾ ਹੈ, ਉਹ ਕੰਡਾ ਹਉਮੈ ਦਾ ਚੁੱਭਦਾ ਹੈ। ਕਿਉਂ ਚੁੱਭਦਾ ਹੈ ? ਜਦੋਂ ਦੂਜੇ ਨੂੰ ਦੇਖਦਾ ਹੈ ਤਾਂ ਫਿਰ ਚੁੱਭਦਾ ਹੈ, ਕਿ ਇਹ ਮੇਰੇ ਬਰਾਬਰ ਕਿਵੇਂ ਹੋ ਗਿਆ ?

*ਹਰਿ ਜਨ ਹਰਿ ਹਰਿ ਨਾਮਿ ਸਮਾਣੇ ਦੁਖੁ ਜਨਮ ਮਰਣ ਭਵ ਖੰਡਾ ਹੇ॥*
*ਅਬਿਨਾਸੀ ਪੁਰਖੁ ਪਾਇਆ ਪਰਮੇਸਰੁ ਬਹੁ ਸੋਭ ਖੰਡ ਬ੍ਰਹਮੰਡਾ ਹੇ॥ ੩॥*
*ਹਮ ਗਰੀਬ ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡ ਵਡਾ ਹੇ॥*
*ਜਨ ਨਾਨਕ ਨਾਮੁ ਅਧਾਰੁ ਟੇਕ ਹੈ ਹਰਿ ਨਾਮੇ ਹੀ ਸੁਖੁ ਮੰਡਾ ਹੇ॥ ੪॥*

(ਕੀਰਤਨ ਸੋਹਿਲਾ)

ਸਿੱਖ ਦੀ ਪਹਿਲੀ ਦਾਤ ਗ਼ਰੀਬੀ ਹੈ। ਅੱਜ ਬੇਨਤੀ ਕਰੀਏ, ਹਜ਼ੂਰ ! ਮੇਹਰ ਕਰੋ, ਸਾਡੇ ਅੰਦਰ ਨੂੰ ਨਿਮਰਤਾ ਦਾ ਦਾਨ ਦਿਉ ਤਾਂ ਜੋ ਅਸੀਂ ਆਪਣੇ ਜੀਵਨ ਨੂੰ ਬਣਾ ਸਕੀਏ।

ਕੱਲ ਅਸੀਂ ਵਿਚਾਰਿਆ ਸੀ ਕਿ ਸਿੱਖੀ ਸਿੱਖਣ ਲਈ ਸਭ ਤੋਂ ਪਹਿਲਾ ਗੁਣ ਇਹ ਹੈ ਕਿ ਮਨੁੱਖ ਦੇ ਹਿਰਦੇ ਵਿਚ ਨਿਮਰਤਾ ਹੋਵੇ। ਉਸ ਨਿਮਰਤਾ ਨੂੰ ਪ੍ਰਾਪਤ ਕਰਨ ਲਈ ਸਤਿਗੁਰੂ ਜੀ ਨੇ ਤਨ ਮਨ ਧਨ ਦੀ ਸੇਵਾ ਕੀਤੀ ਹੈ। ਫਿਰ ਨਾਲ ਕ੍ਰਿਪਾ ਕੀਤੀ ਕਿ ਜੇ ਮਾਲਕ ਤੈਨੂੰ ਨਿਮਰਤਾ ਦੇ ਦਿੰਦਾ ਹੈ ਤਾਂ ਇਕ ਕੰਮ ਹੋਰ ਕਰੀਂ ਕਿ ਗ਼ਰੀਬੀ ਨੂੰ ਹਿਰਦੇ ਵਿਚ ਧਾਰਨ ਕਰ ਲਈਂ, ਪਰ-ਨਾਰੀ ਦੇ ਕੋਲ ਭੁੱਲ ਕੇ ਵੀ ਨਾ ਜਾਈਂ ਤੇ ਤੀਸਰਾ ਸ਼ਬਦ ਕਿਹਾ, ਜੇ ਸਿੱਖੀ ਕਮਾਉਣ ਤੁਰਿਆ ਹੈਂ ਤਾਂ ਪਰ-ਧਨ ਨੂੰ ਹੱਥ ਨਾ ਲਾਈਂ।

ਭਾਈ ਗੁਰਦਾਸ ਜੀ ਨੇ ਸਿੱਖੀ ਸਿੱਖਣ ਦੀ ਗੱਲ ਕਰਦਿਆਂ ਹੋਇਆਂ ਸਾਨੂੰ ਪਰ-ਤਨ

ਤੇ ਪਰ-ਧਨ ਤੋਂ ਬੱਚਣ ਦੀ ਗੱਲ ਕਹੀ ਹੈ। ਕਈ ਵਾਰੀ ਮਨੁੱਖ ਦੇ ਮਨ ਵਿਚ ਇਹ ਫੁਰਨੇ ਉੱਠਦੇ ਹਨ ਕਿ ਆਖ਼ਿਰ ਇਹ ਬੰਦਿਸ਼ ਕਿਉਂ ? ਕਿਉਂ ਮਨੁੱਖ ਨੂੰ ਇਸ ਨਿਯਮ ਵਿਚ ਬੰਨ੍ਹ ਕੇ ਰੱਖਿਆ ਹੈ ? ਜੇਕਰ ਕੋਈ ਪਰ-ਤਨ, ਪਰ-ਧਨ, ਪਰ-ਨਿੰਦਿਆ ਵਾਲੇ ਪਾਸੇ ਜਾਂਦਾ ਹੈ ਤਾਂ ਉਸ ਦੇ ਨਾਲ ਉਸ ਦੇ ਅੰਦਰ ਦਾ ਕੀ ਨੁਕਸਾਨ ਹੈ ? ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਸਰੀਰ ਨੂੰ ਪਾਲਦਿਆਂ ਬਹੁਤ ਸਮਾਂ ਲੱਗਦਾ ਹੈ। ਜਿਸ ਵੇਲੇ ਬੱਚੇ ਦੀ ਮਾਤਾ ਦੇ ਉਦਰ ਵਿਚ ਆਮਦ ਹੁੰਦੀ ਹੈ ਅਤੇ ਜਿਸ ਵੇਲੇ ਇਹ ਸਰੀਰ ਨਿੰਮਦਾ ਹੈ, ਨਿੰਮਣ ਤੋਂ ਮੁਰਾਦ ਇਹ ਸਰੀਰ ਬਣਨਾ ਸ਼ੁਰੂ ਹੁੰਦਾ ਹੈ, ਉਸ ਦਿਨ ਤੋਂ ਇਸ ਦੀ ਸੰਭਾਲ ਕੀਤੀ ਜਾਂਦੀ ਹੈ। ਜਨਮ ਹੋਇਆ ਤੇ ਮਾਂ ਨੇ ਦੁੱਧ ਦੇ ਕੇ, ਆਪਣੀ ਸੁੰਦਰਤਾ ਵਾਰ ਕੇ ਇਸ ਸਰੀਰ ਨੂੰ ਸੰਭਾਲਿਆ। ਪਰਤ ਕੇ ਜਵਾਨੀ ਵਿਚ ਮਨੁੱਖ ਨੇ ਹੋਸ਼ ਸੰਭਾਲੀ ਤੇ ਕਿੰਨੀ ਇਸ ਨੇ ਜਾਣਕਾਰੀ ਹਾਸਿਲ ਕੀਤੀ। ਆਪਣੇ ਸਰੀਰ ਨੂੰ ਆਪ ਇਸ ਨੇ ਸੰਭਾਲਣਾ ਸ਼ੁਰੂ ਕੀਤਾ। ਉਹ ਸਰੀਰ ਜਿਹੜਾ 70-80 ਸਾਲ ਦਾ ਪੰਧ ਚੁੱਕਾ ਹੈ। ਭਾਈ ਸਾਹਿਬ ਕਹਿੰਦੇ ਹਨ, ਦੇਖੀਂ ਇਸ 'ਤੇ ਮਿਹਨਤ ਬੜੀ ਹੋਈ ਹੈ। ਜਿਸ ਦਿਨ ਮਾਤਾ ਦੇ ਉਦਰ ਵਿਚ ਨਿੰਮਿਆ ਹੈ, ਉਸ ਦਿਨ ਤੋਂ ਲੈ ਕੇ ਅੱਜ ਤੱਕ ਕਈ ਸਾਲਾਂ ਦੀ ਮਿਹਨਤ, ਜਾਣਕਾਰੀ ਇਸ ਸਰੀਰ ਵਿਚ ਪਈ ਹੈ ਤੇ ਇਹ ਗੱਲ ਕਦੀ ਵੀ ਭੁੱਲੀਂ ਨਾ ਕਿ ਦੇਹ 70 ਸਾਲ ਦੀ ਪਾਲੀ ਹੋ ਸਕਦੀ ਹੈ, ਸਰੀਰ 100 ਸਾਲ ਦਾ ਪਾਲਿਆ ਹੋ ਸਕਦਾ ਹੈ, ਇੰਨਾ ਗਿਆਨ ਹੋਣ ਦੇ ਬਾਵਜੂਦ ਜੇ ਬੰਦੇ ਨੂੰ ਮਾਰਨਾ ਹੋਵੇ ਤਾਂ ਇਹ ਕਹਿਣ ਦੀ ਲੋੜ ਨਹੀਂ ਕਿ ਜਿਸ ਨੇ 70 ਸਾਲ ਦੀ ਜ਼ਿੰਦਗੀ ਕਮਾਈ ਹੈ, ਉਸ ਨੂੰ 70 ਸਾਲ ਮਾਰਨ ਦੇ ਲੱਗਣਗੇ। ਬਸ ਥੋੜੇ ਜਿਹੇ ਜ਼ਹਿਰ ਦੀਆਂ ਬੂੰਦਾਂ ਉਸ ਦੇ ਮੂੰਹ ਵਿਚ ਪਾ ਦੇਵੋ। ਕਿੰਨਾ ਖ਼ਤਰਨਾਕ ਜ਼ਹਿਰ ਹੈ ਕਿ 70 ਸਾਲ ਦੀ ਪਾਲੀ ਹੋਈ ਦੇਹ ਨੂੰ ਇਕ ਖਿਨ ਵਿਚ ਮਿੱਟੀ ਬਣਾ ਕੇ ਰੱਖ ਦੇਵੇਗਾ। ਭਾਈ ਗੁਰਦਾਸ ਜੀ ਫ਼ੁਰਮਾਉਂਦੇ ਹਨ ਕਿ ਸਿੱਖੀ ਨੂੰ ਕਮਾਉਂਦਿਆਂ ਤਾਂ ਕਈ ਸਾਲ ਲੱਗਣਗੇ, ਪਰ ਜੀਵਨ ਤੋਂ ਡਿੱਗਦਿਆਂ ਦੇਰੀ ਨਹੀਂ ਲੱਗਦੀ। ਇਕ ਖਿਨ ਦੇ ਅੰਦਰ ਜ਼ਿੰਦਗੀ ਦੀ ਤਬਾਹੀ ਹੋ ਸਕਦੀ ਹੈ।

ਭਾਈ ਗੁਰਦਾਸ ਜੀ ਦੇ ਬਚਨਾਂ ਮੁਤਾਬਿਕ ਉਹਨਾਂ ਨੇ ਦੂਜਾ ਬਚਨ ਕੀਤਾ। ਕਹਿਣ ਲੱਗੇ, ਮੱਝ ਦਾ ਦੁੱਧ ਚੋ ਕੇ ਲਿਆਉਂਦੇ ਹਾਂ ਤੇ ਉਸ ਦੁੱਧ ਨੂੰ ਚੋਂਦਿਆਂ ਕਿੰਨੀ ਮਿਹਨਤ ਲੱਗੀ। ਗਾਂ ਨੇ ਦੁੱਧ ਇਕੱਤਰ ਕੀਤਾ। ਜਦੋਂ ਉਹ ਦੁੱਧ ਦਾ ਭਾਂਡਾ ਭਰ ਗਿਆ ਤਾਂ ਦੇਖੋ 12-24 ਘੰਟਿਆਂ ਬਾਅਦ ਉਹ ਦੁੱਧ ਮਿਲਿਆ। ਇਹ ਕਦੀ ਨਾ ਭੁੱਲੀਂ ਕਿ ਉਸ ਅੰਮ੍ਰਿਤ ਵਰਗੇ ਦੁੱਧ ਨੂੰ ਸੰਚਿਤ ਕਰਦਿਆਂ ਤਾਂ ਘੰਟੇ ਲੱਗਦੇ ਹਨ ਪਰ ਖ਼ਰਾਬ ਕਰਦਿਆਂ ਘੰਟੇ ਨਹੀਂ ਲੱਗਣੇ। ਕਾਂਜੀ ਦੀਆਂ ਕੁਝ ਕੁ ਬੂੰਦਾਂ ਪਾ ਦਿਉ, ਦੁੱਧ ਆਪਣੇ ਆਪ ਹੀ ਫੱਟ ਜਾਏਗਾ।

ਰੂੰ ਅਸੀਂ ਇਕੱਠਾ ਕਰਦੇ ਹਾਂ। ਰੂੰ ਨੂੰ ਇਕੱਤਰ ਕਰਦਿਆਂ ਤਾਂ ਸਾਲ ਲੱਗਦਾ ਹੈ ਕਿ ਪਹਿਲਾਂ ਫ਼ਸਲ ਬੀਜੀ, ਪਰਤ ਕੇ ਉਹ ਫ਼ਸਲ ਧਰਤੀ ਤੋਂ ਨਿਕਲੀ, ਉਸ ਨੂੰ ਫਲ ਲੱਗੇ। ਰੂੰ ਨੂੰ, ਕਪਾਹ ਨੂੰ ਚੁਣ ਕੇ ਲਿਆਂਦਾ ਤੇ ਜਦੋਂ ਉਸ ਰੂੰ ਦੀਆਂ ਗੱਠਾਂ ਤਿਆਰ ਹੋ ਗਈਆਂ ਤਾਂ

ਰੂੰ ਇਕੱਠਾ ਕਰਦਿਆਂ ਮਹੀਨੇ ਲੱਗਦੇ ਹਨ, ਪਰ ਇਕ ਗੱਲ ਯਾਦ ਰੱਖਿਓ, ਉਸ ਨੂੰ ਸਾੜਦਿਆਂ ਦੇਰੀ ਨਹੀਂ ਲੱਗਦੀ। ਇਕ ਛੋਟੀ ਜਿਹੀ ਚਿਣਗ ਰੱਖ ਦਿਓ ਤੇ ਕਰੋੜਾਂ ਗੱਠਾਂ ਰੂੰ ਦੀਆਂ ਸਾੜ ਕੇ ਸੁਆਹ ਕਰ ਦੇਵੇਗੀ।

ਭਾਈ ਸਾਹਿਬ ਕਹਿੰਦੇ ਹਨ, ਸੱਜਣਾ! ਜੀਵਨ ਕਮਾਉਂਦਿਆਂ ਦੇਰੀ ਲੱਗਦੀ ਹੈ। ਸ਼ੁਭ ਗੁਣ ਧਾਰਨ ਕਰਦਿਆਂ ਮੁਸ਼ੱਕਤ ਕਰਨੀ ਪੈਂਦੀ ਹੈ। ਸਰੀਰ 70-80 ਸਾਲ ਪਾਲੀਦਾ ਹੈ ਪਰ ਮਾਰਦਿਆਂ ਕੋਈ ਦੇਰੀ ਨਹੀਂ। ਰੂੰ ਨੂੰ ਇਕੱਠਿਆਂ ਕਰਦਿਆਂ ਦੇਰੀ ਹੈ ਪਰ ਕਦੀ ਭੁੱਲੀਂ ਨਾ, ਰਾਖ ਕਰਦਿਆਂ ਕੋਈ ਦੇਰੀ ਨਹੀਂ। ਅੰਮ੍ਰਿਤ ਵਰਗਾ ਦੁੱਧ ਸੰਚਿਤ ਕਰਦਿਆਂ ਦੇਰੀ ਹੈ, ਪਰ ਉਸ ਨੂੰ ਖ਼ਰਾਬ ਕਰਦਿਆਂ ਕੋਈ ਦੇਰੀ ਨਹੀਂ। ਜੇ ਕਿਤੇ ਤੂੰ ਪਰ-ਤਨ ਤੇ ਪਰ-ਧਨ ਦਾ ਆਪਣੇ ਹਿਰਦੇ ਵਿਚ ਕੋਈ ਫੁਰਨਾ ਲੈ ਆਉਂਦਾ ਹੈਂ ਤਾਂ ਤੇਰੇ ਬਣਾਏ ਹੋਏ ਸ਼ੁਭ ਗੁਣ ਵੀ ਸੜ ਕੇ ਰਾਖ ਹੋ ਜਾਣਗੇ। ਭਾਈ ਸਾਹਿਬ ਕਹਿੰਦੇ ਹਨ-

*ਜੈਸੇ ਬਿਖੁ ਤਨਕ ਹੀ ਖਾਤ ਮਰਿ ਜਾਤਿ ਤਾਤਿ,*
*ਗਾਤਿ ਮੁਰਝਾਤ ਪ੍ਰਤਿਪਾਲੀ ਬਰਖਨ ਕੀ॥*
*ਮਹਿਖੀ ਦੁਹਾਇ ਦੂਧ ਰਾਖੀਐ ਭਾਂਜਨ ਭਰਿ*
*ਪਰਤਿ ਕਾਂਜੀ ਕੀ ਬੂੰਦ ਬਾਦਿ ਨ ਰਖਨ ਕੀ॥*
*ਜੈਸੇ ਕੋਟਿ ਭਾਰਿ ਤੂਲਿ ਰੰਚਕ ਚਿਨਗ ਪਰੇ,*
*ਹੋਤ ਭਸਮਾਤ ਛਿਨ ਮੈ ਅਕਰਖਨ ਕੀ॥*
*ਤੈਸੇ ਪਰ-ਤਨ ਪਰ-ਧਨ ਦੂਖਨਾ ਬਿਕਾਰ ਕੀਏ,*
*ਹਰੈ ਨਿਧਿ ਸੁਕ੍ਰਿਤ ਸਹਜ ਹਰਖਨ ਕੀ॥ ੫੦੬॥*

(ਕਬਿੱਤ ਸ੍ਵੈਯੇ ਭਾ. ਗੁਰਦਾਸ)

ਕਹਿਣ ਲੱਗੇ, ਚਲੀ ਜਾਏਗੀ ਅੰਦਰੋਂ ਸਹਿਜ ਅਵਸਥਾ, ਚਲੇ ਜਾਣਗੇ ਅੰਦਰੋਂ ਗੁਣ, ਆ ਜਾਏਗੀ ਅੰਦਰ ਮਲੀਨਤਾ। ਜੇ ਸਿੱਖੀ ਨੂੰ ਕਮਾਉਣਾ ਹੈ ਤਾਂ ਇਹਨਾਂ ਦੋ ਚੀਜ਼ਾਂ ਨੂੰ ਆਪਣੇ ਆਪ ਤੋਂ ਹਟਾ। ਹੁਣ ਤੀਜਾ ਉਹਨਾਂ ਨੇ ਬਚਨ ਕਿਹਾ।-

*ਹਉ ਤਿਸੁ ਘੋਲਿ ਘੁਮਾਇਆ ਪਰ ਨਿੰਦਾ ਸੁਣਿ ਆਪੁ ਹਟਾਵੈ॥*

(ਵਾਰ ੧੨)

ਅਸੀਂ ਸ਼ਬਦ ਬੜੀ ਵਾਰੀ ਵਰਤਦੇ ਹਾਂ ਕਿ ਨਿੰਦਿਆ ਹੁੰਦੀ ਕੀ ਹੈ ? ਕੀ ਸੱਚ ਬੋਲਣ ਦਾ ਨਾਮ ਨਿੰਦਿਆ ਹੈ ? ਇਕ ਬੇਨਤੀ ਕਰਾਂ ਕਿ ਸੱਚ ਬੋਲਣ ਦਾ ਹੱਕ ਵੀ ਉਸ ਨੂੰ ਹੈ ਜਿਹੜਾ ਆਪ ਸੱਚ ਨੂੰ ਕਮਾ ਕੇ ਤੁਰਿਆ ਹੈ। ਜਿਸ ਨੇ ਆਪ ਸੱਚ ਨਹੀਂ ਕਮਾਇਆ ਤੇ ਕਿਸੇ ਦੂਜੇ ਨੂੰ ਨੀਵਾਂ ਲਾਉਣ ਲਈ ਮੈਂ ਇਹੀ ਕਹੀ ਜਾਵਾਂ ਕਿ ਸੱਚ ਬੋਲਣਾ ਚਾਹੀਦਾ ਹੈ, ਉਸ ਸੱਚ ਨੂੰ ਕਿਸੇ ਨੂੰ ਸੁਣਾਉਣ ਤੋਂ ਪਹਿਲਾਂ ਮੈਨੂੰ ਆਪਣੇ ਅੰਦਰ ਕਮਾਉਣ ਦੀ ਜਾਚ ਸਿੱਖਣੀ ਚਾਹੀਦੀ ਹੈ।

ਨਿੰਦਿਆ ਅਸਲ ਵਿਚ ਕੀ ਹੈ ? ਨਿੰਦਿਆ ਤੋਂ ਭਾਵ ਹੈ ਕਿ ਈਰਖਾ ਵੱਸ ਹੋ ਕੇ ਕਿਸੇ ਗੁਣਵਾਨ ਬੰਦੇ ਦੇ ਗੁਣ ਨੂੰ ਦੇਖ ਕੇ ਜਦੋਂ ਉਸ ਦਾ ਸੰਸਾਰ ਵਿਚ ਸਤਿਕਾਰ ਹੋਵੇ, ਆਪ ਰੱਬ ਵੱਲੋਂ ਓਨੇ ਗੁਣ ਨਾ ਮਿਲੇ ਹੋਣ, ਉਸ ਦੀ ਪ੍ਰਭੁਤਾ ਨੂੰ, ਉਸ ਦੇ ਗੁਣਾਂ ਨੂੰ, ਉਸ ਦੀ ਮਾਨ ਪ੍ਰਤਿਸ਼ਠਾ ਨੂੰ ਦੇਖ ਕੇ ਬਿਨਾਂ ਸੋਚੇ ਸਮਝੇ, ਬਿਨਾਂ ਦੇਖਿਆਂ ਉਸ ਦੇ ਜੀਵਨ 'ਤੇ ਦੋਸ਼ ਮੜ੍ਹਨੇ ਸ਼ੁਰੂ ਕਰ ਦੇਣੇ ਤੇ ਸਾਹਮਣੇ ਕਹਿ ਦੇਣਾ ਕਿ ਤੇਰੇ ਵਰਗਾ ਚੰਗਾ ਕੋਈ ਨਹੀਂ। ਸੱਚ ਜਾਣੋ, ਇਹ ਨਿੰਦਿਆ ਹੈ। ਇਹ ਵੀ ਕਦੀ ਨਾ ਭੁੱਲੀਏ ਕਿ ਨਿੰਦਿਆ ਹਮੇਸ਼ਾ ਉਹੀ ਕਰਦੇ ਹਨ ਜਿਨ੍ਹਾਂ ਨਾਲ ਸਾਡੀ ਜਾਣਕਾਰੀ ਹੁੰਦੀ ਹੈ। ਸਾਹਿਬ ਕਹਿੰਦੇ ਹਨ, ਸਿੱਖਾ ! ਜੇ ਸਿੱਖੀ ਕਮਾਉਣੀ ਹੈ ਤਾਂ ਬਸ ਇਸ ਰੋਗ ਤੋਂ ਬੱਚ ਗਿਆ ਤਾਂ ਸਮਝੀਂ ਤੇਰਾ ਭਾਂਡਾ ਪਵਿੱਤਰ ਹੈ।

ਦੋ ਚੀਜ਼ਾਂ ਸਾਨੂੰ ਡੁਲਾਉਂਦੀਆਂ ਹਨ। ਜਾਂ ਤਾਂ ਕਿਸੇ ਦੀ ਨਿੰਦਿਆ ਕਰੀਏ ਤਾਂ ਆਪਣਾ ਅੰਦਰ ਸੁੱਕਦਾ ਹੈ ਤੇ ਜਦੋਂ ਆਪਣੀ ਨਿੰਦਿਆ ਸੁਣੀਏ ਤਾਂ ਉਦੋਂ ਹੀਣ-ਭਾਵਨਾ ਆ ਜਾਂਦੀ ਹੈ। ਭਾਈ ਵੀਰ ਸਿੰਘ ਜੀ ਨੇ ਕਿਤਾਬ ਲਿਖੀ ਸੀ ਅਮਰ ਲੇਖ। ਉਹਨਾਂ ਨੇ ਵੀ ਇਸ ਗੱਲ ਨੂੰ ਬੜੇ ਪਿਆਰੇ ਢੰਗ ਨਾਲ ਬਿਆਨ ਕੀਤਾ ਹੈ। ਉਹ ਕਹਿੰਦੇ ਹਨ, ਨਿੰਦਿਆ ਕਈ ਵਾਰੀ ਬੋਲ ਕੇ ਨਹੀਂ, ਕਈ ਵਾਰੀ ਅਸੀਂ ਆਪਣੇ ਘਰ ਬੈਠੇ ਵੀ ਨਿੰਦਿਆ ਵਾਲਾ ਕੰਮ ਕਰ ਜਾਂਦੇ ਹਾਂ। ਉਹ ਕਿਵੇਂ ? ਕਹਿੰਦੇ ਹਨ ਕਿ ਕਿਸੇ ਦਾ ਕੰਮ ਚੱਲਦਾ ਹੈ, ਉਸ ਦੇ ਘਰ ਅਸੀਂ ਉਸ ਨੂੰ ਵਧਾਈ ਦੇਣ ਜਾਂਦੇ ਹਾਂ। ਕੋਈ ਵੀ ਰੱਬ ਉਸ ਨੂੰ ਤਰੱਕੀ ਦੇਵੇ, ਅਸੀਂ ਉਸ ਨੂੰ ਵਧਾਈ ਵੀ ਦਿੰਦੇ ਹਾਂ। ਪਰ ਘਰ ਆ ਕੇ ਇਸ ਇੰਤਜ਼ਾਰ ਵਿਚ ਬੈਠੇ ਹੁੰਦੇ ਹਾਂ ਕਿ ਕਿਸ ਦਿਨ ਉਸ ਦਾ ਪਾਸਾ ਪੁੱਠਾ ਪਵੇ ਤੇ ਸਾਨੂੰ ਖ਼ਬਰ ਮਿਲੇ। ਆਪ ਅੰਦਰੇ ਅੰਦਰ ਪ੍ਰਸੰਨ ਹੁੰਦੇ ਹਾਂ ਤੇ ਭਾਈ ਸਾਹਿਬ ਕਹਿੰਦੇ ਹਨ, ਜਦੋਂ ਕਿਸੇ ਦਾ ਨੁਕਸ ਦੇਖੇ ਤੇ ਆਪਣੇ ਘਰ ਬੈਠਾ ਖ਼ੁਸ਼ ਹੋਈ ਜਾਏ ਤੇ ਉਤੋਂ ਜਾ ਕੇ ਅਫ਼ਸੋਸ ਕਰੇ, ਸੱਚ ਜਾਣੀ ਇਹ ਵੀ ਅੰਦਰ ਦੀ ਨਿੰਦਿਆ ਹੈ। ਉਹਨਾਂ ਨੇ ਫਿਰ ਸ਼ਬਦ ਵਰਤੇ ਕਿ ਫਿਰ ਨਿੰਦਕ ਦਾ ਜੀਵਨ ਕਿਵੇਂ ਡਿੱਗਦਾ ਹੈ। ਕਹਿੰਦੇ ਹਨ, ਜਿਵੇਂ ਕਲਰ ਦੀ ਮਿੱਟੀ ਦੀ ਬਣੀ ਹੋਈ ਕੰਧ ਹੌਲੀ-ਹੌਲੀ ਢਹਿ ਜਾਂਦੀ ਹੈ, ਇਵੇਂ ਇਕ ਦੀ ਨਿੰਦਿਆ ਕਰਦਿਆਂ, ਦੋ ਦੀ ਨਿੰਦਿਆ ਕਰਦਿਆਂ ਇਕ ਦਿਨ ਬੰਦੇ ਦਾ ਕੀਮਤੀ ਜੀਵਨ ਵੀ ਢਹਿ ਕੇ ਮਿੱਟੀ ਵਿਚ ਰਾਖ ਹੋ ਜਾਂਦਾ ਹੈ। ਮੇਰੇ ਗੁਰੂ ਸਾਹਿਬ ਕਹਿਣ ਲੱਗੇ-

*ਨਿੰਦਕੁ ਐਸੇ ਹੀ ਝਰਿ ਪਰੀਐ॥*
*ਇਹ ਨੀਸਾਨੀ ਸੁਨਹੁ ਤੁਮ ਭਾਈ ਜਿਉ ਕਾਲਰ ਭੀਤਿ ਗਿਰੀਐ॥*

ਕਹਿੰਦੇ ਹਨ, ਇਹ ਉਸ ਦੇ ਗੁਣ ਹਨ ਕਿ ਜਦੋਂ ਮਿੱਟੀ ਦੀ ਬਣੀ ਹੋਈ ਕੰਧ ਡਿੱਗਦੀ ਹੈ, ਤਾਂ ਇਸ ਤਰ੍ਹਾਂ ਉਸ ਦਾ ਜੀਵਨ ਡਿੱਗਦਾ ਹੈ।-

*ਜਉ ਦੇਖੈ ਛਿਦ੍ਰੁ ਤਉ ਨਿੰਦਕੁ ਉਮਾਹੈ ਭਲੋ ਦੇਖਿ ਦੁਖ ਭਰੀਐ॥*
*ਆਠ ਪਹਰ ਚਿਤਵੈ ਨਹੀ ਪਹੁਚੈ ਬੁਰਾ ਚਿਤਵਤ ਚਿਤਵਤ ਮਰੀਐ॥*

(ਅੰਗ ੮੨੩)

ਬੁਰਾ ਚਿਤਵਨਾ ਵੀ ਨਿੰਦਿਆ ਦਾ ਇਕ ਪੱਖ ਹੈ। ਭਾਈ ਮਰਦਾਨੇ ਨੇ ਇਕ ਦਿਨ ਬਚਨ ਕਿਹਾ ਸੀ ਮੇਰੇ ਗੁਰੂ ਨਾਨਕ ਸਾਹਿਬ ਜੀ ਬਾਰੇ। ਇਕ ਦਿਨ ਤੁਰੇ ਜਾਂਦੇ ਹਨ। ਭਾਈ ਮਰਦਾਨਾ ਜੀ ਬਹੁਤ ਮਾਯੂਸ ਹੋ ਗਏ। ਹਜ਼ੂਰ ਨੇ ਪਰਤ ਕੇ ਮਰਦਾਨੇ ਨੂੰ ਪੁੱਛਿਆ ਕਿ ਭਾਈ ਮਰਦਾਨਾ ਜੀ, ਕੀ ਕਾਰਨ ਅੱਜ ਤੁਸੀਂ ਮਾਯੂਸ ਕਿਉਂ ਹੋ ? ਅੱਜ ਤੁਹਾਡੇ ਚਿਹਰੇ ਉੱਤੇ ਘਬਰਾਹਟ ਜਿਹੀ ਝਲਕਦੀ ਪਈ ਹੈ ? ਕਹਿੰਦੇ ਹਨ, ਜਦੋਂ ਹਜ਼ੂਰ ਨੇ ਪੁੱਛਿਆ ਤਾਂ ਬੋਲੇ ਨਹੀਂ। ਦੂਜੀ ਵਾਰੀ ਫਿਰ ਪੁੱਛਿਆ। ਨੀਵੀਂ ਪਾ ਕੇ ਕਹਿੰਦੇ ਹਨ, ਬਾਬਾ ਜੀ ! ਮੈਨੂੰ ਕੋਈ ਫ਼ਰਕ ਨਹੀਂ ਪੈਂਦਾ, ਮੈਨੂੰ ਕੋਈ ਨੀਚ ਕਹਿ ਲਏ, ਮੈਨੂੰ ਕੋਈ ਡੂਮ ਕਹਿ ਲਏ, ਪਰ ਪਤਾ ਨਹੀਂ ਅੱਜ ਮੇਰੇ ਮਨ ਨੂੰ ਇੰਨਾ ਦੁੱਖ ਲੱਗਿਆ ਹੈ। ਮੈਂ ਪਿੰਡ ਵਿਚ ਗਿਆ ਹਾਂ ਤਾਂ ਲੋਕ ਕਹਿੰਦੇ ਨੇ ਕੁਰਾਹੀਏ ਦਾ ਡੂਮ ਆ ਗਿਆ ਹੈ। ਮੈਨੂੰ ਜੋ ਮਰਜ਼ੀ ਕੋਈ ਕਹਿ ਲਏ, ਤੁਹਾਨੂੰ ਕੋਈ ਕਹਿੰਦਾ ਹੈ ਤਾਂ ਮੇਰੇ ਕੋਲੋਂ ਜਰਿਆ ਨਹੀਂ ਜਾਂਦਾ। ਹੱਸ ਕੇ ਕਹਿੰਦੇ ਹਨ, ਵੇ ਮਰਦਾਨਿਆ ! ਆਪਣੀ ਮੰਜ਼ਿਲ ਬਹੁਤ ਦੂਰ ਹੈ। ਅਸੀਂ ਰੁੱਕ ਗਏ ਤਾਂ ਮੰਜ਼ਿਲ 'ਤੇ ਨਹੀਂ ਪਹੁੰਚਾਂਗੇ। ਕਿੰਨਿਆਂ ਕੁ ਦੇ ਨਾਲ ਅਸੀਂ ਆਡਾ ਲਾ ਕੇ ਨਿਬੜਾਂਗੇ। ਕਹਿਣ ਲੱਗੇ, ਅੱਜ ਜਿਸ ਜ਼ਬਾਨ ਨਾਲ ਤੈਨੂੰ ਲੋਕ ਕੁਰਾਹੀਏ ਦਾ ਡੂਮ ਕਹਿੰਦੇ ਹਨ, ਆਪਣੇ ਈਮਾਨ ਨੂੰ ਅਸੀਂ ਕਾਇਮ ਰੱਖੀਏ, ਜ਼ਬਾਨਾਂ ਬਦਲਦਿਆਂ ਦੇਰੀ ਕੋਈ ਨਹੀਂ ਲੱਗਦੀ ਹੁੰਦੀ। ਮੇਰੇ ਬਾਬੇ ਨੂੰ ਲੋਕਾਂ ਕਿਹਾ-

*ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥*
*ਕੋਈ ਆਖੈ ਆਦਮੀ ਨਾਨਕੁ ਵੇਚਾਰਾ॥*

(ਅੰਗ ੯੯੧)

ਕਬੀਰ ਵਰਗੇ ਮਹਾਂ ਪੁਰਸ਼ ਕਹਿੰਦੇ ਹਨ-

*ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ॥*
*ਨਿੰਦਾ ਜਨ ਕਉ ਖਰੀ ਪਿਆਰੀ॥*
*ਨਿੰਦਾ ਬਾਪੁ ਨਿੰਦਾ ਮਹਿਤਾਰੀ॥*

(ਅੰਗ ੩੩੯)

ਕੀ ਗੁਰੂ ਰਾਮਦਾਸ ਜੀ ਦੀ ਲੋਕਾਂ ਨੇ ਨਿੰਦਿਆ ਨਹੀਂ ਕੀਤੀ ? ਉਹਨਾਂ ਦੇ ਘਰ ਦੇ ਲੋਕਾਂ ਨੇ ਕਿਹਾ ਸੀ-

*ਜਿਸਕੇ ਮਰੇ ਸਭਸ ਕੋ ਤਿਆਗਾ।*
*ਘਟਿ ਸਰਾਰ ਬਸਿਉ ਨਿਰਭਾਗਾ।*
*ਜਿਸ ਨੇ ਸੋ ਸਿਰ ਮਾਟੀ ਪਾਈ।*
*ਕਰੋ ਬੀਚਾਰ ਨਾ ਪੂੰਜ ਛਡਾਈ॥*

ਉਹਨਾਂ ਨੂੰ ਗੁਰੂ ਘਰ ਵਿਚ ਸੇਵਾ ਕਰਦਿਆਂ ਦੇਖ ਕੇ ਆਪਣੀ ਬਰਾਦਰੀ ਦੇ ਲੋਕਾਂ ਨੇ

ਸ਼ਬਦ ਕਹਿ ਦਿੱਤੇ ਕਿ ਚੰਗਾ ਸੀ ਪਿਤਾ ਤੇ ਮਾਂ ਦੀ ਮੌਤ ਤੋਂ ਬਾਅਦ ਤੂੰ ਵੀ ਚਲਾਣਾ ਕਰ ਜਾਂਦਾ। ਅੱਜ ਸਾਡੀ ਕੁਲ ਮਿੱਟੀ ਵਿਚ ਰੋਲ ਦਿੱਤੀ। ਮੇਰੇ ਗੁਰੂ ਰਾਮਦਾਸ ਜੀ ਨੇ ਸੁਣ ਕੇ ਗੁਰੂ ਬਣ ਕੇ ਇਕੋ ਗੱਲ ਸਮਝਾਈ ਕਿ ਜੇ ਸਿੱਖੀ ਕਮਾਉਣ ਤੁਰਿਆ ਹੈਂ, ਤਾਂ ਕਿਸੇ ਦੀ ਨਿੰਦਿਆ ਨਾ ਕਰੀਂ। ਜਦੋਂ ਕੋਈ ਤੇਰੀ ਨਿੰਦਿਆ ਕਰੇ ਤਾਂ ਪ੍ਰਵਾਹ ਨਾ ਕਰੀਂ। ਕਿਉਂਕਿ ਈਮਾਨ ਤਾਂ ਰਹੇਗਾ, ਲੋਕਾਂ ਦੀਆਂ ਜ਼ਬਾਨਾਂ ਜ਼ਰੂਰ ਬਦਲਣਗੀਆਂ। ਗੁਰੂ ਰਾਮਦਸ ਜੀ ਨੇ ਕਿਹਾ-

*ਅਬ ਹਮ ਚਲੀ ਠਾਕੁਰ ਪਹਿ ਹਾਰਿ॥*
*ਜਬ ਹਮ ਸਰਣਿ ਪ੍ਰਭੂ ਕੀ ਆਈ ਰਾਖੁ ਪ੍ਰਭੂ ਭਾਵੈ ਮਾਰਿ॥..*
*ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ॥*

ਉਸ ਤੋਂ ਪਹਿਲਾਂ ਬਚਨ ਹੈ-

*ਲੋਕਨ ਕੀ ਚਤੁਰਾਈ ਉਪਮਾ ਦੇ ਬੈਸੰਤਰਿ ਜਾਰਿ॥*

(ਅੰਗ ੫੨੮)

ਦੇਖੋ ਸਿੱਖ ਉੱਪਰ ਕਿੰਨੀ ਕੁ ਦਾਤੇ ਨੇ ਮੇਹਰ ਕੀਤੀ। ਅਗਲੀ ਤੁੱਕ ਹੈ-

*ਹਉ ਤਿਸੁ ਘੋਲਿ ਘੁਮਾਇਆ ਸਤਿਗੁਰ ਦਾ ਉਪਦੇਸੁ ਕਮਾਵੈ।*

(ਭਾ: ਗੁਰਦਾਸ)

ਕਹਿੰਦੇ ਹਨ, ਸਿੱਖ ਉਹ ਹੈ ਜਿਹੜਾ ਗੁਰੂ ਦੇ ਉਪਦੇਸ਼ ਨੂੰ ਕਮਾਉਂਦਾ ਹੈ। ਅਸੀਂ ਉਪਦੇਸ਼ ਕਮਾਉਣ ਵੱਲ ਘੱਟ ਹਾਂ, ਕਈ ਵਾਰੀ ਗੁਰੂ ਦੀ ਕੀਤੀ ਹੋਈ 'ਤੇ ਤਰਕ ਕਰਦੇ ਹਾਂ। ਭਾਈ ਗੁਰਦਾਸ ਜੀ ਕਹਿੰਦੇ ਹਨ, ਗੁਰਸਿੱਖੀ ਦਾ ਸਿੱਖਣਾ ਕੀ ਹੈ, ਗੁਰਸਿੱਖੀ ਦਾ ਲਿਖਣਾ ਕੀ ਹੈ, ਗੁਰਸਿੱਖੀ ਦਾ ਵਰਤਣਾ ਕੀ ਹੈ, ਗੁਰਸਿੱਖੀ ਦਾ ਬੁਝਣਾ ਕੀ ਹੈ, ਗੁਰਸਿੱਖੀ ਦਾ ਸਿਮਰਨ ਕੀ ਹੈ ? ਉਹਨਾਂ ਨੇ ਵਿਆਖਿਆ ਬੜੇ ਕਮਾਲ ਦੀ ਕੀਤੀ ਹੈ। ਕਹਿੰਦੇ ਹਨ-

*ਗੁਰ ਸਿਖੀ ਦਾ ਸਿਖਣਾ ਸਬਦਿ ਸੁਰਤਿ ਸਤਿਸੰਗਤਿ ਸਿਖੈ।*

(ਭਾ: ਗੁਰਦਾਸ)

ਕਹਿੰਦੇ ਹਨ, ਸਿੱਖਾ ! ਤੇਰਾ ਸਿੱਖਣਾ ਇਹ ਹੈ ਕਿ ਤੂੰ ਯਤਨ ਕਰ, ਸਤਿਸੰਗਤ ਵਿਚ ਜਾ ਤੇ ਸ਼ਬਦ ਤੇ ਸੁਰਤ ਦੀ ਵਿੱਦਿਆ ਨੂੰ ਸਿਖ ਲੈ। ਹੁਣ ਸ਼ਬਦ ਤੇ ਸੁਰਤ ਦਾ ਮਾਰਗ ਇੰਨਾ ਸੂਖਸ਼ਮ ਹੈ ਕਿ ਇਸ ਮਾਰਗ 'ਤੇ ਮਰਜੀਵੜੇ ਚੱਲਦੇ ਹਨ ਪਰ ਅਸੀਂ ਚੱਲਦੇ ਹਾਂ ਬਾਹਰਮੁੱਖੀ ਸ਼ਬਦਾਂ ਵੱਲ। ਜਦੋਂ ਅਸੀਂ ਆਪਣੇ ਗਿਰੀਵਾਨ ਵੱਲ ਦੇਖਦੇ ਹਾਂ ਤਾਂ ਸ਼ਬਦ ਤੇ ਸੁਰਤ ਦੀ ਖੇਡ ਜਿਹੀ ਹੈ। ਗੁਰੂ ਗ੍ਰੰਥ ਸਾਹਿਬ ਦੀ ਸਿੱਖੀ ਵਿਚ ਸਿੱਖ ਨੇ ਜੇ ਕਿਸੇ ਮੁਕਾਮ 'ਤੇ ਪਹੁੰਚਣਾ ਹੈ ਤਾਂ ਸ਼ਬਦ ਤੇ ਸੁਰਤ ਤੋਂ ਬਿਨਾਂ ਉਸ ਨੂੰ ਕੋਈ ਮੰਜ਼ਿਲ ਹਾਸਿਲ ਨਹੀਂ ਹੋ ਸਕਦੀ। ਗੁਰੂ ਨਾਨਕ ਸਾਹਿਬ ਨੂੰ ਇਕ ਸਵਾਲ ਕਿਸੇ ਨੇ ਕੀਤਾ ਸੀ ਕਿ ਸ਼ਬਦ ਕੀ ਹੈ ? ਹੁਣ ਅਸੀਂ ਕਹਿੰਦੇ ਹਾਂ, ਸ਼ਬਦ-ਗੁਰੂ ਹੈ। ਜੇ ਕੋਈ ਪੁੱਛੇ ਕਿ ਕਿਹੜਾ ਸ਼ਬਦ-ਗੁਰੂ ਹੈ ? ਹਜ਼ਾਰਾਂ ਹੀ ਸ਼ਬਦ ਹਨ

ਤਾਂ ਕੀ ਹਜ਼ਾਰਾਂ ਸਾਡੇ ਗੁਰੂ ਹਨ ? ਸ਼ਬਦ-ਗੁਰੂ ਦਾ ਭਾਵ ਇਹ ਹੈ ਕਿ ਇਹ ਗੁਰੂ ਦੀ ਬਾਣੀ ਉਸ ਸ਼ਬਦ ਤੱਕ ਸਾਨੂੰ ਲੈ ਜਾਂਦੀ ਹੈ, ਜਿਸ ਸ਼ਬਦ ਨੇ ਸਾਰੇ ਬ੍ਰਹਿਮੰਡ ਦਾ ਵਿਸਥਾਰ ਕੀਤਾ ਹੈ। ਇਹ ਸਥੂਲ ਅਸੀਂ ਨੇਤਰਾਂ ਨਾਲ ਪੜ੍ਹਦੇ ਹਾਂ। ਇਸ ਨੂੰ ਜਦੋਂ ਅਸੀਂ ਸੁਰਤ ਨਾਲ ਕਮਾ ਕੇ ਸੂਖਸ਼ਮ ਹੋਵਾਂਗੇ ਤਾਂ ਇਹ ਸ਼ਬਦ ਸਾਨੂੰ ਉਸ ਸ਼ਬਦ ਤੱਕ ਲੈ ਜਾਏਗਾ, ਜਿਸ ਸ਼ਬਦ ਨੇ ਸਾਰਾ ਵਿਸਥਾਰ ਕੀਤਾ ਹੋਇਆ ਹੈ। ਗੁਰੂ ਸਾਹਿਬ ਨੇ ਇਕ ਸ਼ਬਦ ਕਿਹਾ ਜਦੋਂ ਸਿੱਧਾਂ ਨੇ ਸਵਾਲ ਕੀਤਾ ਸਿੱਧ ਗੋਸ਼ਟ ਵਿਚ। ਕਹਿਣ ਲੱਗੇ-

*ਕਵਨ ਮੂਲ ਕਵਲ ਮਤਿ ਵੇਲਾ ਤੇਰਾ ਕਵਨ ਗੁਰੂ ਜਿਸ ਕਾ ਤੂੰ ਚੇਲਾ।*

ਉਸ ਦੇ ਵਿਚ ਸ਼ਬਦ ਹੈ ਕਿ ਜ਼ਿੰਦਗੀ ਦਾ ਮੂਲ ਕੀ ਹੈ ? ਜਿਹੜਾ ਵੇਲਾ ਹੈ ਇਹ ਕਿਹੜੀ ਮੱਤ ਧਾਰਨ ਕਰਨ ਦਾ ਹੈ ? ਤੇਰਾ ਗੁਰੂ ਕੌਣ ਹੈ ਜਿਸ ਦਾ ਤੂੰ ਚੇਲਾ ਹੈਂ ? ਸਾਹਿਬ ਨੇ ਉੱਤਰ ਦਿੱਤਾ- *ਪਵਨ ਅਰੰਭੁ* ਜ਼ਿੰਦਗੀ ਦਾ ਆਰੰਭ ਪਵਨ ਹੈ। ਜ਼ਿੰਦਗੀ ਦਾ ਆਰੰਭ ਸੁਆਸ ਹਨ। ਜਿਨ੍ਹਾਂ ਗੁਰਮੁਖਾਂ ਨੂੰ ਸੁਆਸ ਸੰਭਾਲਣ ਦੀ ਜਾਚ ਆ ਜਾਏ ਤਾਂ ਸੱਚ ਜਾਣੋ, ਉਹ ਆਪਣੀ ਮਿਲੀ ਉਮਰ ਨੂੰ ਸਾਂਭ ਲੈਂਦੇ ਹਨ। ਅਸਲ ਵਿਚ ਜ਼ਿੰਦਗੀ ਹੈ ਹੀ ਸੁਆਸ। ਬਾਬਾ ਜੀ ਨੇ ਬਾਣੀ ਵਿਚ ਸ਼ਬਦ ਵਰਤੇ-

*ਹਮ ਆਦਮੀ ਹਾਂ ਇਕ ਦਮੀ॥*

(ਅੰਗ ੬੬੦)

ਹਜ਼ੂਰ ਕਹਿਣ ਲੱਗੇ-

*ਪਵਨ ਅਰੰਭੁ ਸਤਿਗੁਰ ਮਤਿ ਵੇਲਾ॥*

(ਅੰਗ ੯੪੩)

ਜਿਹੜਾ ਵੇਲਾ ਮਿਲਿਆ ਹੈ, ਰੱਬ ਨੇ ਜ਼ਿੰਦਗੀ ਦਿੱਤੀ ਹੈ, ਇਹ ਸਤਿਗੁਰੂ ਦੀ ਮੱਤ ਲੈਣ ਲਈ ਹੈ। ਤੁਸੀਂ ਪੁੱਛਦੇ ਹੋ ਮੇਰਾ ਗੁਰੂ ਕੌਣ ਹੈ ? ਕਹਿਣ ਲੱਗੇ - *ਸਬਦ ਗੁਰੂ।* ਹੁਣ ਉਹ ਸ਼ਬਦ ਕਿਹੜਾ ਹੈ ? ਇਹ ਤਾਂ ਸ਼ਬਦ-ਗੁਰੂ ਨੇ ਉਚਾਰਿਆ ਹੈ। ਉਹ ਸ਼ਬਦ ਉਹ ਪਰਮ ਅਵਸਥਾ, ਉਸ ਸ਼ਬਦ ਨੂੰ ਕਿਵੇਂ ਅੱਖਰਾਂ ਨਾਲ ਬਿਆਨ ਕਰੀਏ ? ਉਹ ਸ਼ਬਦ ਜਿਸ ਦੇ ਵਿਚੋਂ ਸਭ ਕੁਝ ਨਿਕਲਿਆ ਹੈ। ਕਹਿਣ ਲੱਗੇ-

*ਸਬਦੁ ਗੁਰੂ ਸੁਰਤਿ ਧੁਨਿ ਚੇਲਾ॥*

(ਅੰਗ ੯੪੧)

ਹੁਣ ਕਈ ਵਾਰੀ ਅਸੀਂ ਕਹਿੰਦੇ ਹਾਂ, ਸੁਰਤ ਕੀ ਹੈ ? ਡਾਕਟਰ ਬਲਬੀਰ ਸਿੰਘ ਜੀ ਦੀ 50 ਸਫ਼ਿਆਂ ਦੀ ਛੋਟੀ ਜਿਹੀ ਪੁਸਤਕ ਹੈ ਸ਼ਬਦ ਸੁਰਤ ਵਿਚਾਰ। ਉਸ ਦੇ ਵਿਚ ਬੜੀ ਸੋਹਣੀ ਉਹਨਾਂ ਨੇ ਉਦਾਹਰਨ ਦਿੱਤੀ ਹੈ। ਉਹ ਕਹਿੰਦੇ ਹਨ, ਦੇਖੋ, ਜਿਹੜੀ ਸੁਰਤ ਹੈ ਜੇ ਤਾਂ ਇਹ ਮਨ ਇੰਦਰਿਆਂ ਵਿਚ ਖਚਤ ਹੋ ਕੇ ਨੀਵੀਂ ਚਲੀ ਜਾਏ ਤਾਂ ਸੁਰਤ ਦਾ ਨੀਵੇਂ ਜਾਣਾ

ਅੰਦਰ ਨੂੰ ਵਿਕਾਰੀ ਬਣਾਉਂਦਾ ਹੈ। ਸੁਰਤ ਦਾ ਉੱਪਰ ਉੱਠ ਜਾਣਾ ਬੰਦੇ ਨੂੰ ਬ੍ਰਹਮ ਗਿਆਨ ਦੀ ਪ੍ਰਾਪਤੀ ਕਰਾਉਂਦਾ ਹੈ। ਉਹਨਾਂ ਨੇ ਇਕ ਉਦਾਹਰਨ ਦਿੱਤੀ। ਕਹਿੰਦੇ ਹਨ, ਆਸਮਾਨ ਵਿਚ ਇਕ ਪੰਛੀ ਰਹਿੰਦਾ ਹੈ। ਉਸ ਪੰਛੀ ਦਾ ਨਾਮ ਹੈ ਅਗਨ ਤੇ ਉਹ ਆਪਣਾ ਆਂਡਾ ਵੀ ਆਸਮਾਨ ਵਿਚ ਹੀ ਦਿੰਦਾ ਹੈ। ਉਸ ਨੇ ਧਰਤੀ 'ਤੇ ਕੋਈ ਆਲ੍ਹਣਾ ਨਹੀਂ ਬਣਾਇਆ। ਆਸਮਾਨ ਵਿਚ ਉਸ ਨੇ ਆਂਡਾ ਦੇਣਾ ਤੇ ਜਦੋਂ ਉਸ ਦਾ ਆਂਡਾ ਆਸਮਾਨ ਤੋਂ ਥੱਲੇ ਡਿੱਗਦਾ ਹੈ ਤਾਂ ਧਰਤੀ ਨੂੰ ਛੂਹਣ ਤੋਂ ਪਹਿਲਾਂ ਪਹਿਲਾਂ ਉਸ ਦੇ ਆਂਡੇ ਵਿਚ ਬੱਚਾ ਤਿਆਰ ਹੋ ਜਾਂਦਾ ਹੈ। ਡਿੱਗਣ ਤੋਂ ਪਹਿਲਾਂ ਪਹਿਲਾਂ ਆਂਡਾ ਫੱਟਦਾ ਹੈ ਤੇ ਇਕੋ ਦੱਮ ਅਗਨ ਪੰਛੀ ਉਸ ਬੋਟ ਨੂੰ ਆਪਣੀ ਸੁਰਤ ਨਾਲ ਆਸਮਾਨ ਵਿਚ ਖਿੱਚ ਲੈਂਦਾ ਹੈ। ਕਹਿਣ ਲੱਗੇ, ਸੱਚ ਜਾਣੋ, ਜਿਹੜਾ ਸ਼ਬਦ ਹੈ, ਉਹ ਅਗਨ ਦੀ ਤਰ੍ਹਾਂ ਹੈ ਤੇ ਸੁਰਤ ਉਸ ਦੇ ਆਂਡੇ ਦੀ ਤਰ੍ਹਾਂ ਹੈ। ਜੇ ਕਿਤੇ ਸ਼ਬਦ ਤੇ ਸੁਰਤ ਦੀ ਖੇਡ ਵਾਪਰ ਜਾਏ, ਕਿਤੇ ਮਿਲਾਪ ਹੋ ਜਾਏ ਜਿਵੇਂ ਉਹ ਆਪਣੇ ਆਂਡੇ ਨੂੰ ਧਰਤੀ 'ਤੇ ਛੂਹਣ ਤੋਂ ਪਹਿਲਾਂ ਪਹਿਲਾਂ ਉਸ ਬੱਚੇ ਨੂੰ ਜਨਮ ਦੇ ਕੇ ਸੁਰਤ ਨਾਲ ਉੱਪਰ ਚੁੱਕ ਲੈਂਦਾ ਹੈ, ਉਏ ਗੁਰੂ ਦੇ ਸਿੱਖਾ ! ਜਿਉਂ-ਜਿਉਂ ਸ਼ਬਦ ਵਿਚ ਤੇਰੀ ਸੁਰਤ ਜੁੜੇਗੀ, ਤੇ ਜਿਸ ਦਿਨ ਤੇਰੀ ਸੁਰਤੀ ਵਿਕਾਰਾਂ ਦੀ ਗੰਦਗੀ ਵਿਚ ਡਿੱਗਣ ਲੱਗੇਗੀ ਤਾਂ ਸ਼ਬਦ ਇੰਨੀ ਖਿੱਚ ਪਾਏਗਾ ਕਿ ਵਿਕਾਰਾਂ ਵਿਚ ਡਿੱਗਣ ਤੋਂ ਪਹਿਲਾਂ ਤੈਨੂੰ ਉੱਚਾ ਲੈ ਜਾਏਗਾ।

ਭਾਈ ਸਾਹਿਬ ਕਹਿੰਦੇ ਹਨ, ਸੰਗਤ ਵਿਚ ਸਿੱਖ ਆਉਂਦਾ ਹੈ, ਉਹ ਸੁਰਤ ਤੇ ਸ਼ਬਦ ਦਾ ਗਿਆਨ ਹਾਸਿਲ ਕਰਦਾ ਹੈ, ਇਹ ਹੈ ਸਿੱਖੀ। ਕਹਿੰਦੇ ਹਨ, ਗੁਰਸਿੱਖੀ ਦਾ ਸਿਖਣਾ ਹੈ ਸ਼ਬਦ ਸੁਰਤ ਦਾ ਮੇਲ। ਗੁਰਸਿੱਖੀ ਦਾ ਲਿਖਣਾ ਹੈ ਗੁਰਬਾਣੀ ਨੂੰ ਪੜ੍ਹੀਂ, ਗੁਰਬਾਣੀ ਨੂੰ ਸਮਝੀਂ ਤੇ ਰੱਬ ਨੇ ਜੇ ਤੈਨੂੰ ਅੱਖਰ ਦਿੱਤੇ ਹਨ ਤਾਂ ਇਹਨਾਂ ਅੱਖਰਾਂ ਦੀ ਇਹੋ ਜਿਹੀ ਲੜੀ ਬਣਾਈਂ ਕਿ ਤੇਰੀ ਕਲਮ ਵਿਚੋਂ ਨਿਕਲੇ ਹੋਏ ਜਿਹੜੇ ਅੱਖਰ ਹਨ, ਉਹ ਟੁੱਟਿਆਂ ਹੋਇਆਂ ਨੂੰ ਵੀ ਪਰਤ ਕੇ ਜੋੜ ਦੇਣ। ਗੁਰਸਿੱਖ ਲਿਖਾਰੀ ਚਾਹੀਦਾ ਹੈ। ਕਹਿੰਦੇ ਹਨ, ਸਿੱਖਾ, ਜੇ ਸਿੱਖੀ ਲਿਖਣੀ ਹੈ ਤਾਂ ਕਲਮ ਦਾਤੇ ਨੇ ਦਿੱਤੀ ਹੈ। ਇਸ ਦਾ ਭਾਵ ਇਹ ਵੀ ਹੈ ਕਿ ਜੇ ਕੋਈ ਸਿੱਖ ਕਲਮ ਦੀ ਕਮਾਈ ਕਰਦਾ ਹੈ ਤਾਂ ਉਹ ਆਪਣੀ ਕਲਮ ਦੇ ਨਾਲ ਵੀ ਸਿੱਖੀ ਦੇ ਪ੍ਰਚਾਰ ਦੀ ਗੱਲ ਕਰੇ। ਗੁਰਬਾਣੀ ਨੂੰ ਸਮਝੇ ਤੇ ਪਰਤ ਕੇ ਉਹ ਲਿਖੇ। ਸਾਹਿਬ ਕਹਿੰਦੇ ਹਨ, ਉਹ ਹੱਥ ਪਵਿੱਤਰ ਹਨ, ਜਿਨ੍ਹਾਂ ਨਾਲ ਗੁਰੂ ਸਾਹਿਬ ਦੀ ਬਾਣੀ ਲਿਖੀ ਗਈ। ਜੇ ਰੱਬ ਨੇ ਤੈਨੂੰ ਅਕਲ ਵੀ ਦਿੱਤੀ ਹੈ, ਤੂੰ ਇੰਨਾ ਸਿਆਣਾ ਸਮਝਣ ਵਾਲਾ ਹੋ ਗਿਆ ਤਾਂ ਕਦੀ ਇਹੋ ਜਿਹਾ ਲੇਖ ਨਾ ਲਿਖੀਂ ਜਿਸ ਦੇ ਨਾਲ ਕੌਮ ਦੀ ਤਬਾਹੀ ਹੋ ਜਾਏ। ਸਾਹਿਬ ਨੇ ਸ਼ਬਦ ਵਰਤੇ-

*ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ॥*
*ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾ ਕਰਿ ਦੇਖੁ॥*

(ਅੰਗ ੧੩੭੮

ਗੁਰਸਿੱਖੀ ਦਾ ਲਿਖਣਾ ਕੀ ਹੈ ? ਜਿਨ੍ਹਾਂ ਨੇ ਕਲਮਾਂ ਚੁੱਕੀਆਂ ਹਨ, ਉਹਨਾਂ ਨੇ

ਲਿਖਿਆ। ਅੱਜ ਖੇਦ ਹੈ ਕਿ ਕਲਮ ਚੁੱਕਣ ਵਾਲਾ ਲਿਖਦਾ ਜ਼ਰੂਰ ਹੈ ਅਤੇ ਜਿਹੜਾ ਹੱਕ ਵਿਚ ਲਿਖਦਾ ਹੈ ਉਹ ਅੰਦਰੋਂ ਇੰਨਾ ਕੁ ਸੁੱਕਾ ਹੈ ਕਿ ਉਸ ਦਾ ਆਪਣਾ ਤਜਰਬਾ ਕੋਈ ਨਹੀਂ। ਜਿਹੜਾ ਵਿਰੋਧ ਵਿਚ ਲਿਖਦਾ ਹੈ, ਉਹ ਇੰਨਾ ਕੁ ਰੁੱਖਾ ਤੁਰ ਪੈਂਦਾ ਹੈ ਕਿ ਉਸ ਦੇ ਸ਼ਬਦ ਪੜ੍ਹ ਕੇ ਕੋਈ ਵੀ ਬੰਦਾ ਗੁਰੂ ਦੇ ਨੇੜੇ ਢੁੱਕਦਾ ਨਹੀਂ। ਕਿਉਂਕਿ ਇਕ ਵਾਰੀ ਬੰਦੇ ਦਾ ਮਨ ਸ਼ੱਕੀ ਹੋ ਜਾਏ ਤਾਂ ਪਰਤ ਕੇ ਉਸ ਨੂੰ ਜੋੜਨ ਲਈ ਕਈ ਜਨਮ ਲੱਗ ਸਕਦੇ ਹਨ। ਪਹਿਲੀ ਗੱਲ—

*ਗੁਰ ਸਿਖੀ ਦਾ ਸਿੱਖਣਾ ਸਬਦਿ ਸੁਰਤਿ ਸਤਿਸੰਗਤਿ ਸਿਖੈ।*
*ਗੁਰ ਸਿਖੀ ਦਾ ਲਿਖਣਾ ਗੁਰਬਾਣੀ ਸੁਣਿ ਸਮਝੈ ਲਿਖੈ।*
*ਗੁਰ ਸਿਖੀ ਦਾ ਸਿਮਰਣੋ ਸਤਿਗੁਰੁ ਮੰਤ੍ਰ ਕੋਲੂ ਰਸ ਇਖੈ।*

ਕਹਿੰਦੇ ਹਨ, ਸਿੱਖ ਦਾ ਮੰਤਰ ਕੀ ਹੈ ? ਕਹਿਣ ਲੱਗੇ, ਸਿੱਖ ਹੋਰ ਮੰਤਰ ਕੋਈ ਨਹੀਂ ਜੱਪਦਾ। ਜਦੋਂ ਸਿੱਖ ਸਿਮਰਨ ਕਰਦਾ ਹੈ ਜਿਵੇਂ ਕੋਹਲੂ ਵਿਚ ਗੰਨੇ ਨੂੰ ਪੀੜ ਦੇਈਏ ਤਾਂ ਮਿੱਠਾ ਰੱਸ ਨਿਕਲਦਾ ਹੈ। ਸਿੱਖੀ ਦਾ ਸਿਮਰਨ ਇਹ ਹੈ ਕਿ ਜਿੰਨਾ ਮਰਜ਼ੀ ਮਨ ਅੰਦਰੋਂ ਭੱਜਦਾ ਹੈ, ਮਨ ਨੂੰ ਪੀੜ ਕੇ ਰੱਖੇ, ਬੈਠਦਿਆਂ ਸਾਰ ਇਸ ਦੇ ਅੰਦਰ ਨਾਮ ਦਾ ਰੱਸ ਸ਼ੁਰੂ ਹੋ ਜਾਏ। ਅੱਗੇ ਪੁੱਛਿਆ, ਗੁਰਸਿੱਖੀ ਦਾ ਵਰਤਮਾਨ ਕੀ ਹੈ ? ਉਹਨਾਂ ਸ਼ਬਦ ਵਰਤੇ-

*ਗੁਰ ਸਿਖੀ ਦਾ ਵਰਤਮਾਨੁ ਚੰਦਨ ਵਾਸੁ ਨਿਵਾਸੁ ਬਿਰਿਖੈ।*

ਇਥੇ ਵਰਤਮਾਨ ਦਾ ਅਰਥ ਹੁੰਦਾ ਹੈ ਵਰਤਾਰਾ। ਸਿੱਖ ਨੇ ਦੁਨੀਆਂ ਵਿਚ ਵਰਤਣਾ ਕਿਵੇਂ ਹੈ ? ਕਹਿਣ ਲੱਗੇ ਜਿਵੇਂ ਚੰਦਨ ਦਾ ਰੁੱਖ ਵਰਤਦਾ ਹੈ, ਜਿਹੜਾ ਉਸ ਦੇ ਸਾਹਮਣੇ ਆ ਗਿਆ, ਉਸ ਨੇ ਮਹਿਕ ਦਿੱਤੀ। ਕਹਿਣ ਲੱਗੇ, ਜਿਸ ਦੇ ਕੋਲ ਸ਼ਬਦ ਸੁਰਤ ਦੀ ਸਿੱਖਿਆ ਹੋਵੇ, ਜਿਸ ਦੇ ਕੋਲ ਗੁਰਬਾਣੀ ਲਿਖਣ ਦੀ ਕਲਮ ਹੋਵੇ, ਜਿਸ ਦੇ ਕੋਲ ਗੁਰੂ ਦੇ ਸਿਮਰਨ ਦਾ ਰੱਸ ਹੋਵੇ ਤਾਂ ਉਹ ਚੰਦਨ ਦੀ ਤਰ੍ਹਾਂ ਜਿਸ ਦੇ ਕੋਲ ਵੀ ਬੈਠ ਜਾਏ, ਉਸ ਨੂੰ ਨਾਮ ਦੀ ਸੁਗੰਧੀ ਜ਼ਰੂਰ ਆਵੇਗੀ। ਇਹ ਹੈ ਸਿੱਖੀ। ਗੁਰਸਿੱਖੀ ਦਾ ਬੁਝਣਾ ਕੀ ਹੈ ? ਬੁਝਣਾ ਦਾ ਅਰਥ ਖ਼ਤਮ ਹੋਣਾ ਨਹੀਂ, ਬੁਝਣਾ ਦਾ ਅਰਥ ਹੈ ਜਾਣਕਾਰੀ ਲੈਣੀ।-

*ਗੁਰਸਿਖੀ ਦਾ ਬੁਝਣਾ ਬੁਝਿ ਅਬੁਝਿ ਹੋਵੈ ਲੈ ਭਿਖੈ॥*

ਸਿੱਖੀ ਦੀ ਜਾਣਕਾਰੀ ਇਹ ਹੈ ਕਿ ਸਾਰਾ ਗਿਆਨ ਹੋਣ ਦੇ ਬਾਵਜੂਦ ਇਸ ਤਰ੍ਹਾਂ ਤੁਰਿਆ ਫਿਰੇ ਕਿ ਜਿਵੇਂ ਉਸ ਨੂੰ ਕੁਝ ਪਤਾ ਨਹੀਂ। ਆਪਣਾ ਪ੍ਰਗਟਾਵਾ ਨਾ ਕਰੇ।

ਸਾਧ ਸੰਗਤ ! ਸਿੱਖੀ ਦਾ ਵਿਸ਼ਾ ਬਹੁਤ ਵੱਡਾ ਹੈ, ਪਰ ਅਖ਼ੀਰ ਵਿਚ ਮੁੱਕਦੀ ਗੱਲ ਇਹ ਹੈ ਕਿ ਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕਰੀਏ, ਦਾਤਾ ! ਉਹ ਸਿੱਖੀ ਸਿਖਾਅ ਜਿਹੜੀ ਤੂੰ ਆਪਣੇ ਸਿੱਖਾਂ ਨੂੰ ਸ਼ਬਦ ਦੀ ਰੋਸ਼ਨੀ ਵਿਚ ਸਿਖਾਈ ਹੈ। ਉਹ ਨਾ ਸਿਖਾਈਂ, ਜਿਸ ਦੇ ਵਿਚ ਮੇਰੀ ਮਨ-ਮੱਤ ਹੋਵੇ। ਉਹ ਨਾ ਸਿਖਾਈਂ, ਜਿਸ ਦੇ ਵਿਚ ਮੇਰੇ ਧੜੇ ਦੀ ਹਉਮੈ ਹੋਵੇ। ਅਖ਼ੀਰ

ਵਿਚ ਜਿਸ ਦਿਨ ਮੰਗਣਾ ਹੈ ਤੇ ਸਭ ਤੋਂ ਵੱਡੀ ਕ੍ਰਿਪਾ ਕਰੀਂ ਕਿ ਸਿੱਖੀ ਮੰਗ ਲਈਂ।

ਭਾਈ ਗੁਰਦਾਸ ਜੀ ਦੀ ਇਕ ਪਉੜੀ ਹੈ। ਸਿੱਖ ਨੂੰ ਤਿੰਨ ਦਾਤਾਂ ਦਿੱਤੀਆਂ ਹਨ। ਕਿਤੇ ਵੀ ਚੱਲਾ ਜਾਏ, ਉਹ ਸਿੱਖੀ ਤੋਂ ਟੁੱਟ ਨਹੀਂ ਸਕਦਾ, ਜੇਕਰ ਉਸ ਕੋਲ ਉਹ ਤਿੰਨ ਦਾਤਾਂ ਹਨ। ਕਿਹੜੀਆਂ ? ਇਕ ਸਿੱਖ ਕੋਲ ਸਿਮਰਨ ਹੋਵੇ। ਦੂਜਾ ਸਿੱਖ ਕੋਲ ਧਿਆਨ ਹੋਵੇ ਤੇ ਤੀਜਾ ਸਿੱਖ ਕੋਲ ਗਿਆਨ ਹੋਵੇ। ਜਿਸ ਬੰਦੇ ਕੋਲ ਗਿਆਨ-ਧਿਆਨ ਤੇ ਸਿਮਰਨ ਹੈ, ਉਹ ਕਦੀ ਵੀ ਬਾਬੇ ਤੋਂ ਟੁੱਟ ਨਹੀਂ ਸਕਦਾ। ਉਹ ਗਿਆਨ ਕਿਹੋ ਜਿਹਾ ਚਾਹੀਦਾ ਹੈ ? ਕਹਿਣ ਲੱਗੇ, ਗਿਆਨ ਗੁਰੂ ਸਾਹਿਬ ਨੇ ਕਿਹਾ, ਉਸ ਨੂੰ ਕੋਇਲ ਦਾ ਦਿੱਤਾ ਹੈ। ਧਿਆਨ ਕੱਛੂਕੁਮੀ ਦਾ ਦਿੱਤਾ ਹੈ ਤੇ ਸਿਮਰਨ ਕੂੰਜ ਦਾ ਦਿੱਤਾ ਹੈ। ਸੈਂਕੜੇ ਕੋਹ ਦੂਰ ਚੱਲੀ ਜਾਏ ਬੱਚੇ ਤੋਂ ਤੇ ਜਦੋਂ ਉਹ ਸਿਮਰਨ ਕਰਦੀ ਹੈ ਤੇ ਦਾਣਾ ਖਾ ਕੇ ਬੱਚੇ ਨੂੰ ਆਪਣੇ ਆਪ ਹੀ ਖ਼ੁਰਾਕ ਮਿਲ ਜਾਂਦੀ ਹੈ। ਸਿੱਖਾ, ਭਾਵੇਂ ਸਰੀਰਕ ਤੌਰ 'ਤੇ ਤੂੰ ਜਿੰਨਾ ਮਰਜ਼ੀ ਗੁਰੂ ਤੋਂ ਦੂਰ ਹੋਵੇਂ, ਪਰ ਸੁਰਤੀ ਤੇ ਸਿਮਰਨ ਇਕ ਅਜਿਹੀ ਦਾਤ ਹੈ, ਤੂੰ ਕਰੋੜਾਂ ਕੋਹ ਦੂਰ ਬੈਠਾ ਹੋਇਆ ਵੀ ਸਿਮਰਨ ਕਰਕੇ ਗੁਰੂ ਦੇ ਨੇੜੇ ਹੈਂ। ਕਹਿਣ ਲੱਗੇ, ਧਿਆਨ ਕੱਛੂਕੁਮੀ ਵਰਗਾ। ਭਾਵੇਂ ਆਂਡਾ ਬਾਹਰ ਹੈ। ਧਿਆਨ ਨਾਲ ਪਕਾ ਕੇ ਬੱਚੇ ਨੂੰ ਜਨਮ ਦੇ ਕੇ ਆਪਣੇ ਵੱਲ ਖਿੱਚਦੀ ਹੈ। ਤੂੰ ਕਿਤੇ ਬੈਠਾ ਹੋਵੇਂ, ਤੇਰਾ ਧਿਆਨ ਵਿਕਾਰਾਂ ਦੀ ਥਾਂ ਗੁਰੂ ਦੇ ਸ਼ਬਦ ਵੱਲ ਜਾਵੇ। ਤੀਜਾ ਬਚਨ ਕੀਤਾ, ਗਿਆਨ ਤੈਨੂੰ ਕੋਇਲ ਵਰਗਾ ਦੇਵੇ। ਕੋਇਲ ਦੇ ਬੱਚੇ ਭਾਵੇਂ ਜੰਮਦੇ ਕਾਂਵਨੀ ਦੇ ਆਲ੍ਹਣੇ ਵਿਚ ਹਨ। ਜਿੰਨਾ ਮਰਜ਼ੀ ਕਾਂਵਾਂ ਰੌਲੀ ਪਈ ਜਾਵੇ, ਉਹ ਕਦੀ ਵੀ ਬੋਲਦੇ ਨਹੀਂ, ਚੁੱਪ ਗੁੰਮ ਹੋ ਕੇ ਪਿੱਛੇ ਤੁਰਦੇ ਹਨ ਤੇ ਜਿਸ ਦਿਨ ਕੋਇਲ ਬੋਲਦੀ ਹੈ, ਉਸ ਦਿਨ ਪਹਿਲੇ ਦਿਨ ਉਹਨਾਂ ਨੇ ਜੀਭ ਖੋਲ੍ਹੀ, ਆਪਣੀ ਮਾਂ ਦੀ ਆਵਾਜ਼ ਸੁਣ ਕੇ ਅੱਗੋਂ ਉੱਤਰ ਦੇ ਕੇ ਉਸ ਦੇ ਪਿੱਛੇ ਚਲੇ ਜਾਂਦੇ ਹਨ। ਕਹਿੰਦੇ ਹਨ, ਜਿੱਥੇ ਮਰਜ਼ੀ ਧਰਤੀ ਦੇ ਕੋਨੇ ਵਿਚ ਚਲਾ ਜਾਈਂ, ਕਾਂਵਾਂ ਰੌਲੀ ਪੈਂਦੀ ਹੋਵੇ ਤੇ ਜੇ ਕਿਤੇ ਸ਼ਬਦ ਤੇਰੇ ਕੋਲ ਹੋਵੇਗਾ, ਕੋਇਲ ਵਰਗਾ ਗਿਆਨ ਹੋਵੇਗਾ ਤਾਂ ਇਸ ਨੂੰ ਖ਼ਾਮੋਸ਼ ਹੋਣ ਦੀ ਜਾਚ ਆ ਜਾਵੇਗੀ। ਹਜ਼ਾਰਾਂ ਬੰਦਿਆਂ ਵਿਚ ਜਦੋਂ ਬਾਬੇ ਦਾ ਸਿੱਖ ਬੋਲੇਗਾ ਸ਼ਬਦ ਤਾਂ ਅੱਗੋਂ ਤੂੰ ਕੋਇਲ ਦੇ ਬੱਚੇ ਦੀ ਤਰ੍ਹਾਂ ਤੁਰ ਪਈਂ।

ਆਉ, ਅਸੀਂ ਵੀ ਅਰਦਾਸ ਵਿਚ ਰੋਜ਼ ਕਹਿੰਦੇ ਹਾਂ-

*ਸਿੱਖਾਂ ਨੂੰ ਸਿਖੀ ਦਾਨ*

ਤੇ ਉਹ ਦਾਨ ਦਾਤਾ ਸਾਨੂੰ ਦੇਵੇ। ਇੰਨੀਆਂ ਕੁ ਬੇਨਤੀਆਂ ਸਵੀਕਾਰ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਕੇਸ ਦਾਨ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਕੱਲ ਅਰਦਾਸ ਦੇ ਇਸ ਵਿਸ਼ੇ ਨੂੰ ਅਸੀਂ ਸੰਕੋਚਿਆ ਸੀ ਕਿ ਸੱਤਾਂ ਮੰਗੇ ਹੋਏ ਦਾਨਾਂ ਵਿਚੋਂ ਸਭ ਤੋਂ ਪਹਿਲਾ ਦਾਨ ਸੀ ਕਿ-

*ਸਿਖਾਂ ਨੂੰ ਸਿਖੀ ਦਾਨ।*

ਇਸ ਤੋਂ ਅਗਲਾ ਸਿੱਖ ਨੇ ਜਿਹੜਾ ਦਾਨ ਮੰਗਿਆ ਹੈ, ਉਸ ਦਾਨ ਨੂੰ ਅਸੀਂ ਮੰਗਦੇ ਜ਼ਰੂਰ ਹਾਂ, ਪਰ ਖਿਮਾ ਕਰਿਉ, ਕੁਝ ਸ਼ਬਦ ਅਜਿਹੇ ਹਨ ਜਿਹੜੇ ਰੋਜ਼ ਦੁਹਰਾਏ ਜਾਂਦੇ ਹਨ, ਪਰ ਉਹਨਾਂ ਸ਼ਬਦਾਂ ਵੱਲ ਜੇ ਅਸੀਂ ਰੋਜ਼ ਧਿਆਨ ਦੇਈਏ ਤੇ ਜਿਹੜੇ ਸ਼ਬਦ ਅਸੀਂ ਗੁਰੂ ਦੀ ਹਜ਼ੂਰੀ ਵਿਚ ਮੰਗਦੇ ਹਾਂ ਤੇ ਗੁਰੂ ਦਿੰਦਾ ਹੈ ਤਾਂ ਕੀ ਅਸੀਂ ਉਸ ਦਾਤ ਨੂੰ ਲੈਣ ਲਈ ਵੀ ਤਿਆਰ ਹਾਂ ਜਾਂ ਨਹੀਂ ? ਇਹ ਸ਼ਬਦ ਅਸੀਂ ਸਾਰੇ ਪੜ੍ਹਦੇ ਹਾਂ-

*ਸਿਖਾਂ ਨੂੰ ਸਿਖੀ ਦਾਨ, ਕੇਸ ਦਾਨ।*

ਕੇਸਾਂ ਦਾ ਦਾਨ ਮੰਗਦਾ ਹੈ ਸਿੱਖ ਗੁਰੂ ਤੋਂ ਤੇ ਜਦੋਂ ਘਰ ਵਿਚ ਅਰਦਾਸ ਕਰਦੇ ਹਾਂ ਤਾਂ ਕੇਸ ਦਾਨ ਮੰਗਦੇ ਹਾਂ, ਹਕੀਕਤ ਇਹ ਹੈ ਕਿ ਰੱਬ ਤਾਂ ਤਰੁੱਠ ਕੇ ਕੇਸ ਦਿੰਦਾ ਹੈ, ਪਰ ਬਦਕਿਸਮਤੀ ਅਸੀਂ ਉਸ ਦਾਨ ਨੂੰ ਸਾਂਭਣ ਲਈ ਤਿਆਰ ਨਹੀਂ।

ਕੇਸ ਦਾ ਅਰਥ ਕੀ ਹੈ ? ਕੇਸ ਦਾ ਅਰਥ ਹੈ ਵਾਲ। ਕੇਸ ਦਾ ਅਰਥ ਹੈ ਜ਼ੁਲਫ਼। ਕੇਸ ਦਾ ਅਰਥ ਕਰਾਂਗੇ ਫ਼ਾਰਸੀ ਵਿਚ ਮੂਏ। ਮੂਏ ਦਾ ਅਰਥ ਇਥੇ ਮਰਨਾ ਨਹੀਂ। ਫ਼ਾਰਸੀ ਵਿਚ ਮੂਏ ਦਾ ਅਰਥ ਹੈ ਕੇਸ। ਹੁਣ ਕੇਸ ਦਾ ਅਰਥ ਕੀ ਹੈ ? ਗਿਆਨੀ ਊਧਮ ਸਿੰਘ ਜੀ ਨੇ ਕਈ ਦਹਾਕੇ ਪਹਿਲਾਂ ਇਕ ਪੁਸਤਕ ਵਿਚ ਲਿਖਿਆ ਸੀ ਕਿ ਕੇਸ ਸ਼ਬਦ ਕਾਸ਼ ਧਾਤੂ ਵਿਚੋਂ ਪੈਦਾ ਹੋਇਆ ਹੈ। ਅਸੀਂ ਇਹ ਵੀ ਸ਼ਬਦ ਵਰਤਦੇ ਹਾਂ ਕਿ ਕਾਸ਼ ਮੈਂ ਵੀ ਉਥੇ ਹੁੰਦਾ। ਕਹਿਣ ਲੱਗੇ ਕਾਸ਼ ਦਾ ਅੱਖਰੀ ਅਰਥ ਹੁੰਦਾ ਹੈ ਜੋਤੀ। ਉਹ ਕਹਿੰਦੇ ਹਨ, ਜਿਸ ਜੜ੍ਹ ਵਿਚੋਂ ਇਹ ਸ਼ਬਦ ਨਿਕਲਿਆ ਹੈ, ਹਕੀਕਤ ਵਿਚ ਉਸ ਦਾ ਅਰਥ ਹੈ ਪ੍ਰਕਾਸ਼, ਚਾਨਣ, ਉਸ ਦਾ ਅਰਥ

ਰੌਸ਼ਨੀ ਹੈ। ਜਦੋਂ ਗੁਰੂ ਗ੍ਰੰਥ ਸਾਹਿਬ ਦੇ ਸ਼ਬਦ ਪੜ੍ਹੇ, ਤੇ ਸੱਚ ਜਾਣੋ, ਕੇਸ ਵੀ ਉਹਨਾਂ ਦੀ ਨਿਸ਼ਾਨੀ ਹੈ, ਜਿਨ੍ਹਾਂ ਦੇ ਅੰਦਰ ਰੱਬ ਨੇ ਗਿਆਨ ਦਾ ਦੀਵਾ ਬਾਲ ਦਿੱਤਾ।

ਧੰਨ ਗੁਰੂ ਨਾਨਕ ਸਾਹਿਬ ਜੀ ਤੋਂ ਲੈ ਕੇ ਗੁਰੂ ਕਲਗੀਧਰ ਜੀ ਤੱਕ ਹੁਣ ਮੰਗਿਆ— ਦਾਤਾਰ ! ਸਾਨੂੰ ਕੇਸਾਂ ਦਾ ਦਾਨ ਦਿਉ। ਇਸ ਦਾ ਮਤਲਬ ਇਹ ਸੀ ਕਿ ਉਸ ਵੇਲੇ ਜਿਸ ਦੇ ਕੇਸ ਦੇਖੇ ਜਾਂਦੇ ਸਨ, ਉਸ ਨੂੰ ਫੜ ਕੇ ਕਤਲ ਕੀਤਾ ਜਾਂਦਾ ਸੀ ਤੇ ਸਿੱਖ ਨੇ ਇਹ ਨਹੀਂ ਕਿਹਾ ਇਥੇ ਕਿ ਮੈਨੂੰ ਮੌਤ ਤੋਂ ਬਚਾਅ ਲਈਂ। ਉਹ ਕਹਿੰਦੇ ਹਨ, ਮੌਤ ਬੇਸ਼ਕ ਆ ਜਾਏ ਪਰ ਇਕ ਕ੍ਰਿਪਾ ਕਰੀਂ, ਮੇਰੇ ਕੇਸਾਂ ਨੂੰ ਆਂਚ ਕਦੀ ਨਾ ਆਵੇ। ਸਿਆਣੇ ਲੋਕ ਕਹਿੰਦੇ ਹਨ ਕਿ ਜਿਹੜੀ ਅਸੀਂ ਖ਼ੁਰਾਕ ਖਾਂਦੇ ਹਾਂ, ਸਾਡੀ ਖ਼ੁਰਾਕ ਨਾਲ ਸਰੀਰ ਦੀਆਂ ਅੱਠ ਧਾਤਾਂ ਬਣਦੀਆਂ ਹਨ। ਉਹ ਹਨ ਖ਼ੂਨ, ਮਿੱਜ, ਕੇਸ ਆਦਿਕ ਤੇ ਚੇਤੇ ਰੱਖੋ ਕਿ ਇਹ ਸਿਆਣੇ ਕਹਿੰਦੇ ਹਨ ਕਿ ਜਦੋਂ ਮਨੁੱਖ ਦਾ ਜਨਮ ਹੁੰਦਾ ਹੈ ਮਾਤਾ ਦੇ ਉਦਰ ਵਿਚ ਤਾਂ ਸੱਤਵੇਂ ਮਹੀਨੇ ਵਿਚ ਇਸ ਦੇ ਅੰਦਰ ਰੋਮਾਂ ਦਾ ਜਨਮ ਹੋਣਾ ਸ਼ੁਰੂ ਹੁੰਦਾ ਹੈ। ਨੌਂ ਮਹੀਨੇ ਤੱਕ ਇਸ ਦੇ ਕੇਸ ਪੂਰੀ ਤਰ੍ਹਾਂ ਪ੍ਰਫੁੱਲਿਤ ਹੋ ਜਾਂਦੇ ਹਨ। ਚੇਤੇ ਰੱਖਿਉ, ਬਾਕੀ ਜਿਹੜੀਆਂ ਅੱਠ ਧਾਤਾਂ ਸਰੀਰ ਵਿਚ ਖ਼ੁਰਾਕ ਖਾਣ ਨਾਲ ਪੈਦਾ ਹੁੰਦੀਆਂ ਹਨ, ਉਹਨਾਂ ਵਿਚੋਂ ਸਭ ਤੋਂ ਪੁਖ਼ਤਾ ਧਾਤ ਕੇਸ ਹਨ। ਆਪ ਜੀ ਕਹੋਗੇ ਕਿਵੇਂ ? ਹੁਣ ਹੱਡੀਆਂ ਪੈਦਾ ਹੁੰਦੀਆਂ ਹਨ ਤੇ ਅਸੀਂ ਦੇਖਦੇ ਹਾਂ ਕਿ ਦੇਖਦਿਆਂ-ਦੇਖਦਿਆਂ ਹੱਡੀਆਂ ਜਵਾਬ ਦੇ ਜਾਂਦੀਆਂ ਹਨ। ਦੰਦ ਡਿੱਗ ਪੈਂਦੇ ਹਨ। ਬੰਦੇ ਦੀ ਮੌਤ ਹੋ ਜਾਏ ਤੇ ਇਸ ਨੂੰ ਖ਼ਾਕ ਦੇ ਸਪੁਰਦ ਕੀਤਾ ਜਾਏ ਤਾਂ ਉਸ ਵੇਲੇ ਇਸ ਦੀ ਚਮੜੀ ਗਲ ਜਾਏਗੀ। ਮਿੱਜ ਖ਼ਤਮ ਹੋ ਜਾਏਗੀ। ਇਸ ਦਾ ਖ਼ੂਨ ਖ਼ਤਮ ਹੋ ਜਾਏਗਾ। ਪਰ ਕਹਿੰਦੇ ਹਨ, ਕੇਸ ਇੰਨੇ ਪੁਖ਼ਤਾ ਹਨ ਕਿ ਇਹ ਮਿੱਟੀ ਵਿਚ ਵੀ ਦੱਬੇ ਹੋਏ ਛੇਤੀ ਕਿਤੇ ਗਲਦੇ ਨਹੀਂ। ਜਿਸ ਦਿਨ ਪ੍ਰਮਾਤਮਾ ਨੇ ਬੱਚੇ ਦੇ ਸਰੀਰ ਨੂੰ ਸਿਰਜਿਆ ਹੈ, ਭਾਈ ਗੁਰਦਾਸ ਕਹਿੰਦੇ ਹਨ, ਕੇਸ ਸਾਡਾ ਅੰਗ ਹਨ। ਕਦੀ ਕਿਸੇ ਪੁੱਛਿਆ ਅੱਖਾਂ ਕਿਉਂ ਨਹੀਂ ? ਕਦੀ ਕਿਸੇ ਪੁੱਛਿਆ ਨੱਕ ਕਿਉਂ ਨਹੀਂ ? ਅਸੀਂ ਦੂਜੇ ਅੰਗਾਂ ਉੱਪਰ ਕਦੀ ਸਵਾਲ ਨਹੀਂ ਕਰਦੇ ਪਰ ਇਹ ਸਵਾਲ ਕਰਦੇ ਹਾਂ ਕਿ ਕੇਸ ਕਿਉਂ ? ਭਾਈ ਸਾਹਿਬ ਨੇ ਜਦੋਂ ਬੰਦੇ ਦੇ ਸਰੀਰ ਦੇ ਅੰਗਾਂ ਦੀ ਗੱਲ ਕੀਤੀ ਤਾਂ ਉਹਨਾਂ ਨੇ ਕੇਸ ਨੂੰ ਅੰਗਾਂ ਦੇ ਵਿਚ ਗਿਣਿਆ। ਸ਼ਬਦ ਆਰੰਭ ਹੁੰਦਾ ਹੈ-

*ਰਕਤੁ ਬਿੰਦੁ ਕਰਿ ਨਿੰਮਿਆ ਚਿਤ੍ਰ ਚਲਿਤ੍ਰ ਬਚਿਤ੍ਰ ਬਣਾਇਆ।*

ਕਹਿੰਦੇ ਹਨ, ਮਾਤਾ ਦਾ ਰਕਤ ਤੇ ਪਿਤਾ ਦੇ ਬਿੰਦ ਨਾਲ ਸਾਡਾ ਸਰੀਰ ਨਿੰਮਿਆ ਗਿਆ।-

*ਗਰਭ ਕੁੰਡ ਵਿਚਿ ਰਖਿਆ ਜੀਉ ਪਾਇ ਤਨਿ ਸਾਜਿ ਸੁਹਾਇਆ।*
*ਮੁਹੁ ਅਖੀ ਤੇ ਨਕੁ ਕੰਨ ਹਥ ਪੈਰ ਦੰਦ ਵਾਲ ਗਣਾਇਆ।*

(ਵਾਰ ੧੫, ਪਉੜੀ ੧੯)

ਜਿਹੜੇ ਵਾਲ ਹਨ, ਉਹਨਾਂ ਨੂੰ ਅੰਗ ਵਿਚ ਗਿਣਿਆ। ਨਾਸਿਕਾ ਦੇ ਅੰਦਰ ਵੀ

ਪ੍ਰਮਾਤਮਾ ਨੇ ਰੋਮ ਦਿੱਤੇ। ਜੇ ਪ੍ਰਮਾਤਮਾ ਸਾਡੀ ਨਾਸਿਕਾ ਵਿਚ ਰੋਮ ਪੈਦਾ ਨਾ ਕਰਦਾ ਤਾਂ ਪਤਾ ਨਹੀਂ ਬੰਦੇ ਨੂੰ ਕਿੰਨੀਆਂ ਕੁ ਬੀਮਾਰੀਆਂ ਲੱਗ ਸਕਦੀਆਂ ਹਨ। ਤੇਰੇ ਕੰਨਾਂ ਵਿਚ ਵੀ ਪ੍ਰਮਾਤਮਾ ਨੇ ਰੋਮ ਪੈਦਾ ਕੀਤੇ। ਇਹ ਕਦੀ ਭੁੱਲੀਂ ਨਾ ਕਿ ਅੱਖਾਂ ਸਭ ਤੋਂ ਕੋਮਲ ਹਨ। ਉਸ ਪ੍ਰਮਾਤਮਾ ਨੇ ਤੇਰੀਆਂ ਅੱਖਾਂ ਦੇ ਉੱਪਰ ਵੀ ਦੋ ਸ਼ਟਰ ਲਗਾ ਦਿੱਤੇ। ਦੇਖੋ, ਇਹੋ ਜਿਹੀ ਖੇਡ ਵਰਤਾਈ ਉਸਨੇ, ਸਾਡੇ ਅੰਦਰ ਨੂੰ ਇੰਨੀ ਸੁਰਤ ਦਿੱਤੀ ਕਿ ਸਾਹਮਣਿਉਂ ਕਿਤੋਂ ਧੂੜ ਆਉਂਦੀ ਹੋਵੇ ਤੇ ਅਚਨਚੇਤ ਇਹ ਚਮੜੇ ਦੀਆਂ ਪੇਪਤੀਆਂ ਇਕੋ ਦੱਮ ਅੱਖਾਂ ਨੂੰ ਢੱਕ ਲੈਂਦੀਆਂ ਹਨ ਤੇ ਉਹਨਾਂ ਦਾ ਜਿਹੜਾ ਮਿਲਾਪ ਹੈ, ਦੋਨਾਂ ਦੇ ਕੇਸ ਜਿਵੇਂ ਕਬਜ਼ੇ ਮਿਲਦੇ ਹਨ ਦਰਵਾਜ਼ੇ ਦੇ, ਇਸੇ ਤਰ੍ਹਾਂ ਦੋਨਾਂ ਦੇ ਸ਼ੱਟਰ ਬੰਦ ਹੋ ਜਾਂਦੇ ਹਨ। ਜੇ ਤੂੰ ਇਹਨਾਂ ਨੂੰ ਕੱਟ ਕੇ ਸੁੱਟ ਦੇਵੇਂਗਾ ਤਾਂ ਸੱਚ ਜਾਣੀਂ, ਕੀਮਤੀ ਅੱਖਾਂ ਦੀ ਜੋ ਰੱਬ ਨੇ ਦਾਤ ਦਿੱਤੀ ਹੈ, ਉਸ ਨੇ ਕਿਹਾ ਤੇਰੀ ਬੜੀ ਇਹ ਕੀਮਤੀ ਦਾਤ ਹੈ, ਇਸ ਨੂੰ ਸਾਂਭ ਕੇ ਰੱਖੀਂ। ਅੱਖਾਂ ਉਤੇ ਪੋਪਟੇ ਹਨ, ਪੁੱਤਲੀਆਂ ਦੇ ਉੱਪਰ ਚਮੜੀ ਨਾਲ ਝਮਨੀਆਂ ਪੈਦਾ ਕਰ ਦਿੱਤੀਆਂ। ਪ੍ਰਮਾਤਮਾ ਨੇ ਸਰੀਰ ਦੇ ਅੰਗਾਂ ਦੀ ਹਿਫ਼ਾਜ਼ਤ ਲਈ ਕੇਸਾਂ ਦੀ ਦਾਤ ਦਿੱਤੀ।

ਅਸੀਂ ਕਹਿੰਦੇ ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ਕੇਸ ਰਖਾਏ। ਤਿੰਨ ਗੱਲਾਂ ਕਦੀ ਨਾ ਭੁੱਲਿਉ। ਅਸੀਂ ਕਹਿੰਦੇ ਹਾਂ, ਜਿਹੜਾ ਸਿੱਖ ਹੈ, ਉਹ ਗੁਰੂ ਵਰਗਾ ਹੈ। ਜਦੋਂ ਅਸੀਂ ਕਹਿੰਦੇ ਹਾਂ ਕਿ ਰੱਬ ਕਿਸ ਵਰਗਾ ਹੈ ? ਤਾਂ ਸ਼ਬਦ ਵਰਤਦੇ ਹਾਂ, ਰੱਬ ਗੁਰੂ ਵਰਗਾ ਹੈ। ਗੁਰੂ ਵਿਚ ਤੇ ਰੱਬ ਵਿਚ ਕੋਈ ਫ਼ਰਕ ਨਹੀਂ। ਸਿੱਖ ਵਿਚ ਤੇ ਗੁਰੂ ਵਿਚ ਕੋਈ ਫ਼ਰਕ ਨਹੀਂ। ਜੇ ਤਿੰਨਾਂ ਨੂੰ ਇਕੱਠੇ ਕਰ ਦੇਈਏ ਤਾਂ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ, ਤਿੰਨਾਂ ਵਿਚ ਕੋਈ ਅੰਤਰ ਨਹੀਂ। ਮੇਰੇ ਗੁਰੂ ਕਲਗੀਧਰ ਜੀ ਨੇ ਸ਼ਬਦ ਵਰਤੇ-

*ਹਰਿ ਹਰਿ ਜਨ ਦੁਇ ਏਕ ਹੈ, ਬਿਬ ਬਿਚਾਰ ਕਛੁ ਨਾਹਿ॥*
*ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ॥*

(ਬਚਿਤ੍ਰ ਨਾਟਕ)

ਗੁਰੂ ਕਲਗੀਧਰ ਜੀ ਨੇ ਕਿਹਾ-

*ਆਤਮ ਰਸ ਜੇ ਜਾਨਹੀ, ਸੋ ਹੈ ਖ਼ਾਲਸ ਦੇਵ॥*
*ਪ੍ਰਭੁ ਮਹਿ ਮੋ ਮਹਿ ਤਾਸ ਮਹਿ, ਰੰਚਕ ਨਾਹਿਨ ਭੇਵ॥*

ਹੁਣ ਇਕ ਸਵਾਲ ਉੱਠਿਆ ਕਿ ਕੇਸ ਕਿਥੋਂ ਸ਼ੁਰੂ ਹੋਏ ? ਕੇਸ ਰੱਖਣ ਦੀ ਗੱਲ ਕਿਸ ਨੇ ਕਹੀ ? ਗੁਰੂ ਗ੍ਰੰਥ ਸਾਹਿਬ ਜੀ ਨੇ ਰੱਬ ਦੇ ਦੋ ਸਰੂਪ ਮੰਨੇ ਹਨ। ਅਸੀਂ ਸਾਰੇ ਪੜ੍ਹਦੇ ਹਾਂ-

*ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ॥*

(ਸੁਖਮਨੀ ਸਾਹਿਬ)

ਜਾਂ ਸੋਹਿਲਾ ਸਾਹਿਬ ਦੀ ਬਣਾਈ ਪੜ੍ਹਦੇ ਹਾਂ-

*ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੁੋਹੀ॥*
*ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ*
*ਸਹਸ ਤਵ ਗੰਧ ਇਵ ਚਲਤ ਮੋਹੀ॥ ੨॥*

(ਕੀਰਤਨ ਸੋਹਿਲਾ)

ਮੇਰੇ ਧੰਨ ਗੁਰੂ ਨਾਨਕ ਸਾਹਿਬ ਉਹਨਾਂ ਦਾ ਵਡਹੰਸ ਰਾਗ ਵਿਚ ਇਕ ਪਵਿੱਤਰ ਬਚਨ ਹੈ। ਹਜ਼ੂਰ ਨੇ ਸਭ ਤੋਂ ਪਹਿਲਾਂ ਸ਼ਬਦ ਵਰਤੇ ਕਿ ਮੇਰੇ ਰੱਬ ਦੇ ਸੋਹਣੇ ਕੇਸ ਹਨ। ਕਹਿਣ ਲੱਗੇ-

*ਤੇਰੇ ਬੰਕੇ ਲੋਇਣ ਦੰਤ ਰੀਸਾਲਾ॥*
*ਸੋਹਣੇ ਨਕ ਜਿਨ ਲੰਮੜੇ ਵਾਲਾ॥*

(ਅੰਗ ੫੬੭)

ਅੱਗੋਂ ਸ਼ਬਦ ਵਰਤੇ, ਇਕੱਲੇ ਕੇਸ ਤੇ ਦੰਦ ਨਹੀਂ, ਕੇਵਲ ਅੱਖਾਂ ਨਹੀਂ, ਸੱਚ ਜਾਣੀ, ਜਦੋਂ ਤੂੰ ਤੁਰਦਾ ਹੈਂ ਤਾਂ ਤੇਰੀ ਚਾਲ ਵੀ ਬੜੀ ਸੋਹਣੀ ਲੱਗਦੀ ਹੈ। ਕਹਿਣ ਲੱਗੇ-

*ਸਾਰੰਗ ਜਿਉ ਪਗੁ ਧਰੈ ਠਿਮਿ ਠਿਮਿ ਆਪਿ ਆਪੁ ਸੰਧੂਰਏ॥*

(ਅੰਗ ੫੬੭)

ਤੇਰੀ ਚਾਲ ਹਾਥੀ ਦੀ ਤਰ੍ਹਾਂ ਹੈ। ਜਦੋਂ ਤੂੰ ਠੁਮਕ-ਠੁਮਕ ਕੇ ਤੁਰਦਾ ਹੈਂ ਤਾਂ ਸੱਚ ਜਾਣੀਂ, ਮੈਨੂੰ ਤੇਰੀ ਚਾਲ ਬੜੀ ਚੰਗੀ ਲੱਗਦੀ ਹੈ। ਭਗਤ ਨਾਮਦੇਵ ਜੀ ਬਾਰੇ ਇਹ ਪ੍ਰਚਲਿਤ ਹੈ ਕਿ ਉਸ ਨੇ ਇਕੱਲੇ ਦਰਸ਼ਨ ਹੀ ਨਹੀਂ, ਰੱਬ ਨਾਲ ਗੱਲਾਂ ਵੀ ਕੀਤੀਆਂ। ਉਸ ਦਾ ਰੱਬ ਕਿਹੋ ਜਿਹਾ ਹੈ ? ਉਹਨਾਂ ਨੇ ਫਿਰ ਰੱਬ ਦੀ ਜਿਹੜੀ ਤਸਵੀਰ ਪੇਸ਼ ਕੀਤੀ, ਇਕ ਸ਼ਬਦ ਅਸੀਂ ਪੜ੍ਹਦੇ ਹਾਂ-

*ਸੁਇਨ ਕਟੋਰੀ ਅੰਮ੍ਰਿਤ ਭਰੀ॥*
*ਲੈ ਨਾਮੈ ਹਰਿ ਆਗੈ ਧਰੀ॥*
*ਏਕੁ ਭਗਤੁ ਮੇਰੇ ਹਿਰਦੇ ਬਸੈ॥*
*ਨਾਮੇ ਦੇਖਿ ਨਰਾਇਨੁ ਹਸੈ॥*

ਨਾਮਦੇਵ ਨੂੰ ਦੇਖ ਕੇ ਰੱਬ ਹੱਸਿਆ। ਇਹ ਤਾਂ ਗੱਲ ਉਹ ਜਾਣੇ, ਜਿਸ ਨੇ ਰੱਬ ਦੇਖਿਆ ਤੇ ਜਿਸ ਨੂੰ ਦੇਖ ਕੇ ਰੱਬ ਹੱਸਿਆ। ਕਹਿਣ ਲੱਗੇ-

*ਦੂਧੁ ਪੀਆਇ ਭਗਤੁ ਘਰਿ ਗਇਆ॥*
*ਨਾਮੇ ਹਰਿ ਕਾ ਦਰਸਨੁ ਭਇਆ॥*

(ਅੰਗ ੧੧੬੩)

ਜਦੋਂ ਦਰਸ਼ਨ ਕੀਤੇ ਤਾਂ ਉਹਨਾਂ ਨੂੰ ਪੁੱਛਿਆ ਤੁਹਾਡਾ ਰੱਬ ਕਿਹੋ ਜਿਹਾ ਹੈ ? ਕਹਿਣ

ਲੱਗੇ, ਉਹ ਕੇਸਾਂ ਵਾਲਾ ਹੈ। ਉਹਨਾਂ ਫਿਰ ਅਰਦਾਸ ਕੀਤੀ-

*ਲੋਭ ਲਹਰਿ ਅਤਿ ਨੀਝਰ ਬਾਜੈ॥*
*ਕਾਇਆ ਡੂਬੈ ਕੇਸਵਾ॥ ੧॥*
*ਸੰਸਾਰੁ ਸਮੁੰਦੇ ਤਾਰਿ ਗੋੁਬਿੰਦੇ*
*ਤਾਰਿ ਲੈ ਬਾਪ ਬੀਠੁਲਾ॥ ੧॥ ਰਹਾਉ॥*

(ਅੰਗ ੧੧੯੬)

ਤੇਰੇ ਕੇਸ ਬੜੇ ਚੰਗੇ ਹਨ। ਭਗਤ ਜੀ ਨੇ ਇਕ ਹੋਰ ਸ਼ਬਤ ਵਰਤਿਆ। ਕਹਿਣ ਲੱਗੇ ਜਿਸ ਦਿਨ ਰੱਬ ਨਾਲ ਗੱਲ ਕੀਤੀ ਤਾਂ ਇਕ ਸ਼ਬਦ ਪਿਆ ਸੀ ਕੰਨਾਂ ਵਿਚ-

*ਤਰਕੁ ਨ ਚਾ॥ ਭ੍ਰਮੀਆ ਚਾ॥*
*ਕੇਸਵਾ ਬਚਉਨੀ ਅਈਏ*
*ਮਈਏ ਏਕ ਆਨ ਜੀਉ॥* (ਅੰਗ ੬੯੩)

ਅਈਏ ਮਈਏ ਦਾ ਅਰਥ ਹੈ ਇਸਤਰੀ ਤੇ ਮਰਦ ਅਤੇ ਕੇਸਵਾ ਦਾ ਅਰਥ ਹੈ ਸੋਹਣੇ ਵਾਲਾਂ ਵਾਲਾ। ਕਹਿਣ ਲੱਗੇ, ਜਿਸ ਦੇ ਕੇਸ ਬੜੇ ਸੋਹਣੇ ਹਨ, ਉਹ ਹਰ ਮਰਦ ਤੇ ਹਰ ਇਸਤਰੀ ਵਿਚ ਬੋਲਦਾ ਪਿਆ ਹੈ। ਕੇਵਲ ਗੁਰੂ ਨਾਨਕ ਸਾਹਿਬ ਨੇ ਨਹੀਂ ਕਿਹਾ ਕਿ ਲੰਮੜੇ ਵਾਲਾ। ਕਲੰਡਰ ਬਣਾਉਣ ਵਾਲੇ ਨੇ ਇਕੋ ਦੱਮ ਕਬੀਰ ਜੀ ਦੀ ਫੋਟੋ ਬਣਾਈ। ਅਸੀਂ ਦੇਖਦੇ ਹਾਂ ਕਬੀਰ ਜੀ ਦੀ ਦਾੜੀ ਬਿਲਕੁਲ ਕੱਟੀ ਹੋਈ ਹੈ। ਮੈਂ ਕਹਿੰਦਾ ਹਾਂ, ਉਹ ਮਹਾਂਪੁਰਸ਼ ਕਹਿੰਦਾ ਹੈ-

*ਕਬੀਰ ਮਨੁ ਮੂੰਡਿਆ ਨਹੀ ਕੇਸ ਮੁੰਡਾਏ ਕਾਂਇ॥*
*ਜੋ ਕਿਛੁ ਕੀਆ ਸੋ ਮਨ ਕੀਆ ਮੂੰਡਾ ਮੂੰਡੁ ਅਜਾਂਇ॥*

(ਅੰਗ ੧੩੬੯)

ਕਬੀਰ ਜੀ ਦੇ ਸ਼ਬਦ ਹਨ-

*ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ॥*
*ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ॥*

(ਅੰਗ ੧੩੭੬)

ਕਦੀ ਤਾਂ ਮੇਰੀ ਪੁਕਾਰ ਸੁਣੀ ਜਾਏਗੀ। ਪ੍ਰਮਾਤਮਾ ਵੀ ਸੋਹਣੇ ਕੇਸਾਂ ਵਾਲਾ ਹੈ। ਜਿਸ ਦਿਨ ਮਰਦਾਨੇ ਨੇ ਉਪਦੇਸ਼ ਮੰਗਿਆ ਤਾਂ ਭਾਈ ਮਨੀ ਸਿੰਘ ਸ਼ਹੀਦ ਲਿਖਦੇ ਹਨ ਕਿ ਗੁਰੂ ਜੀ ਨੇ ਤਿੰਨ ਗੱਲਾਂ ਕਹੀਆਂ। ਪਹਿਲਾ ਬਚਨ ਕੀਤਾ ਕਿ ਕੇਸ ਨਹੀਂ ਕੱਟਣੇ। ਦੂਜਾ ਬਚਨ ਕੀਤਾ ਕਿ ਪਹਿਰ ਰਾਤ ਰਹਿੰਦਿਆਂ ਉੱਠ ਕੇ ਸਤਿਨਾਮ ਦਾ ਅਭਿਆਸ ਕਰਨਾ ਹੈ। ਤੀਜਾ

ਬਚਨ ਕਿਹਾ ਸੀ ਕਿ ਤੇਰੇ ਘਰ ਵਿਚੋਂ ਕਦੀ ਵੀ ਅਤਿਥੀ ਭੁੱਖਾ ਨਾ ਜਾਏ। ਬਾਬੇ ਰਵਿਦਾਸ ਨੇ ਨਾਲ ਪੱਤ ਦੀ ਵੀ ਗੱਲ ਕੀਤੀ। ਉਹਨਾਂ ਦੇ ਸ਼ਬਦ ਅਸੀਂ ਪੜ੍ਹਦੇ ਹਾਂ-

*ਬੰਕੇ ਬਾਲ ਪਾਗ ਸਿਰਿ ਡੇਰੀ॥*
*ਇਹੁ ਤਨੁ ਹੋਇਗੋ ਭਸਮ ਕੀ ਢੇਰੀ॥*

(ਅੰਗ ੬੫੯)

ਭਗਤਾਂ ਦੇ ਵੇਲੇ ਵੀ ਸਿਆਣੇ ਬੰਦੇ ਜਿਹੜੇ ਸਨ ਰੱਬ ਦੀ ਕਰਨੀ ਵਾਲੇ, ਉਹ ਕੇਸ ਅਸਲ ਵਿਚ ਸੱਚ ਜਾਣੋ ਗਿਆਨਵਾਨ ਦੀ ਨਿਸ਼ਾਨੀ ਸਮਝਦੇ ਸਨ। ਹੁਣ ਕਿਸੇ ਨੂੰ ਕਹੀਏ ਕੇਸ ਰੱਖ ਲਉ ਤਾਂ ਸਾਡੇ ਲੋਕ ਰੱਖਣ ਦੀ ਬਜਾਏ ਟਿੱਚਰਾਂ ਕਰਦੇ ਹਨ। ਧੰਨ ਗੁਰੂ ਕਲਗੀਧਰ ਸੱਚੇ ਪਾਤਿਸ਼ਾਹ ਇਹਨਾਂ ਦੀ ਖ਼ਾਤਰ ਕਹਿ ਕੇ ਗਏ ਸਨ-

*ਇਨ ਪੁੱਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ॥*
*ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜਾਰ॥*

ਕੀ ਹੋਇਆ ਕਿ ਮੇਰੇ ਚਾਰ ਪੁੱਤਰ ਤੂੰ ਕੋਹ ਕੇ ਮਾਰ ਦਿੱਤੇ, ਅਜੇ ਮੇਰਾ ਖ਼ਾਲਸਾ ਬੈਠਾ ਹੋਇਆ ਹੈ, ਕੁੰਡਲੀਏ ਨਾਗ ਦੀ ਤਰ੍ਹਾਂ ਤੈਨੂੰ ਡਸ ਜਾਏਗਾ। ਇਸ ਦਾ ਮਤਲਬ ਸਾਡੇ 'ਤੇ ਮਾਨ ਕਰਕੇ ਕਿਹਾ ਤੇ ਅਸੀਂ ਟਿੱਚਰਾਂ ਕਰਦੇ ਪਏ ਹਾਂ। ਦਾੜ੍ਹੀ ਨੂੰ ਕੋਈ ਅੰਗੂਰ ਲੱਗਦੇ ਨੇ ਜੀ। ਦਾੜ੍ਹੀ ਨੂੰ ਕੋਈ ਅੰਬ ਲੱਗਦੇ ਨੇ ਜੀ। ਮੈਂ ਕਹਿੰਦਾ ਹਾਂ ਬੰਦਿਆ, ਚਾਰ ਦਿਨ ਤੂੰ ਕਿਤੇ ਆਪਣੀ ਹੁੱਜਤ ਨੂੰ ਛੱਡ ਕੇ ਗੁਰੂ ਕੋਲ ਬੈਠੇਂ ਤਾਂ ਫਿਰ ਤੈਨੂੰ ਸਮਝ ਪਏਗੀ ਕਿ ਇਹ ਕੇਸ ਰੱਖਣ ਦਾ ਭਾਵ ਕੀ ਹੈ। ਅਸੀਂ ਕਹਿੰਦੇ ਹਾਂ, ਕੋਸ਼ਿਸ਼ ਕਰਾਂਗਾ ਕਿ ਕੇਸ ਰੱਖਾਂਗਾ। ਕੇਸ ਰੱਖਣ ਦੀ ਕੋਸ਼ਿਸ਼ ਨਹੀਂ ਕਰਨੀ ਪੈਂਦੀ, ਜਿਸ ਦਿਨ ਵੀ ਕੋਸ਼ਿਸ਼ ਕਰਨੀ ਪੈਂਦੀ ਹੈ, ਉਗੇ ਹੋਏ ਕੇਸਾਂ ਨੂੰ ਕੱਟਣ ਦੀ ਕਰਨੀ ਪੈਂਦੀ ਹੈ। ਮੈਂ ਕਹਿੰਦਾ ਹਾਂ, ਆਪਣੀ ਕੋਸ਼ਿਸ਼ ਬੰਦ ਕਰ ਦਿਉ ਤਾਂ ਕੇਸ ਆਪਣੇ ਆਪ ਹੀ ਆ ਜਾਣਗੇ। ਇਹ ਸਵਾਲ ਹੀ ਗ਼ਲਤ ਹੈ ਕਿ ਮੈਂ ਕੇਸ ਰੱਖਣ ਦੀ ਕੋਸ਼ਿਸ਼ ਕਰਾਂਗਾ।

ਕਈ ਵਾਰੀ ਅਸੀਂ ਕਹਿੰਦੇ ਹਾਂ ਕਿ ਕੇਸ ਰੱਖੇ ਕਿਉਂ ਹਨ ? ਸੱਚ ਜਾਣੋ, ਕੇਸ ਕੇਵਲ ਸਿੱਖ ਦੀ ਨਿਸ਼ਾਨੀ ਤਾਂ ਹੁਣ ਤੋਂ ਨਹੀਂ ਹੈ, ਰੱਬ ਨੇ ਮਨੁੱਖ ਦੀ ਨਿਸ਼ਾਨੀ ਕੇਸ ਬਣਾਏ ਹਨ। ਅਸੀਂ ਰੱਬ ਦੀ ਦਿੱਤੀ ਦਾਤ ਨੂੰ ਪਰਤ ਪਰਤ ਕੇ ਖੰਡਨ ਕੀਤਾ। ਮੇਰੇ ਸਤਿਗੁਰੂ ਨੇ ਜਦੋਂ ਕਾਬਲ ਦੀ ਸੰਗਤ ਨੂੰ ਹੁਕਮਨਾਮਾ ਲਿਖਿਆ ਸੀ ਤਾਂ ਇਹ ਸ਼ਬਦ ਕਹੇ ਸਨ ਕਿ ਕੇਸ ਸਾਡੀ ਅਮਾਨਤ ਹਨ ਜਾਂ ਸ਼ਬਦ ਕਿਹਾ ਸੀ ਕਿ ਕੇਸ ਸਾਡੀ ਮੋਹਰ ਹਨ। ਖੰਡੇ ਦੀ ਪਾਹਲੁ ਲੈਣੀ ਪੰਜਾਂ ਕੋਲੋਂ। ਜਿਹੜਾ ਮੋਹਰ ਦੇ ਕੇ ਜਾਏ ਉਸ ਦੇ ਮੋਹਰ ਦੇ ਅੱਖਰਾਂ ਨੂੰ ਤੋੜਨਾ ਨਹੀਂ ਚਾਹੀਦਾ।

ਇਕ ਸਵਾਲ ਹੋਰ ਉੱਠਦਾ ਹੈ। ਅਸੀਂ ਕਹਿੰਦੇ ਹਾਂ ਕਿ ਇਸ ਦਾ ਅਰਥ ਕੀ ਹੈ ? ਪ੍ਰੋਫ਼ੈਸਰ ਪੂਰਨ ਸਿੰਘ ਜੀ ਦੀ ਪਿਛਲੇ ਸਾਲ ਇਕ ਕਿਤਾਬ ਆਈ ਸੀ ਖ਼ਾਲਸੇ ਦੇ ਆਦਰਸ਼। ਉਹ ਕਹਿੰਦਾ ਹੈ, ਮੇਰੇ ਵੀਰ ਭੈਣ, ਤੂੰ ਇਹ ਨਾ ਲੋਕਾਂ ਨੂੰ ਕਹਿ। ਕਹੀ ਜਾ ਕਿ ਕੇਸ ਇਸ

ਕਰਕੇ ਰੱਖਦੇ ਹਾਂ ਕਿ ਮੈਨੂੰ ਕੇਸਾਂ ਵਿਚੋਂ ਵਿਟਾਮਿਨ ਡੀ ਮਿਲਦਾ ਹੈ, ਮੈਨੂੰ ਤਾਕਤ ਮਿਲਦੀ ਹੈ। ਕਹਿੰਦੇ ਹੁਨ, ਟੋਲਾ ਕਮਲਿਆਂ ਦਾ ਤੁਰਿਆ ਫਿਰਦਾ ਹੈ। ਕਹਿਣ ਲੱਗੇ, ਕੇਸ ਕਿਉਂ ਰੱਖਣੇ ਹਨ, ਵਿਟਾਮਿਨ ਦੀ ਰੋਜ਼ ਗੋਲੀ ਖਾ ਲਵਾਂਗੇ। ਬਿਲਕੁਲ ਨਹੀਂ। ਕੇਸ ਵਿਟਾਮਿਨ ਕਰਕੇ ਨਹੀਂ, ਤੂੰ ਇਕ ਗੱਲ ਚੇਤੇ ਰੱਖ ਲੈ ਕਿ ਮੇਰੇ ਗੁਰੂ ਦਾ ਹੁਕਮ ਹੈ, ਬਸ ਮੈਂ ਆਪਣੇ ਗੁਰੂ ਦੇ ਹੁਕਮ ਨੂੰ ਪਾਲਣ ਲਈ ਕੇਸ ਰੱਖੇ ਹਨ।

ਪਿਛਲੇ ਦਿਨੀਂ ਮੈਂ ਬੇਨਤੀ ਕੀਤੀ ਸੀ ਕਿ ਕੇਸ, ਕੜਾ, ਕਿਰਪਾਨ, ਦਸਤਾਰ ਇਹ ਕਿਸ ਲਈ ਹਨ ? ਕਹਿਣ ਲੱਗੇ ਕਿ ਮੈਨੂੰ ਕੋਈ ਪਤਾ ਨਹੀਂ ਇਸ ਦੇ ਅਰਥ ਕੀ ਹਨ ? ਮੈਂ ਤਾਂ ਸਿਰਫ਼ ਇਹ ਜਾਣਦਾ ਹਾਂ ਕਿ ਹਿੰਦੁਸਤਾਨ ਦੀ ਇਹ ਸੱਭਿਅਤਾ ਹੈ ਕਿ ਜਦੋਂ ਪਤੀ ਦੇ ਪਿੱਛੇ ਲੱਗ ਕੇ ਇਸਤਰੀ ਲਾਵਾਂ ਲੈ ਲਵੇ, ਤਾਂ ਉਹਨਾਂ ਦਾ ਸੱਭਿਆਚਾਰ ਹੈ ਕਿ ਲਾਵਾਂ ਤੋਂ ਬਾਅਦ ਪਤੀ ਉਸ ਦੇ ਕੇਸਾਂ ਵਿਚ, ਉਸ ਦੀ ਮਾਂਗ ਵਿਚ ਸੰਧੂਰ ਭਰਦਾ ਹੈ। ਕੀ ਅਰਥ ਕਰਾਂਗੇ ਕਿ ਉਸ ਸੰਧੂਰ ਨੇ ਕੀ ਵਿਟਾਮਿਨ ਦਿੱਤਾ ? ਉਸ ਸੰਧੂਰ ਨੂੰ ਭਰਿਆਂ ਕੀ ਉਹ ਸੁਹਾਗਣ ਬਣ ਗਈ ? ਉਸ ਨੂੰ ਤਾਕਤ ਮਿਲ ਗਈ ? ਬਿਲਕੁਲ ਨਹੀਂ। ਕਹਿਣ ਲੱਗੇ ਪਤੀ ਨੇ ਸੰਧੂਰ ਦੀ ਚੁਟਕੀ ਲਈ ਤੇ ਉਸ ਦੇ ਚੀਰ ਵਿਚ ਸੰਧੂਰ ਭਰ ਦਿੱਤਾ। ਉਸ ਦਿਨ ਤੋਂ ਬਾਅਦ ਇਹ ਪ੍ਰਤੀਕ ਹੋ ਗਿਆ ਕਿ ਇਹ ਸੁਹਾਗਣ ਹੈ, ਇਸ ਦੇ ਸਿਰ ਦਾ ਸਾਈਂ ਜੀਉਂਦਾ ਹੈ। ਕਹਿੰਦਾ ਹੈ, ਮੈਨੂੰ ਕੋਈ ਪਤਾ ਨਹੀਂ ਕਿ ਕੇਸਾਂ ਦੇ ਅਰਥ ਕੀ ਹਨ ? ਬਸ ਮੈਨੂੰ ਇੰਨਾ ਪਤਾ ਹੈ ਕਿ ਗੁਰੂ ਗੋਬਿੰਦ ਸਿੰਘ ਸੱਚੇ ਪਾਤਸ਼ਾਹ ! ਜਿਸ ਦਿਨ ਤੇਰੇ ਘਰੋਂ ਅੰਮ੍ਰਿਤ ਦੀ ਦਾਤ ਲਈ ਸੀ, ਪੰਜਾਂ ਵਿਚ ਤੂੰ ਵਰਤਿਆ ਸੀ। ਇਕ ਔਰਤ ਪਤੀ ਦੇ ਲੜ ਲੱਗੇ ਤਾਂ ਉਸ ਦੇ ਕੇਸਾਂ ਵਿਚ ਸੰਧੂਰ ਪਾਇਆ ਜਾਂਦਾ ਹੈ, ਉਹ ਸੁਹਾਗਣ ਹੈ। ਮੈਂ ਜਦੋਂ ਝੁੱਕਿਆ ਸੀ, ਤੂੰ ਮੈਨੂੰ ਪੰਜ ਕਕਾਰ ਦਿੱਤੇ। ਸੱਚ ਜਾਣੀ, ਮੈਂ ਕਕਾਰ ਤੇਰੇ ਸੁਹਾਗ ਦੀ ਨਿਸ਼ਾਨੀ ਸਾਂਭ ਕੇ ਤੁਰਿਆ ਫਿਰਦਾ ਹਾਂ। ਜੇ ਕਿਤੇ ਇੰਨੀ ਭਾਵਨਾ ਨਾਲ ਸਿੱਖ ਤੁਰੇ ਤਾਂ ਮੇਰਾ ਖ਼ਿਆਲ ਹੈ ਇਸ ਦੇ ਹਿਰਦੇ ਵਿਚ ਇਹ ਤਰਕ ਉੱਠੇ ਹੀ ਨਾ ਕਿ ਕੇਸਾਂ ਦੀ ਕੀ ਜ਼ਰੂਰਤ ਹੈ।

ਜਦੋਂ ਗੁਰੂ ਹਰਿਰਾਏ ਸਾਹਿਬ ਹਕੀਕਤ ਰਾਏ ਧਰਮੀ ਦੇ ਦਾਦੇ ਨੰਦ ਲਾਲ ਨੂੰ ਉਪਦੇਸ਼ ਦਿੰਦੇ ਹਨ ਤਾਂ ਉਸ ਨੂੰ ਤਿੰਨ ਗੱਲਾਂ ਕਹਿੰਦੇ ਹਨ। ਪਹਿਲੀ ਗੱਲ ਕਹਿੰਦੇ ਹਨ ਕਿ ਕੇਸ ਨਹੀਂ ਕੱਟਣੇ। ਦੂਜਾ ਸ਼ਬਦ ਕਹਿੰਦੇ ਹਨ, ਤੰਬਾਕੂ ਦਾ ਸੇਵਨ ਨਹੀਂ ਕਰਨਾ। ਤੀਜਾ ਸ਼ਬਦ ਵਰਤਦੇ ਹਨ, ਸਿਰ ਦੇ ਉੱਪਰ ਸੋਟੀ ਨਹੀਂ ਰੱਖਣੀ। ਗੁਰਮੁਖੋ ! ਹਜ਼ੂਰ ਨੇ ਹੁਕਮ ਕੀਤਾ ਤੇ ਸਿੱਖੀ ਸ਼ੁਰੂ ਹੀ ਹੁਕਮ ਤੋਂ ਹੁੰਦੀ ਹੈ। ਅਸੀਂ ਪਹਿਲੀ ਪਉੜੀ ਪੜ੍ਹਦੇ ਹਾਂ-

*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥*

(ਜਪੁ ਜੀ ਸਾਹਿਬ)

ਅਸੀਂ ਕੇਸ ਦਾਨ ਮੰਗਦੇ ਜ਼ਰੂਰ ਹਾਂ, ਪਰ ਉਹਨਾਂ ਕੇਸਾਂ ਦੀ ਕਦਰ ਜਾਣਦੇ ਨਹੀਂ। ਇਕ ਗੱਲ ਕਹੀ ਕਿ ਜੇ ਕੇਸ ਦਾਨ ਮੰਗੇ ਤਾਂ ਕੇਸਾਂ ਵਿਚ ਗੁਰੂ ਜੀ ਨੇ ਕੰਘਾ ਧਰਿਆ। ਕੇਸਾਂ

ਦੀ ਕਦਰ ਕੇਵਲ ਉਹ ਜਾਣਦੇ ਹਨ।

ਅਸੀਂ ਅੱਜ ਗੋਇੰਦਵਾਲ ਸਾਹਿਬ ਜਾਂਦੇ ਹਾਂ ਤਾਂ ਕੀ ਗੁਰੂ ਅਮਰਦਾਸ ਜੀ ਦੇ ਚੁਬਾਰੇ ਵਿਚ ਜਾ ਕੇ ਉਹਨਾਂ ਦੇ ਕੇਸਾਂ ਦੇ ਦਰਸ਼ਨ ਨਹੀਂ ਕਰਦੇ ? ਜੇ ਕਿਤੇ ਕੇਸਾਂ ਦੀ ਕਦਰ ਜਾਣਨੀ ਹੈ ਤਾਂ ਪੁੱਛੋ ਕਦੀ ਪੀਰ ਬੁੱਧੂ ਸ਼ਾਹ ਨੂੰ। ਪੁੱਛੋ ਕਦੀ ਭਾਈ ਤਾਰੂ ਸਿੰਘ ਜੀ ਦੀ ਮਾਂ ਤੋਂ। ਉਸ ਵੇਲੇ ਮੌਤ ਸਿਰ 'ਤੇ ਮੰਡਰਾਉਂਦੀ ਸੀ ਤੇ ਕਹਿੰਦੇ ਹਨ-

*ਕੇਸਨ ਵਾਲੇ ਜੋ ਨਰ ਹੋਈ।*
*ਬਾਲ ਬਿਰਧ ਲਭੇ ਛਡੇ ਨਾ ਕੋਈ।*
*ਸ੍ਰੀਰਨ ਖ਼ੂਨ ਮਾਂਗ ਹਮ ਕੀਨਾ।*

ਜਿਥੇ ਵੀ ਕੇਸਾਂ ਵਾਲਾ ਲੱਭੇ, ਉਸ ਦੇ ਟੁੱਕੜੇ ਕਰਕੇ ਉਸ ਦਾ ਖ਼ੂਨ ਮਾਫ਼ ਹੋ ਗਿਆ। ਜਦੋਂ ਸਾਡੇ ਕੇਸ ਦੇਖਕੇ ਕਤਲ ਕੀਤੇ ਜਾਂਦੇ ਸਨ, ਉਦੋਂ ਸਿੱਖਾਂ ਦਾਨ ਮੰਗਿਆ। ਮੌਤ ਪ੍ਰਵਾਨ ਹੈ ਪਰ ਕ੍ਰਿਪਾ ਕਰੀਂ ਕੇਸਾਂ ਦੀ ਬੇਅਦਬੀ ਨਾ ਹੋ ਜਾਏ। ਅੱਜ ਤਾਂ ਕਿਸੇ ਨੇ ਸਿਰ 'ਤੇ ਕਿਰਪਾਨ ਨਹੀਂ ਰੱਖੀ, ਕੇਵਲ ਫੋਕੇ ਫ਼ੈਸਨ ਨੇ ਮੇਰੇ ਗੁਰੂ ਦੀ ਮੋਹਰ ਤੋਂ ਸਾਨੂੰ ਦੂਰ ਕਰ ਦਿੱਤਾ। ਕੇਸ ਰਹਿਣੇ ਕਿੰਨੀ ਦੇਰ ਨੇ ? ਕਿੰਨੇ ਕੁ ਅਸੀਂ ਸਰੀਰ ਨੂੰ ਚਮਕਾ ਚਮਕਾ ਕੇ ਰੱਖਾਂਗੇ ? ਮੇਰੇ ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ, ਇਕ ਦਿਨ ਅਜਿਹਾ ਹੋਵੇਗਾ ਕਿ ਬਸ ਸੁਆਸ ਨਿਕਲਣ ਦੀ ਦੇਰ ਹੈ ਤੇ ਬਾਹਰ ਪਿਆ ਰਹਿਣ ਦੇਈਂ। 24 ਘੰਟਿਆਂ ਵਿਚ ਹੀ ਬਦਬੂ ਮਾਰਨ ਲੱਗ ਜਾਏਂਗਾ। ਇਹ ਕਾਹਦਾ ਮਾਣ ਪਿਆ ਕਰਦਾ ਹੈਂ ?

ਜਦੋਂ ਪੀਰ ਬੁੱਧੂ ਸ਼ਾਹ ਕੇਸ ਮੰਗਦਾ ਹੈ ਤਾਂ ਦੇਖੋ ਉਸ ਦੇ ਸ਼ਬਦ ਕਿੰਨੇ ਕੁ ਚੰਗੇ ਹਨ। ਬਾਣੀ ਵਿਚ ਦਾੜ੍ਹੀ ਦਾ ਵੀ ਜ਼ਿਕਰ ਆਇਆ ਹੈ। ਗੁਰੂ ਸਾਹਿਬ ਨੇ ਝੂਠੀ ਦਾੜ੍ਹੀ ਤੇ ਸੱਚੀ ਦਾੜ੍ਹੀ ਦਾ ਵੀ ਜ਼ਿਕਰ ਕੀਤਾ ਹੈ। ਸਾਹਿਬ ਕਹਿੰਦੇ ਹਨ,

*ਸੇ ਦਾੜੀਆਂ ਸਚੀਆ ਜਿ ਗੁਰ ਚਰਨੀ ਲਗੰਨ੍ਹਿ॥*

(ਅੰਗ ੧੪੧੯)

ਅੱਜ ਗੁਰੂ ਕਲਗੀਧਰ ਜੀ ਦਾ ਸਮਾਂ ਆਇਆ। ਜਦੋਂ ਸਾਰੇ ਮਸੰਦਾਂ ਨੂੰ ਫੜ ਕੇ ਲਿਆਂਦਾ ਗਿਆ ਤਾਂ ਭਾਈ ਫੇਰੂ ਸਿੰਘ ਜੀ ਆਪ ਆਪਣੇ ਹੱਥਾਂ ਨਾਲ ਦਾੜ੍ਹਾ ਫੜ ਕੇ ਆਏ। ਗੁਰੂ ਕੀਆਂ ਸਾਖੀਆਂ ਜੋ ਪ੍ਰੋਫ਼ੈਸਰ ਪਿਆਰਾ ਸਿੰਘ ਪਦਮ ਨੇ ਐਡ ਕੀਤੀਆਂ ਹਨ, ਉਸ ਦੇ ਵਿਚ ਕਹਿੰਦੇ ਹਨ, ਮੇਰੇ ਗੁਰੂ ਨੇ ਪੰਜ ਕ੍ਰਿਪਾ ਕੀਤੀਆਂ ਭਾਈ ਫੇਰੂ ਉੱਤੇ। ਪਹਿਲਾ ਬਚਨ ਕਿਹਾ, ਭਾਈ ਫੇਰੂ, ਤੇਰੀ ਸੱਚੀ ਦਾੜ੍ਹੀ। ਦੂਜਾ ਸ਼ਬਦ ਕਿਹਾ, ਭਾਈ ਫੇਰੂ, ਤੇਰੀ ਸੇਵਾ ਦਾੜ੍ਹੀ। ਤੀਜਾ ਸ਼ਬਦ ਕਿਹਾ, ਭਾਈ ਫੇਰੂ, ਤੇਰੀ ਕਰਨੀ ਸਾਰੀ। ਚੌਥਾ ਸ਼ਬਦ ਕਿਹਾ, ਭਾਈ ਫੇਰੂ, ਤੇਰੀ ਜਤ ਤੁਲਹਾ ਪਾਰੀ। ਪੰਜਵਾਂ ਸ਼ਬਦ ਕਿਹਾ, ਭਾਈ ਫੇਰੂ, ਤੇਰੇ ਤੋਂ ਸਦ ਗੁਰ ਬਲਿਹਾਰੀ। ਗੁਰੂ ਦੇ ਸਿੱਖੋ ! ਉਸ ਦੀ ਸੱਚੀ ਦਾੜ੍ਹੀ ਸੀ। ਸਾਹਿਬ ਕ੍ਰਿਪਾਲੂ ਜੀ ਨੇ ਮੇਹਰ ਕੀਤੀ,

ਉਹਨਾਂ ਨੇ ਕੇਸਾਂ ਨੂੰ ਸੰਭਾਲਣ ਦੀ ਗੱਲ ਕਹੀ ਤੇ ਨਾਲ ਕਿਹਾ ਸੀ ਕਿ ਇਹ ਦਾਨ ਮੰਗੀਂ, ਕਿਉਂਕਿ ਸਭ ਤੋਂ ਕੀਮਤੀ ਮੈਨੂੰ ਕੇਸ ਹਨ। ਹਰ ਬੰਦਾ ਆਪਣੀ ਕੀਮਤੀ ਨਿਸ਼ਾਨੀ ਨੂੰ ਕਾਇਮ ਰੱਖਣ ਲਈ ਉਸ ਦੀਆਂ ਯਾਦਗਾਰਾਂ ਕਾਇਮ ਰੱਖਦਾ ਹੈ। ਮੇਰੇ ਗੁਰੂ ਕਲਗੀਧਰ ਜੀ ਨੂੰ ਸਭ ਤੋਂ ਕੀਮਤੀ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਸਿੱਖ ਦੇ ਕੇਸ ਲੱਗੇ, ਜਿੱਥੇ ਅੰਮ੍ਰਿਤ ਦੀ ਦਾਤ ਦਿੱਤੀ, ਉਸ ਦਾ ਨਾਮ ਅੰਮ੍ਰਿਤਗੜ੍ਹ ਨਹੀਂ, ਉਸ ਕਿਲ੍ਹੇ ਦਾ ਨਾਮ ਰੱਖ ਦਿੱਤਾ ਕੇਸਗੜ੍ਹ। ਕਹਿੰਦੇ ਹਨ, ਮੈਨੂੰ ਸਭ ਤੋਂ ਕੀਮਤੀ ਤੇਰੇ ਕੇਸ ਹਨ। ਹਜ਼ੂਰ ਕਹਿੰਦੇ ਹਨ, ਕੇਸਾਂ ਦਾ ਦਾਨ ਮੰਗੀਂ। ਦੂਜੀ ਗੱਲ ਕੇਸਾਂ ਨਾਲ ਸੰਬੰਧ ਕੰਘੇ ਤੇ ਦਸਤਾਰ ਦਾ ਬਹੁਤ ਹੈ। ਅਸੀਂ ਅੱਜ ਦੇਖਦੇ ਹਾਂ ਕਿ ਕੇਸ ਹੀ ਨਹੀਂ ਰੱਖੇ ਤਾਂ ਦਸਤਾਰ ਕਿਸੇ ਨੇ ਕੀ ਸਜਾਉਣੀ ਹੈ।

ਦਸਤਾਰ ਕਦੋਂ ਤੋਂ ਸ਼ੁਰੂ ਹੋਈ ? ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਸਭ ਤੋਂ ਪਹਿਲਾਂ, ਪੱਗ ਦਾ ਜ਼ਿਕਰ ਮੈਂ ਬਾਬਾ ਫ਼ਰੀਦ ਜੀ ਦਾ ਇਸ ਕਰਕੇ ਕਰਦਾ ਹੁੰਦਾ ਹਾਂ, ਕਿਉਂਕਿ ਸਭ ਤੋਂ ਪੁਰਾਣੇ ਭਗਤ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਉਹ ਹਨ। ਉਹਨਾਂ ਨੇ ਜ਼ਿਕਰ ਕੀਤਾ-

*ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ॥*

(ਅੰਗ ੧੩੭੯)

ਬਾਬਾ ਨਾਮਦੇਵ ਜੀ ਕਹਿੰਦੇ ਹਨ-

*ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ॥*
*ਦੁਆਰਿਕਾ ਨਗਰੀ ਕਾਹੇ ਕੇ ਮਗੋਲ॥*

ਸਿੱਖ ਤਵਾਰੀਖ਼ ਵਿਚ ਪਹਿਲੀ ਵਾਰੀ ਪੱਗ ਦਾ ਜ਼ਿਕਰ ਗੁਰੂ ਹਰਿਗੋਬਿੰਦ ਸਾਹਿਬ ਦੀ ਪੱਗ ਦਾ ਹੋਇਆ ਹੈ। ਜਿਸ ਦਿਨ ਨੱਥੇ ਤੇ ਅਬਦੁੱਲੇ ਨੇ ਵਾਰ ਕਹੀ ਤੇ ਅਖ਼ੀਰ ਵਿਚ ਉਹਨਾਂ ਸ਼ਬਦ ਕਿਹਾ ਸੀ-

*ਪਗ ਤੇਰੀ ਕੀ ਜਹਾਂਗੀਰ ਦੀ॥*

ਇਸ ਦਾ ਮਤਲਬ ਕਿ ਗੁਰੂ ਹਰਿਗੋਬਿੰਦ ਸਾਹਿਬ ਦੇ ਸੀਸ 'ਤੇ ਦਸਤਾਰ ਬੱਝੀ ਹੈ ਤੇ ਦੇਖ ਕੇ ਕਹਿੰਦੇ ਹਨ, ਐ ਜਹਾਂਗੀਰ ! ਤੇਰੀ ਪੱਗ ਗੁਰੂ ਹਰਿਗੋਬਿੰਦ ਸਾਹਿਬ ਦਾ ਮੁਕਾਬਲਾ ਕੀ ਕਰੇਗੀ। ਅਸੀਂ ਪੱਗ ਵੀ ਕਹਿੰਦੇ ਹਾਂ, ਪੱਗੜੀ ਵੀ ਕਹਿੰਦੇ ਹਾਂ, ਪਰ ਸਿੱਖ ਸ਼ਬਦ ਵਰਤਦਾ ਹੈ ਦਸਤਾਰ। ਮੇਰੇ ਸਤਿਗੁਰੁ ਮੇਹਰ ਕਰਨ, ਇਸ ਦਾਤੇ ਦੀ ਹਜ਼ੂਰੀ ਵਿਚ ਆਉਂਦਿਆਂ ਤਾਂ ਘੱਟੋ-ਘੱਟ ਦਸਤਾਰ ਸਜਾ ਕੇ ਆਇਆ ਕਰੀਏ। ਜਦੋਂ ਦਰਬਾਰ ਸੱਜਦਾ ਹੈ ਤਾਂ ਬਾਦਸ਼ਾਹ ਦੇ ਦਰਬਾਰ ਵਿਚ ਕੋਈ ਪਾਟੇ ਕੱਪੜੇ ਪਾ ਕੇ ਜਾਏ, ਉਸ ਦਾ ਮੰਤਰੀ, ਫ਼ੌਜੀ ਕੋਈ ਆਪਣੀ ਵਰਦੀ ਚੰਗੀ ਪਾ ਕੇ ਨਾ ਜਾਏ ਤਾਂ ਉਸ ਨੂੰ ਲਾਈਨ ਵਿਚ ਖਲਾਰ ਕੇ ਸਜ਼ਾ ਦਿੱਤੀ ਜਾਂਦੀ ਹੈ, ਤੈਨੂੰ ਅਕਲ ਨਹੀਂ ਕਿ ਦਰਬਾਰ ਵਿਚ ਕਿਵੇਂ ਆਈਦਾ ਹੈ। ਮੇਰੇ ਸਾਹਿਬ

ਨੇ ਕਿਹਾ, ਜਦੋਂ ਮੇਰੇ ਕੋਲ ਆਉਣਾ ਹੈ ਸੋਹਣਾ ਦਸਤਾਰਾ ਸਜਾ ਕੇ ਆਈਂ। ਸੋਹਣੇ ਕੇਸਾਂ ਵਿਚ ਕੰਘਾ ਕਰਕੇ ਆਵੀਂ, ਉੱਤੇ ਦਸਤਾਰ ਬੰਨ੍ਹੀ ਹੋਵੇ।

ਆਮ ਤੌਰ 'ਤੇ ਦਸਤਾਰ ਦੇ ਅਰਥ ਜਦੋਂ ਅਸੀਂ ਕਰਦੇ ਹਾਂ ਤਾਂ ਅਰਬੀ ਵਿਚ ਦਸਤਾਰ ਨੂੰ ਈਮਾਮਾ ਕਹਿੰਦੇ ਹਨ। ਫ਼ਾਰਸੀ ਵਿਚ ਕਹਿੰਦੇ ਨੇ ਦੌਲਬਨ। ਤੁਰਕੀ ਵਿਚ ਕਹਿੰਦੇ ਹਨ ਤੁਲਬਨ। ਅੰਗਰੇਜ਼ੀ ਵਿਚ ਅਸੀਂ ਸ਼ਬਦ ਵਰਤਦੇ ਹਾਂ ਟਰਬਨ। ਹਿੰਦੀ ਵਿਚ ਪੱਗੜੀ ਆਦਿ ਸ਼ਬਦ ਵਰਤੇ ਜਾਂਦੇ ਹਨ। ਅਸੀਂ ਦੇਖਦੇ ਹਾਂ ਕਿ ਦਸਤਾਰ ਲਾਹ ਕੇ ਰੱਖ ਦਿੱਤੀ ਤੇ ਸਰਦਾਰ ਜੀ ਨੇ ਰਾਤ ਨੂੰ ਸੁੱਤੇ ਹੀ ਪੱਗ ਉੱਤੇ ਪੈਰ ਰੱਖੇ ਹੁੰਦੇ ਹਨ। ਇਹ ਸਿੱਖੀ ਦੀ ਦਸਤਾਰ ਦੀ ਗੱਲ ਹੈ। ਜੇ ਅਸੀਂ ਦਸਤਾਰ ਸਜਾਉਣੀ ਹੋਵੇ ਤਾਂ ਕਿੰਨੀ ਕੁ ਦੇਰ ਲੱਗੇਗੀ। ਮੇਰੇ ਕ੍ਰਿਪਾਲੂ ਜੀ ਨੇ ਜਦੋਂ ਦਸਤਾਰ ਕਹੀ ਤੇ ਕਿਹਾ, ਨੰਗੇ ਸਿਰ ਨਹੀਂ ਰਹਿਣਾ ਸਿੱਖ ਨੇ। ਜਿੰਨੀ ਅਹਿਮੀਅਤ ਸਿੱਖ ਲਈ ਦਸਤਾਰ ਦੀ ਹੈ, ਦੁਨੀਆਂ ਵਿਚ ਹੋਰ ਕਿਸੇ ਕੌਮ ਦੀ ਇਹ ਅਹਿਮੀਅਤ ਨਹੀਂ। ਸਾਨੂੰ ਆਪਣਾ ਨੂਰ ਪਹਿਚਾਨਣ ਦੀ ਜਾਚ ਆ ਜਾਏ। ਸਤਿਗੁਰੂ ਰਹਿਮਤ ਕਰਨ। ਸਾਨੂੰ ਆਪਣੇ ਚਰਨਾਂ ਵਿਚ ਜੋੜਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਰਹਿਤ ਦਾਨ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਜੋ ਸੱਤ ਦਾਨ ਸਿੱਖ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਅਰਦਾਸ ਕਰਕੇ ਮੰਗਦਾ ਹੈ, ਉਹਨਾਂ ਵਿਚੋਂ ਦੂਜਾ ਦਾਨ ਕੇਸ ਦਾਨ ਤੇ ਪਹਿਲਾ ਦਾਨ ਸੀ ਸਿੱਖਾਂ ਨੂੰ ਸਿਖੀ ਦਾਨ ਤੇ ਅੱਜ ਤੀਸਰਾ ਦਾਨ ਸਿੱਖ ਮੰਗਦਾ ਹੈ ਰਹਿਤ ਦਾਨ। ਜਦੋਂ ਸਾਡੀ ਜ਼ਬਾਨ 'ਤੇ ਸ਼ਬਦ ਰਹਿਤ ਆਉਂਦਾ ਹੈ ਤਾਂ ਉਦੋਂ ਅਚਨਚੇਤ ਸਾਡਾ ਧਿਆਨ ਹਰ ਇਕ ਅੰਮ੍ਰਿਤਧਾਰੀ ਗੁਰਸਿੱਖ ਦੇ ਜੀਵਨ ਵੱਲ ਚਲਾ ਜਾਂਦਾ ਹੈ। ਜਦੋਂ ਅਸੀਂ ਰਹਿਤ ਦੇ ਅਰਥ ਕਰਨਾ ਚਾਹੀਏ ਤਾਂ ਇਸ ਦੇ ਅਰਥ ਹੋਣਗੇ ਜ਼ਿੰਦਗੀ ਜੀਉਣ ਦਾ ਢੰਗ। ਰਹਿਤ ਦਾ ਅਰਥ ਅਸੀਂ ਇਹ ਵੀ ਕਰਾਂਗੇ ਕਿ ਆਪਣੀ ਜ਼ਿੰਦਗੀ ਨੂੰ ਹੁਕਮ ਵਿਚ ਢਾਲ ਕੇ ਜੋ ਗੁਰੂ ਨੇ ਕ੍ਰਿਪਾ ਕਰਕੇ ਮਾਰਗ ਦਰਸਾਇਆ ਹੈ, ਉਸ ਮਾਰਗ ਦੇ ਉੱਤੇ ਸ਼ਬਦ ਨੂੰ ਕਮਾ ਕੇ ਜ਼ਿੰਦਗੀ ਦੇ ਦਿਨ ਬਤੀਤ ਕਰਨੇ।

ਕਈ ਵਾਰੀ ਅਸੀਂ ਕਹਿੰਦੇ ਹਾਂ ਰਹਿਤ ਦੀ ਲੋੜ ਕੀ ਹੈ ? ਦੋ ਤਰ੍ਹਾਂ ਦੀ ਰਹਿਤ ਹੈ। ਇਕ ਰਹਿਤ ਹੈ ਅੰਤਰਮੁੱਖੀ ਤੇ ਦੂਜੀ ਤਰ੍ਹਾਂ ਦੀ ਰਹਿਤ ਹੈ ਬਾਹਰਮੁੱਖੀ। ਪ੍ਰਮਾਤਮਾ ਨੇ ਜੋ ਕੁਝ ਵੀ ਸਿਰਜਿਆ ਹੈ, ਹਰ ਚੀਜ਼ ਉਸ ਨੇ ਕਿਸੇ ਹੁਕਮ ਵਿਚ, ਕਿਸੇ ਮਰਯਾਦਾ ਵਿਚ, ਕਿਸੇ ਨੇਮ ਵਿਚ, ਕਿਸੇ ਕਾਨੂੰਨ ਵਿਚ ਬੰਨ੍ਹੀ ਹੈ ਤੇ ਜਿਹੜੀ ਚੀਜ਼ ਆਪਣੀ ਮਰਯਾਦਾ ਤੋਂ ਉੱਖੜ ਜਾਏ, ਜਿਹੜੀ ਚੀਜ਼ ਆਪਣੇ ਸਿਧਾਂਤ ਤੋਂ ਥਿੜਕ ਜਾਏ, ਉਹ ਚੀਜ਼ ਜ਼ਿਆਦਾ ਮੇਂ ਤੱਕ ਸੰਸਾਰ ਵਿਚ ਰਹਿ ਨਹੀਂ ਸਕਦੀ ਭਾਵੇਂ ਕੋਈ ਵੀ ਉਹ ਵਸਤੂ ਹੋਵੇ। ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ, ਜਦੋਂ ਮਨੁੱਖ ਕਹਿੰਦਾ ਹੈ ਕਿ ਮਰਯਾਦਾ ਦੀ ਕੀ ਜ਼ਰੂਰਤ ਹੈ, ਇਹ ਤਾਂ ਕੇਵਲ ਇਕ ਬੰਧਨ ਹੈ ? ਗੁਰੂ ਸਾਹਿਬ ਕਹਿੰਦੇ ਹਨ, ਸੱਚ ਜਾਣੀ, ਜੇ ਬੰਧਨ ਨਾ ਹੋਣ ਤਾਂ ਜਿਸ ਧਰਤੀ 'ਤੇ ਤੂੰ ਰਹਿੰਦਾ ਹੈਂ, ਹਕੀਕਤ ਵਿਚ ਇਸ ਧਰਤੀ 'ਤੇ ਕਦੀ ਜੀਵਨ ਨਾ ਹੁੰਦਾ ਅਤੇ ਰੱਬ ਨੇ ਕੋਈ ਮਰਯਾਦਾ ਨਾ ਬਣਾਈ ਹੁੰਦੀ। ਸਵਾਲ ਉੱਠਦਾ ਹੈ ਕਿ ਇਹ ਕਿਉਂ ? ਉਥੇ ਫਿਰ ਹਜ਼ੂਰ ਦਾ ਬਚਨ ਅਸੀਂ ਪੜ੍ਹਦੇ ਹਾਂ। ਭਾਵੇਂ ਹਿੰਦੁਸਤਾਨ ਦੇ ਵਿਚ ਮਿੱਥ ਅਨੁਸਾਰ ਇਹ ਮੰਨਿਆ ਜਾਂਦਾ ਹੈ ਕਿ ਇਸ ਧਰਤੀ ਨੂੰ ਬਲਦ ਨੇ ਚੁੱਕਿਆ ਹੈ। ਪਰ ਗੁਰੂ ਸਾਹਿਬ ਕਹਿੰਦੇ

ਹਨ, ਇਹ ਤਾਂ ਰੱਬ ਦੀ ਬਣਾਈ ਹੋਈ ਇਕ ਸੰਤੋਖ ਦੀ ਮਰਯਾਦਾ ਹੈ। ਸੱਚ ਜਾਣੀ, ਕਿਸੇ ਬਲਦ ਨੇ ਨਹੀਂ, ਉਸ ਨੇ ਆਪਣੇ ਹੁਕਮ ਦੇ ਵਿਚ ਇਸ ਸਾਰੀ ਧਰਤੀ ਨੂੰ ਬੰਨ੍ਹ ਕੇ ਰੱਖਿਆ ਹੈ। ਉਸ ਦੀ ਮਰਯਾਦਾ ਤੋਂ ਬਾਹਰ ਕੋਈ ਵੀ ਨਹੀਂ ਜਾ ਸਕਦਾ। ਹਜ਼ੂਰ ਦੇ ਬਚਨ ਅਸੀਂ ਪੜ੍ਹਦੇ ਹਾਂ-

*ਧੌਲੁ ਧਰਮੁ ਦਇਆ ਕਾ ਪੂਤੁ॥*

ਇਹ ਜਿਹੜੀ ਧਰਤੀ ਹੈ, ਇਹ ਧਰਮ ਦੇ ਆਸਰੇ ਖਲੋਤੀ ਹੈ।-

*ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥*

(ਜਪੁਜੀ ਸਾਹਿਬ)

ਕਹਿਣ ਲੱਗੇ, ਜਿਸ ਨੇ ਸੰਤੋਖ ਦੇ ਸੂਤਰ ਵਿਚ, ਸੰਜਮ ਦੇ ਸੂਤਰ ਵਿਚ ਆਪਣੀ ਮਰਯਾਦਾ ਵਿਚ ਜਿਸ ਨੇ ਘੁੱਟ ਕੇ ਬੰਨ੍ਹੀ ਹੈ, ਸੱਚ ਜਾਣੀ, ਉਸ ਦੀ ਮਰਯਾਦਾ ਤੋਂ ਬਾਹਰ ਇਹ ਧਰਤੀ ਨਹੀਂ। ਸਤਿਗੁਰੂ ਨੇ ਸ਼ਬਦ ਵਰਤੇ-

*ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥*
*ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥*
*ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ॥*
*ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ॥*
*ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥*
*ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥*

(ਜਪੁਜੀ ਸਾਹਿਬ)

ਜਦੋਂ ਬੰਦਾ ਮਰਯਾਦਾ ਤੋਂ ਖਿੜਕ ਜਾਂਦਾ ਹੈ ਤਾਂ ਸੱਚ ਜਾਣੋ, ਉਸ ਦੇ ਪੱਲੇ ਭਟਕਣਾ ਪੈਂਦੀ ਹੈ। ਸਤਿਗੁਰੂ ਨੇ ਕਿਹਾ ਹੈ, ਸੰਜਮ ਵਿਚ ਰਹਿਣਾ ਹੀ ਜ਼ਿੰਦਗੀ ਹੈ। ਬੇਤਰਤੀਬਾ ਸੰਜਮ ਨੂੰ ਦੇਖਣ ਵਾਲਿਆਂ ਲਈ ਉਹ ਬੇਮਰਯਾਦਾ ਦੇਖਣਾ ਵੀ ਮੌਤ ਬਣ ਜਾਂਦਾ ਹੈ। ਸੁਣਨਾ ਮਾੜਾ ਨਹੀਂ। ਜਦੋਂ ਬੇਮਰਯਾਦਾ ਹੋ ਕੇ ਕੋਈ ਸੁਣਦਾ ਹੈ ਤਾਂ ਉਸ ਦਾ ਸੁਣਨਾ ਵੀ ਉਸ ਨੂੰ ਮੌਤ ਦੀ ਝੋਲੀ ਵਿਚ ਪਾ ਦਿੰਦਾ ਹੈ। ਸਤਿਗੁਰੂ ਨੇ ਸ਼ਬਦ ਵਰਤੇ-

*ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ॥*
*ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ॥*

(ਅੰਗ ੪੮੬)

ਜਦੋਂ ਇਹ ਪੰਜ ਬੇਤਰਤੀਬੇ ਹੋ ਜਾਣ ਤਾਂ ਸੱਚ ਜਾਣੋ ਗੁਰਮੁਖੋ, ਇਹ ਮੌਤ ਦੀ ਝੋਲੀ ਵਿਚ ਚਲੇ ਜਾਂਦੇ ਹਨ। ਹੁਣ ਸੁਣਨਾ ਕੋਈ ਮਾੜੀ ਗੱਲ ਨਹੀਂ। ਗੁਰੂ ਸਾਹਿਬ ਨੇ ਤਾਂ ਬਾਣੀ

ਵਿਚ ਕਿਹਾ ਹੈ ਕਿ ਸੁਣਨ ਨਾਲ ਵੀ ਜਿਨ੍ਹਾਂ ਲੋਕਾਂ ਨੂੰ ਮਾਰਗ ਨਹੀਂ ਦਿੱਸਦਾ, ਉਹਨਾਂ ਨੂੰ ਮਾਰਗ ਮਿਲ ਜਾਂਦਾ ਹੈ। ਸਤਿਗੁਰੂ ਨੇ ਤਾਂ ਚਾਰ ਪਉੜੀਆਂ ਸੁਣਨ ਦੀਆਂ ਕਹੀਆਂ ਹਨ। ਕਿਹਾ ਹੈ-

*ਸੁਣਿਐ ਸਿਧ ਪੀਰ ਸੁਰਿ ਨਾਥ॥*
*ਸੁਣਿਐ ਧਰਤਿ ਧਵਲ ਆਕਾਸ॥*
*ਸੁਣਿਐ ਦੀਪ ਲੋਅ ਪਾਤਾਲ॥*
*ਸੁਣਿਐ ਪੋਹਿ ਨ ਸਕੈ ਕਾਲੁ॥*
*ਨਾਨਕ ਭਗਤਾ ਸਦਾ ਵਿਗਾਸੁ॥*
*ਸੁਣਿਐ ਦੂਖ ਪਾਪ ਕਾ ਨਾਸੁ॥੮॥*

(ਜਪੁਜੀ ਸਾਹਿਬ)

ਹਜ਼ੂਰ ਨੇ ਕਿਹਾ, ਸੁਣਨ ਨਾਲ ਆਨੰਦ ਮਿਲਦਾ ਹੈ। ਸੁਣਨ ਨਾਲ ਖੇੜੇ ਮਿਲਦੇ ਹਨ। ਸੁਣਨ ਨਾਲ ਵਿਗਾਸ ਮਿਲਦਾ ਹੈ। ਦੇਖੋ ਇਕ ਹਿਰਨ ਨੂੰ ਵੀ ਰੱਬ ਨੇ ਸੁਣਨ ਦੀ ਤਾਕਤ ਦਿੱਤੀ। ਜੇ ਮਰਯਾਦਾ ਵਿਚ ਰਹਿ ਕੇ ਸੁਣੇ ਤਾਂ ਉਸ ਦੀ ਜ਼ਿੰਦਗੀ ਸੁਖੈਨਤਾ ਨਾਲ ਬਤੀਤ ਹੋਵੇ। ਉਸ ਹਿਰਨ ਨੇ ਆਪਣੇ ਸੁਣਨ ਦੀ ਉਸ ਸ਼ਕਤੀ ਦੀ ਦੁਰਵਰਤੋਂ ਕੀਤੀ, ਸੰਜਮ ਨੂੰ ਤੋੜਿਆ। ਸ਼ਿਕਾਰੀ ਨੇ ਘੰਡੇ ਹੇੜੇ ਦੀ ਆਵਾਜ਼ ਨਾਲ ਰਾਤ ਨੂੰ ਹਿਰਨ ਨੂੰ ਆਪਣੇ ਵੱਲ ਖਿੱਚਿਆ। ਉਸ ਦੇ ਸੁਣਨ ਦੇ ਸੰਜਮ ਟੁੱਟਣ ਦੀ ਦੇਰ ਸੀ ਕਿ ਸ਼ਿਕਾਰੀ ਨੇ ਉਸੇ ਹਿਰਨ ਨੂੰ ਮਾਰ ਦਿੱਤਾ ਤੇ ਉਹ ਹਿਰਨ ਸਦੀਵ ਕਾਲ ਲਈ ਮੌਤ ਦੀ ਝੋਲੀ ਵਿਚ ਚਲਾ ਗਿਆ। ਉਸ ਨੇ ਸੁਣਨ ਦੇ ਸੰਜਮ ਨੂੰ ਤੋੜ ਦਿੱਤਾ।

ਦੇਖਣਾ ਕਦੀ ਮਾੜੀ ਗੱਲ ਨਹੀਂ। ਹਜ਼ੂਰ ਤਾਂ ਬਾਣੀ ਵਿਚ ਕਹਿੰਦੇ ਹਨ ਕਿ ਰੱਬ ਨੇ ਤਾਂ ਨੇਤਰ ਪੈਦਾ ਹੀ ਇਸ ਕਰਕੇ ਕੀਤੇ ਹਨ ਕਿ ਰੱਬ ਦੀ ਬੰਦਗੀ ਵਾਲਿਆਂ ਦੇ, ਗੁਰੂ ਦੇ, ਪ੍ਰਮਾਤਮਾ ਦੇ ਦਰਸ਼ਨਾਂ ਕਰੋ, ਪਰ ਜਦੋਂ ਅਸੀਂ ਪਤੰਗੇ ਵੱਲ ਝਾਤੀ ਮਾਰਦੇ ਹਾਂ ਤਾਂ ਉਸ ਨੇ ਦੇਖਣ ਦੇ ਸੰਜਮ ਨੂੰ ਤੋੜ ਦਿੱਤਾ ਤੇ ਬੱਲਦੇ ਹੋਏ ਦੀਵੇ 'ਤੇ ਜਾ ਬੈਠਾ। ਉਸ ਦੀਵੇ ਨੇ ਪਤੰਗੇ ਨੂੰ ਸਾੜ ਕੇ ਸੁਆਹ ਕਰ ਦਿੱਤਾ। ਸਾਹਿਬ ਕਹਿੰਦੇ ਹਨ, ਰਸਨਾ ਨਾਲ ਅਸੀਂ ਬੋਲਦੇ ਹਾਂ ਤੇ ਸੁਆਦ ਚੱਖਦੇ ਹਾਂ ਤੇ 42 ਲੱਖ ਜੀਵ ਹਨ ਪਾਣੀ ਵਿਚ। ਹੁਣ ਉਹ ਜਿਹੜੇ 42 ਲੱਖ ਹਨ, ਉਹਨਾਂ ਨੂੰ ਰੱਬ ਪਾਣੀ ਵਿਚ ਰੋਜ਼ੀ ਨਹੀਂ ਦਿੰਦਾ ਪਿਆ ? ਪਰ ਕਦੀ ਮੱਛੀ ਵੱਲ ਝਾਤੀ ਮਾਰਿਉ। ਖ਼ੁਰਾਕ ਤਾਂ ਪਾਣੀ ਵਿਚੋਂ ਉਸ ਨੂੰ ਵੀ ਮਿਲਦੀ ਹੈ ਪਰ ਜੀਭ ਦੇ ਸੁਆਦ ਦੇ ਸੰਜਮ ਨੂੰ ਉਸਨੇ ਤੋੜਿਆ। ਸਾਰਿਆਂ ਨੂੰ ਫੜਨ ਵਾਲਾ ਮਛੇਰਾ ਉਸ ਨੇ ਕੁੰਡੀ ਨੂੰ ਮਾਸ ਦਾ ਟੁੱਕੜਾ ਲਾਇਆ ਤੇ ਜੀਭ ਦੀ ਚਟਕੋਲੀ ਨੇ ਸੰਜਮ ਨੂੰ ਤੋੜਿਆ ਤਾਂ ਇਕੋ ਦੱਮ ਇਹੋ ਜਿਹੀ ਕੁੰਡੀ ਵਿਚ ਫੱਸੀ ਕਿ ਕਿਸੇ ਦੇ ਜੀਭ ਦਾ ਸੁਆਦ ਬਣ ਗਈ। ਸੰਜਮ ਤੋੜਿਆਂ ਮੱਛੀ ਦੀ ਮੌਤ ਆ ਗਈ।

ਚੌਥੀ ਉਦਾਹਰਨ ਭਗਤ ਰਵਿਦਾਸ ਜੀ ਨੇ ਦਿੱਤੀ ਹੈ। ਕਹਿੰਦੇ ਹਨ, ਕਦੀ ਦੇਖੋ ਕਿ ਨੱਕ ਨਾਲ ਬੰਦੇ ਨੂੰ ਸੁਗੰਧੀ ਤੇ ਦੁਰਗੰਧੀ ਦੀ ਸੂਝ ਪੈਂਦੀ ਹੈ। ਪਰ ਭੰਵਰੇ ਨੇ ਜਦੋਂ ਗੰਧ ਦੇ ਸੰਜਮ ਨੂੰ ਤੋੜਿਆ ਤਾਂ ਕਮਲ ਦੇ ਫੁੱਲ ਨੇ ਉਸ ਨੂੰ ਮੌਤ ਦੀ ਝੋਲੀ ਵਿਚ ਪਾ ਦਿੱਤਾ। ਕਹਿਣ ਲੱਗੇ, ਪੰਜਵਾਂ ਹੈ ਹਾਥੀ। ਉਸ ਨੂੰ ਸਪਰਸ਼ ਦੇ ਰੱਸ ਨੇ ਮਾਰਿਆ। ਸਪਰਸ਼ ਵੀ ਪ੍ਰਮਾਤਮਾ ਦੀ ਇਕ ਦਿੱਤੀ ਹੋਈ ਦਾਤ ਹੈ। ਜੇ ਕਿਤੇ ਸਪਰਸ਼ ਵਾਲੀ ਬਿਰਤੀ ਖ਼ਤਮ ਹੋ ਜਾਏ, ਤਨ ਦੇ ਕਿਸੇ ਹਿੱਸੇ ਨੂੰ ਹੱਥ ਲਾਈਏ ਤਾਂ ਹਰ ਇਕ ਸਰੀਰ ਦੇ ਅੰਗ ਅੰਗ ਨੂੰ ਪਤਾ ਲੱਗਦਾ ਹੈ। ਪੈਰ ਦੇ ਉੱਤੇ ਛੋਟੀ ਜਿਹੀ ਕੀੜੀ ਚੱਲੇ ਤੇ ਸਪਰਸ਼ ਦੀ ਤਾਕਤ ਰੱਬ ਨੇ ਇੰਨੀ ਦਿੱਤੀ ਹੈ ਕਿ ਮਨ ਨੂੰ ਪਤਾ ਲੱਗਦਾ ਹੈ ਕਿ ਮੇਰੇ ਪੈਰਾਂ ਉੱਪਰ ਕੋਈ ਚੀਜ਼ ਚੱਲਦੀ ਪਈ ਹੈ। ਹਾਥੀ ਨੂੰ ਉਸ ਸਪਰਸ਼ ਦੇ ਰੱਸ ਨੇ ਮਾਰਿਆ। ਇੰਨਾ ਤਾਕਤ ਵਾਲਾ ਜੀਵ ਸਾਰੀ ਜ਼ਿੰਦਗੀ ਬੰਦੇ ਦੀਆਂ ਲੱਤਾਂ ਸਿਰ 'ਤੇ ਖਾਂਦਾ ਹੈ ਤੇ ਸਾਰੀ ਜ਼ਿੰਦਗੀ ਕੁੰਡੇ ਵਿਚ ਬਤੀਤ ਕਰ ਦਿੰਦਾ ਹੈ।

ਸਤਿਗੁਰੂ ਕਹਿੰਦੇ ਹਨ, ਦੇਖ ਉਏ ਬੰਦਿਆ, ਤੂੰ ਕਹਿੰਦਾ ਹੈਂ ਮਰਯਾਦਾ ਵਿਚ ਰਹਿੰਦਿਆਂ ਕੀ ਹੈ ਜੇ ਅਸੀਂ ਮਰਯਾਦਾ ਤੋੜ ਦੇਈਏ ? ਇਹਨਾਂ ਪੰਜਾਂ ਜੀਵਾਂ ਨੇ ਮਰਯਾਦਾ ਤੋੜੀ ਤੇ ਮੌਤ ਦੇ ਮੂੰਹ ਵਿਚ ਚਲੇ ਗਏ। ਤੈਨੂੰ ਤਾਂ ਇਕੱਲੇ ਨੂੰ ਇਹ ਪੰਜ ਬੀਮਾਰੀਆਂ ਲੱਗੀਆਂ ਹਨ, ਤੇਰਾ ਬਚਾਅ ਕਿੱਥੇ ਹੋਵੇਗਾ। ਅੰਦਰ ਦੇ ਵਿਕਾਰ ਤੋਂ ਬਚਾਉਣ ਲਈ ਹਜ਼ੂਰ ਨੇ ਜਦੋਂ ਸਾਨੂੰ ਰਹਿਤ ਦਿੱਤੀ ਹੈ ਤੇ ਭਗਤਾਂ ਦੀ ਰਹਿਤ ਦਾ ਜ਼ਿਕਰ ਕੀਤਾ ਹੈ। ਜੇ ਰਹਿਤ ਨਹੀਂ ਤਾਂ ਸਿੱਖੀ ਵਿਚ ਪਹਿਲੀ ਗੱਲ ਹੀ ਕਰਮਾਂ ਦੀ ਤੇ ਕਰਨੀ ਦੀ ਹੈ। ਜੇ ਕਰਮ ਕਰਾਂਗੇ ਤਾਂ ਕਰਨੀ ਬਣਨਗੇ। ਗੁਰੂ ਸਾਹਿਬ ਨੇ ਕਿਹਾ, ਸਵੇਰੇ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰੀਂ। ਇਹ ਸਾਡਾ ਕਰਮ ਹੈ। ਜਦੋਂ ਰੁਟੀਨ ਸਾਡੀ ਬਣ ਗਈ ਤਾਂ ਸਾਡਾ ਇਹ ਕਰਮ ਕਰਨੀ ਰੂਪ ਧਾਰਨ ਕਰ ਗਿਆ। ਪਰ ਇਸ ਕਰਮ ਨੂੰ ਉਸ ਫੋਕਟ ਕਰਮ ਕਾਂਡ ਨਾਲ ਨਾ ਜੋੜਿਉ। ਹਜ਼ੂਰ ਕਹਿੰਦੇ ਹਨ, ਗੁਰਮਤਿ ਵਿਚ ਤੂੰ ਸੰਜਮ ਵਿਚ ਜ਼ਿੰਦਗੀ ਬਤੀਤ ਕਰੀਂ, ਰਹਿਤ ਦਾ ਧਾਰਨੀ ਰਹੀਂ ਤੇ ਤੇਰੀ ਜ਼ਿੰਦਗੀ ਨੂੰ ਤੱਤੀ ਵਾਅ ਨਹੀਂ ਲੱਗੇਗੀ। ਹਜ਼ੂਰ ਕਹਿੰਦੇ ਹਨ, ਜੇ ਆਪਣੇ ਅੰਦਰ ਨੂੰ ਬਚਾਉਣਾ ਹੈ ਤਾਂ ਵੀ ਰਹਿਤ ਵਿਚ ਰਹੀਂ।

ਭਾਈ ਗੁਰਦਾਸ ਜੀ ਨੇ ਰਹਿਤ ਸੰਬੰਧੀ ਬੜੀਆਂ ਉਦਾਹਰਨਾਂ ਦਿੱਤੀਆਂ ਹਨ। ਭਾਈ ਗੁਰਦਾਸ ਕਹਿੰਦੇ ਹਨ ਕਿ ਜੇਕਰ ਕੋਈ ਬੰਦਾ ਕਹੀ ਜਾਏ ਪਰ ਕਮਾਏ ਨਾ। ਭਾਈ ਸਾਹਿਬ ਕਹਿੰਦੇ ਹਨ, ਇਕ ਬੰਦਾ ਉਸ ਨੂੰ ਇਹ ਪਤਾ ਹੋਵੇ ਕਿ ਖੰਡ ਮਿੱਠੀ ਹੈ। ਖੰਡ ਦੇ ਗੁਣ ਦੱਸੀ ਜਾਏ। ਪੁਕਾਰ ਪੁਕਾਰ ਕੇ ਕਹੇ ਇਸ ਦੇ ਵਿਚ ਮਿਠਾਸ ਬੜੀ ਹੈ, ਪਰ ਕਹਿੰਦੇ ਹਨ, ਸੁਆਦ ਉਹੀ ਚੱਖੇਗਾ ਜਿਸ ਨੇ ਜੀਭ ਉੱਤੇ ਰੱਖਿਆ ਹੈ। ਖੰਡ ਦੀ ਵਿਆਖਿਆ ਕਰਨ ਨਾਲ ਖੰਡ ਦਾ ਸੁਆਦ ਨਹੀਂ ਆਉਣਾ। ਸੱਜਣਾ ! ਜੇ ਤੇਰਾ ਤਨ ਸਰਦੀ ਨਾਲ ਕੰਬਦਾ ਪਿਆ ਹੈ ਤੇ ਤੂੰ ਇਹ ਵਿਆਖਿਆ ਕਰੀ ਜਾਏਂ ਕਿ ਅੱਗ ਵਿਚ ਬੜੀ ਤਪਸ਼ ਹੁੰਦੀ ਹੈ। ਅੱਗ ਦੀ ਤਪਸ਼ ਨੇ ਤੈਨੂੰ ਠੰਢ ਤੋਂ ਤਾਂ ਹੀ ਬਚਾਉਣਾ ਹੈ ਜੇ ਅੱਗ ਸੇਕਣ ਦਾ ਯਤਨ ਕਰੇਂਗਾ। ਜੇ ਅਸੀਂ ਕਹੀਏ ਕਿ ਵੈਦ ਕੋਲ ਦਵਾਈ ਹੁੰਦੀ ਹੈ, ਡਾਕਟਰ ਸਾਡਾ ਇਲਾਜ ਕਰਨਗੇ। ਹੁਣ ਵੈਦ ਕੋਲ ਜਾਈਏ ਨਾ

ਤੇ ਕੇਵਲ ਵੈਦ ਵੈਦ ਪੁਕਾਰਦੇ ਜਾਈਏ ਤਾਂ ਦਵਾਈ ਖਾਣ ਤੋਂ ਬਿਨਾਂ, ਵੈਦ ਕੋਲ ਜਾਣ ਤੋਂ ਬਿਨਾਂ ਕਦੀ ਕੋਈ ਅਰੋਗ ਹੋ ਸਕਦਾ ਹੈ ? ਕਿਸ ਨੂੰ ਨਹੀਂ ਪਤਾ ਕਿ ਰੁਪਏ ਦੇ ਨਾਲ ਬੰਦੇ ਦਾ ਘਰ ਬਾਹਰ ਚੱਲਦਾ ਹੈ। ਕਹਿਣ ਲੱਗੇ, ਉੱਦਮ ਤੋਂ ਬਿਨਾਂ ਰੁਪਈਆ ਰੁਪਈਆ ਪੁਕਾਰੀ ਜਾਣ ਨਾਲ ਕਦੀ ਘਰ ਨਹੀਂ ਭਰਦੇ। ਹਕੀਕਤ ਇਹ ਹੈ ਕਿ ਜਿੰਨੀ ਮਰਜ਼ੀ ਗਿਆਨ ਗੋਸ਼ਟ ਕਰੀ ਜਾ, ਤੇਰੇ ਅੰਦਰ ਨਾਮ ਦੀ ਝੜੀ ਤਾਂ ਲੱਗਣੀ ਹੈ ਜੇ ਕਹਿਣ ਦੇ ਨਾਲ ਆਪਣੀ ਰਹਿਤ ਵੀ ਕਮਾਉਣ ਲੱਗ ਪਵੇਂ। ਭਾਈ ਗੁਰਦਾਸ ਜੀ ਨੇ ਸ਼ਬਦ ਵਰਤੇ-

*ਖਾਂਡ ਖਾਂਡ ਕਹੈ ਜਿਹਬਾ ਨ ਸ੍ਵਾਦ ਮੀਠੌ ਆਵੈ,*
*ਅਗਨਿ ਅਗਨਿ ਕਹੈ ਸੀਤ ਨ ਬਿਨਾਸ ਹੈ॥*
*ਬੈਦ ਬੈਦ ਕਹੈ ਰੋਗ ਮਿਟਤ ਨ ਕਾਹੂ ਕੋ,*
*ਦਰਬ ਦਰਬ ਕਹੈ ਕੋਊ ਦਰਬਹਿ ਨ ਬਿਲਾਸ ਹੈ॥*
*ਚੰਦਨ ਚੰਦਨ ਕਹਤ ਪ੍ਰਗਟੈ ਨ ਸੁਬਾਸ ਬਾਸੁ*
*ਚੰਦ੍ਰ ਚੰਦ੍ਰ ਕਹੈ ਉਜਿਆਰੋ ਨ ਪ੍ਰਗਾਸ ਹੈ॥*
*ਤੈਸੇ ਗਿਆਨ ਗੋਸਟਿ ਕਹਤ ਨ ਰਹਤ ਪਾਵੈ,*
*ਕਰਨੀ ਪ੍ਰਧਾਨ ਭਾਨ ਉਦਤਿ ਅਕਾਸ ਹੈ॥ ੪੩੭॥*

(ਕਬਿੱਤ ਸ੍ਵੱਯੇ ਭਾ: ਗੁਰਦਾਸ)

ਹਜ਼ੂਰ ਨੇ ਕਿਹਾ, ਤੂੰ ਅੰਦਰ ਦੀ ਰਹਿਤ ਕਿਉਂ ਧਾਰਨ ਕਰਨੀ ਹੈ ਤੇ ਬਾਹਰ ਦੀ ਰਹਿਤ ਕਿਉਂ ਧਾਰਨ ਕਰਨੀ ਹੈ ? ਸਿੱਖਾ ! ਭਜਨ, ਬੰਦਗੀ, ਸਿਮਰਨ, ਨਾਮ ਜਿਹੜੀ ਦਾਤ ਦਿੱਤੀ ਹੈ, ਇਹ ਅੰਦਰ ਦੀ ਰਹਿਤ ਨੂੰ ਪ੍ਰਪੱਕ ਕਰਨ ਲਈ ਕਿ ਤੇਰਾ ਅੰਦਰ ਖਿੰਡੇ ਨਾ, ਤੇਰਾ ਅੰਦਰ ਟਿਕਾਅ ਵਿਚ ਰਹੇ। ਗੁਰਸਿੱਖ ਦੀ ਰਹਿਤ ਹਜ਼ੂਰ ਨੇ ਬਾਣੀ ਵਿਚ ਵੀ ਉਲੀਕੀ ਹੈ। ਭਗਤ ਕਬੀਰ ਜੀ ਦਾ ਪਵਿੱਤਰ ਬਚਨ ਆਉਂਦਾ ਹੈ ਗਉੜੀ ਰਾਗ ਵਿਚ। ਉਹ ਕਹਿੰਦੇ ਹਨ, ਮੈਂ ਆਪ ਰਹਿਤ ਰੱਖੀ ਹੈ। ਜਿਹੜੇ ਪੰਜ ਤੱਤ ਰੱਬ ਨੇ ਪੈਦਾ ਕੀਤੇ ਹਨ, ਮੈਂ ਇਹਨਾਂ ਪੰਜਾਂ ਤੱਤਾਂ ਦੀ ਰਹਿਤ ਅਪਣਾਈ ਹੈ। ਪੁੱਛਿਆ, ਪੰਜਾਂ ਤੱਤਾਂ ਦੀ ਵੀ ਰਹਿਤ ਹੈ ? ਕਹਿਣ ਲੱਗੇ, ਤੈਨੂੰ ਸਮਝ ਨਹੀਂ ਪੈਂਦੀ, ਅਸਲ ਵਿਚ ਪੰਜਾਂ ਤੱਤਾਂ ਨੂੰ ਵੀ ਰੱਬ ਨੇ ਮਰਯਾਦਾ ਵਿਚ ਰੱਖਿਆ ਹੈ। ਉਹਨਾਂ ਪੁੱਛਿਆ, ਪੰਜਾਂ ਤੱਤਾਂ ਦੀ ਰਹਿਤ ਕੀ ਹੈ ? ਉਹ ਤੁੱਕ ਹੈ-

*ਅਪੁ ਤੇਜੁ ਬਾਇ ਪ੍ਰਿਥਮੀ ਆਕਾਸਾ॥*
*ਐਸੀ ਰਹਤ ਰਹਉ ਹਰਿ ਪਾਸਾ॥*

(ਅੰਗ ੩੨੭)

ਕਹਿੰਦੇ ਹਨ, ਮੈਂ ਰੱਬ ਦੇ ਨੇੜੇ ਹੋਣਾ ਚਾਹਿਆ ਤੇ ਪ੍ਰਮਾਤਮਾ ਨੇ ਕਿਹਾ ਕਿ ਜੇ ਇਨ੍ਹਾਂ ਪੰਜਾਂ ਤੱਤਾਂ ਵਾਲੀ ਰਹਿਤ ਨੂੰ ਤੂੰ ਕਮਾ ਲਵੇਂ, ਜੋ ਬ੍ਰਹਿਮੰਡ ਵਿਚ ਹੈ, ਉਸ ਨੂੰ ਪਿੰਡ ਵਿਚ

ਕਮਾ ਲਵੇਂ, ਜਿਨ੍ਹਾਂ ਤੱਤਾਂ ਨਾਲ ਤੇਰਾ ਪਿੰਡ ਬਣਿਆ ਹੈ, ਇਹਨਾਂ ਪੰਜਾਂ ਤੱਤਾਂ ਦੀ ਤੈਨੂੰ ਰਹਿਤ ਆ ਜਾਵੇ ਤਾਂ ਸੱਚ ਜਾਣੀ, ਤੂੰ ਮੇਰੇ ਨੇੜੇ ਆ ਜਾਏਂਗਾ। ਮੈਂ ਇਹੋ ਜਿਹੀ ਰਹਿਤ ਨਾਲ ਪ੍ਰਮਾਤਮਾ ਦੇ ਨੇੜੇ ਰਹਿੰਦਾ ਹਾਂ।

ਅਸੀਂ ਸੋਚਾਂਗੇ ਕਿ ਇਹਨਾਂ ਪੰਜਾਂ ਤੱਤਾਂ ਦੀ ਰਹਿਤ ਕੀ ਹੈ ? ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦ ਅਸੀਂ ਪੜ੍ਹਦੇ ਹਾਂ। ਸੁਖਮਨੀ ਸਾਹਿਬ ਜੀ ਦੀ ਬਾਣੀ ਵਿਚ ਕ੍ਰਿਪਾਲੂ ਦਾਤਾਰ ਜੀ ਨੇ ਇਹਨਾਂ ਪੰਜਾਂ ਤੱਤਾਂ ਦੀ ਰਹਿਤ ਨੂੰ ਬਿਆਨ ਕੀਤਾ ਹੈ। ਕਹਿੰਦੇ ਹਨ, ਜਿਸ ਤਰ੍ਹਾਂ ਪੰਜਾਂ ਤੱਤਾਂ ਦੀ ਰਹਿਤ ਹੈ, ਬ੍ਰਹਮ ਗਿਆਨੀ ਦੇ ਜੀਵਨ ਦੀ ਰਹਿਤ ਵੀ ਇਹੋ ਕੁਝ ਹੈ। ਕਬੀਰ ਜੀ ਕਹਿੰਦੇ ਹਨ, ਸਭ ਤੋਂ ਪਹਿਲੀ ਰਹਿਤ ਮੈਂ ਪਾਣੀ ਤੋਂ ਲਈ ਹੈ। ਪਾਣੀ ਦੀ ਰਹਿਤ ਕੀ ਹੈ ? ਪਾਣੀ ਨੀਵਾਣ ਨੂੰ ਚੱਲਦਾ ਹੈ। ਉਸ ਦੀ ਰਹਿਤ ਇਹ ਹੈ ਕਿ ਉਸ ਦੇ ਨਾਲ ਕੋਈ ਮਿੱਟੀ ਰੱਲ ਜਾਏ, ਮੈਲ ਰੱਲ ਜਾਏ, ਪਰ ਅਖ਼ੀਰ ਵਿਚ ਪਾਣੀ ਫਿਰ ਵੀ ਨਿਰਮਲ ਦਾ ਨਿਰਮਲ ਰਹਿੰਦਾ ਹੈ। ਮੈਲਾ ਹੋਣ ਦੇ ਬਾਵਜੂਦ ਵੀ ਉਸ ਦੇ ਅੰਦਰ ਨਿਰਮਲਤਾਈ ਵਾਲੀ ਦਾਤ ਖ਼ਤਮ ਨਹੀਂ ਹੁੰਦੀ। ਕਹਿੰਦੇ ਹਨ, ਪਾਣੀ ਦੀ ਰਹਿਤ ਇਹ ਹੈ ਕਿ ਸੰਸਾਰ ਵਿਚ ਜਿੰਨਾ ਮਰਜ਼ੀ ਵਿਚਰਦਾ ਰਹੇਂ, ਪਰ ਰੱਬ ਮੇਹਰ ਕਰੇ, ਤੇਰੇ ਅੰਦਰ ਦੀ ਨਿਰਮਲਤਾਈ ਵਾਲੀ ਅੰਸ਼ ਨਾ ਖ਼ਤਮ ਹੋਵੇ। ਫਿਰ ਉਹ ਨਿਰਮਲਤਾਈ ਅਜਿਹੀ ਨਹੀਂ ਕਿ ਕੇਵਲ ਬਾਹਰਮੁੱਖੀ ਹੋਵੇ। ਉਹ ਤਾਂ-

*ਜੀਅਹੁ ਨਿਰਮਲ ਬਾਹਰਹੁ ਨਿਰਮਲ॥*

(ਅਨੰਦੁ ਸਾਹਿਬ)

ਵਾਲੀ ਖੇਡ ਹੋਵੇ। ਕਹਿਣ ਲੱਗੇ-

*ਬ੍ਰਹਮ ਗਿਆਨੀ ਨਿਰਮਲ ਤੇ ਨਿਰਮਲਾ॥*
*ਜੈਸੇ ਮੈਲ ਨ ਲਾਗੈ ਜਲਾ॥*

(ਸੁਖਮਨੀ ਸਾਹਿਬ)

ਕਹਿੰਦੇ ਹਨ, ਉਹ ਪਵਿੱਤਰ ਤੋਂ ਪਵਿੱਤਰ ਹੈ। ਗੁਰਸਿੱਖ ਕਿਸ ਤਰ੍ਹਾਂ ਹੈ ? ਕਹਿਣ ਲੱਗੇ, ਜਿਵੇਂ ਇਕ ਨਿਰਮਲ ਜਲ ਹੋਵੇ, ਉਸ ਨੂੰ ਮੈਲ ਨਹੀਂ ਲੱਗਦੀ। ਉਹ ਨਿਰਮਲ ਦਾ ਨਿਰਮਲ ਰਹਿੰਦਾ ਹੈ। ਕਹਿਣ ਲੱਗੇ, ਦੂਜਾ ਹੈ ਅੱਗ। ਉਸ ਦੀ ਰਹਿਤ ਕਿਹੋ ਜਿਹੀ ਹੈ ? ਅੱਗ ਦੇ ਨੇੜੇ ਕੋਈ ਆਏ, ਉਹ ਸਹਿਜ-ਸੁਭਾਅ ਉਸ ਨੂੰ ਸੇਕ ਦਿੰਦੀ ਹੈ। ਉਸ ਦੀ ਮਰਯਾਦਾ ਇਹ ਹੈ ਕਿ ਮਲੀਨ ਚੀਜ਼ ਵੀ ਕੋਈ ਆ ਜਾਏ। ਸੋਨੇ ਵਿਚ ਮੈਲ ਭਰੀ ਹੈ ਤੇ ਅੱਗ ਦੀ ਮਰਯਾਦਾ ਹੈ ਜੇ ਕੁਠਾਲੀ ਵਿਚ ਪਾ ਕੇ ਸੋਨੇ ਨੂੰ ਅੱਗ 'ਤੇ ਰੱਖੀਏ ਤਾਂ ਉਹ ਮੈਲ ਸਾੜ ਦਿੰਦੀ ਹੈ ਤੇ ਸੋਨੇ ਨੂੰ ਸ਼ੁੱਧ ਕਰ ਦਿੰਦੀ ਹੈ। ਕਹਿੰਦੇ ਹਨ, ਸੱਜਣਾ ! ਬ੍ਰਹਮ ਗਿਆਨੀ ਨੇ ਤਾਂ ਅੱਗ ਵਰਗੀ ਰਹਿਤ ਲਈ ਹੈ। ਉਹ ਔਗੁਣਾਂ ਨੂੰ ਸਾੜ ਦਿੰਦਾ ਹੈ ਤੇ ਗੁਣਾਂ ਨੂੰ ਚਮਕਾ ਦਿੰਦਾ ਹੈ। ਨਿਰਮਲਤਾਈ ਉਸ ਨੇ ਲਈ ਹੈ ਪਾਣੀ ਕੋਲੋਂ। ਸ਼ਬਦ ਵਰਤੇ-

*ਬ੍ਰਹਮ ਗਿਆਨੀ ਕਾ ਇਹੋ ਗੁਨਾਉ॥*
*ਨਾਨਕ ਜਿਉ ਪਾਵਕ ਕਾ ਸਹਜ ਸੁਭਾਉ॥*

(ਸੁਖਮਨੀ ਸਾਹਿਬ)

ਉਹਨਾਂ ਕਿਹਾ ਤੀਸਰਾ ਤੱਤ ਸੀ ਧਰਤੀ ਤੇ ਧਰਤੀ ਦੀ ਆਪਣੀ ਰਹਿਤ ਹੈ। ਕਬੀਰ ਸਾਹਿਬ ਕਹਿੰਦੇ ਹਨ, ਇਸ ਦੀ ਰਹਿਤ ਵੀ ਮੈਂ ਲੈ ਲਈ ਹੈ।-

*ਬ੍ਰਹਮ ਗਿਆਨੀ ਕੈ ਧੀਰਜੁ ਏਕ॥*
*ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ॥*

ਧਰਤੀ ਨੂੰ ਕੋਈ ਪੁੱਟ ਦੇਵੇ ਤੇ ਧਰਤੀ ਗ਼ੁੱਸਾ ਨਹੀਂ ਕਰਦੀ। ਸੱਚ ਜਾਣੋ, ਕੋਈ ਚੰਦਨ ਦਾ ਲੇਪਨ ਕਰਦਾ ਹੈ, ਉਸ ਦੀ ਖ਼ੁਸ਼ਾਮਦ ਨਹੀਂ ਕਰਦੀ। ਕਹਿੰਦੇ ਹਨ, ਮੈਂ ਇਸ ਦੇ ਕੋਲੋਂ ਇਕ ਗੁਣ ਲੈ ਲਿਆ ਹੈ ਕਿ ਆਪਣੇ ਧੀਰਜ ਨੂੰ ਇਸ ਤਰ੍ਹਾਂ ਬਰਾਬਰ ਰੱਖਣਾ ਹੈ ਕਿ ਕਿਸੇ ਨੇ ਮਾੜਾ ਕਹਿ ਦਿੱਤਾ ਤਾਂ ਉਸ ਨੂੰ ਅੱਗੋਂ ਭੈੜਾ ਨਹੀਂ ਬੋਲਣਾ ਤੇ ਜੇ ਕੋਈ ਚਾਰ ਚੰਗੇ ਸ਼ਬਦ ਕਹਿ ਗਿਆ ਤਾਂ ਉਸ ਦੇ ਪਿੱਛੇ ਨਹੀਂ ਤੁਰਨਾ।

ਅੰਦਰ ਦਾ ਧੀਰਜ਼ ਨਾ ਖੋਇਆ ਜਾਏ। ਹੁੰਦਾ ਕਈ ਵਾਰੀ ਕੀ ਹੈ ਕਿ ਭਾਂਡੇ ਹੁੰਦੇ ਨੇ ਛੋਟੇ, ਦਾਤ ਪੈ ਜਾਂਦੀ ਹੈ ਜ਼ਿਆਦਾ ਤੇ ਫਿਰ ਅੰਦਰ ਦਾ ਧੀਰਜ ਖੋ ਲੈਂਦੇ ਹਨ। ਉਹਨਾਂ ਨੇ ਚੌਥਾ ਸ਼ਬਦ ਵਰਤਿਆ ਸੀ ਹਵਾ। ਕਹਿਣ ਲੱਗੇ, ਹਵਾ ਤੋਂ ਮੈਂ ਇਕ ਰਹਿਤ ਲਈ ਹੈ ਕਿ ਸਮਦ੍ਰਿਸ਼ਟੀ ਪ੍ਰਮਾਤਮਾ ਦੇਵੇ। ਅਸੀਂ ਪੜ੍ਹਦੇ ਹਾਂ-

*ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ॥*
*ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ॥*

(ਸੁਖਮਨੀ ਸਾਹਿਬ)

ਕੀ ਬਾਦਸ਼ਾਹ, ਕੀ ਅਮੀਰ, ਕੀ ਗ਼ਰੀਬ, ਹਵਾ ਹਰ ਇਕ ਨੂੰ ਬਰਾਬਰ ਲੱਗਦੀ ਹੈ। ਇਸੇ ਤਰ੍ਹਾਂ ਮੈਂ ਉਸ ਹਵਾ ਤੋਂ ਸਮਦ੍ਰਿਸ਼ਟੀ ਦੀ ਰਹਿਤ ਲੈ ਲਈ ਹੈ। ਆਕਾਸ਼ ਨੂੰ ਰੱਬ ਨੇ ਇੰਨੀ ਵੱਡੀ ਦਾਤ ਦਿੱਤੀ ਹੈ ਕਿ ਸਭ ਕੁਝ ਆਪਣੇ ਥੱਲੇ ਸਮੇਟੀ ਬੈਠਾ ਹੈ। ਆਕਾਸ਼ ਕੋਲੋਂ ਮੈਂ ਵਿਸ਼ਾਲਤਾ ਦੀ ਰਹਿਤ ਲੈ ਲਈ ਹੈ ਕਿ ਮਨਾ ! ਆਪਣੇ ਆਪ ਨੂੰ ਸੰਕੀਰਨ ਨਾ ਕਰੀਂ। ਇਸ ਰਹਿਤ ਨੂੰ ਧਾਰਨ ਕਰਕੇ ਕਬੀਰ ਸਾਹਿਬ ਕਹਿੰਦੇ ਹਨ, ਮੈਂ ਪ੍ਰਮਾਤਮਾ ਦੇ ਨੇੜੇ ਆ ਗਿਆ ਹਾਂ।

ਰਹਿਤ ਦੋ ਤਰ੍ਹਾਂ ਦੀ ਹੈ। ਇਕ ਬਾਹਰਮੁੱਖੀ ਰਹਿਤ ਅਸੀਂ ਰੱਖਦੇ ਹਾਂ। ਉਸ ਦੇ ਵਿਚ ਸਾਡੇ ਕਕਾਰ ਆਉਂਦੇ ਹਨ। ਇਕ ਹੈ ਅੰਤਰਮੁੱਖੀ। ਅਸੀਂ ਰੋਜ਼ ਬਾਣੀ, ਸ਼ਬਦ, ਨਾਮ ਦਾ ਅਭਿਆਸ ਕਰਦੇ ਹਾਂ। ਗੁਰੂ ਦੇ ਸਿੱਖਾ ! ਹਰ ਅਰੂਪ ਚੀਜ਼ ਰੂਪਮਾਨ ਹੋ ਕੇ ਪ੍ਰਗਟ ਹੋਵੇ ਤਾਂ ਸਮਝ ਪੈਂਦੀ ਹੈ। ਕਾਮ ਦਾ ਰੂਪ ਕੋਈ ਨਹੀਂ, ਪਰ ਜਦੋਂ ਅਜੇ ਅਰੂਪ ਪ੍ਰਗਟ ਹੁੰਦਾ ਹੈ ਤਾਂ ਧੰਨ

ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ, ਕਾਮੀ ਦੇ ਚਿਹਰੇ ਨੂੰ ਕਦੀ ਦੇਖਿਉ। ਕਹਿੰਦੇ ਹਨ, ਕ੍ਰੋਧ ਅਰੂਪ ਹੈ, ਜਦੋਂ ਬੰਦੇ ਦੇ ਅੰਦਰ ਪ੍ਰਗਟ ਹੁੰਦਾ ਹੈ ਤਾਂ ਕ੍ਰੋਧ ਆਪਣਾ ਦਿਖਾਵਾ ਕਰਦਾ ਹੈ। ਲੋਭ ਅਰੂਪ ਹੈ। ਜਦੋਂ ਪ੍ਰਗਟ ਹੁੰਦਾ ਹੈ ਤਾਂ ਬੰਦੇ ਦੀ ਬਿਰਤੀ ਤੋਂ ਪ੍ਰਗਟਾਵਾ ਕਰਦਾ ਹੈ। ਉਏ ਗੁਰੂ ਦੇ ਸਿੱਖਾ ! ਅੰਦਰ ਦੀ ਰਹਿਤ ਅਰੂਪ ਹੈ ਤੇ ਜੇ ਤੇਰੇ ਅੰਦਰ ਹੋਵੇਗੀ ਤਾਂ ਸੱਚ ਜਾਣੀ ਬਾਹਰ ਪ੍ਰਗਟਾਵਾ ਜ਼ਰੂਰ ਕਰੇਗੀ। ਦੁਨੀਆਂ ਦੀ ਹਰ ਚੀਜ਼ ਬਾਹਰ ਦੇ ਚਿੰਨ੍ਹਾਂ 'ਤੇ ਚੱਲਦੀ ਹੈ। ਇਕ ਬੰਦਾ ਕਵੀ ਹੈ। ਉਹ ਇਹ ਕਹੀ ਜਾਏ ਕਿ ਮੇਰੇ ਅੰਦਰ ਖ਼ਿਆਲ ਬੜੇ ਉਪਜਦੇ ਹਨ, ਮੈਨੂੰ ਕਵਿਤਾ ਬੜੀ ਫੁਰਦੀ ਹੈ। ਤੁਰਿਆ ਫਿਰੇ, ਪਰ ਉਸ ਦੀ ਕਵਿਤਾ ਦੀ ਕੀਮਤ ਤਾਂ ਪਏਗੀ ਜਦੋਂ ਉਹਨਾਂ ਨੂੰ ਅੱਖਰਾਂ ਦਾ ਜਾਮਾ ਪਹਿਨਾਵੇਗਾ। ਚੁੱਪ-ਚਪੀਤਾ ਜਿੱਥੇ ਮਰਜ਼ੀ ਬੈਠਾ ਰਹੇ।

ਹਰ ਅੰਦਰ ਦੀ ਚੁੱਪ ਬੋਲਣ ਤੋਂ ਹੀ ਪ੍ਰਗਟ ਹੋ ਸਕਦੀ ਹੈ। ਅੰਦਰ ਕਵੀ ਦੇ ਚੰਗੇ ਖ਼ਿਆਲ ਹੋਣ ਜਾਂ ਉਹ ਬੋਲ ਕੇ ਪ੍ਰਗਟ ਕਰੇ ਤੇ ਜਾਂ ਉਹ ਲਿਖ ਕੇ ਪ੍ਰਗਟ ਕਰੇ, ਚਿੰਨ੍ਹਾਂ ਤੋਂ ਬਿਨਾਂ ਤਾਂ ਬੰਦੇ ਦੇ ਅੰਦਰ ਦੇ ਖ਼ਿਆਲ ਹੀ ਪ੍ਰਗਟ ਨਹੀਂ ਹੁੰਦੇ। ਉਸ ਤੋਂ ਇਲਾਵਾ ਅਸੀਂ ਜਿੰਨੇ ਵੀ ਕੰਮ ਕਰਦੇ ਹਾਂ, ਕੀ ਅਸੀਂ ਚਿੰਨ੍ਹਾਂ ਦਾ ਸਹਾਰਾ ਨਹੀਂ ਲੈਂਦੇ ? ਸਾਹਿਬ ਕ੍ਰਿਪਾਲੂ ਜੀ ਨੇ ਮੇਹਰ ਕੀਤੀ, ਉਹਨਾਂ ਨੇ ਸਾਨੂੰ ਤਿੰਨ ਸ਼ਬਦ ਦਿੱਤੇ—ਸਿੱਖ, ਸਿੰਘ ਤੇ ਖ਼ਾਲਸਾ। ਦਾਤਾ ! ਸਾਨੂੰ ਸਿੱਖੀ ਦੀ ਰਹਿਤ ਦੇ ਤਾਕਿ ਅਸੀਂ ਸਿੱਖ ਸ਼ਬਦ ਦੀ ਲਾਜ ਰੱਖ ਸਕੀਏ। ਸਿੰਘ ਸ਼ਬਦ ਅਸੀਂ ਆਪਣੀ ਜ਼ਿੰਦਗੀ ਵਿਚ ਕਮਾ ਸਕੀਏ ਤੇ ਤੀਜੀ ਕ੍ਰਿਪਾ ਕੀਤੀ ਕਿ ਖ਼ਾਲਸੇ ਹਾਂ ਤੇ ਖ਼ਾਲਸਾ ਪ੍ਰਤੀਕ ਹੈ ਉਸ ਚਿੰਨ੍ਹ ਦਾ ਕਿ ਇਹ ਬੰਦਾ ਬਿਲਕੁਲ ਪਰਾਏ ਤਨ ਵੱਲ ਨਹੀਂ ਗਿਆ। ਇਹ ਉਹ ਬੰਦਾ ਹੈ ਜਿਸ ਨੇ ਕਦੀ ਕਿਸੇ ਦਾ ਹੱਕ ਨਹੀਂ ਖੋਹਿਆ। ਇਹ ਉਹ ਬੰਦਾ ਹੈ ਜਿਸ ਨੇ ਕਦੀ ਝੂਠ ਨਹੀਂ ਬੋਲਿਆ। ਇਹ ਉਹ ਬੰਦਾ ਹੈ ਜਿਸ ਨੇ ਕਦੀ ਕਿਸੇ ਨਾਲ ਦਗ਼ਾ ਨਹੀਂ ਕੀਤਾ। ਇਹ ਉਹ ਬੰਦਾ ਹੈ ਜਿਹੜਾ ਕਦੀ ਤੰਬਾਕੂ ਦਾ ਸੇਵਨ ਨਹੀਂ ਕਰਦਾ। ਜਦੋਂ ਅਸੀਂ ਸ਼ਬਦ ਪੜ੍ਹਦੇ ਹਾਂ ਕਿ ਬਾਹਰ ਦੀ ਰਹਿਤ, ਗੁਰੂ ਜੀ ਨੇ ਕਿਹਾ ਕਿ ਚਾਰ ਬੱਜਰ ਕੁਰਹਿਤਾਂ ਤੋਂ ਬਚੀਂ।

ਮੇਰੇ ਧੰਨ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਗੁਰੂ ਕਲਗੀਧਰ ਜੀ ਨੇ ਇਕ ਕ੍ਰਿਪਾ ਕੀਤੀ। ਧੰਨ ਗੁਰੂ ਕਲਗੀਧਰ ਪਾਤਿਸ਼ਾਹ ਨੇ ਜਦੋਂ ਸਾਡੇ ਉੱਪਰ ਮੇਹਰ ਕੀਤੀ ਤਾਂ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਫਿਰ ਪੱਕੀ ਤਰ੍ਹਾਂ ਇਹ ਵਿਧਾਨ ਸਾਨੂੰ ਦੇ ਦਿੱਤਾ। ਕੁਰਹਿਤਾਂ ਕੀ ਹਨ ? ਰਹਿਤ ਕੀ ਹੈ ? ਕਕਾਰ ਕੀ ਹਨ ? ਬਾਣੀਆਂ ਕਿਹੜੀਆਂ ਹਨ ? ਗੁਰੂ ਕਲਗੀਧਰ ਜੀ ਨੇ ਅੰਮ੍ਰਿਤ ਦੀ ਦਾਤ ਦਿੱਤੀ। ਹਜ਼ੂਰ ਨੇ ਕੇਸਗੜ੍ਹ ਸਾਹਿਬ ਦੀ ਧਰਤੀ 'ਤੇ ਖ਼ਾਲਸੇ ਦੀ ਮਰਯਾਦਾ ਬਣਾਉਣ ਲੱਗਿਆਂ ਪਹਿਲਾਂ ਆਪ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ। ਉਥੇ ਫਿਰ ਅੰਮ੍ਰਿਤ ਬਾਣੀ ਪੜ੍ਹੀ ਗਈ। ਹਜ਼ੂਰ ਨੇ ਉਹ ਫਿਰ ਅੰਮ੍ਰਿਤ ਪੰਜਾਂ ਗੁਰੂ ਦੇ ਸਿੱਖਾਂ ਨੂੰ ਦਿੱਤਾ। ਪਹਿਲਾਂ ਪੰਜ ਚੁੱਲੇ ਛਕਾਏ ਤੇ 17 ਵਾਰੀ ਹਜ਼ੂਰ ਨੇ ਸ਼ਬਦ ਦ੍ਰਿੜ੍ਹ ਕਰਾਏ। ਪਹਿਲਾਂ ਅੰਮ੍ਰਿਤ ਛਕਾਇਆ ਤੇ ਨਾਲ ਛਕਾ ਕੇ ਸ਼ਬਦ ਵਰਤੇ—ਬੋਲ ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥ ਹਜ਼ੂਰ ਨੇ ਪੰਜ ਚੁੱਲੇ ਛਕਾਏ ਤੇ ਪੰਜ ਨੇਤਰਾਂ ਵਿਚ ਪਾਏ। ਪੰਜ ਸੀਸ ਵਿਚ ਪਾਏ।

ਹਜ਼ੂਰ ਜੀ ਨੇ ਜਿੱਥੇ ਸਾਨੂੰ ਅੰਮ੍ਰਿਤ ਦੀ ਦਾਤ ਦਿੱਤੀ, ਉਥੇ ਫਿਰ ਮਰਯਾਦਾ ਵੀ ਦ੍ਰਿੜ੍ਹ ਕਰਾਈ। ਅਸੀਂ ਗਾਤਰੇ ਕਿਰਪਾਨ ਰੱਖਣੀ ਹੈ। ਹੱਥ ਵਿਚ ਕੜਾ ਰੱਖਣਾ ਹੈ। ਕੇਸਾਂ ਵਿਚ ਕੰਘਾ ਰੱਖਣਾ ਹੈ। ਕੇਸਾਂ ਦੀ ਸੰਭਾਲ ਕਰਨੀ ਹੈ। ਕੇਸ ਢੱਕ ਕੇ ਰੱਖਣੇ ਹਨ। ਕਛਹਿਰਾ ਰੱਖਣਾ ਹੈ। ਅਸਲ ਵਿਚ ਇਹ ਸਾਡੇ ਚਿੰਨ੍ਹ ਹਨ। ਇਹ ਚਿੰਨ੍ਹ ਇਸ ਗੱਲ ਦਾ **ਪ੍ਰਤੀਕ** ਹਨ ਕਿ ਜਿਹੜਾ ਬੰਦਾ ਜਾਂਦਾ ਪਿਆ ਹੈ, ਇਸ ਦੇ ਅੰਦਰ ਅੰਮ੍ਰਿਤ ਦੀ ਝੜੀ ਲੱਗ ਗਈ ਹੈ। ਜਿਹੜਾ ਬੰਦਾ ਤੁਰਿਆ ਜਾਂਦਾ ਹੈ, ਇਸ ਦੇ ਨੇਤਰਾਂ ਵਿਚ ਅੰਮ੍ਰਿਤ ਗੁਰੂ ਨੇ ਪਾਇਆ ਹੈ। ਹੈਰਾਨਗੀ ਦੀ ਗੱਲ ਹੈ ਕਿ ਜਿਹੜੀਆਂ ਅੰਮ੍ਰਿਤ ਦੀਆਂ ਬਾਣੀਆਂ ਹਨ, ਉਹੀ ਸਾਨੂੰ ਨਿੱਤਨੇਮ ਦੀਆਂ ਬਾਣੀਆਂ ਦਿੱਤੀਆਂ। ਹਰ ਅੰਮ੍ਰਿਤਧਾਰੀ ਲਈ ਲਾਜ਼ਮੀ ਹੈ ਕਿ ਅੰਮ੍ਰਿਤ ਦੀਆਂ ਬਾਣੀਆਂ ਉਸ ਨੇ ਸਵੇਰੇ ਅੰਮ੍ਰਿਤ ਵੇਲੇ ਪੜ੍ਹਨੀਆਂ ਹਨ। ਹਜ਼ੂਰ ਕਹਿੰਦੇ ਹਨ, ਆਪਣੇ ਹਿਰਦੇ ਨੂੰ ਬਣਾ ਕੇ ਬਾਟਾ ਤੇ ਜਿਹੜੀਆਂ ਬਾਣੀਆਂ ਪਾਣੀ 'ਤੇ ਪੜ੍ਹ ਕੇ ਗੁਰੂ ਦੀ ਹਜ਼ੂਰੀ ਵਿਚ ਅੰਮ੍ਰਿਤ ਬਣ ਗਈਆਂ ਹਨ, ਇਹਨਾਂ ਪੰਜ ਬਾਣੀਆਂ ਦਾ ਨਿੱਤਨੇਮ ਕਰੀਂ, ਕਦੀ ਡੋਲੇਂਗਾ ਨਹੀਂ, ਕਿਉਂਕਿ ਚੇਤੇ ਆ ਜਾਏਗਾ ਕਿ ਸਤਿਗੁਰੂ ! ਜਿਸ ਦਿਨ ਦਾ ਮੈਂ ਤੇਰਾ ਲੜ ਫੜਿਆ ਸੀ, ਇਹੀ ਪੰਜ ਬਾਣੀਆਂ ਸਨ ਜਿਨ੍ਹਾਂ ਨੇ ਮੈਨੂੰ ਤੇਰੇ ਦਰ ਨਾਲ ਜੋੜਿਆ ਹੋਇਆ ਹੈ। ਹਜ਼ੂਰ ਨੇ ਪੰਜ ਸਾਨੂੰ ਕਕਾਰ ਦਿੱਤੇ ਤੇ ਚਾਰ ਬੱਜਰ ਕੁਰਹਿਤਾਂ ਤੋਂ ਸਾਨੂੰ ਵਰਜਿਆ। ਕਹਿਣ ਲੱਗੇ, ਕੇਸਾਂ ਦੀ ਬੇਅਦਬੀ ਨਾ ਕਰੀਂ। ਪਰ-ਤਨ ਦਾ ਆਦੀ ਨਾ ਹੋਵੀਂ। ਤੰਬਾਕੂ ਦਾ ਸੇਵਨ ਨਾ ਕਰੀਂ। ਕੁੱਠਾ ਨਾ ਵਰਤੀਂ। ਇਹ ਤਾਂ ਚਾਰ ਮੇਨ ਬੱਜਰ ਕੁਰਹਿਤਾਂ ਹਨ। ਹੁਣ ਨਿੰਦਿਆ ਇਸ ਤੋਂ ਵੀ ਦੂਰ ਰਹੀਂ। ਸੱਜਣਾ ! ਜੇ ਤੂੰ ਥਿੜਕ ਗਿਆ ਤਾਂ ਪਰਤ ਕੇ ਤੈਨੂੰ ਸਿੱਖੀ ਵਿਚ ਦਾਖ਼ਿਲ ਹੋਣ ਲਈ ਫਿਰ ਖਿਮਾ ਮੰਗਣੀ ਪਵੇਗੀ।

ਅਸੀਂ ਕਈ ਵਾਰੀ ਸ਼ਬਦ ਵਰਤਦੇ ਹਾਂ ਕਿ ਪਤਿਤ ਸਿੱਖ ਹੈ। ਜੇ ਸਿੱਖ ਹੈ ਤਾਂ ਉਹ ਕਦੀ ਪਤਿਤ ਨਹੀਂ ਹੁੰਦਾ। ਕਿਉਂਕਿ ਸਿੱਖ ਆਪਣੇ ਆਪ ਵਿਚ ਸ਼ਖ਼ਸੀਅਤ ਹੈ। ਸਾਨੂੰ ਗੁਰੂ ਜੀ ਨੇ ਪੰਜ ਕਕਾਰਾਂ ਦੀ ਰਹਿਤ ਦਿੱਤੀ। ਪੰਜ ਬਾਣੀਆਂ ਦੀ ਦਾਤ ਦਿੱਤੀ। ਨਾਲ ਬੇਨਤੀ ਕੀਤੀ ਕਿ ਚਾਰ ਬੱਜਰ ਕੁਰਹਿਤਾਂ ਤੋਂ ਬੱਚ ਕੇ ਰਹੀਂ। ਗੁਰੂ ਦੇ ਸਿੱਖੋ ! ਫਿਰ ਸਾਨੂੰ ਗੱਲ ਕਹੀ ਕਿ ਤੇਰੀ ਜ਼ਿੰਦਗੀ ਦੀ ਰਹਿਤ ਇਹ ਬਣ ਜਾਏ ਤੇ ਇਕ ਵਾਰੀ ਅੰਮ੍ਰਿਤ ਛਕਾਇਆ ਹੈ ਤੇ ਜਿਸ ਦਿਨ ਅੰਮ੍ਰਿਤ ਸੰਚਾਰ ਹੋਇਆ, ਤੂੰ ਛੱਕਿਆ ਹੈ ਤਾਂ ਅੱਜ ਤੋਂ ਬਾਅਦ ਅਖ਼ੀਰਲੇ ਦੱਮ ਤੱਕ ਤੇਰੇ ਅੰਦਰ ਅੰਮ੍ਰਿਤ ਦਾ ਸੰਚਾਰ ਹੁੰਦਾ ਰਹੇਗਾ। ਹਜ਼ੂਰ ਨੇ ਫਿਰ ਅੰਦਰ ਅੰਮ੍ਰਿਤ ਟਿਕਾਉਣ ਲਈ ਸਾਨੂੰ ਸ਼ਬਦ ਦਿੱਤੇ ਹਨ। ਉਹ ਸਾਡੀ ਰਹਿਤ ਹੈ-

*ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ* ***ਕਉ*** *ਜਾਵਹੁ ॥*
*ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ ॥ ੧ ॥*

ਜੇ ਅੰਦਰ ਅੰਮ੍ਰਿਤ ਸੰਚਾਰ ਚਲਾਉਣਾ ਹੈ ਤਾਂ-

*ਜਪਹੁ ਤ ਏਕੋ ਨਾਮਾ ॥ ਅਵਰਿ ਨਿਰਾਫਲ ਕਾਮਾ ॥ ੧ ॥ ਰਹਾਉ ॥*

*ਇਹੁ ਮਨੁ ਈਟੀ ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ॥*
*ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ॥ ੨॥*

(ਅੰਗ ੭੨੮)

ਇਕ ਤਰੀਕਾ ਹੋਰ ਹੈ-

*ਜਤੁ ਪਾਹਾਰਾ ਧੀਰਜੁ ਸੁਨਿਆਰੁ॥*
*ਅਹਰਣਿ ਮਤਿ ਵੇਦੁ ਹਥੀਆਰੁ॥*
*ਭਉ ਖਲਾ ਅਗਨਿ ਤਪ ਤਾਉ॥*
*ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥*
*ਘੜੀਐ ਸਬਦੁ ਸਚੀ ਟਕਸਾਲ॥*

ਜਦੋਂ ਅੰਮ੍ਰਿਤ ਸੰਚਾਰ ਹੋ ਜਾਏ ਤਾਂ ਇਹ ਨਾ ਸਮਝੀਂ ਕਿ ਮੇਰੀ ਅਕਲ ਬਹੁਤ ਹੋ ਗਈ ਹੈ।

*ਜਿਨ ਕਉ ਨਦਰਿ ਕਰਮੁ ਤਿਨ ਕਾਰ॥*
*ਨਾਨਕ ਨਦਰੀ ਨਦਰਿ ਨਿਹਾਲ॥ ੩੮॥*

(ਜਪੁਜੀ ਸਾਹਿਬ)

ਇੰਨੀਆਂ ਬੇਨਤੀਆਂ ਸਵੀਕਾਰ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਬਿਬੇਕ ਦਾਨ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਪ੍ਰਮਾਤਮਾ ਨੇ ਜੋ ਕੁਝ ਵੀ ਸੰਸਾਰ ਵਿਚ ਸਿਰਜਿਆ ਹੈ, ਉਸ ਨੂੰ ਕਿਸੇ ਨੇਮ ਦੇ ਅਧੀਨ, ਕਿਸੇ ਮਰਯਾਦਾ ਦੇ ਅਧੀਨ ਮੇਰੇ ਮਾਲਕ ਨੇ ਇਸ ਨੂੰ ਟਿਕਾਅ ਕੇ ਰੱਖਿਆ ਹੈ। ਫਿਰ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਤੇ ਪੰਜਾਂ ਤੱਤਾਂ ਦੀ ਮਰਯਾਦਾ ਦੀ ਰਹਿਤ ਵਿਚੋਂ ਵੀ ਭਗਤਾਂ ਨੇ ਆਪਣੀ ਜ਼ਿੰਦਗੀ ਵਿਚ ਉਸ ਰਹਿਤ ਨੂੰ ਧਾਰਨ ਕੀਤਾ। ਇਕ ਰਹਿਤ ਹੈ ਅੰਤਰਮੁੱਖੀ ਤੇ ਇਕ ਰਹਿਤ ਹੈ ਬਾਹਰਮੁੱਖੀ। ਗੁਰੂ ਨਾਨਕ ਦੇਵ ਜੀ ਦੇ ਘਰ ਅੰਦਰ ਦੀ ਰਹਿਤ ਦੇ ਨਾਲ ਨਾਲ ਬਾਹਰ ਦੀ ਰਹਿਤ ਵੀ ਅੱਤ ਲਾਜ਼ਮੀ ਹੈ। ਭਾਵੇਂ ਸਿੱਖ ਬਾਣੀ ਪੜ੍ਹਦਾ ਹੈ, ਸਿਮਰਨ ਕਰਦਾ ਹੈ, ਯਤਨ ਕਰਦਾ ਹੈ ਕਿ ਉਹ ਔਗੁਣਾਂ ਨੂੰ ਛੱਡ ਕੇ ਗੁਣਾਂ ਦਾ ਗਾਹਕ ਬਣ ਜਾਏ ਤੇ ਉਥੇ ਇਸ ਨੇ ਬਾਹਰ ਦੀ ਰਹਿਤ ਨੂੰ ਵੀ ਧਾਰਨ ਕਰਨਾ ਹੈ ਤੇ ਬਾਹਰ ਦੀ ਰਹਿਤ ਸਭ ਤੋਂ ਪਹਿਲਾ ਬਚਨ ਮੇਰੇ ਧੰਨ ਗੁਰੂ ਕਲਗੀਧਰ ਪਾਤਿਸ਼ਾਹ ਜੀ ਦੇ ਗੁਰਸਿੱਖਾਂ ਸੇਵਕਾਂ ਨੇ ਜਿਹੜੇ ਰਹਿਤਨਾਮੇ ਲਿਖੇ ਹਨ, ਉਹਨਾਂ ਨੇ ਪਹਿਲੀ ਰਹਿਤ ਹੀ ਇਹ ਲਿਖੀ ਹੈ ਕਿ ਸਿੱਖ ਗੁਰੂ ਜੀ ਦੇ ਖੰਡੇ ਬਾਟੇ ਦੀ ਪਹੁਲ ਛੱਕੇ। ਉਹ ਸਿੱਖ ਇਕ ਗੱਲ ਚੇਤੇ ਰੱਖੇ ਕਿ ਖੰਡੇ ਬਾਟੇ ਦੀ ਪਹਲ ਛੱਕਣ ਤੋਂ ਬਾਅਦ, ਅੰਮ੍ਰਿਤ ਛਕਣ ਤੋਂ ਬਾਅਦ ਕਦੀ ਵੀ ਕਿਸੇ ਹੋਰ ਪਹੁਲ ਨੂੰ ਧਾਰਨ ਨਾ ਕਰੇ।

ਹਜ਼ੂਰ ਕ੍ਰਿਪਾਲੂ ਨੇ ਕਿਹਾ-

*ਸਿਖੀ ਦਾਨ, ਕੇਸ ਦਾਨ, ਰਹਿਤ ਦਾਨ*

ਹੁਣ ਅਗਲਾ ਜਿਹੜਾ ਦਾਨ ਸੱਚੀ ਸਰਕਾਰ ਨੇ ਮੰਗਣ ਲਈ ਕਿਹਾ ਹੈ, ਉਹ ਹੈ

*ਬਿਬੇਕ ਦਾਨ।*

ਜਦੋਂ ਅਸੀਂ ਬਿਬੇਕ ਸ਼ਬਦ ਨੂੰ ਪੜ੍ਹਦੇ ਹਾਂ ਤਾਂ ਬਿਬੇਕ ਦੇ ਅਰਥ ਵਿਦਵਾਨਾਂ ਨੇ ਬੜੇ ਪਿਆਰੇ ਢੰਗ ਨਾਲ ਕੀਤੇ ਹਨ। ਇਕ ਸੱਜਣ ਨੇ ਇਸ ਦੇ ਅਰਥ ਕੀਤੇ ਹਨ ਕਿ ਸਤਿ ਅਤੇ ਅਸਤਿ ਦੀ ਸੋਝੀ। ਚੰਗੇ ਤੇ ਮੰਦੇ ਦੀ ਪਹਿਚਾਣ। ਝੂਠ ਤੇ ਸੱਚ ਨੂੰ ਪਹਿਚਾਨਣ ਵਾਲੀ ਬਿਰਤੀ। ਤਿੰਨ ਸ਼ਬਦ ਬੜੇ ਨੇੜੇ ਨੇੜੇ ਦੇ ਹਨ। ਇਕ ਹੈ ਬੁੱਧੀ, ਦੂਜਾ ਹੈ ਗਿਆਨ ਤੇ ਤੀਸਰਾ ਹੈ ਬਿਬੇਕ।

ਇਹ ਗੱਲ ਕਦੀ ਨਾ ਭੁੱਲਿਉ ਕਿ ਇਥੇ ਬਿਬੇਕ ਦਾ ਅਰਥ ਕੇਵਲ ਦਿਮਾਗ਼ੀ ਗਿਆਨ ਨਹੀਂ। ਧੰਨ ਗੁਰੂ ਗ੍ਰੰਥ ਸਾਹਿਬ ਨੇ ਇਕ ਕ੍ਰਿਪਾਲਤਾ ਕਰਕੇ ਫਿਰ ਇਸ ਦੀ ਵਿਆਖਿਆ ਜਦੋਂ ਕੀਤੀ ਹੈ ਤਾਂ ਬਿਬੇਕ ਦਾ ਅਰਥ ਹੈ ਉਹ ਮੱਤ, ਜਿਸ ਦੇ ਨਾਲ ਸਾਨੂੰ ਸੱਚ ਤੇ ਝੂਠ ਦੀ ਸੋਝੀ ਹੋ ਜਾਏ। ਜੇਕਰ ਕੋਈ ਬੰਦਾ ਪੜ੍ਹ ਲੈਂਦਾ ਹੈ ਤੇ ਅਸੀਂ ਕਹੀਏ ਕਿ ਇਹ ਬੜਾ ਬਿਬੇਕਵਾਨ ਹੈ, ਇਸ ਕੋਲ ਬੜੀ ਬਿਬੇਕ ਬੁੱਧੀ ਹੈ। ਪੜ੍ਹਾਈ ਦਾ ਨਾਮ, ਵਿੱਦਿਆ ਦਾ ਨਾਮ, ਦਿਮਾਗ਼ੀ ਗਿਆਨ ਦਾ ਨਾਮ, ਦੁਨੀਆਂ ਦੇ ਇਲਮ ਦਾ ਨਾਮ ਸਿੱਖੀ ਵਿਚ ਬਿਬੇਕ ਨਹੀਂ। ਹਜ਼ੂਰ ਕਹਿੰਦੇ ਹਨ, ਕਈ ਵਾਰੀ ਦਿਮਾਗ਼ੀ ਗਿਆਨ ਬੰਦੇ ਨੂੰ ਖ਼ਾਸ ਬੁੱਧ ਦੇ ਦਿੰਦਾ ਹੈ ਪਰ ਬਿਬੇਕ ਤਾਂ ਉਹ ਦਾਨ ਹੈ ਜਿਸ ਦੇ ਗਿਆਨ ਆਉਣ ਦੇ ਨਾਲ ਬੰਦਾ ਆਪਣੇ ਮੂਲ ਨੂੰ ਪਹਿਚਾਣ ਲੈਂਦਾ ਹੈ। ਸਿੱਖ ਰੋਜ਼ ਇਹ ਦਾਨ ਮੰਗਦਾ ਹੈ ਕਿ, ਹੇ ਸਤਿਗੁਰੂ ! ਤੁਸੀਂ ਕ੍ਰਿਪਾ ਕਰਕੇ ਮੈਨੂੰ ਬਿਬੇਕ ਦਾਨ ਦਿਉ। ਭਗਤ ਰਵਿਦਾਸ ਜੀ ਨੇ ਇਕ ਸ਼ਬਦ ਵਰਤਿਆ ਹੈ। ਉਹ ਕਹਿੰਦੇ ਹਨ, ਹੇ ਮੇਰੇ ਮਾਲਕ !

*ਮਾਧੋ ਅਬਿਦਿਆ ਹਿਤ ਕੀਨ॥*
*ਬਿਬੇਕ ਦੀਪ ਮਲੀਨ॥*

(ਅੰਗ ੪੮੬)

ਕਹਿਣ ਲੱਗੇ, ਹੇ ਪ੍ਰਭੂ ! ਸਾਡੀ ਬਿਰਤੀ ਕੀ ਬਣ ਗਈ ਹੈ ? ਅਸੀਂ ਅਗਿਆਨਤਾ ਨੂੰ ਪ੍ਰੇਮ ਪਏ ਕਰਦੇ ਹਾਂ ਤੇ ਜਿਹੜਾ ਬਿਬੇਕ ਦਾ ਦੀਵਾ ਹੈ, ਅਸਲ ਵਿਚ ਉਹ ਮਲੀਨ ਹੋ ਗਿਆ ਹੈ। ਬਿਬੇਕ ਜਿਹੜੀ ਸੂਝ ਹੈ, ਉਸ ਦੇ ਅੰਦਰ ਮਲੀਨਤਾ ਆ ਗਈ ਹੈ। ਉਹਨਾਂ ਨੇ ਫਿਰ ਇਕ ਹੋਰ ਸ਼ਬਦ ਵਰਤਿਆ ਹੈ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ। ਕਹਿਣ ਲੱਗੇ-

*ਦੁਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ॥*

(ਅੰਗ ੬੫੮)

ਅਬਿਬਕੈ ਦਾ ਅਰਥ ਹੈ, ਜਿਸ ਦੇ ਕੋਲ ਬਿਬੇਕ ਨਹੀਂ, ਜਿਸ ਦੇ ਕੋਲ ਗਿਆਨ ਨਹੀਂ, ਜਿਸ ਦੇ ਕੋਲ ਸੂਝ ਨਹੀਂ, ਅੰਦਰ ਦੇ ਮੂਲ ਨੂੰ ਨਹੀਂ ਪਹਿਚਾਣਿਆ। ਕਹਿਣ ਲੱਗੇ, ਮਨੁੱਖਾ ਜਨਮ ਬੜਾ ਦੁਰਲਭ ਹੈ, ਬਿਬੇਕ ਨਾ ਹੋਣ ਕਰਕੇ ਇਹ ਵਿਅਰਥ ਪਿਆ ਜਾਂਦਾ ਹੈ। ਤੁਸੀਂ ਕਿਹੜੇ ਬਿਬੇਕ ਦੀ ਗੱਲ ਪਏ ਕਰਦੇ ਹੋ ? ਇਸ ਨੇ ਤਾਂ ਇੰਨਾ ਗਿਆਨ ਹਾਸਿਲ ਕੀਤਾ ਹੈ ਕਿ ਅੱਜ ਇਸ ਦੇ ਕੋਲ ਰੁਪਈਆ ਬੜਾ ਹੈ, ਇਸ ਦੇ ਕੋਲ ਤਾਂ ਰਾਜ ਪੱਦਵੀ ਹੈ। ਆਪਣੀ ਬੌਧਿਕ ਤੱਲ 'ਤੇ ਇਸ ਨੇ ਜ਼ਿੰਦਗੀ ਜੀਅ ਕੇ ਇੰਨਾ ਬਿਜ਼ਨਸ ਚਲਾਇਆ ਹੈ ਕਿ ਇਸ ਦੇ ਨਾਲੋਂ ਤਾਂ ਸਿਆਣਾ ਕੋਈ ਨਹੀਂ। ਉਥੇ ਰਵਿਦਾਸ ਜੀ ਨੇ ਇਕ ਗੱਲ ਦਾ ਨਿਤਾਰਾ ਕਰ ਦਿੱਤਾ, ਕਹਿਣ ਲੱਗੇ ਕਿ ਸੱਜਣਾ ! ਬਿਬੇਕ ਤੋਂ ਬਿਨਾਂ ਕੇਵਲ ਆਪਣੀ ਬਾਹਰ ਦੀ ਤਰੱਕੀ ਨੂੰ ਗਿਆਨ ਨਾ ਸਮਝੀਂ। ਜੇ ਰਾਜੇ ਇੰਦਰ ਵਰਗਾ ਰਾਜ ਵੀ ਤੇਰੇ ਕੋਲ ਆ ਜਾਏ, ਪਰ ਸੱਚ ਜਾਣੀਂ, ਇਹ ਬਿਬੇਕ ਨਹੀਂ, ਰੱਬ ਦੀ ਭਗਤੀ ਨਹੀਂ। ਫਿਰ ਇੰਨਾ ਵੱਡਾ ਪਸਾਰਾ ਵੀ ਕਿਸੇ ਅਰਥ ਨਹੀਂ। ਉਹਨਾਂ ਸ਼ਬਦ ਵਰਤੇ ਹਨ-

*ਦੁਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ॥*
*ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ॥੧॥..*
*ਜਾਨਿ ਅਜਾਨ ਭਏ ਹਮ ਬਾਵਰ ਸੋਚ ਅਸੋਚ ਦਿਵਸ ਜਾਹੀ॥*

(ਅੰਗ ੬੫੮)

ਉਸ ਨੂੰ ਬਿਬੇਕ ਬੁੱਧੀ ਕਿਵੇਂ ਕਹਾਂਗੇ ਜਿਹੜਾ ਲਿਖਦਾ ਵੀ ਹੋਵੇ, ਪੜ੍ਹਦਾ ਵੀ ਹੋਵੇ, ਸਮਝਦਾ ਵੀ ਹੋਵੇ ਤੇ ਪਰਤ ਕੇ ਕੁਕਰਮ ਵੀ ਕਰੀ ਜਾਏ, ਉਹ ਕਦੀ ਬਿਬੇਕੀ ਨਹੀਂ ਹੋ ਸਕਦਾ। ਉਸ ਦੇ ਕੋਲ ਸੂਝ ਨਹੀਂ। ਦਾਤਾ ! ਚੰਗੀਆਂ ਮੰਦੀਆਂ ਸੋਚਾਂ ਵਿਚ ਸਾਡਾ ਸਾਰਾ ਦਿਨ ਨਿਕਲ ਗਿਆ ਹੈ। ਅਗਲੀ ਤੁੱਕ ਹੈ-

*ਇੰਦ੍ਰੀ ਸਬਲ*

ਕਹਿੰਦੇ ਹਨ, ਇੰਦਰੀਆਂ ਇੰਨੀਆਂ ਕੁ ਪਰਵਿਰਤ ਹੋ ਗਈਆਂ ਹਨ ਸੰਸਾਰ ਦੇ ਅੰਦਰ ਕਿ ਇਹ ਦੁਨੀਆਂ ਦੇ ਇਸ ਰੰਗ ਨੂੰ, ਦੁਨੀਆਂ ਦੇ ਰੱਸ ਨੂੰ ਭੋਗਦੀਆਂ ਪਈਆਂ ਹਨ।-

*ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ ਪਰਮਾਰਥ ਪਰਵੇਸ ਨਹੀ॥*

(ਅੰਗ ੬੫੮)

ਸਾਹਿਬ ਕਹਿੰਦੇ ਹਨ, ਦੇਖੋ ਜਿਹੜੀ ਬਿਬੇਕ ਬੁੱਧੀ ਸੀ, ਚੰਗੀ ਮੱਤ ਸੀ, ਚੰਗੇ ਬੰਦੇ ਦੀ ਪਹਿਚਾਨਣ ਵਾਲੀ ਸੀ, ਉਹ ਬੱਲ ਤੋਂ ਰਹਿਤ ਹੋ ਗਈ ਤੇ ਜਿੰਨੀਆਂ ਮਰਜ਼ੀ ਤੂੰ ਕਿਤਾਬਾਂ ਪੜ੍ਹੀ ਜਾਈਂ ਮਨਾ ! ਜਿੰਨੀ ਦੇਰ ਤੱਕ ਤੇਰੇ ਕੋਲ ਬਿਬੇਕ ਬੁੱਧੀ ਨਹੀਂ, ਉੱਨੀ ਦੇਰ ਤੂੰ ਪ੍ਰਮਾਰਥ ਨੂੰ ਕਮਾ ਨਹੀਂ ਸਕਦਾ।

ਇਥੇ ਸਵਾਲ ਉੱਠਦਾ ਹੈ ਕਿ ਉਹ ਬਿਬੇਕ ਬੁੱਧੀ ਆਵੇ ਕਿਵੇਂ ? ਸਾਡੇ ਸੰਸਾਰ ਅੰਦਰ ਦੋ ਗੱਲਾਂ ਚੱਲਦੀਆਂ ਹਨ। ਅੱਜ ਕੱਲ ਪੂਰੇ ਜੋਬਨ 'ਤੇ ਚੱਲਦੀਆਂ ਪਈਆਂ ਹਨ, ਜੋਬਨ ਰੁੱਤ ਆਈ ਹੈ, ਇਸ ਗੱਲ ਦੀ ਹੈ ਚੁੰਚ ਗਿਆਨ। ਅੰਦਰੋਂ ਸੱਖਣੇ ਬਾਹਰੋਂ ਬੜਬੋਲੇ। ਮੇਰੇ ਸਤਿਗੁਰੂ ਨੇ ਕਿਹਾ, ਇਹ ਬਿਬੇਕ ਨਹੀਂ। ਸਤਿਗੁਰੂ ਕਹਿੰਦੇ ਹਨ, ਜੇ ਬਿਬੇਕ ਬੁੱਧੀ ਹਾਸਿਲ ਕਰਨੀ ਚਾਹੁੰਦਾ ਹੈਂ ਤਾਂ ਗੁਰਮਤਿ ਦੇ ਇਕ ਸ਼ਬਦ ਨੂੰ, ਇਕ ਅਸਟਪਦੀ ਨੂੰ ਪੜ੍ਹ ਲਈਂ, ਸੱਚ ਜਾਣੀ, ਤੈਨੂੰ ਸਮਝ ਪੈ ਜਾਏਗੀ ਕਿ ਬਿਬੇਕ ਦਾਨ ਮਿਲਣਾ ਕਿਵੇਂ ਹੈ। ਅਸੀਂ ਵਿੱਦਿਆ ਪੜ੍ਹ ਕੇ ਸੋਚਦੇ ਹਾਂ ਕਿ ਬਿਬੇਕ ਬੁੱਧੀ ਆ ਗਈ। ਇਕ ਵਿਦਵਾਨ ਲਿਖਦਾ ਹੈ ਬਿਬੇਕ-ਹੀਣ ਵਿਦਵਤਾ ਨਾਲੋਂ ਵਿਦਵਤਾ ਹੀਣ ਬਿਬੇਕ ਚੰਗਾ ਹੈ। ਜੇਕਰ ਕਿਸੇ ਬੰਦੇ ਕੋਲ ਕੋਈ ਸੂਝ ਨਹੀਂ, ਚੰਗੇ ਮੰਦੇ ਦੀ ਪਹਿਚਾਣ ਨਹੀਂ ਤੇ ਵਿਦਵਾਨ ਬੜਾ ਹੈ, ਤਾਂ ਉਸ ਦੇ ਨਾਲੋਂ ਉਹ ਚੰਗਾ ਹੈ ਜਿਹੜਾ ਅੱਖਰ ਘੱਟ ਪੜ੍ਹਿਆ ਹੈ, ਪਰ ਘੱਟੋ ਘੱਟ ਅੰਦਰ ਦੀ ਸੂਝ ਤਾਂ ਲੈ ਕੇ ਬੈਠਾ ਹੈ।

ਗੁਰਮੁਖੋ ! ਕਿਤਾਬਾਂ ਪੜ੍ਹਨ ਦੇ ਨਾਲ ਬਿਬੇਕ ਨਹੀਂ। ਗੁਰੂ ਅਰਜਨ ਸਾਹਿਬ ਨੂੰ ਪੁੱਛੀਏ ਕਿ ਕਿਵੇਂ ਮਿਲੇਗਾ ਬਿਬੇਕ ? ਉਹ ਕਹਿਣ ਲੱਗੇ ਯਤਨ ਕੀਤਾ ਸੀ ਕਿ-

## ਪਾਠ ਪੜਿਉ

ਮੇਰੇ ਮਾਲਕ ਜੀ ! ਪਾਠ ਵੀ ਬੜੇ ਕੀਤੇ ਹਨ ਤੇ ਕਰਨੇ ਵੀ ਚਾਹੀਦੇ ਹਨ। ਸਿੱਖ ਦੀ ਜ਼ਿੰਦਗੀ ਦਾ ਹਿੱਸਾ ਹੈ ਪਾਠ। ਪਰ ਇਹ ਗੱਲ ਕਦੀ ਨਾ ਭੁੱਲੇ ਕਿ ਪਾਠ ਕੁਰਲੀਆਂ ਨਾ ਕਰੇ, ਪਾਠ ਨੂੰ ਇਸ ਗਰਦਨ ਤੋਂ ਥੱਲੇ ਵੀ ਜਾਣ ਦੇਵੇ। ਇਕ ਬੰਦੇ ਨੂੰ ਪਿਆਸ ਲੱਗੀ ਹੋਵੇ ਤੇ ਅਸੀਂ ਕੁਰਲੀਆਂ ਕਰਕੇ ਕਹੀਏ ਕਿ ਪਾਣੀ ਨੂੰ ਬਾਹਰ ਸੁੱਟ ਦੇ, ਕਦੀ ਵੀ ਪਿਆਸ ਨਹੀਂ ਬੁੱਝਣੀ। ਪਿਆਸ ਤਾਂ ਬੁੱਝੇਗੀ ਜੇ ਇਸ ਗਲੇ ਤੋਂ ਥੱਲੇ ਪਾਣੀ ਨੂੰ ਜਾਣ ਦੇਵੇਗਾ। ਪਾਠ ਸਾਡੇ ਅੰਦਰ ਜਾਏ। ਕਹਿੰਦੇ ਹਨ, ਜੇ ਤੂੰ ਇਕੱਲਾ ਰੋਜ਼ੀ ਦੀ ਖ਼ਾਤਰ ਇਹੀ ਕਰਦਾ ਰਹੇਂ ਕਿ ਇੰਨੇ ਅੰਕ ਮੈਂ ਕਰ ਲਏ ਹਨ, ਰਾਤ ਨੂੰ ਕਿਹੜਾ ਕੋਈ ਦੇਖਦਾ ਪਿਆ ਹੈ, ਆਪਣੀ ਮਰਜ਼ੀ ਨਾਲ ਨਿਗਾਹ ਘੁਮਾਈ ਜਾਵੇ। ਬਿਲਕੁਲ ਨਹੀਂ। ਕਹਿੰਦੇ ਹਨ, ਇਸ ਦੇ ਨਾਲ ਅਹੰਗ ਬੁੱਧ ਤਾਂ ਵੱਧੇਗੀ ਪਰ ਬਿਬੇਕ ਬੁੱਧੀ ਨਹੀਂ ਆਏਗੀ। ਇਕ ਹੈ ਬਿਬੇਕ-ਵਾਦ, ਇਕ ਹੈ ਬਿਬੇਕ ਬੁੱਧੀ ਤੇ ਇਕ ਹੈ ਅਹੰਗ ਬੁੱਧ। ਸ਼ਬਦ ਵਰਤੇ-

*ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥*
*ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥*

(ਅੰਗ ੬੪੧)

ਸਿੱਖ ਕਹਿੰਦਾ ਹੈ, ਦਾਤਾ ! ਮੈਂ ਪਾਠ ਤਾਂ ਕਰਦਾ ਹਾਂ, ਕਥਾ ਤਾਂ ਕਰਦਾ ਹਾਂ, ਅਤੇ ਤੇਰੇ ਚਰਨਾਂ ਵਿਚ ਝੁੱਕਿਆ ਹਾਂ ਕਿ ਮੈਨੂੰ ਬਿਬੇਕ ਬੁੱਧੀ ਦੇ। ਮੈਂ ਸਮਝੀ ਬੈਠਾ ਹਾਂ ਕਿ ਮੈਂ ਸਰੀਰ ਹਾਂ, ਇਹ ਮੇਰੀ ਅਕਲ ਚੰਗੀ ਨਹੀਂ। ਇਸ ਚੀਜ਼ ਦੀ ਜਿਸ ਦਿਨ ਸਮਝ ਪੈ ਜਾਏ ਕਿ ਮੈਂ ਸਰੀਰ ਨਹੀਂ, ਮੈਂ ਸਰੀਰ ਵਿਚ ਰਹਿਣ ਵਾਲਾ ਹਾਂ। ਜਿਸ ਦਿਨ ਇਹ ਸਮਝ ਪੈ ਜਾਏ ਕਿ ਮੈਂ ਸਿਮਰਨ ਕਰਕੇ ਸਰੀਰ ਵਿਚੋਂ ਨਿਕਲ ਵੀ ਸਕਦਾ ਹਾਂ, ਉਸ ਦਿਨ ਸਮਝਾਂਗੇ ਮੈਨੂੰ ਬਿਬੇਕ ਬੁੱਧੀ ਆ ਗਈ। ਜਿਸ ਦਿਨ ਇਹ ਸਮਝ ਪੈ ਜਾਏ ਕਿ ਇਹ ਸੰਸਾਰ ਜਿਸ ਨੂੰ ਵਿਸ਼ ਰੂਪ ਕਹਿੰਦੇ ਹਾਂ, ਇਹ ਰੱਬ ਦਾ ਆਪਣਾ ਹੀ ਬਣਾਇਆ ਹੋਇਆ ਹੈ। ਹਜ਼ੂਰ ਨੇ ਇਸ ਮਲੀਨ ਬੁੱਧੀ ਨੂੰ ਭਰਨ ਲਈ ਕਿਹਾ ਹੈ। ਰਵਿਦਾਸ ਜੀ ਦਾ ਇਕ ਸ਼ਬਦ ਅਸੀਂ ਪੜ੍ਹਦੇ ਹਾਂ-

*ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥*
*ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ॥੧॥*

(ਅੰਗ ੬੫੭)

ਕੀ ਹੈ ਸਾਡਾ ਭਰਮ ?

*ਮਾਧਵੇ ਕਿਆ ਕਹੀਐ ਭ੍ਰਮੁ ਐਸਾ॥*

ਅਸਲ ਵਿਚ ਕੀ ਹੁੰਦਾ ਹੈ ? ਅੰਦਰ ਦੀ ਅਹੰਗ ਬੁੱਧ ਕੀ ਹੁੰਦੀ ਹੈ ?-

*ਮਾਧਵੇ ਕਿਆ ਕਹੀਐ ਭ੍ਰਮੁ ਐਸਾ॥*
*ਜੈਸਾ ਮਾਨੀਐ ਹੋਇ ਨ ਤੈਸਾ॥ ੧॥ ਰਹਾਉ॥* (ਅੰਗ ੬੫੭)

ਜੋ ਕੁਝ ਮੰਨੀ ਬੈਠੇ ਹੋਈਏ, ਅਸਲੀਅਤ ਵਿਚ ਉਹ ਹੋਵੇ ਨਾ। ਫਿਰ ਉਥੇ ਰਵਿਦਾਸ ਜੀ ਨੇ ਕੁਝ ਉਦਾਹਰਨਾਂ ਦਿੱਤੀਆਂ ਹਨ। ਕਹਿਣ ਲੱਗੇ, ਸਮੁੰਦਰ ਵਿਚ ਉੱਠੀ ਹੈ ਲਹਿਰ। ਹੈ ਤਾਂ ਉਹ ਪਾਣੀ 'ਤੇ, ਅਸੀਂ ਲਹਿਰ ਨੂੰ ਫੜ ਕੇ ਕਹੀ ਜਾਈਏ ਕਿ ਤੂੰ ਸਦਾ ਰਹਿਣ ਵਾਲੀ ਹੈਂ, ਇਹ ਬਿਬੇਕ ਬੁੱਧੀ ਨਹੀਂ। ਬਿਬੇਕ ਬੁੱਧੀ ਇਹ ਹੈ ਜਿਸ ਨੂੰ ਇਹ ਸਮਝ ਹੋ ਜਾਏ ਕਿ ਲਹਿਰ ਕੁਝ ਸਮੇਂ ਲਈ ਹੈ, ਅਖ਼ੀਰ ਵਿਚ ਰਹਿਣਾ ਪਾਣੀ ਹੀ ਹੈ। ਅਸੀਂ ਰਾਤ ਹਨੇਰੇ ਵਿਚ ਤੁਰਦੇ ਹਾਂ, ਸਾਹਮਣੇ ਰੱਸੀ ਪਈ ਹੈ। ਹਨੇਰੇ ਵਿਚ ਭਰਮ ਜਾਈਏ, ਰੱਸੀ ਨੂੰ ਸੱਪ ਸਮਝ ਲਈਏ ਤਾਂ ਇਹ ਸਮਝ ਲਉ ਕਿ ਸਾਡੇ ਅੰਦਰ ਦੀ ਬੁੱਧੀ ਨੂੰ ਸਮਝ ਨਹੀਂ। ਅੰਦਰ ਚਾਨਣ ਹੋਵੇ ਤੇ ਚੇਤੇ ਰੱਖੋ ਫਿਰ ਰੱਸੀ ਨੂੰ ਸੱਪ ਜਾਣ ਕੇ ਕਦੀ ਕੋਈ ਡਰਦਾ ਨਹੀਂ। ਹਨੇਰੇ ਵਿਚ ਰੱਸੀ ਨੂੰ ਸੱਪ ਜਾਣ ਲੈਣਾ ਇਹ ਬਿਬੇਕ ਬੁੱਧੀ ਨਹੀਂ। ਸੁਪਨੇ ਵਿਚ ਰਾਜਾ ਭਿਖਾਰੀ ਬਣ ਜਾਏ ਤੇ ਉੱਠ ਕੇ ਰੋਈ ਜਾਏ, ਕਹੇ ਮੈਂ ਭਿਖਾਰੀ ਬਣ ਗਿਆ, ਇਹ ਬਿਬੇਕ ਬੁੱਧੀ ਨਹੀਂ। ਸੱਚ ਜਾਣੋ ਸਾਨੂੰ ਸੁਪਨਾ ਹੀ ਲੈ ਬੈਠਾ ਹੈ। ਹੈ ਤਾਂ ਰਾਮ ਦੀ ਅੰਸ਼, ਹੈ ਤਾਂ ਉਸ ਪਿਤਾ ਦੇ ਪੁੱਤਰ। ਬਾਪੂ ਬੜਾ ਅਮੀਰ ਸੀ ਪਰ ਅਣਖ ਬੁੱਧੀ ਨੇ, ਕੁਬੁੱਧੀ ਨੇ, ਅਗਿਆਨਤਾ ਨੇ ਇੰਨਾ ਹਨੇਰੇ ਵਿਚ ਪਾਇਆ ਕਿ ਉਸ ਰਾਜੇ ਦਾ ਪੁੱਤਰ ਜਿਹੜਾ ਨੌਕਰਾਂ ਅੱਗੇ ਝੋਲੀਆਂ ਅੱਡਦਾ ਫਿਰੇ, ਜਿਸ ਨੂੰ ਇਹ ਸਮਝ ਹੀ ਨਾ ਹੋਵੇ ਕਿ ਮੇਰਾ ਬਾਪੂ ਕਰੋੜਾਂ ਬ੍ਰਹਿਮੰਡਾਂ ਦਾ ਮਾਲਕ ਹੈ। ਉਸ ਦੇ ਕੋਲ ਬਿਬੇਕ ਬੁੱਧੀ ਹੈ। ਹਜ਼ੂਰ ਨੇ ਸ਼ਬਦ ਵਰਤੇ-

*ਮਾਧਵੇ ਕਿਆ ਕਹੀਐ ਭ੍ਰਮੁ ਐਸਾ॥*
*ਜੈਸਾ ਮਾਨੀਐ ਹੋਇ ਨ ਤੈਸਾ॥ ੧॥ ਰਹਾਉ॥*
*ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ॥*
*ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ॥ ੨॥*
*ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ ਅਬ ਕਛੁ ਮਰਮੁ ਜਨਾਇਆ॥*
*ਅਨਿਕ ਕਟਕ ਜੈਸੇ ਭੂਲਿ ਪਰੇ ਅਬ ਕਹਤੇ ਕਹਨੁ ਨ ਆਇਆ॥ ੩॥*

ਅਗਲੀ ਤੁੱਕ ਹੈ ਬਿਬੇਕ ਕਦੋਂ ਆਉਂਦਾ ਹੈ ? ਕਹਿੰਦੇ ਹਨ-

*ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ॥*
*ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ॥*

(ਅੰਗ ੬੫੭)

ਬਾਬੇ ਨਾਨਕ ਜੀ ਨੇ ਇਕ ਬੜੀ ਸੋਹਣੀ ਉਦਾਹਰਨ ਦਿੱਤੀ ਸੀ। ਕਈ ਸੱਜਣ ਉਸ ਨੂੰ ਗੁਰੂ ਗੋਬਿੰਦ ਸਿੰਘ ਜੀ ਨਾਲ ਜੋੜਦੇ ਹਨ। ਪਿੰਡ ਦੇ ਵਿਚ ਇਕ ਖੂਹ ਸੀ। ਉਸ ਖੂਹ ਦੇ ਅੰਦਰ ਪਾਣੀ ਬੜਾ ਨਿਰਮਲ ਸੀ। ਪਿੰਡ ਦੇ ਲੋਕਾਂ ਨੇ ਪਾਣੀ ਕੱਢ ਕੇ ਪੀਣਾ। ਪ੍ਰਮੇਸ਼ਰ ਦੀ ਕਰਨੀ ਕਿ ਇਕ ਦਿਨ ਉਹ ਪਾਣੀ ਨਿਕਲਿਆ ਤੇ ਜਿਨ੍ਹਾਂ ਪੀਤਾ ਉਹ ਬੀਮਾਰ ਹੋ ਗਏ। ਜਦੋਂ

ਬੀਮਾਰ ਹੋ ਗਏ ਤਾਂ ਕਿਸੇ ਸਿਆਣੇ ਨੇ ਕਿਹਾ ਕਿ ਲੱਗਦਾ ਹੈ ਖੂਹ ਦਾ ਪਾਣੀ ਠੀਕ ਨਹੀਂ। ਇਸ ਪਾਣੀ ਨੂੰ ਖੂਹ ਤੋਂ ਬਾਹਰ ਕੱਢੋ। ਲੋਕਾਂ ਨੇ ਦਿਨ ਰਾਤ ਇਕ ਕਰਕੇ ਖੂਹ ਵਿਚੋਂ ਪਾਣੀ ਬਾਹਰ ਕੱਢ ਦਿੱਤਾ। ਪਰਤ ਕੇ ਪਾਣੀ ਆਇਆ, ਭਰਨ ਗਏ। ਉਹ ਬਦਬੂ ਫਿਰ ਆਵੇ। ਕਹਿਣ ਲੱਗੇ, ਪਾਣੀ ਕੱਢਿਆ ਹੈ ਪਰ ਇਸ ਦੇ ਵਿਚੋਂ ਬਦਬੂ ਕਿਉਂ ਨਹੀਂ ਗਈ ? ਇਕ ਸਿਆਣੇ ਫ਼ਕੀਰ ਨੇ ਆ ਕੇ ਖੂਹ ਵਿਚ ਝਾਤੀ ਮਾਰੀ ਤਾਂ ਥੱਲੇ ਦੇਖਿਆ ਕਿ ਪਾਣੀ ਨਿਕਲਿਆ ਤੇ ਇਕ ਮਰੀ ਬਿੱਲੀ ਦਾ ਪਿੰਜਰ ਪਿਆ ਸੀ। ਕਹਿਣ ਲੱਗੇ, ਓਏ ਲੋਕੋ ! ਜਿੰਨਾ ਮਰਜ਼ੀ ਪਾਣੀ ਕੱਢ ਲਉ, ਇਸ ਨੇ ਨਿਰਮਲ ਨਹੀਂ ਜੇ ਹੋਣਾ ਜਿੰਨੀ ਦੇਰ ਤੱਕ ਮਰੀ ਬਿੱਲੀ ਕੱਢ ਕੇ ਬਾਹਰ ਨਹੀਂ ਸੁੱਟਦੇ। ਕਹਿਣ ਲੱਗੇ ਮਰਦਾਨਿਆ ! ਇਹ ਜਿਹੜੇ ਲੋਕ ਹਨ, ਪਾਣੀ ਬਾਹਰ ਕੱਢਦੇ ਪਏ ਹਨ, ਨਿਰਮਲਤਾਈ ਦੇ ਦਾਅਵੇ ਕਰਦੇ ਹਨ ਪਰ ਸੱਚ ਜਾਣੀ, ਹਉਮੈ ਦੀ ਬਿੱਲੀ ਜਿਉਂ ਜਿਉਂ ਵੱਧਦੀ ਹੈ, ਬਦਬੂ ਵੱਧ ਖਿਲਾਰਦੀ ਹੈ। ਉੱਨੀ ਦੇਰ ਤੱਕ ਬਿਬੇਕ ਹੀ ਨਹੀਂ ਆਉਣਾ ਜਿੰਨੀ ਦੇਰ ਤੱਕ ਹਉਮੈ ਦੀ ਬਿੱਲੀ ਦੀ ਬਦਬੂ ਬਾਹਰ ਨਹੀਂ ਨਿਕਲਦੀ।

ਪਾਠ ਕਰਨ ਦਾ ਬਹੁਤ ਲਾਭ ਹੈ। ਗੁਰੂ ਦੇ ਸਿੱਖ ਜਦੋਂ ਗੁਰੂ ਦੀ ਬਾਣੀ ਪੜ੍ਹਦੇ ਹਨ, ਇਕ ਨਿਹਾਲ ਸਿੰਘ ਜੀ ਕੇਸਰੀ ਹੋਏ ਹਨ, ਪਾਠ ਸਬੰਧੀ ਉਹਨਾਂ ਨੇ ਇਕ ਕਬਿੱਤ ਕਿਹਾ ਹੈ। ਉਹ ਪਾਠ ਸ਼ੁਰੂ ਕਰਦੇ ਹਨ। ਕਹਿਣ ਲੱਗੇ – ਜਦੋਂ ਦਿਨ ਚੜ੍ਹਦਾ ਹੈ ਤੇ ਸਭ ਤੋਂ ਵੱਧ ਜਿਹੜੇ ਝੂਰਦੇ ਹਨ, ਦੋ ਝੂਰਦੇ ਹਨ। ਇਕ ਚਕੋਰ ਝੂਰਦੀ ਹੈ ਤੇ ਦੂਜਾ ਚੋਰ ਝੂਰਦਾ ਹੈ। ਚਕੋਰ ਇਸ ਕਰਕੇ ਝੂਰਦੀ ਹੈ ਕਿ ਚੰਦਰਮਾ ਚਲਾ ਗਿਆ, ਹੁਣ ਪ੍ਰੀਤ ਕਿਸ ਨੂੰ ਕਰਨੀ ਹੈ ? ਚੋਰ ਇਸ ਕਰਕੇ ਝੂਰਦਾ ਹੈ ਕਿ ਸਾਰੀ ਰਾਤ ਤੁਰੀ ਰਿਹਾ, ਅੱਜ ਪੱਲੇ ਕੁਝ ਵੀ ਨਹੀਂ ਪਿਆ। ਦਿਨ ਚੜ੍ਹੇ ਚੋਰ ਤੇ ਚਕੋਰ ਝੂਰਦੇ ਹਨ। ਜੇ ਕਿਤੇ ਰਾਤ ਦਾ ਚੰਦਰਮਾ ਆ ਜਾਏ ਤਾਂ ਉਸ ਵੇਲੇ ਕਮਲ ਦੇ ਫੁੱਲ ਝੂਰਦੇ ਹਨ। ਕਹਿਣ ਲੱਗੇ ਸੂਰਜ ਚੜ੍ਹੇ ਚੋਰ ਤੇ ਚਕੋਰ ਝੂਰਦੇ ਹਨ, ਚੰਦਰਮਾ ਚੜ੍ਹੇ ਤਾਂ ਤੁਰਨ ਵਾਲੇ ਤੇ ਕਮਲ ਦੇ ਫੁੱਲ ਝੂਰਦੇ ਹਨ।

ਕਹਿੰਦੇ ਹਨ, ਜਦੋਂ ਸੂਰਵੀਰ ਸਿੰਘ ਕਿਤੇ ਚੜ੍ਹਦੇ ਹਨ ਤਾਂ ਉਸ ਵੇਲੇ ਦੁਸ਼ਮਣ ਦਾ ਹਿਰਦਾ ਧੱਕ ਧੱਕ ਕਰਕੇ ਕੰਬਦਾ ਹੈ ਤੇ ਧਰਤੀ ਹਿੱਲਦੀ ਹੈ। ਜਦੋਂ ਮੇਰੇ ਗੁਰੂ ਗ੍ਰੰਥ ਸਾਹਿਬ ਦਾ ਸਿੱਖ ਪਾਠ ਕਰਦਾ ਹੈ ਤਾਂ ਉਦੋਂ ਮੌਤ ਦਾ ਅੰਦਰ ਹਿੱਲਣ ਲੱਗ ਪੈਂਦਾ ਹੈ। ਜਿੱਥੇ ਸ਼ੁੱਧ ਪਾਠ ਹੋਵੇ, ਉਥੇ ਮੌਤ ਵੀ ਆ ਕੇ ਝੁੱਕ ਜਾਂਦੀ ਹੈ। ਜਦੋਂ ਗੁਰਸਿੱਖ ਪਾਠ ਕਰਦੇ ਹਨ, ਉਸ ਵੇਲੇ ਕਾਲ ਦਾ ਮੂੰਹ ਕਾਲਾ ਹੋ ਜਾਂਦਾ ਹੈ। ਉਸ ਵੇਲੇ ਉਹ ਕਾਲ ਵੀ ਨਹੀਂ ਢੁੱਕਦਾ। ਜੇ ਬਿਬੇਕ ਬੁੱਧੀ ਲੈਣੀ ਹੈ ਤਾਂ ਪਾਠ ਕਰਿਆ ਕਰ, ਸਿਮਰਨ ਕਰਿਆ ਕਰ। ਕਈ ਵਾਰੀ ਅਸੀਂ ਕਹਿੰਦੇ ਹਾਂ ਕਿ ਸਿਮਰਨ ਵਾਲੇ ਕੋਲ ਬਿਬੇਕ ਕਿਵੇਂ ? ਕਬੀਰ ਸਾਹਿਬ ਦੇ ਬਿਬੇਕ ਨੂੰ ਕਦੀ ਪੜ੍ਹੋ। ਉਹਨਾਂ ਨੇ ਬਹੁਤ ਕਮਾਲ ਦਾ ਇਕ ਬਚਨ ਕਿਹਾ ਹੈ। ਕਹਿਣ ਲੱਗੇ, ਤੂੰ ਵੇਦ ਲੈ ਕੇ ਆ ਤੇ ਮੈਂ ਇਕੱਲਾ ਹੁੰਦਾ ਹਾਂ। ਆ ਅਸੀਂ ਦੋਨੋਂ ਰਲ ਕੇ ਅੱਜ ਗਿਆਨ ਦੀ ਗੱਲ ਕਰੀਏ ਕਿ ਤੇਰੇ ਗਿਆਨ ਦਾ ਪੱਧਰ ਕੀ ਹੈ ਤੇ ਮੇਰਾ ਕੀ ਹੈ। ਉਹਨਾਂ ਦਾ ਸ਼ਬਦ ਸ਼ੁਰੂ ਹੁੰਦਾ ਹੈ, ਆਸਾ ਰਾਗ ਹੈ। ਕਹਿੰਦੇ ਹਨ, ਤੂੰ ਪਾਇਆ ਆਪਣੇ ਗਲੇ ਵਿਚ ਧਾਗਾ ਤੇ ਬ੍ਰਾਹਮਣ ਦਾ ਧਾਗਾ ਉਹ ਤੇਰਾ

ਹੈ। ਕਹਿਣ ਲੱਗੇ-

*ਹਮ ਘਰਿ ਸੂਤੁ ਤਨਹਿ ਨਿਤ ਤਾਨਾ ਕੰਠਿ ਜਨੇਊ ਤੁਮਾਰੇ॥*

ਜੇ ਤੂੰ ਕਹਿੰਦਾ ਹੈਂ ਕਿ ਤੇਰੇ ਗਲ ਵਿਚ ਧਾਗਾ ਨਹੀਂ, ਤੂੰ ਸ਼ੂਦਰ ਹੈਂ ਤਾਂ ਕਹਿੰਦੇ ਹਨ, ਆਪਾਂ ਗਿਆਨ ਦੀ ਗੱਲ ਕਰੀਏ, ਜਿਹੜੇ ਸੂਤਰ ਦੇ ਧਾਗੇ ਤੂੰ ਵੱਟ ਕੇ ਮੰਤਰ ਪੜ੍ਹ ਕੇ ਪਾਉਂਦਾ ਹੈਂ, ਸਾਡੇ ਘਰ ਪੰਡਾਂ ਪਈਆਂ ਨੇ ਸੂਤਰ ਦੀਆਂ। ਰੋਜ਼ ਤਾਣਾ ਪੇਟਾ ਕਰਦਾ ਰਹਿੰਦਾ ਹੈਂ। ਜੇ ਸੂਤਰ ਨਾਲ ਰੱਬ ਮਿਲਦਾ ਹੋਵੇ ਤਾਂ ਮੇਰੇ ਘਰ ਰੱਬ ਨਾ ਆ ਜਾਏ।-

*ਤੁਮ੍ ਤਉ ਬੇਦ ਪੜਹੁ ਗਾਇਤ੍ਰੀ ਗੋਬਿੰਦੁ ਰਿਦੈ ਹਮਾਰੇ॥ ੧॥*

(ਅੰਗ ੪੮੨)

ਤੂੰ ਪੜ੍ਹਦਾ ਹੈਂ ਵੇਦਾਂ ਨੂੰ, ਤੂੰ ਪੜ੍ਹਦਾ ਹੈਂ ਗਾਇਤਰੀ ਨੂੰ, ਤੂੰ ਪੜ੍ਹਦਾ ਹੈਂ ਪੁਰਾਨਾਂ ਨੂੰ, ਤੂੰ ਪੜ੍ਹਦਾ ਹੈਂ ਸਿਮਰਤੀਆਂ ਨੂੰ, ਪਰ ਮੇਰੀ ਗੱਲ ਚੇਤੇ ਰੱਖੀਂ, ਜਿਹੜੀਆਂ ਸਿਫ਼ਤਾਂ ਤੂੰ ਵੇਦਾਂ ਵਿਚ ਪੜ੍ਹਦਾ ਹੈਂ ਰੱਬ ਦੀਆਂ, ਉਹ ਰੱਬ ਮੇਰੇ ਹਿਰਦੇ ਵਿਚ ਬੈਠਾ ਹੋਇਆ ਹੈ। ਹੁਣ ਦੇਖੋ, ਬਿਬੇਕ ਵਿਚ ਤੇ ਵਿਦਵਤਾ ਵਿਚ ਜ਼ਮੀਨ ਆਸਮਾਨ ਦਾ ਅੰਤਰ ਹੈ। ਉਥੇ ਉਹਨਾਂ ਸ਼ਬਦ ਵਰਤੇ-

*ਤੂੰ ਬਾਮ੍ਨੁ ਮੈ ਕਾਸੀਕ ਜੁਲਹਾ ਬੂਝਹੁ ਮੋਰ ਗਿਆਨਾ॥*

(ਅੰਗ ੪੮੨)

ਤੂੰ ਹੈਂ ਬ੍ਰਾਹਮਣ ਤੇ ਮੈਂ ਹਾਂ ਕਾਂਸ਼ੀ ਦਾ ਛੋਟਾ ਜਿਹਾ ਜੁਲਾਹਾ। ਉਥੇ ਜਾਤ ਪਾਤ ਦੀ ਗੱਲ ਚੱਲੀ। ਉਸ ਨੇ ਠੋਕ ਕੇ ਕਿਹਾ ਸੀ-

*ਗਰਭ ਵਾਸ ਮਹਿ ਕੁਲੁ ਨਹੀ ਜਾਤੀ॥*
*ਬ੍ਰਹਮ ਬਿੰਦੁ ਤੇ ਸਭ ਉਤਪਾਤੀ॥ ੧॥*

(ਅੰਗ ੩੨੪)

ਇਹ ਹੈ ਬਿਬੇਕ ਗਿਆਨੀ ਜਿਸ ਨੂੰ ਸੂਝ ਪੈ ਗਈ ਹੈ। ਕਹਿੰਦਾ ਹੈ ਮਾਤਾ ਦੇ ਉਦਰ ਵਿਚ ਦੱਸ ਬੰਦੇ ਦੀ ਕੀ ਜਾਤ ਸੀ ? ਉਥੇ ਇਕੋ ਜਾਤ ਸੀ ਕਿ ਰੱਬ ਦੀ ਲਿਵ ਨਾ ਮੇਰੇ ਤੋਂ ਟੁੱਟੇ।-

*ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ॥*
*ਬਾਮਨ ਕਹਿ ਕਹਿ ਜਨਮੁ ਮਤ ਖੋਏ॥ ੧॥ ਰਹਾਉ॥..*
*ਤੁਮ ਕਤ ਬ੍ਰਾਹਮਣ ਹਮ ਕਤ ਸੂਦ॥*
*ਹਮ ਕਤ ਲੋਹੂ ਤੁਮ ਕਤ ਦੂਧ॥੩॥*

(ਅੰਗ ੩੨੪)

ਉਹ ਕਹਿੰਦੇ ਹਨ, ਸਿੱਧੀ ਗੱਲ ਮੁਕਾਅ, ਮੇਰਾ ਗਿਆਨ ਇਹ ਹੈ ਕਿ ਤੇਰੀਆਂ ਨਾੜਾਂ

ਵਿਚ ਵੀ ਖ਼ੂਨ ਹੈ ਤੇ ਮੇਰੀਆਂ ਵਿਚ ਵੀ ਖ਼ੂਨ ਹੈ। ਫਿਰ ਤੂੰ ਬ੍ਰਾਹਮਣ ਕਿਵੇਂ ਤੇ ਮੈਂ ਸ਼ੂਦਰ ਕਿਵੇਂ ? ਬ੍ਰਹਮ ਦੀ ਗੱਲ ਕੀਤੀ ਬਿਬੇਕੀ ਨੇ ਤੇ ਕਹਿਣ ਲੱਗੇ-

*ਕਹੁ ਕਬੀਰ ਜੋ ਬ੍ਰਹਮੁ ਬੀਚਾਰੈ॥*
*ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ॥ ੪॥*

(ਅੰਗ ੩੨੪)

ਉਹਨਾਂ ਦੇ ਅੰਦਰ ਜਦੋਂ ਬਿਬੇਕ ਆਇਆ ਤਾਂ ਕਹਿਣ ਲੱਗੇ-

*ਦੇਖੌ ਭਾਈ ਗ੍ਯਾਨ ਕੀ ਆਈ ਆਂਧੀ॥*
*ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ॥੧॥ਰਹਾਉ॥*
*ਦੁਚਿਤੇ ਕੀ ਦੁਇ ਥੂਨਿ ਗਿਰਾਨੀ ਮੋਹ ਬਲੇਡਾ ਟੂਟਾ॥*
*ਤਿਸਨਾ ਛਾਨਿ ਪਰੀ ਧਰ ਊਪਰਿ ਦੁਰਮਤਿ ਭਾਂਡਾ ਫੂਟਾ॥ ੧॥*
*ਆਂਧੀ ਪਾਛੈ ਜੋ ਜਲੁ ਬਰਖੈ ਤਿਹਿ ਤੇਰਾ ਜਨੁ ਭੀਨਾਂ॥*

(ਅੰਗ ੩੩੧)

ਸਿੱਖਾ, ਜਿੰਨੀ ਦੇਰ ਤੱਕ ਤੂੰ ਕੀਰਤੀ ਨਾਲ ਜੁੜਦਾ ਨਹੀਂ, ਤੈਨੂੰ ਬਿਬੇਕ ਬੁੱਧੀ ਨਹੀਂ ਆਉਣੀ। ਦੇਖੋ, ਇਸ ਨਾਮ ਵਿਚ ਕਿੰਨੀ ਕੁ ਤਾਕਤ ਹੈ। ਸੁਖਮਨੀ ਸਾਹਿਬ ਵਿਚ ਇਕ ਬਚਨ ਪੜ੍ਹਦੇ ਹਾਂ-

*ਖੇਮ ਸਾਂਤਿ ਰਿਧਿ ਨਵ ਨਿਧਿ॥* (ਸੁਖਮਨੀ ਸਾਹਿਬ)

ਕਹਿੰਦੇ ਹਨ, ਹਰ ਤਰ੍ਹਾਂ ਦੀ ਦਾਤ ਤੈਨੂੰ ਮਿਲੇਗੀ ਜੇ ਪ੍ਰਮਾਤਮਾ ਦੀ ਭਗਤੀ ਬੰਦਗੀ ਵਿਚ ਜੁੜ ਜਾਏਂਗਾ। ਜਿਹੜੀ ਬਿਬੇਕ ਮੱਤ ਦਾ ਦਾਨ ਸਿੱਖ ਗੁਰੂ ਚਰਨਾਂ ਵਿਚ ਖਲੋ ਕੇ ਮੰਗਦਾ ਹੈ, ਉਹ ਬਿਬੇਕ ਮੱਤ ਹੈ ਕਿ ਸਿੱਖੀ ਕਮਾਉਂਦਿਆਂ ਹੰਸ ਵਾਲੀ ਬਿਰਤੀ ਆ ਜਾਏ। ਰਹਿਤ ਦਾ ਵੀ ਬਿਬੇਕ ਹੈ। ਅਸਲ ਵਿਚ ਬਿਬੇਕ ਦਾਨ ਇਹ ਹੈ ਕਿ ਜੀਉਂਦੇ ਜੀਅ ਸਿੱਖ ਸਰੀਰ ਵਿਚ ਰਹਿੰਦਿਆਂ ਅਸਰੀਰੀ ਹੋ ਜਾਏ। ਬਿਬੇਕ ਮੱਤ ਹੈ ਕਿ ਹੰਸ ਦੀ ਤਰ੍ਹਾਂ ਦੁੱਧ ਤੇ ਪਾਣੀ ਨੂੰ ਨਿਖੇੜ ਸਕੇ। ਪਰਮ ਹੰਸ ਬਣ ਜਾਏ। ਆਤਮਾ ਨੂੰ ਤੇ ਸਰੀਰ ਨੂੰ ਵੱਖ ਵੱਖ ਦੇਖ ਸਕੇ। ਜਦੋਂ ਉਸ ਬਿਰਤੀ ਨਾਲ ਅਸੀਂ ਪਾਠ ਕਰਾਂਗੇ, ਕੀਰਤਨ ਕਰਾਂਗੇ, ਭਜਨ-ਬੰਦਗੀ ਕਰਾਂਗੇ, ਉਦੋਂ ਮੇਰਾ ਕ੍ਰਿਪਾਲੂ ਦਾਤਾ ਸਾਨੂੰ ਬਿਬੇਕ ਦਾਨ ਦੇਵੇਗਾ। ਸਿੱਖਾ ! ਤੂੰ ਦੇਖ, ਵਿੱਦਿਆ ਪੜ੍ਹ। ਇਹ ਨਾ ਸਮਝਿਉ ਕਿ ਸਿੱਖ ਨੇ ਪੜ੍ਹਨਾ ਨਹੀਂ। ਦੇਖੋ, ਗੁਰੂ ਗ੍ਰੰਥ ਸਾਹਿਬ ਨੂੰ ਸਮਝਣ ਤੋਂ ਬਿਨਾਂ ਕੋਈ ਸਮਝ ਨਹੀਂ ਪੈਣੀ ਸਿੱਖੀ ਦੀ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਜੁੜਨ ਤੋਂ ਬਿਨਾਂ ਕੋਈ ਸਮਝ ਨਹੀਂ ਪੈਣੀ ਗੁਰਮਤਿ ਦੀ ਕਿ ਮਰਯਾਦਾ ਕੀ ਹੈ।-

*ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥*
*ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥*

(ਅੰਗ ੯੨੦)

ਕਿੰਨਾ ਚੰਗਾ ਹੋਵੇ ਜੇ ਸਿੱਖ ਆਪ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦਾ ਅਭਿਆਸੀ ਹੋਵੇ। ਰੋਜ਼ ਆਪ ਪਾਠ ਕਰੇ, ਬਾਣੀ ਪੜ੍ਹੇ, ਫਿਰ ਦਾਤਾ ਇਸ ਨੂੰ ਲਿਆਕਤ ਦੇਵੇਗਾ, ਬਿਬੇਕ ਦੀ ਸਮਝ ਆਏਗੀ। ਫਿਰ ਇਹ ਕਹੇਗਾ ਕਿ ਮੇਰੇ ਦਾਤਾ ਜੀ-

*ਸਾ ਮਤਿ ਦੇਹੁ ਦਇਆਲ ਪ੍ਰਭ ਜਿਤੁ ਤੁਮਹਿ ਅਰਾਧਾ॥*
*ਨਾਨਕੁ ਮੰਗੈ ਦਾਨੁ ਪ੍ਰਭ ਰੇਨ ਪਗ ਸਾਧਾ॥*

(ਅੰਗ ੬੭੭)

ਜਿਨ੍ਹਾਂ ਕੋਲ ਬਿਬੇਕ ਆ ਗਿਆ, ਉਹਨਾਂ ਗਿਆਨ ਤੋਂ ਸਿਰੇ ਦੀਆਂ ਗੱਲਾਂ ਕੀਤੀਆਂ। ਮੇਰੇ ਮਾਲਕ ਜੀ ! ਉਹ ਮੱਤ ਦੇ, ਉਹ ਬੁੱਧੀ ਦੇ, ਉਹ ਬਿਬੇਕ ਸਾਨੂੰ ਦੇ ਜਿਸ ਦੇ ਨਾਲ ਅਸੀਂ ਤੇਰੀ ਬੰਦਗੀ ਵਿਚ ਜੁੜ ਸਕੀਏ। ਜਿਸ ਦੇ ਨਾਲ ਅਸੀਂ ਤੇਰੀ ਕਰਨੀ ਨੂੰ, ਤੇਰੇ ਦਿੱਤੇ ਹੋਏ ਬਚਨਾਂ ਨੂੰ ਸਮਝ ਸਕੀਏ। ਇਸ ਲਈ ਅਸੀਂ ਮੰਗਦੇ ਹਾਂ ਕਿ ਦਾਤਾ ! ਸਿੱਖੀ ਦਾ ਦਾਨ ਦੇਈਂ।

ਸਿੱਖੀ ਵਿਚ ਸਭ ਤੋਂ ਪਹਿਲੀ ਗੱਲ ਹੈ ਕੇਸ। ਸਾਨੂੰ ਕੇਸਾਂ ਦਾ ਦਾਨ ਦੇਈਂ। ਇਕ ਕ੍ਰਿਪਾ ਕਰੀਂ ਕਿ ਕੇਸਾਂ ਦੇ ਨਾਲ ਨਾਲ ਸਾਨੂੰ ਅੰਮ੍ਰਿਤ ਦੀ ਰਹਿਤ ਦੇਈਂ। ਜਦੋਂ ਰਹਿਤ ਦੇ ਦੇਵੇਂ ਤਾਂ ਫਿਰ ਹੰਕਾਰ ਨਾ ਦੇਈਂ। ਸਾਨੂੰ ਬਿਬੇਕ ਦਾਨ ਦੇ ਦੇਈਂ। ਸਾਨੂੰ ਇੰਨੀ ਸੂਝ ਦੇ ਦੇਈਂ ਕਿ ਅਸੀਂ ਪ੍ਰਮਾਤਮਾ ਤੇ ਸਰੀਰ ਨੂੰ, ਚੰਗੇ ਤੇ ਮੰਦੇ ਨੂੰ ਪਹਿਚਾਣ ਸਕੀਏ। ਭਾਈ ਗੁਰਦਾਸ ਜੀ ਦੀ ਬਿਬੇਕ ਮੱਤ ਨੂੰ ਕਦੀ ਕੋਈ ਭੁੱਲ ਸਕਦਾ ਹੈ। ਬਾਣੀ ਲਿਖਦਿਆਂ ਜਦੋਂ ਮੀਣਿਆਂ ਦਾ ਸ਼ਬਦ ਆਉਣਾ ਤੇ ਆਵਾਜ਼ ਦੇ ਕੇ ਕਹਿ ਦੇਣਾ, ਦਾਤਾ ਜੀ ! ਗੁਰੂ ਗ੍ਰੰਥ ਸਾਹਿਬ ਦੀ ਬਾਣੀ ਲਿਖਦਿਆਂ ਇਹ ਗੁਰੂ ਨਾਨਕ ਸਾਹਿਬ ਦੀ ਜੋਤ ਦੇ ਸ਼ਬਦ ਹਨ। ਗੁਰੂ ਅਰਜਨ ਸਾਹਿਬ ਨੇ ਹੱਸ ਕੇ ਪੁੱਛਿਆ, ਭਾਈ ਸਾਹਿਬ ਜੀ ! ਤੁਹਾਨੂੰ ਕਿਵੇਂ ਸਮਝ ਪੈ ਗਈ ? ਉਸ ਬਿਬੇਕ ਦੀ ਉਦਾਹਰਨ ਇਕੋ ਹੈ। ਕਹਿਣ ਲੱਗੇ, ਕਿਹੜੀ ਪਤੀਵਰਤਾ ਇਸਤਰੀ ਹੈ, ਜਿਹੜੀ ਆਪਣੇ ਖਸਮ ਦੀ ਆਵਾਜ਼ ਨੂੰ ਪਹਿਚਾਣਦੀ ਨਹੀਂ। ਸੱਚ ਜਾਣੋ, ਬਿਬੇਕੀ ਸਿੱਖ ਵੀ ਉਹ ਹੈ ਜਿਹੜੇ ਹਜ਼ਾਰਾਂ ਕਾਂਵਾਂ ਰੌਲੀ ਪਾਉਂਦੇ ਰਹਿਣ ਪਰ ਆਪਣੇ ਗੁਰੂ ਦੇ ਸ਼ਬਦ ਨੂੰ ਪਹਿਚਾਣ ਲੈਂਦੇ ਹਨ।

ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ, ਇਸ ਬਿਬੇਕ ਦੀ ਦਾਤ ਭਗਤਾਂ ਨੂੰ ਮਿਲਦੀ ਰਹੇ। ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ ਤੇ ਵਿੱਦਿਆ ਦੇਣ, ਨਾਲ ਆਤਮ ਅਭਿਆਸ ਵੀ ਦੇਣ। ਗਿਆਨ ਦੇਣ, ਅੰਦਰ ਨੂੰ ਪੜਚੋਲਣ ਦੀ ਦਾਤ ਦੇਣ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਵਿਸਾਹ ਦਾਨ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਅੱਜ ਗੁਰੂ ਦੇ ਸਿੱਖ ਨੇ ਮਾਲਕ ਦੇ ਚਰਨਾਂ ਵਿਚੋਂ ਵਿਸਾਹ ਦਾਨ ਮੰਗਣਾ ਹੈ ਕਿ , ਹੇ ਸਤਿਗੁਰੂ ! ਆਪ ਕ੍ਰਿਪਾ ਕਰਕੇ ਮੈਨੂੰ ਵਿਸਾਹ ਦਾਨ ਦਿਉ। ਅਰਦਾਸ ਵਿਚ ਮੰਗੇ ਹੋਏ ਹਰ ਇਕ ਦਾਨ ਅੰਦਰ ਬਹੁਤ ਹੀ ਡੂੰਘਾ ਸਿਧਾਂਤ ਛੁੱਪਿਆ ਹੋਇਆ ਹੈ। ਹਜ਼ੂਰ ਨੇ ਇਸ ਵਿਸਾਹ ਸ਼ਬਦ ਨੂੰ ਵਿਸ਼ਵਾਸ ਵਿਚ ਵੀ ਵਰਤਿਆ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਸ ਦੇ ਲਈ ਸ਼ਬਦ ਪ੍ਰਤੀਤ ਵੀ ਵਰਤਿਆ ਹੈ। ਦੇਖੋ, ਵਿਸਾਹ ਦਾਨ ਅੱਜ ਸਿੱਖ ਇਸ ਦੇ ਲਈ ਜ਼ਰੂਰ ਝੋਲੀ ਅੱਡੇ। ਬਾਕੀ ਵੀ ਦਾਨ ਬੜੇ ਅਮੋਲਕ ਹਨ। ਵਿਸਾਹ ਦਾ ਅਰਥ ਹੈ—ਯਕੀਨ, ਵਿਸ਼ਵਾਸ। ਸਿੱਖ ਵਿਸਾਹ ਦਾਨ ਮੰਗਦਾ ਹੈ ਕਿ ਹੇ ਪ੍ਰਮਾਤਮਾ ! ਮੈਨੂੰ ਤੇਰੇ ਉੱਤੇ ਪੂਰਨ ਤੌਰ 'ਤੇ ਵਿਸ਼ਵਾਸ ਆ ਜਾਏ, ਮੈਂ ਤੇਰੇ ਉੱਤੇ ਪੂਰਨ ਤੌਰ 'ਤੇ ਯਕੀਨ ਕਰ ਲਵਾਂ ਕਿ ਤੂੰ ਮੇਰੇ ਨਾਲ ਹੈਂ।

ਅਸੀਂ ਵਿਸਾਹ ਦਾਨ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਹੈ। ਦੂਜੀ ਗੱਲ, ਮੈਨੂੰ ਪੂਰਨ ਤੌਰ 'ਤੇ ਇਹ ਵਿਸਾਹ ਆ ਜਾਏ ਕਿ ਗੁਰੂ ਮੇਰਾ ਮੇਰੇ ਅੰਗ ਸੰਗ ਹੈ। ਇਹ ਵਿਸ਼ਵਾਸ ਮੇਰਾ ਬਣ ਜਾਏ ਤੇ ਤੀਜੀ ਗੱਲ ਜਿਹੜੇ ਲੋਕ ਸਿੱਖ ਹੋਣ ਦੇ ਨਾਤੇ ਮੇਰੇ ਤੋਂ ਆਸ ਕਰਦੇ ਹਨ ਕਿ ਮੇਹਰ ਕਰੀਂ, ਲੋਕਾਂ ਦਾ ਵਿਸ਼ਵਾਸ ਮੇਰੀ ਸਿੱਖੀ ਤੋਂ ਉੱਠ ਨਾ ਜਾਏ। ਹਜ਼ੂਰ ਨੇ ਇਸ ਦੇ ਲਈ ਬਾਣੀ ਵਿਚ ਪ੍ਰਤੀਤ ਸ਼ਬਦ ਵੀ ਵਰਤੇ ਹਨ। ਜਿਸ ਬੰਦੇ ਦੇ ਹਿਰਦੇ ਵਿਚ ਪ੍ਰਤੀਤ ਪੈਦਾ ਹੋ ਜਾਏ, ਯਕੀਨ ਪੈਦਾ ਹੋ ਜਾਏ ਤਾਂ ਸੱਚ ਜਾਣੋ ਜੋ ਸੱਚ ਹੈ, ਵਿਸ਼ਵਾਸ ਉਹ ਸਾਡੀ ਜ਼ਿੰਦਗੀ ਦੀ ਬੇੜੀ ਪਾਰ ਕਰ ਦਿੰਦੇ ਹਨ। ਕਹਿਣ ਲੱਗੇ, ਦੇਖੋ ਵਿਸ਼ਵਾਸ ਤੋਂ ਬਿਨਾਂ ਧਰਮ ਕਦੀ ਕਮਾਇਆ ਨਹੀਂ ਜਾ ਸਕਦਾ। ਯਕੀਨ ਤੋਂ ਬਿਨਾਂ ਕਦੀ ਪ੍ਰਮਾਰਥ ਦੇ ਰਸਤੇ ਉੱਤੇ ਚੱਲਿਆ ਨਹੀਂ ਜਾ ਸਕਦਾ। ਨਾਲ ਉਹਨਾਂ ਨੇ ਇਕ ਵੇਰਵਾ ਕੱਢਿਆ ਹੈ ਕਿ ਅੰਧ ਵਿਸ਼ਵਾਸ ਕੀ ਹੈ ? ਕਹਿੰਦੇ ਹਨ, ਹੋਵੇ ਚਮਕਦੀ ਰੇਤ ਤੇ ਉਸ ਨੂੰ ਪਾਣੀ ਸਮਝ ਕੇ ਉਸ ਦੇ ਪਿੱਛੇ ਸ਼ੌਦਾਈ ਹੋ ਜਾਣਾ, ਇਸ ਨੂੰ ਕਹਿੰਦੇ ਹਨ ਕਿ ਹਕੀਕਤ ਵਿਚ ਉਹ ਪਾਣੀ ਨਹੀਂ, ਪਰ ਮਿਰਗ ਵਿਸ਼ਵਾਸ ਕਰਕੇ ਪਾਣੀ ਦੇਖ ਕੇ ਦੌੜਦਾ ਪਿਆ ਹੈ। ਕਹਿਣ ਲੱਗੇ, ਅਸਲ ਵਿਚ ਇਹੋ ਜਿਹਾ ਵਿਸ਼ਵਾਸ ਬੰਦੇ

ਨੂੰ ਤਬਾਹ ਕਰ ਦਿੰਦਾ ਹੈ। ਚਮਕਦੀ ਰੇਤ ਨੂੰ ਪਾਣੀ ਸਮਝੀਏ, ਰੇਤ ਦੇ ਕਣ ਨੂੰ ਖ਼ਾਲੀ ਸਮਝ ਲਈਏ, ਇਹੋ ਜਿਹੀ ਪ੍ਰਤੀਤ, ਇਹੋ ਜਿਹਾ ਵਿਸਾਹ ਨਹੀਂ। ਗੁਰੂ ਨਾਨਕ ਸਾਹਿਬ ਜੀ ਨੇ ਸਭ ਤੋਂ ਪਹਿਲਾਂ ਜਪੁ ਜੀ ਸਾਹਿਬ ਜੀ ਦੀ ਬਾਣੀ ਵਿਚ ਸ਼ਬਦ ਪ੍ਰਤੀਤ ਵਰਤਿਆ ਹੈ। ਜਦੋਂ ਜੋਗੀ ਨੂੰ ਉਪਦੇਸ਼ ਕੀਤਾ ਤਾਂ ਉਥੇ ਉਹਨਾਂ ਨੇ ਸ਼ਬਦ ਕਿਹਾ ਸੀ। ਕਹਿਣ ਲੱਗੇ, ਤੂੰ ਆਪਣੇ ਹੱਥ ਵਿਚ ਡੰਡਾ ਫੜ ਕੇ ਤੁਰਿਆ ਹੈਂ, ਦੇਖ ਡੰਡਾ ਤੈਨੂੰ ਰਸਤਾ ਦੱਸਦਾ ਹੈ। ਜਿਸ ਨੂੰ ਨਜ਼ਰ ਨਾ ਆਉਂਦਾ ਹੋਵੇ, ਕਈ ਵਾਰੀ ਉਹ ਕੋਈ ਡੰਡੇ ਦਾ ਸਹਾਰਾ ਲੈ ਕੇ ਚੱਲਦਾ ਹੈ। ਕਹਿਣ ਲੱਗੇ, ਸੱਜਣਾ ! ਇਸ ਲੱਕੜ ਦੇ ਸਹਾਰੇ ਦੀ ਥਾਂ 'ਤੇ ਜੇ ਕਿਤੇ ਤੂੰ ਵਿਸਾਹ ਨੂੰ, ਸ਼ਰਧਾ ਨੂੰ, ਵਿਸ਼ਵਾਸ ਨੂੰ ਆਪਣਾ ਡੰਡਾ ਬਣਾਉਂਦਾ ਤੇ ਜਿਨ੍ਹਾਂ ਨੇ ਵਿਸਾਹ ਦਾ ਹੱਥ ਵਿਚ ਡੰਡਾ ਫੜਿਆ ਹੈ, ਉਹ ਜ਼ਿੰਦਗੀ ਦੀ ਮੰਜ਼ਿਲ 'ਤੇ ਜ਼ਰੂਰ ਪਹੁੰਚਦੇ ਹਨ। ਉਥੇ ਹਜ਼ੂਰ ਨੇ ਸ਼ਬਦ ਵਰਤੇ-

*ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥*
*ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥*

(ਜਪੁਜੀ ਸਾਹਿਬ)

ਤੇਰੇ ਹੱਥ ਵਿਚ ਪ੍ਰਤੀਤ ਦਾ ਡੰਡਾ ਹੋਵੇ। ਜੇ ਪ੍ਰਤੀਤ ਨਹੀਂ, ਵਿਸ਼ਵਾਸ ਨਹੀਂ, ਵਿਸਾਹ ਨਹੀਂ, ਤਾਂ ਸੱਜਣਾ ! ਸੱਚ ਜਾਣੀਂ, ਫਿਰ ਤੈਨੂੰ ਮੰਜ਼ਿਲ ਮਿਲਣੀ ਨਹੀਂ। ਪਹਿਲੀ ਗੱਲ ਤੂੰ ਵਿਸਾਹ ਦਾਨ ਮੰਗ ਕਿ ਮੇਰੇ ਸਤਿਗੁਰੂ ! ਮੈਨੂੰ ਇਹ ਯਕੀਨ ਹੋ ਜਾਏ ਕਿ ਮੇਰਾ ਰੱਬ ਮੇਰੇ ਨਾਲ ਰਹਿੰਦਾ ਪਿਆ ਹੈ। ਫਿਰ ਸਤਿਗੁਰੂ ਦੇ ਸ਼ਬਦ ਪੜ੍ਹੇਂਗਾ ਤਾਂ ਸਮਝ ਪਏਗੀ ਕਿ ਪ੍ਰਮਾਤਮਾ ਮੈਨੂੰ ਦੇਖਦਾ ਹੈ, ਪ੍ਰਮਾਤਮਾ ਮੈਨੂੰ ਸੁਣਦਾ ਪਿਆ ਹੈ। ਇੰਨਾ ਭਰੋਸਾ, ਇੰਨਾ ਵਿਸ਼ਵਾਸ ਆ ਜਾਏ ਤਾਂ ਸੱਚ ਜਾਣੀ, ਇਹ ਪ੍ਰਮਾਤਮਾ ਦਾ ਤੇਰੇ ਅੰਦਰ ਵਿਸਾਹ ਦਾਨ ਹੋਵੇਗਾ। ਜਿਸ ਮਨੁੱਖ ਦੇ ਅੰਦਰ ਇਹ ਵਿਸ਼ਵਾਸ ਆ ਗਿਆ ਹੈ ਕਿ ਪ੍ਰਮਾਤਮਾ ਹੈ, ਉਸ ਨੂੰ ਵਿਸਾਹ ਦਾਨ ਮਿਲ ਗਿਆ। ਮੇਰੇ ਸਤਿਗੁਰੂ ਦੀ ਅੰਮ੍ਰਿਤ ਬਾਣੀ ਪੜ੍ਹ ਲਉ, ਉਹਨਾਂ ਨੇ ਬਾਰ ਬਾਰ ਕਿਹਾ ਹੈ ਕਿ ਪ੍ਰਮਾਤਮਾ ਸਾਰੀਆਂ ਥਾਵਾਂ 'ਤੇ ਆਪ ਦੇਖਦਾ ਪਿਆ ਹੈ। ਉਹਨਾਂ ਨੇ ਇਥੋਂ ਤੱਕ ਸ਼ਬਦ ਵਰਤੇ ਹਨ-

*ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ॥*
*ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ॥ ੧॥*
*ਰੰਗਿ ਰਤਾ ਮੇਰਾ ਸਾਹਿਬੁ ਰਵਿ ਰਹਿਆ ਭਰਪੂਰ॥ ੧॥ ਰਹਾਉ॥*

(ਅੰਗ ੨੩)

ਪਹਿਲਾ ਵਿਸਾਹ ਦਾਨ ਹੈ। ਸਿੱਖ ਅਰਦਾਸ ਕਰਦਾ ਹੈ, ਹੇ ਮੇਰੇ ਮਾਲਕ ਜੀ ! ਦੇਖੀਂ ਮੇਰਾ ਅੰਦਰ ਕਿਤੇ ਦੁਚਿਤੀ ਵਿਚ ਨਾ ਪੈ ਜਾਏ, ਇਸ ਨੂੰ ਇੰਨਾ ਵਿਸ਼ਵਾਸ਼ ਹੋ ਜਾਏ ਕਿ ਤੂੰ ਹੈਂ। ਮੇਰੇ ਗੁਰੂ ਕਲਗੀਧਰ ਜੀ ਨੇ ਬੜੇ ਕਮਾਲ ਦੇ ਸ਼ਬਦ ਕਹੇ ਹਨ।

ਦਮਦਮਾ ਸਾਹਿਬ ਦੀ ਧਰਤੀ 'ਤੇ ਹਜ਼ੂਰ ਪਹੁੰਚੇ ਹਨ। ਤੁਰੇ ਜਾਂਦੇ ਹਨ ਤੇ ਇਕ ਫ਼ਕੀਰ

ਨੇ ਦੇਖ ਕੇ ਸ਼ਬਦ ਵਰਤੇ ਸਨ, ਕਿਉਂਕਿ ਦਮਦਮਾ ਸਾਹਿਬ ਨਾ ਸਤਿਗੁਰੂ ਦੇ ਲਾਲ ਸਨ, ਨਾ ਗੁਰੂ ਸਾਹਿਬ ਦੇ ਮਾਤਾ ਸਨ। ਹਜ਼ੂਰ ਕਹਿੰਦੇ ਹਨ, ਜਦੋਂ ਬਾਹਰ ਇਕੱਲੇ ਨਿਕਲੇ ਤੇ ਫ਼ਕੀਰ ਨੇ ਉੱਚੀ ਸਾਰੀ ਫੂਕ ਮਾਰ ਕੇ ਕਿਹਾ, ਲੋਕੋ ! ਨਾ ਡੱਲਾ ਨਾ ਮੱਲਾ, ਗੁਰੂ ਗੋਬਿੰਦ ਸਿੰਘ ਇਕੱਲਾ। ਸਿੱਖਾ ! ਵਿਸਾਹ ਦਾਨ ਗੁਰੂ ਗੋਬਿੰਦ ਸਿੰਘ ਜੀ ਤੋਂ ਸਿਖੀਂ। ਅੱਜ ਕੋਈ ਵੀ ਨਾਲ ਨਹੀਂ, ਆਵਾਜ਼ ਦੇ ਕੇ ਫ਼ਕੀਰ ਨੂੰ ਮੋੜਵਾਂ ਜਵਾਬ ਦਿੰਦੇ ਹਨ— ਫ਼ਕੀਰ ਬਾਬਾ ! ਨਾ ਡੱਲਾ ਨਾ ਮੱਲਾ ਤੇ ਤੂੰ ਕਹਿੰਦਾ ਹੈਂ ਗੁਰੂ ਗੋਬਿੰਦ ਸਿੰਘ ਇਕੱਲਾ, ਮੈਂ ਬਿਲਕੁਲ ਵੀ ਇਕੱਲਾ ਨਹੀਂ। ਮੇਰੇ ਕੋਲ ਇਕ ਵਿਸਾਹ ਦਾਨ ਹੈ। ਕਹਿਣ ਲੱਗੇ ਕੀ ?- ਨਾ ਡੱਲਾ ਨਾ ਮੱਲਾ ਗੁਰੂ ਗੋਬਿੰਦ ਸਿੰਘ ਨਾਲ ਅੱਲ੍ਹਾ। ਰੱਬ ਮੇਰੇ ਨਾਲ ਹੈ। ਦੂਜੀ ਬੇਨਤੀ, ਅਸੀਂ ਦੂਜਾ ਵਿਸਾਹ ਦਾਨ ਦਾ ਅਰਥ ਕਰਾਂਗੇ ਕਿ ਪ੍ਰਮਾਤਮਾ ਗੁਰੂ ਵਿਚ ਪ੍ਰਗਟ ਹੋਇਆ ਹੈ। ਗੁਰਮੁਖੋ ! ਪ੍ਰਤੀਤ ਬਣਾਉਣੀ ਬੜੀ ਮੁਸ਼ਕਿਲ ਹੈ। ਹਜ਼ੂਰ ਨੇ ਕਿਹਾ-

*ਜਾ ਕੈ ਮਨਿ ਗੁਰ ਕੀ ਪਰਤੀਤ॥*
*ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥*

(ਅੰਗ ੨੮੩)

ਜੇ ਗੁਰੂ 'ਤੇ ਪ੍ਰਤੀਤ ਹੈ ਤਾਂ ਰੱਬ ਚੀਤ ਆਉਣਾ ਹੈ, ਜੇ ਗੁਰੂ 'ਤੇ ਪ੍ਰਤੀਤ ਨਹੀਂ ਤਾਂ ਸੱਚ ਜਾਣੀਂ, ਤੈਨੂੰ ਰੱਬ ਚੀਤ ਨਹੀਂ ਆਉਣਾ।-

*ਸਤਿਗੁਰ ਵਿਚਿ ਆਪੁ ਰਖਿਓਨੁ॥*

ਇਹ ਵਿਸਾਹ ਦਾਨ ਹੈ ਕਿ ਮੇਰੇ ਸਤਿਗੁਰੂ ਨੇ ਆਪਣੇ ਆਪ ਨੂੰ ਸਤਿਗੁਰੂ ਵਿਚ ਟਿਕਾਇਆ ਹੈ।-

*ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟ ਆਖਿ ਸੁਣਾਇਆ॥*

(ਅੰਗ ੪੬੬)

ਆਪ ਬੋਲ ਕੇ ਕਿਹਾ-

*ਕਹੁ ਨਾਨਕ ਪ੍ਰਭਿ ਇਹੈ ਜਨਾਈ॥*

ਮੇਰੇ ਗੁਰੂ ਨੇ ਇਹ ਗੱਲ ਚੰਗੀ ਤਰ੍ਹਾਂ ਸਮਝਾ ਦਿੱਤੀ ਹੈ-

*ਬਿਨੁ ਗੁਰ ਮੁਕਤਿ ਨ ਪਾਈਐ ਭਾਈ॥*

(ਅੰਗ ੮੬੪)

ਮੇਰੇ ਗੁਰੂ ਨੇ ਇਹ ਮੈਨੂੰ ਵਿਸਾਹ ਦਾਨ ਦਿੱਤਾ ਹੈ। ਕੀ ?-

*ਗੁਰੁ ਕਰਤਾ ਗੁਰੁ ਕਰਣੈ ਜੋਗੁ॥*
*ਗੁਰੁ ਪਰਮੇਸਰੁ ਹੈ ਭੀ ਹੋਗੁ॥* (ਅੰਗ ੮੬੪)

ਇਹ ਵਿਸ਼ਵਾਸ ਬਣ ਜਾਏ ਕਿ ਮੇਰਾ ਗੁਰੂ ਪ੍ਰਮਾਤਮਾ ਦਾ ਸਾਕਾਰ ਰੂਪ ਹੈ। ਪ੍ਰਤੀਤ, ਵਿਸ਼ਵਾਸ, ਵਿਸਾਹ ਤੇ ਸ਼ਰਧਾ ਦੇਖੋ, ਪ੍ਰਤੀਤ ਤੋਂ ਬਿਨਾਂ ਕਦੀ ਸਾਡਾ ਗਾਵਿਆ ਹੋਇਆ ਥਾਏਂ ਨਹੀਂ ਪੈਣਾ। ਸਾਹਿਬ ਕਹਿੰਦੇ ਹਨ-

*ਜਿਸ ਨੋ ਪਰਤੀਤਿ ਹੋਵੈ ਤਿਸ ਕਾ ਗਾਵਿਆ ਥਾਏ ਪਵੈ*

ਗੁਰੂ ਰਾਮਦਾਸ ਜੀ ਨੇ ਵੀ ਮੇਹਰ ਕੀਤੀ ਹੈ ਜਦੋਂ ਅਸੀਂ ਪੜ੍ਹਦੇ ਹਾਂ ਕਿ ਜੇ ਤੇਰੇ ਅੰਦਰ ਪ੍ਰਤੀਤ ਹੈ, ਵਿਸ਼ਵਾਸ ਹੈ ਤਾਂ ਤੇਰਾ ਗਾਵਿਆ ਥਾਏ ਪਵੇਗਾ।-

*ਜਿਸ ਨੋ ਪਰਤੀਤਿ ਹੋਵੈ ਤਿਸ ਕਾ ਗਾਵਿਆ ਥਾਇ ਪਵੈ ਸੋ ਪਾਵੈ ਦਰਗਹ ਮਾਨੁ ॥*
*ਜੋ ਬਿਨੁ ਪਰਤੀਤੀ ਕਪਟੀ ਕੂੜੀ ਕੂੜੀ ਅਖੀ ਮੀਟਦੇ ਉਨ ਕਾ ਉਤਰਿ ਜਾਇਗਾ ਝੂਠੁ ਗੁਮਾਨੁ ॥*

(ਅੰਗ ੭੩੪)

ਜੇ ਤੇਰੇ ਕੋਲ ਵਿਸ਼ਵਾਸ ਹੈ, ਪ੍ਰਤੀਤ ਹੈ ਕਿ ਪ੍ਰਮਾਤਮਾ ਮੈਨੂੰ ਦੇਖਦਾ ਹੈ, ਮੇਰਾ ਗੁਰੂ ਮੇਰੇ ਨਾਲ ਹੈ, ਵਿਸ਼ਵਾਸ ਕਰਕੇ ਬੈਠਾ ਹੈਂ ਤਾਂ ਤੇਰਾ ਗਾਇਆ ਹੋਇਆ ਥਾਏਂ ਪਵੇਗਾ। ਜੇ ਤੈਨੂੰ ਵਿਸ਼ਵਾਸ ਨਹੀਂ ਤਾਂ ਹੁਣ ਕਈ ਵਾਰੀ ਹੋਕਾ ਦੇਈ ਜਾਈਏ। ਕੁੱਤੇ ਦਾ ਕੰਮ ਹੈ ਭੌਂਕਣਾ, ਕੋਈ ਭੌਂਕਣ ਤੋਂ ਖ਼ੁਸ਼ ਹੋ ਕੇ ਪਿਆਰ ਨਾਲ ਟੁੱਕੜਾ ਸੁੱਟ ਦਿੰਦਾ ਹੈ ਤੇ ਕੋਈ ਭੌਂਕਣਾ ਸੁਣ ਕੇ ਸੋਟਾ ਮਾਰਨ ਲੱਗ ਪੈਂਦਾ ਹੈ, ਪਰ ਰੱਬ ਮੇਹਰ ਕਰੇ, ਕੁੱਤੇ ਦੀ ਬਿਰਤੀ ਕਦੀ ਭੌਂਕਣ ਵਾਲੀ ਜਾਏ ਨਾ। ਹਜ਼ੂਰ ਕਹਿੰਦੇ ਹਨ, ਜੇ ਪ੍ਰਤੀਤ ਨਹੀਂ ਤਾਂ ਵਿਸਾਹ ਵੀ ਨਹੀਂ। ਹੁਣ ਕੁਝ ਘੜੀ ਲਈ ਉਤੋਂ ਗਾਤਰਾ ਵੀ ਪਾ ਲੈਣਾ ਤੇ ਇਹ ਕਹਿਣਾ ਕਿ ਮੈਂ ਕੇਵਲ ਲੋਕਾਂ ਨੂੰ ਦਿਖਾਉਣ ਲਈ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਦਾ ਹਾਂ। ਮੇਰਾ ਵਿਸ਼ਵਾਸ ਨਹੀਂ ਤਾਂ ਖਿਮਾ ਕਰਿਉ, ਬਿਨ ਪ੍ਰਤੀਤੀ ਭਾਵੇਂ ਜੋ ਮਰਜ਼ੀ ਕਹੀਏ, ਮੇਰੇ ਗੁਰੂ ਸਾਹਿਬ ਕਹਿੰਦੇ ਹਨ, ਉਹ ਬੰਦੇ ਕਪਟੀ ਹਨ ਉਹਨਾਂ ਕੋਲ ਵਿਸਾਹ ਦਾਨ ਨਹੀਂ ਹੈ। ਹਜ਼ੂਰ ਨੇ ਸ਼ਬਦ ਵਰਤੇ ਕਿ ਵਿਸਾਹ ਦਾਨ ਗੁਰਮੁਖਾਂ ਨੂੰ ਮਿਲਦਾ ਹੈ, ਮੁਨਮੁਖਾਂ ਨੂੰ ਨਹੀਂ। ਗੁਰੂ ਅਮਰਦਾਸ ਜੀ ਨੇ ਸ਼ਬਦ ਵਰਤੇ ਹਨ-

*ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ ਧੁਰਿ ਤੂ ਰਖਦਾ ਆਇਆ ॥*
*ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ ਹਰਣਾਖਸੁ ਮਾਰਿ ਪਚਾਇਆ ॥*
*ਗੁਰਮੁਖਾ ਨੋ ਪਰਤੀਤ ਹੈ ਹਰਿ ਜੀਉ ਮਨਮੁਖ ਭਰਮਿ ਭੁਲਾਇਆ ॥ ੧ ॥*

(ਅੰਗ ੬੩੭)

ਕਹਿਣ ਲੱਗੇ-

*ਮਨਮੁਖਾ ਨੋ ਪਰਤੀਤਿ ਨ ਆਵੀ ਅੰਤਰਿ ਲੋਭ ਸੁਆਉ ॥*

(ਅੰਗ ੬੩੭)

ਮਨਮੁਖ ਦੇ ਅੰਦਰ ਕਦੀ ਪ੍ਰਤੀਤ ਨਹੀਂ। ਭਾਈ ਗੁਰਦਾਸ ਜੀ ਕਹਿੰਦੇ ਹਨ, ਵਿਸ਼ਵਾਸ ਕਰਨਾ ਅੱਤ ਜ਼ਰੂਰੀ ਹੈ। ਜਦੋਂ ਸਾਨੂੰ ਪਤਾ ਹੈ ਕਿ ਮੇਰਾ ਗੁਰੂ ਸਮਰੱਥ ਹੈ ਫਿਰ ਵੀ

ਅੰਦਰ ਡੱਕੋ-ਡੋਲੇ ਖਾਏ, ਤਾਂ ਭਾਈ ਸਾਹਿਬ ਕਹਿੰਦੇ ਹਨ ਕਿ ਪ੍ਰਤੀਤ ਵਾਲੇ ਆਉਣ ਤਾਂ ਮਨ ਨੂੰ ਗੁਰੂ ਵੱਲ ਲੈ ਜਾਂਦੇ ਹਨ। ਬੇਪ੍ਰਤੀਤੇ ਆਉਂਦੇ ਹਨ ਤਾਂ ਉਹਨਾਂ ਨੂੰ ਕਦੀ ਵੀ ਸ਼ਬਦ ਦਾ ਰੱਸ ਨਹੀਂ ਆ ਸਕਦਾ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਮਾਨ ਸਰੋਵਰ 'ਤੇ ਬੈਠਾ ਹੰਸ ਵਿਸ਼ਵਾਸ ਨਾਲ ਬੈਠਦਾ ਹੈ। ਕਦੀ ਵੀ ਮਾਨ ਸਰੋਵਰ ਨੂੰ ਛੱਡਦਾ ਨਹੀਂ। ਜਿਹੜੇ ਬੇ-ਵਿਸ਼ਵਾਸੇ ਹਨ, ਬਗਲੇ ਦੀ ਤਰ੍ਹਾਂ ਹਨ। ਉਹ ਕਦੀ ਵੀ ਟਿੱਕ ਕੇ ਮਾਨ ਸਰੋਵਰ 'ਤੇ ਬੈਠ ਨਹੀਂ ਸਕਦੇ। ਗੁਰੂ ਸਾਹਿਬ ਕਹਿਣ ਲੱਗੇ, ਜਿਸ ਦਿਨ ਰੱਬ ਦੇ ਸੰਤਾਂ ਦੀ ਉਦਾਹਰਨ ਦਿੱਤੀ, ਉਸ ਦਿਨ ਹੰਸ ਨਾਲ ਤੁਲਨਾ ਦਿੱਤੀ ਜਾਂਦੀ ਹੈ ਤੇ ਜਿਹੜਾ ਬੇ-ਪ੍ਰਤੀਤਾ ਹੋਵੇ, ਉਸ ਦੀ ਬਗਲੇ ਨਾਲ ਤੁਲਨਾ ਦਿੱਤੀ ਜਾਂਦੀ ਹੈ। ਭਾਈ ਸਾਹਿਬ ਕਹਿੰਦੇ ਹਨ, ਕੋਇਲ ਕੇਵਲ ਅੰਬਾਂ ਦੇ ਬਾਗ਼ ਵਿਚ ਬੈਠਦੀ ਹੈ, ਬਾਗ਼ਾਂ ਵਿਚ ਬੋਲਦੀ ਹੈ ਤੇ ਲੋਕ ਉਸ ਨੂੰ ਬੈਰਾਗੀਆਂ ਨਾਲ ਤੁਲਨਾ ਦਿੰਦੇ ਹਨ। ਕਹਿਣ ਲੱਗੇ, ਕਾਂ ਦਾ ਯਕੀਨ ਕੋਈ ਨਹੀਂ, ਉਸ ਦੇ ਅੰਦਰ ਵਿਸਾਹ ਕੋਈ ਨਹੀਂ, ਉਹ ਥਾਂ ਥਾਂ 'ਤੇ ਭਟਕਦਾ ਹੈ ਤੇ ਕਾਂ ਦਾ ਬੋਲਣਾ ਕਿਸੇ ਨੂੰ ਭਾਉਂਦਾ ਵੀ ਨਹੀਂ ਹੈ।

ਉਹਨਾਂ ਤੀਸਰਾ ਪ੍ਰਮਾਣ ਦਿੱਤਾ। ਕਹਿੰਦੇ ਹਨ, ਰੁੱਖ ਅਸੀਂ ਘਰ ਵਿਚ ਲਾਇਆ ਹੈ। ਪੰਜ-ਸੱਤ ਦਿਨ ਲਾ ਕੇ ਉਸ ਨੂੰ ਪਾਣੀ ਪਾਇਆ। ਉਸ ਨੂੰ ਅਸੀਂ ਖਾਦ ਪਾਈ ਤੇ ਪਰਤ ਕੇ ਕਿਹਾ ਕਿ ਨਹੀਂ, ਇਥੇ ਫਲ ਨਹੀ ਚੰਗਾ ਲੱਗਾ, ਇਸ ਰੁੱਖ ਨੂੰ ਪੁੱਟ ਕੇ ਬਾਹਰ ਵਾਲੇ ਪਾਸੇ ਲਾਈਏ। ਦੂਜੇ ਦਿਨ ਪੁੱਟ ਕੇ ਬਾਹਰ ਲਾ ਦਿੱਤਾ। ਤੀਜੇ ਦਿਨ ਕਿਹਾ, ਨਹੀਂ, ਇਥੇ ਵੀ ਚੰਗਾ ਨਹੀਂ ਲੱਗਦਾ। ਇਸ ਨੂੰ ਬਾਹਰ ਖੇਤਾਂ ਵਿਚ ਲੈ ਜਾਈਏ। ਤੀਜੇ ਦਿਨ ਖੇਤਾਂ ਵਿਚ ਲਾ ਦਿੱਤਾ। ਭਾਈ ਸਾਹਿਬ ਕਹਿੰਦੇ ਹਨ, ਚੇਤੇ ਰੱਖੀਂ, ਰੁੱਖ ਉਹੀ ਫਲ ਨਾਲ ਭਰਪੂਰ ਹੁੰਦੇ ਹਨ, ਜਿਹੜੇ ਵਿਸ਼ਵਾਸ ਕਰਕੇ ਇਕ ਧਰਤੀ 'ਤੇ ਟਿੱਕੇ ਰਹਿੰਦੇ ਹਨ। ਥਾਂ ਥਾਂ ਰੁੱਖ ਦੀ ਥਾਂ ਬਦਲਦਿਆਂ ਉਹਨਾਂ ਨੂੰ ਕਦੀ ਫਲ ਨਹੀਂ ਲੱਗਦੇ। ਵਿਸ਼ਵਾਸ ਹੈ ਤਾਂ ਇਕ ਥਾਂ 'ਤੇ ਟਿੱਕ ਜਾਣ। ਬੇ-ਪ੍ਰਤੀਤੀ ਹੈ ਤਾਂ ਥਾਂ-ਥਾਂ 'ਤੇ ਭਟਕਣਾ। ਪ੍ਰਤੀਤ ਹੈ ਕਿ ਹੰਸ ਮਾਨ ਸਰੋਵਰ ਨੂੰ ਛੱਡੇ ਨਾ ਤੇ ਸਿੱਖ ਗੁਰੂ 'ਤੇ ਭਰੋਸਾ ਕਰਕੇ ਬੈਠੇ।

*ਹੰਸੁ ਨਾ ਛਡੈ ਮਾਨਸਰ ਬਗੁਲਾ ਬਹੁ ਛਪੜ ਫਿਰਿ ਆਵੈ।*
*ਕੋਇਲ ਬੋਲੈ ਅੰਬ ਵਣਿ ਵਣਿ ਵਣਿ ਕਾਉ ਕੁਥਾਉ ਸੁਖਾਵੈ॥*
*ਵਗ ਨ ਹੋਵਨਿ ਕੁਤੀਆਂ ਗਾਈਂ ਗੋਰਸੁ ਵੰਸੁ ਵਧਾਵੈ।*
*ਸਫਲ ਬਿਰਖ ਨਿਹਚਲ ਮਤੀ ਨਿਹਫਲ ਮਾਣਸ ਦਹ ਦਿਸਿ ਧਾਵੈ॥*

(ਵਾਰ ੫, ਪਉੜੀ ੧੯)

ਦੌਲਤਾਂ ਦਾਈ ਨੇ ਪਹਿਲਾ ਦੀਦਾਰ ਪਾਇਆ ਤੇ ਪਹਿਲੀ ਝਲਕ ਵਿਚੋਂ ਇਕ ਗੱਲ ਕਹੀ ਸੀ ਬਾਬਾ ਕਾਲੂ ਜੀ ਨੂੰ ਕਿ ਰਹਿਣ ਦੇ ਥਾਲੀ ਰੁਪਈਆਂ ਦੀ, ਮੈਨੂੰ ਰੁਪਈਏ ਨਹੀਂ ਚਾਹੀਦੇ, ਮੈਂ ਬਹੁਤ ਰੱਜੀ ਹਾਂ। ਬਾਬਾ ਕਾਲੂ ਜੀ ਕਹਿਣ ਲੱਗੇ, ਦੌਲਤਾਂ ! ਰੱਬ ਨੇ ਮੈਨੂੰ ਪੁੱਤਰ ਦਿੱਤਾ ਹੈ ਤੇ ਤੂੰ ਗ਼ੁੱਸਾ ਕੀਤਾ ਹੈ ? ਅੱਖਾਂ ਸੇਜਲ ਹੋ ਗਈਆਂ। ਕਹਿਣ ਲੱਗੀ, ਗ਼ੁੱਸਾ ਨਹੀਂ,

ਮੈਂ ਰੁਪਈਏ ਨਹੀਂ ਲੈਣੇ। ਉਹਨਾਂ ਕਿਹਾ ਕਿਉਂ ? ਕਹਿਣ ਲੱਗੀ, ਅੱਗੇ ਲੋਕਾਂ ਦੇ ਦਰ 'ਤੇ ਝੋਲੀਆਂ ਅੱਡ ਅੱਡ ਕੇ, ਮੰਗ ਮੰਗ ਕੇ ਥੱਕ ਗਈ ਹਾਂ, ਕਦੀ ਝੋਲੀ ਨਹੀਂ ਸੀ ਭਰੀ। ਪਤਾ ਨਹੀਂ ਤੇਰੇ ਪੁੱਤਰ ਦੀ ਪਹਿਲੀ ਝਲਕ ਨੇ ਮੇਰੀ ਜਨਮਾਂ ਜਨਮਾਂਤਰਾਂ ਦੀ ਭੁੱਖ ਮਿਟਾਅ ਦਿੱਤੀ ਹੈ। ਇਹ ਸੀ ਵਿਸਾਹ ਦਾਨ।

ਦੂਜਾ ਵਿਸਾਹ ਦਾਨ ਮਿਲਿਆ ਬੇਬੇ ਨਾਨਕੀ ਨੂੰ। ਸਾਰਾ ਸੁਲਤਾਨਪੁਰ ਚਿੰਤਾ ਵਿਚ ਹੈ। ਹਜ਼ੂਰ ਨੇ ਵੇਈਂ ਵਿਚ ਪ੍ਰਵੇਸ਼ ਕੀਤਾ ਤੇ ਸਾਰੇ ਲੋਕ ਚਿੰਤਾ ਵਿਚ ਹਨ। ਉਹ ਪੰਜ ਸਾਲ ਆਪਣੇ ਵੀਰ ਤੋਂ ਵੱਡੀ ਹੈ, ਪਰ ਕਦੀ ਨਹੀਂ ਕਿਹਾ ਕਿ ਕੇਵਲ ਮੇਰਾ ਛੋਟਾ ਭਰਾ ਹੈ। ਹਜ਼ੂਰ ਜਿਸ ਦਿਨ ਰਾਏ ਭੋਏ ਦੀ ਤਲਵੰਡੀ ਤੋਂ ਸੁਲਤਾਨਪੁਰ ਪਹੁੰਚਦੇ ਹਨ ਤਾਂ ਬੇਬੇ ਨਾਨਕੀ ਅੱਗੋਂ ਬੂਹਾ ਖੋਲ੍ਹਣ ਆਉਂਦੀ ਹੈ। ਦੀਦਾਰ ਪਾਏ ਤੇ ਪਤਾ ਨਹੀਂ ਵਿਸਾਹ ਦਾਨ ਦੀ ਭਿੱਜੀ ਹੋਈ ਇਕੋ ਦੱਮ ਆਪਣੇ ਵੀਰ ਦੇ ਚਰਨਾਂ ਵਿਚ ਡਿੱਗ ਪਈ। ਜਦੋਂ ਚਰਨਾਂ 'ਤੇ ਡਿੱਗੀ ਤਾਂ ਮੇਰੇ ਸਾਹਿਬ ਨੇ ਇਕੋ ਦੱਮ ਸੀਸ ਬੋਚ ਲਿਆ। ਕਹਿਣ ਲੱਗੇ, ਬੇਬੇ ! ਤੂੰ ਵੱਡੀ ਥਾਂ 'ਤੇ ਹੈਂ, ਮੈਂ ਝੁੱਕਾਂ, ਤੂੰ ਕਿਉਂ ਝੁੱਕੇਂ। ਬੇਬੇ ਨੇ ਕਿਹਾ ਵੀਰ, ਮੈਂ ਤੈਨੂੰ ਵੀਰ ਜਾਣ ਕੇ ਨਹੀਂ, ਮੈਂ ਤੈਨੂੰ ਰੱਬ ਜਾਣ ਕੇ ਝੁੱਕਦੀ ਹਾਂ। ਇੰਨਾ ਵਿਸਾਹ ਦਾਨ ਮੰਗ। ਬੇਬੇ ਦੇ ਵਿਸ਼ਵਾਸ ਨੂੰ ਦੇਖੋ। ਜਿਸ ਦਿਨ ਵੇਈਂ ਵਿਚ ਪ੍ਰਵੇਸ਼ ਕੀਤਾ, ਸਾਰੇ ਡੱਕੋ-ਡੋਲੇ ਖਾ ਗਏ। ਭਾਈ ਜੈ ਰਾਮ ਵਰਗੇ ਤਾਂ ਇਥੋਂ ਤੱਕ ਕਹਿੰਦੇ ਸਨ, ਨਾਨਕੀ ! ਤੂੰ ਬੜੀ ਭਾਗਾਂ ਵਾਲੀ ਹੈਂ। ਪੁੱਛਿਆ ਜੀ ਕਿਉਂ ? ਕਹਿਣ ਲੱਗੇ ਤੂੰ ਨਾਨਕ ਦੀ ਵੱਡੀ ਭੈਣ ਹੈਂ। ਤੇਰਾ ਉਸ ਦੇ ਨਾਲ ਖ਼ੂਨ ਦਾ ਰਿਸ਼ਤਾ ਵੀ ਹੈ। ਤੂੰ ਧੰਨ ਹੈਂ ਤੇ ਨਾਲ ਹੱਸ ਕੇ ਕਹਿੰਦੇ ਹਨ, ਥੋੜ੍ਹੇ-ਥੋੜ੍ਹੇ ਅਸੀਂ ਵੀ ਧੰਨ ਹੋ ਗਏ ਹਾਂ, ਕਿਉਂਕਿ ਤੁਹਾਡੇ ਘਰ ਨਾਲ ਸਾਡੀ ਸਾਂਝ ਪੈ ਗਈ ਹੈ।

ਅੱਜ ਵੇਈਂ ਪ੍ਰਵੇਸ਼ ਕੀਤਾ। ਪਹਿਲੇ ਨੇ ਆ ਕੇ ਕਿਹਾ, ਬੇਬੇ ! ਤੇਰਾ ਵੀਰ ਰੁੜ ਗਿਆ ਹੈ। ਵਿਸਾਹ ਦਾਨ ਵਾਲਾ ਹਿਰਦਾ ਡੋਲਿਆ ਨਹੀਂ। ਉੱਠ ਕੇ ਕਹਿਣ ਲੱਗੀ, ਰੁੜ੍ਹਿਆਂ ਨੂੰ ਕਿਨਾਰੇ ਲਾਉਣ ਵਾਲੇ ਨੂੰ ਵੇਈਂ ਕਦੀ ਰੋੜ ਨਹੀਂ ਸਕਦੀ। ਦੂਜਾ ਆਇਆ, ਕਹਿਣ ਲੱਗਾ, ਬੇਬੇ ! ਤੇਰਾ ਵੀਰ ਵੇਈਂ ਦੇ ਪਾਣੀ ਵਿਚ ਡੁੱਬ ਗਿਆ ਹੈ। ਵਿਸਾਹ ਦਾਨ ਵਾਲਾ ਹਿਰਦਾ ਬੋਲ ਕੇ ਕਹਿੰਦਾ ਹੈ, ਨਹੀਂ, ਡੁੱਬਦਿਆਂ ਦੀਆਂ ਬਾਹਾਂ ਖਿੱਚਣ ਵਾਲੇ ਨੂੰ ਵੇਈਂ ਦਾ ਪਾਣੀ ਕਦੀ ਡੋਬ ਨਹੀਂ ਸਕਦਾ। ਸਾਰਾ ਸੰਸਾਰ ਡੋਲਿਆ ਹੈ, ਪਰ ਵਿਸਾਹ ਦਾਨ ਦਾ ਵਿਸ਼ਵਾਸ ਹੈ ਕਿ ਸਾਰੀ ਦੁਨੀਆਂ ਇਕ ਪਾਸੇ ਹੋ ਕੇ ਕਹੇ ਕਿ ਨਾਨਕ ਡੁੱਬ ਗਿਆ ਹੈ ਤੇ ਯਕੀਨ ਵਾਲਾ ਕਹੇ ਨਹੀਂ, ਲੋਕਾਂ ਨੂੰ ਭੁਲੇਖਾ ਲੱਗਦਾ ਹੈ। ਮੇਰੇ ਗੁਰੂ ਨੂੰ ਦੁਨੀਆਂ ਦੀ ਕੋਈ ਤਾਕਤ ਡੋਬ ਨਹੀਂ ਸਕਦੀ।

ਇਹ ਹੈ ਵਿਸਾਹ ਦਾਨ। ਬੇਬੇ ਨਾਨਕੀ ਦੇ ਘਰ ਸੰਤਾਨ ਹੋਈ। ਹਜ਼ੂਰ ਦੂਜੀ ਉਦਾਸੀ ਤੋਂ ਵਾਪਿਸ ਆਏ ਹਨ। ਸੰਨ 1718 ਦੀ ਇਹ ਘਟਨਾ ਹੈ। ਅੱਜ ਹਜ਼ੂਰ ਜਾਣ ਲੱਗੇ ਹਨ ਤੇ ਪਹਿਲਾ ਸਿੱਖ ਗੁਰੂ ਨਾਨਕ ਦਾ ਬੇਬੇ ਨਾਨਕੀ ਸੱਦ ਕੇ ਕਹਿੰਦੀ ਹੈ ਕਿ ਕਦੀ ਕੁਝ ਨਹੀਂ

ਮੰਗਿਆ, ਮੈਂ ਅੱਜ ਇਕ ਦਾਤ ਮੰਗਣੀ ਚਾਹੁੰਦੀ ਹਾਂ। ਹਜ਼ੂਰ ਖਲੋ ਗਏ। ਕਹਿਣ ਲੱਗੇ, ਬੇਬੇ ! ਦੱਸੋ ਮੈਂ ਕੀ ਤੁਹਾਡੀ ਸੇਵਾ ਕਰ ਸਕਦਾ ਹਾਂ ? ਕਹਿਣ ਲੱਗੀ, ਵੀਰ ! ਮੈਂ ਕੱਲ ਨੂੰ ਚਲਾਣਾ ਕਰ ਜਾਣਾ ਹੈ, ਇਕ ਕ੍ਰਿਪਾ ਕਰਿਉ ਕਿ ਮੇਰੀ ਚਿਖਾ ਨੂੰ ਆਪਣੀ ਹੱਥੀਂ ਅਗਨਿ ਜ਼ਰੂਰ ਦਿਖਾ ਦਿਉ। ਦੂਜੇ ਦਿਨ ਚਲਾਣਾ ਕੀਤਾ ਤੇ ਮੇਰੇ ਬਾਬੇ ਨੇ ਆਪਣੇ ਹੱਥੀਂ ਬੇਬੇ ਦੀ ਚਿਖਾ ਨੂੰ ਅੱਗ ਦਿਖਾਈ। ਕਮਾਲ ਦੀ ਗੱਲ ! ਤੀਜੇ ਦਿਨ ਭਾਈ ਜੈ ਰਾਮ ਕਹਿੰਦੇ ਨੇ ਬੇਬੇ ਤਾਂ ਧੰਨ ਸੀ, ਉਹ ਤੁਹਾਨੂੰ ਪਹਿਚਾਣ ਗਈ, ਪਰ ਮੈਂ ਪਹਿਚਾਣਿਆ ਨਹੀਂ। ਇਕ ਮੇਰੇ ਉੱਪਰ ਮੇਹਰ ਕਰ ਦਿਉ, ਚਲਾਣਾ ਮੈਂ ਵੀ ਅੱਜ ਕਰ ਜਾਣਾ ਹੈ ਤੇ ਮੇਰੀ ਵੀ ਚਿਖਾ ਨੂੰ ਅੱਗ ਲਾ ਦੇਣਾ। ਇਹ ਸੀ ਵਿਸਾਹ ਦਾਨ। ਜਿੰਨਾ ਵਿਸਾਹ ਗੁਰੂ 'ਤੇ ਹੋਵੇ, ਦੇਖੋ, ਪ੍ਰਤੀਤ ਵੀ ਓਨੀ ਹੀ ਹੋਵੇਗੀ। ਵਿਸ਼ਵਾਸ ਨਾਲ ਤਾਂ ਦੁਨੀਆਂ ਚੱਲਦੀ ਪਈ ਹੈ। ਪਤੀ ਤੇ ਪਤਨੀ ਦਾ ਰਿਸ਼ਤਾ ਕੇਵਲ ਇਕ ਵਿਸਾਹ ਉੱਪਰ ਖਲੋਤਾ ਹੋਇਆ ਹੈ। ਪਿਉ ਤੇ ਪੁੱਤਰ ਦਾ ਰਿਸ਼ਤਾ ਵਿਸਾਹ ਉੱਪਰ ਖਲੋਤਾ ਹੋਇਆ ਹੈ। ਨੌਕਰ ਤੇ ਮਾਲਕ ਦਾ ਰਿਸ਼ਤਾ ਕੇਵਲ ਵਿਸਾਹ ਉੱਪਰ ਖਲੋਤਾ ਹੈ। ਅੱਜ ਅਰਦਾਸ ਕਰ ਦਾਤਾ ! ਮੈਨੂੰ ਗੁਰੂ 'ਤੇ ਵਿਸਾਹ ਆ ਜਾਏ। ਇਕ 'ਤੇ ਵਿਸਾਹ ਕਰੀਏ ਤਾਂ ਪਾਰ ਹੋ ਜਾਈਦਾ ਹੈ।

ਭਾਈ ਗੁਰਦਾਸ ਕਹਿੰਦੇ ਹਨ, ਜਦੋਂ ਅਸੀਂ ਕਿਸ਼ਤੀ ਉੱਪਰ ਬੈਠਦੇ ਹਾਂ ਤਾਂ ਪਾਣੀ ਪਾਰ ਕਰਨਾ ਹੈ ਤੇ ਬੇੜੀ ਵਿਚ ਬੈਠਦਿਆਂ ਹਰ ਬੰਦਾ ਇਹ ਸੁਪਨਾ ਲੈ ਕੇ ਬੈਠਦਾ ਹੈ ਕਿ ਮੈਂ ਪਾਰ ਹੋਵਾਂਗਾ। ਨਾ ਤਾਂ ਉਸ ਬੰਦੇ ਨੂੰ ਤੈਰਨ ਦੀ ਜਾਚ ਹੈ, ਨਾ ਬੇੜੀ ਵਿਚ ਚੱਪੂ ਮਾਰਨ ਦੀ ਜਾਚ ਹੈ। ਕਿਸ ਉੱਪਰ ਭਰੋਸਾ ਕਰੀ ਬੈਠੇ ਹਾਂ। ਇਕ ਪਾਸੇ ਮੈਲੇ ਬਸਤਰਾਂ ਵਾਲਾ ਮਲਾਹ ਹੈ, ਜਿਸ ਦੇ ਕੋਲ ਕੱਪੜੇ ਵੀ ਚੰਗੇ ਨਹੀਂ, ਜਿਸ ਦਾ ਘਰ ਵੀ ਚੰਗਾ ਨਹੀਂ, ਉਸ ਮਲਾਹ ਉੱਪਰ ਵਿਸਾਹ ਕਰਕੇ ਬੈਠ ਗਏ ਹਾਂ। ਉਹ ਸੈਂਕੜੇ ਬੰਦਿਆਂ ਨੂੰ ਬੇੜੀ ਵਿਚ ਬਿਠਾਉਂਦਾ ਹੈ ਤੇ ਮੈਂ ਕਹਿੰਦਾ ਹਾਂ ਕਿ ਇਕੱਲੀ ਬੇੜੀ ਵਿਚ ਬੈਠਦਿਆਂ ਅਸੀਂ ਇਹ ਤਰਕ ਨਹੀਂ ਕਰਦੇ ਕਿ ਇਹ ਮਲਾਹ ਸਾਨੂੰ ਅੱਧ-ਵਿਚਾਲੇ ਡੋਬੇਗਾ। ਸਿੱਖਾ ! ਜੇ ਬੇੜੀ ਵਿਚ ਬੈਠਣ ਲੱਗਿਆਂ ਮਲਾਹ ਵਿਸ਼ਵਾਸ ਦਾ ਪਾਤਰ ਬਣ ਜਾਏ ਤਾਂ ਸੈਂਕੜਿਆਂ ਨੂੰ ਪਾਰ ਲੰਘਾ ਦਿੰਦਾ ਹੈ। ਕਿਤੇ ਗੁਰੂ ਮਲਾਹ ਉੱਪਰ ਵਿਸਾਹ ਕਰਕੇ ਦੇਖ, ਤੇਰੀ ਜ਼ਿੰਦਗੀ ਦੀ ਬੇੜੀ ਵੀ ਕਿਨਾਰੇ ਲਾ ਦੇਵੇਗਾ।

ਦੂਜੀ ਬੇਨਤੀ ਕਿ ਅਸੀਂ ਹਿੰਦੁਸਤਾਨ ਵਿਚ ਦੇਖਿਆ ਹੈ ਕਿ ਰਾਤ ਨੂੰ ਅਮੀਰ ਲੋਕ ਘਰਾਂ ਵਿਚ ਸੁੱਤੇ ਹਨ। ਉਹਨਾਂ ਦੇ ਘਰ ਸੋਨਾ, ਚਾਂਦੀ, ਹੀਰੇ, ਮੋਤੀ, ਹਨ। ਇਕ ਪਹਿਰੇਦਾਰ ਸਾਰੇ ਮੁਹੱਲੇ ਵਿਚ ਤੁਰਿਆ ਫਿਰਦਾ ਹੈ। ਉਸ ਪਹਿਰੇਦਾਰ ਉੱਪਰ ਅਸੀਂ ਵਿਸ਼ਵਾਸ ਕਰਕੇ ਰੱਖਦੇ ਹਾਂ। ਸਾਰੀ ਰਾਤ ਉਹ ਸੋਟੇ ਨੂੰ ਜ਼ਮੀਨ ਉੱਪਰ ਮਾਰਦਾ ਹੈ ਤੇ ਨਾਲ ਕਹਿੰਦਾ ਹੈ ਜਾਗਦੇ ਰਹੋ। ਜਿੰਨੀ ਮਰਜ਼ੀ ਦੌਲਤ ਘਰ ਹੋਵੇ ਤੇ ਬੰਦਾ ਨਿਸ਼ਚਿੰਤ ਹੋ ਕੇ ਸੌਂਦਾ ਹੈ। ਜੇ ਪੁੱਛੀਏ ਕਿ ਖ਼ਤਰਾ ਕੋਈ ਨਹੀਂ ? ਤਾਂ ਕਹਿੰਦਾ ਹੈ ਬਾਹਰ ਅਸੀਂ ਪਹਿਰੇਦਾਰ ਰੱਖਿਆ ਹੈ, ਇਸ ਦੇ ਹੁੰਦਿਆਂ ਕਿਸ ਨੇ ਸਾਡੇ ਘਰ ਵਿਚ ਚੋਰੀ ਕਰਨੀ ਹੈ। ਇਕ ਪਹਿਰੇਦਾਰ ਉੱਪਰ ਵਿਸਾਹ ਕਰੀਏ ਤਾਂ ਘਰ ਨਹੀਂ ਠੱਗੇ ਜਾਂਦੇ। ਗੁਰੂ ਨਾਨਕ ਉੱਪਰ ਵਿਸਾਹ ਕਰੀਂ ਤਾਂ ਅੰਦਰ ਦੀ ਪੂੰਜੀ ਨਹੀਂ ਲੁੱਟੀ ਜਾਏਗੀ।

ਭਾਈ ਸਾਹਿਬ ਨੇ ਤੀਜੀ ਉਦਾਹਰਨ ਦਿੱਤੀ। ਕਹਿਣ ਲੱਗੇ ਸੱਜਣਾ ! ਕਦੀ ਇਕੱਲੇ ਜਾਈਏ ਕਿਸੇ ਦੇ ਘਰ ਤਾਂ ਇਹ ਕਹੀਏ ਕਿ ਅਸੀਂ ਜੰਞ ਬਣ ਕੇ ਆ ਰਹੇ ਹਾਂ ਲਾੜੇ ਤੋਂ ਬਿਨਾਂ ਤਾਂ ਕਹਿੰਦੇ ਹਨ, ਕਿਸੇ ਨੂੰ ਸ਼ਬਦ ਬੋਲ ਕੇ ਦੇਖੀਂ, ਉਸ ਵੇਲੇ ਅੱਗੋਂ ਸਤਿਕਾਰ ਨਹੀਂ ਮਿਲਦਾ, ਅਗਲੇ ਗੋਲੀਆਂ ਨਾਲ ਮੂੰਹ ਭਵਾ ਕੇ ਰੱਖ ਦਿੰਦੇ ਹਨ। ਜੰਞ ਤਾਂ ਸੋਭਦੀ ਹੈ ਜੇ ਲਾੜਾ ਹੋਵੇ। ਹਜ਼ਾਰਾਂ ਬੰਦੇ ਇਕ ਲਾੜੇ ਦੇ ਬਦਲੇ ਉਸ ਘਰ ਵਿਚੋਂ ਸਤਿਕਾਰ ਲੈ ਜਾਂਦੇ ਹਨ। ਇਕ ਲਾੜੇ ਉੱਪਰ ਭਰੋਸਾ ਕਰਕੇ ਇੰਨੇ ਬਰਾਤੀਆਂ ਨੂੰ ਜੀ ਆਇਆਂ ਕਿਹਾ ਜਾਂਦਾ ਹੈ। ਉਏ ਮਨਾ ! ਆਪਣੇ ਬਾਬੇ ਉੱਪਰ ਭਰੋਸਾ ਕਰ ਲਈਂ, ਰੱਬ ਦੇ ਘਰ ਵਿਚ ਧੱਕੇ ਨਹੀਂ, ਤੈਨੂੰ ਵੀ ਜੀ ਆਇਆਂ ਕਿਹਾ ਜਾਏਗਾ।

ਚੌਥੀ ਉਦਾਹਰਨ ਦਿੰਦੇ ਹਨ। ਕਹਿੰਦੇ ਹਨ, ਦੇਖੋ ਬਾਦਸ਼ਾਹ ਇਕ ਹੈ, ਬਾਕੀ ਪਰਜਾ ਕੋਈ ਹਿੰਦੂ, ਕੋਈ ਮੁਸਲਮਾਨ ਮੁਲਕ ਵਿਚ ਰਹਿੰਦੇ ਹਨ। ਇਕ ਬਾਦਸ਼ਾਹ ਹੈ ਤੇ ਸਾਨੂੰ ਕਦੀ ਫ਼ਿਕਰ ਨਹੀਂ ਰਹਿੰਦਾ ਕਿ ਬਾਹਰ ਦਾ ਬੰਦਾ ਸਾਡੇ ਉੱਪਰ ਹਮਲਾ ਪਿਆ ਕਰਦਾ ਹੈ। ਇਕ ਵਿਸ਼ਵਾਸ ਨਾਲ ਬੈਠੇ ਹੁੰਦੇ ਹਾਂ ਕਿ ਜਿਸ ਨੂੰ ਗੱਦੀ ਉੱਪਰ ਬਿਠਾਇਆ ਹੈ ਚੁਣ ਕੇ, ਆਖ਼ਿਰ ਇਹ ਸਾਡੀ ਹਿਫ਼ਾਜ਼ਤ ਕਰੇਗਾ। ਸੱਜਣਾ ! ਜੇ ਇਕ ਬਾਦਸ਼ਾਹ ਸਾਰੇ ਮੁਲਕ ਦਾ ਵਿਸ਼ਵਾਸ ਪਾਤਰ ਬਣ ਕੇ ਸਭ ਦੀ ਹਿਫ਼ਾਜ਼ਤ ਕਰ ਸਕਦਾ ਹੈ ਤਾਂ ਇੰਨਾ ਵਿਸ਼ਵਾਸ ਆਪਣੇ ਗੁਰੂ ਉੱਪਰ ਵੀ ਬਣਾ ਲਈਂ। ਚੇਤੇ ਰੱਖੀਂ ਬਾਦਸ਼ਾਹ ਕੇਵਲ ਇਕ ਮੁਲਕ ਦਾ ਭਲਾ ਕਰ ਸਕਦਾ ਹੈ ਤੇ ਜਿਸ ਦਿਨ ਬਾਬੇ ਨਾਨਕ ਉੱਪਰ ਵਿਸਾਹ ਹੋ ਗਿਆ, ਉਸ ਦਿਨ ਤਾਂ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ-

*ਕਲਜੁਗਿ ਜਹਾਜੁ ਅਰਜੁਨੁ ਗੁਰੂ ਸਗਲ ਸ੍ਰਿਸ੍ਟਿ ਲਗਿ ਬਿਤਰਹੁ॥*

(ਅੰਗ ੧੪੦੮)

ਹੁਣ ਅਸੀਂ ਡਾਕਟਰ ਕੋਲ ਜਾਂਦੇ ਹਾਂ, ਵੈਦ ਕੋਲ ਜਾਂਦੇ ਹਾਂ, ਕੀ ਵਿਸ਼ਵਾਸ ਨਹੀਂ ? ਔਰਤ ਪਰਦੇ ਵਿਚ ਰਹਿੰਦੀ ਹੈ। ਉਸ ਨੇ ਆਪਣੇ ਤਨ ਨੂੰ ਬਸਤਰਾਂ ਵਿਚ ਲਪੇਟਿਆ ਹੈ। ਮੇਰੇ ਗੁਰੂ ਨਾਨਕ ਸਾਹਿਬ ਨੇ ਕਿਹਾ, ਮੇਰੀਏ ਭੈਣੇ ! ਜੇ ਸ਼ਿੰਗਾਰ ਕਰਨ ਤੁਰੀ ਹੈਂ ਤਾਂ ਕੱਪੜਿਆਂ ਦਾ ਸ਼ਿੰਗਾਰ ਨਾ ਕਰ, ਗੁਣਾਂ ਦਾ ਇੰਨਾ ਸ਼ਿੰਗਾਰ ਕਰ ਕਿ ਜਿੱਥੇ ਜਾਏਂ ਉਥੇ ਲੋਕ ਤੈਨੂੰ ਦੇਖਕੇ ਨਮਸਕਾਰਾਂ ਕਰਨ ਲੱਗ ਪੈਣ। ਹਜ਼ੂਰ ਕਹਿੰਦੇ ਹਨ, ਜਦੋਂ ਇਕ ਔਰਤ ਆਪਣੇ ਪਤੀ ਨਾਲ ਕੇਵਲ ਸਾਂਝ ਪਾਈ ਬੈਠੀ ਹੈ। ਤਨ ਨੂੰ ਰੋਗ ਲੱਗ ਜਾਏ ਤਾਂ ਵਿਸ਼ਵਾਸ ਕਰਦੀ ਹੈ ਅਤੇ ਇਕ ਵੈਦ ਕੋਲ ਆਪਣੇ ਤਨ ਨੂੰ ਲੈ ਕੇ ਜਾਂਦੀ ਹੈ। ਕਹਿੰਦੇ ਹਨ, ਇਕ ਵੈਦ ਦੇ ਸਾਹਮਣੇ ਅਸੀਂ ਆਪਣੀ ਜ਼ਿੰਦਗੀ ਸਮਰਪਿਤ ਕਰ ਦਿੰਦੇ ਹਾਂ ਇਸ ਭਰੋਸੇ 'ਤੇ ਕਿ ਸਾਨੂੰ ਇਹ ਜੀਵਨ ਦਾਨ ਜ਼ਰੂਰ ਦੇਵੇਗਾ। ਇਕ ਡਾਕਟਰ ਉੱਪਰ ਇੰਨਾ ਵਿਸਾਹ ਕਰੀਂ ਬੈਠਾ ਹੈਂ। ਗੁਰੂ ਦੇ ਸਿੱਖਾ ! ਇੰਨਾ ਵਿਸਾਹ ਦਾਨ ਕਿਤੇ ਗੁਰੂ ਨਾਨਕ ਲਈ ਵੀ ਮੰਗ ਲੈ। ਭਾਈ ਗੁਰਦਾਸ ਜੀ ਕਹਿਣ ਲੱਗੇ-

*ਬੇੜੀ ਚਾੜਿ ਲੰਘਾਇਦਾ ਬਾਹਲੇ ਪੂਰ ਮਾਣਸ ਮੋਹਾਣਾ।*

*ਆਗੂ ਇਕੁ ਨਿਭਾਹਿਦਾ ਲਸਕਰ ਸੰਗ ਸਾਹ ਸੁਲਤਾਣਾ।*
*ਫਿਰੈ ਮਹਲੈ ਪਾਹਰੂ ਹੋਇ ਨਿਚਿੰਦ ਸਵਨਿ ਪਰਧਾਣਾ।*
*ਲਾੜਾ ਇਕੁ ਵੀਵਾਹੀਐ ਬਾਹਲੇ ਜਾਞੀਂ ਕਰਿ ਮਹਿਮਾਣਾ।*
*ਪਾਤਿਸਾਹੁ ਇਕੁ ਮੁਲਕ ਵਿਚਿ ਹੋਰੁ ਪ੍ਰਜਾ ਹਿੰਦੂ ਮੁਸਲਮਾਣਾ।*
*ਸਤਿਗੁਰੁ ਸਚਾ ਪਾਤਿਸਾਹੁ ਸਾਧਸੰਗਤਿ ਗੁਰੁ ਸਬਦੁ ਨੀਸਾਣਾ।*

ਕਹਿੰਦੇ ਹਨ, ਜਿਨ੍ਹਾਂ ਨੂੰ ਮੇਰੇ ਗੁਰੂ ਉੱਪਰ ਵਿਸਾਹ ਆ ਗਿਆ ਹੈ, ਉਹਨਾਂ ਸ਼ਬਦ ਵਰਤੇ-

*ਸਤਿਗੁਰ ਪਰਣੈ ਤਿਨ ਕੁਰਬਾਣਾ॥ ੨੧॥*

(ਵਾਰ ੫, ਪਉੜੀ ੨੧)

ਹੇ ਸਤਿਗੁਰੂ ! ਕ੍ਰਿਪਾ ਕਰੀਂ, ਰੱਬ 'ਤੇ ਯਕੀਨ ਬੱਝ ਜਾਏ ਤੇ ਇਹ ਕਹਿ ਦੇਈਏ-

*ਸ੍ਵੈਯਾ॥ ਪਾਂਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀਂ ਆਨਜੋ॥*
*ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨਾ ਮਾਨਜੋ॥*

(ਰਹਰਾਸਿ ਸਾਹਿਬ)

ਗੁਰਮੁਖੋ ! ਵਿਸਾਹ ਤੋਂ ਬਿਨਾਂ ਕਦੀ ਬੇੜੇ ਨਹੀਂ ਪਾਰ ਹੋਣੇ। ਇਕ ਬੰਦੇ ਦੇ ਨੇਤਰ ਨਹੀਂ ਤੇ ਉਹ ਸੁਜਾਖੇ ਦੀ ਬਾਂਹ ਫੜ ਕੇ ਤੁਰਦਾ ਹੈ। ਇੰਨਾ ਵਿਸ਼ਵਾਸ ਕਰਕੇ ਤੁਰਦਾ ਹੈ। ਭਾਵੇਂ ਸੜਕ 'ਤੇ ਤੋਰ ਲਈਂ, ਭਾਵੇਂ ਲੱਕੜਾਂ 'ਤੇ ਤੋਰ ਲਈਂ, ਭਾਵੇਂ ਕੰਢਿਆਂ 'ਤੇ ਤੋਰ ਲਈਂ, ਬਸ ਤੇਰੇ ਪਿੱਛੇ ਲੱਗ ਕੇ ਤੁਰ ਪਿਆ ਹਾਂ। ਜਿਸ ਨੂੰ ਦਿੱਸਦਾ ਨਹੀਂ, ਉਹ ਕਦੀ ਅੱਗੇ ਨਹੀਂ ਤੁਰਦਾ, ਉਹ ਹਮੇਸ਼ਾ ਪਿੱਛੇ ਤੁਰਦਾ ਹੈ। ਜੇ ਵਿਸਾਹ ਦਾਨ ਮੰਗਣਾ ਹੈ ਤਾਂ ਗੁਰੂ ਤੋਂ ਅਕਲ ਕਰਕੇ ਅੱਗੇ ਨਿਕਲਣ ਦਾ ਯਤਨ ਨਾ ਕਰੀਂ। ਚੇਤੇ ਰੱਖੀਂ, ਸਾਨੂੰ ਨਜ਼ਰ ਕੁਝ ਨਹੀਂ ਆਉਂਦਾ। ਗੁਰੂ ਰਾਮਦਾਸ ਜੀ ਦੇ ਬਚਨ ਨੂੰ ਮੰਨ ਕੇ ਪੱਲਾ ਫੜ ਲੈ।-

*ਹਮ ਅੰਧੁਲੇ ਗਿਆਨਹੀਨ ਅਗਿਆਨੀ ਕਿਉ ਚਾਲਹ ਮਾਰਗਿ ਪੰਥਾ॥*
*ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ ਜਨ ਨਾਨਕ ਚਲਹ ਮਿਲੰਥਾ॥*

(ਅੰਗ ੬੯੬)

ਜੇ ਗੁਰੂ ਉੱਤੇ ਅਸੀਂ ਵਿਸ਼ਵਾਸ ਦਾ ਦਾਨ ਮੰਗਦੇ ਹਾਂ ਤਾਂ ਗੁਰੂ ਵੀ ਆਸ ਕਰਦਾ ਹੈ ਕਿ ਮੇਰਾ ਸਿੱਖ, ਮੇਰਾ ਪੁੱਤਰ ਮੇਰੇ ਨਾਮ ਨੂੰ ਦਾਗ਼ੀ ਨਹੀਂ ਹੋਣ ਦੇਵੇਗਾ। ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦਾ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

☆☆☆

# ਭਰੋਸਾ ਦਾਨ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕਾ ਫਤਹਿ॥

ਅੱਜ ਜਿਹੜਾ ਅਗਲਾ ਸ਼ਬਦ ਹੈ, ਉਹ ਹੈ—

*ਭਰੋਸਾ ਦਾਨ*

ਭਰੋਸੇ ਦੇ ਅਰਥ ਕੀ ਹਨ ? ਅਸੀਂ ਕਹਾਂਗੇ ਭਰੋਸੇ ਦਾ ਅਰਥ ਵਿਸ਼ਵਾਸ ਹੀ ਹੈ, ਭਰੋਸੇ ਦਾ ਅਰਥ ਯਕੀਨ ਹੀ ਹੈ ਪਰ ਇਸ ਦੇ ਅਰਥ ਕਰਦਿਆਂ ਗੁਰਮੁਖਾਂ ਨੇ ਅਰਦਾਸ ਵਿਚ ਇਸ ਦੇ ਅਰਥ ਕੀਤੇ ਕਿ ਜਿੱਥੇ ਵਿਸ਼ਵਾਸ ਹੈ ਕਿ ਪ੍ਰਭੂ ਹੈ, ਵਿਸ਼ਵਾਸ ਹੈ ਕਿ ਗੁਰੂ ਹੈ, ਵਿਸ਼ਵਾਸ ਹੈ ਕਿ ਮੇਰੇ ਕੋਲ ਰਹਿਤ ਹੈ, ਉਥੇ ਭਰੋਸੇ ਦਾ ਅਰਥ ਹੈ ਕਿ ਇੰਨਾ ਤੈਨੂੰ ਯਕੀਨ ਹੋਵੇ ਕਿ ਕਿਤੇ ਵੀ ਮੈਂ ਹੋਵਾਂ ਤੇ ਪ੍ਰਮਾਤਮਾ ਹਰ ਹਿੱਸੇ ਵਿਚ ਮੇਰੀ ਮਦਦ ਕਰਨ ਲਈ ਆਵੇ। ਦੇਖੋ, ਇਸ ਦੁਨੀਆਂ ਵਿਚ ਰੱਬ 'ਤੇ ਭਰੋਸਾ ਬਣਾਉਣਾ, ਗੁਰੂ 'ਤੇ ਭਰੋਸਾ ਬਣਾਉਣਾ, ਗੁਰੂ ਜੀ ਦੀ ਦਿੱਤੀ ਹੋਈ ਰਹਿਤ 'ਤੇ ਭਰੋਸਾ ਬਣਾਉਣਾ ਇਹ ਪ੍ਰਮਾਤਮਾ ਦੀ ਕ੍ਰਿਪਾ ਤੋਂ ਬਿਨਾਂ ਨਹੀਂ।

ਗੁਰੂ ਕਲਗੀਧਰ ਜੀ ਕਹਿੰਦੇ ਹਨ, ਹੇ ਪ੍ਰਭੂ ! ਤੇਰੇ 'ਤੇ ਭਰੋਸਾ ਕਿਸੇ ਟਾਵੇਂ-ਟਾਵੇਂ ਨੂੰ ਹੈ। ਕਹਿੰਦੇ ਹਨ, ਕੋਈ ਭਰੋਸਾ ਕਰੀ ਬੈਠਾ ਹੈ ਮਰਿਆਂ ਹੋਇਆਂ 'ਤੇ, ਕਈ ਭਰੋਸਾ ਕਰੀ ਬੈਠੇ ਹਨ ਪੱਥਰਾਂ ਉੱਪਰ, ਕਈ ਭਰੋਸਾ ਕਰੀ ਬੈਠੇ ਹਨ ਧਰਤੀ ਦੇ ਖਿੱਤੇ ਦੇ ਇਕ ਪਾਸੇ, ਕਈ ਭਰੋਸਾ ਕਰੀ ਬੈਠੇ ਹਨ ਕੰਨਾਂ ਦੇ ਉੱਤੇ। ਕਹਿੰਦੇ ਹਨ, ਹਕੀਕਤ ਇਹ ਹੈ ਕਿ ਇਹ ਭਰੋਸਾ ਨਹੀਂ, ਇਹ ਤਾਂ ਕੂੜ ਕਿਰਿਆ ਵਿਚ ਲੋਕ ਪਏ ਹੋਏ ਹਨ ਤੇ ਤੇਰੇ ਉੱਪਰ ਭਰੋਸਾ ਕਰਨ ਵਾਲਾ ਕੋਈ ਟਾਵਾਂ-ਟਾਵਾਂ ਮਿਲਦਾ ਹੈ। ਸਾਹਿਬ ਨੇ ਸ਼ਬਦ ਵਰਤੇ-

*ਕਾਹੂ ਲੈ ਪਾਹਨ ਪੂਜ ਧਰਿਓ ਸਿਰ ਕਾਹੂ ਲੈ ਲਿੰਗੁ ਗਰੇ ਲਟਕਾਇਓ॥*

ਸਿੱਖ ਅੱਜ ਭਰੋਸਾ ਮੰਗਦਾ ਹੈ, ਹੇ ਮਾਲਕ ਜੀ ! ਮੈਨੂੰ ਅਟੱਲ ਭਰੋਸਾ ਤੇਰੇ 'ਤੇ ਹੋਵੇ।-

*ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ ਕਾਹੂ ਪਛਾਹ ਕੋ ਸੀਸ ਨਿਵਾਇਓ॥*

*ਕੋਊ ਬੁਤਾਨ ਕੋ ਪੂਜਤ ਹੈ ਪਸੁ ਕੋਊ ਮ੍ਰਿਤਾਨ ਕੋ ਪੂਜਨ ਧਾਇਓ॥*

*ਕੂਰ ਕ੍ਰਿਆ ਉਰਝਿਓ ਸਭ ਹੀ ਜਗ ਸ੍ਰੀ ਭਗਵਾਨ ਕੋ ਭੇਦੁ ਨ ਪਾਇਓ॥*

(ਤ੍ਵਪ੍ਰਸਾਦਿ ਕਬਿਤ)

ਕੂੜ ਕਿਰਿਆ ਤੋਂ ਬਚਾਅ ਲਈਂ ਤੇ ਸਾਨੂੰ ਤੇਰੇ ਚਰਨਾਂ 'ਤੇ ਭਰੋਸਾ ਹੋ ਜਾਏ। ਕਬੀਰ ਸਾਹਿਬ ਨੇ ਸ਼ਬਦ ਵਰਤੇ-

*ਕਬੀਰ ਪਾਹਨੁ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ॥*
*ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ॥*

(ਅੰਗ ੧੩੭੧)

ਕਾਲੀ ਧਾਰ ਦਾ ਅਰਥ ਹੁੰਦਾ ਹੈ ਡੂੰਘੇ ਪਾਣੀ ਵਿਚ ਡੁੱਬ ਜਾਣਾ। ਹਜ਼ੂਰ ਨੇ ਕਿਹਾ, ਲੋਕ ਭਰੋਸਾ ਕਰਦੇ ਹਨ ਦੁਨੀਆਂ ਦੀ ਮਾਇਆ 'ਤੇ। ਇਹੀ ਯਤਨ ਹੈ ਕਿ ਵੱਧ ਤੋਂ ਵੱਧ ਮੈਨੂੰ ਭਰੋਸਾ ਦੇਵੀਂ, ਫਿਰ ਮੈਨੂੰ ਕਿਸੇ ਦੀ ਪ੍ਰਵਾਹ ਨਹੀਂ। ਭਰੋਸਾ ਕਰਦੇ ਹਾਂ ਸਾਕ-ਸੰਬੰਧੀਆਂ ਉੱਪਰ, ਭਰੋਸਾ ਕਰਦੇ ਹਾਂ ਦੁਨੀਆਦਾਰਾਂ ਉੱਪਰ। ਕੋਈ ਟਾਵਾਂ-ਟਾਵਾਂ ਕਰਨੀ ਵਾਲਾ ਹੈ ਜਿਹੜਾ ਭਰੋਸਾ ਕਰਦਾ ਹੈ ਕੇਵਲ ਇਕ ਅਕਾਲ ਉੱਪਰ। ਸਾਹਿਬ ਕਹਿੰਦੇ ਹਨ, ਜਿਸ ਦਾ ਭਰੋਸਾ ਅਸੀਂ ਕਰਕੇ ਬੈਠੇ ਹਾਂ, ਉਹ ਕਦੀ ਵੀ ਕਿਸੇ ਦੇ ਬਣ ਕੇ ਨਹੀਂ ਰਹੇ। ਹਜ਼ੂਰ ਨੇ ਮੇਹਰ ਕੀਤੀ। ਕਹਿੰਦੇ ਹਨ, ਮਾਇਆ ਦਾ ਕੀ ਭਰੋਸਾ ? ਬਦਲ ਆਸਮਾਨ ਵਿਚ ਉੱਡਦੇ ਹਨ। ਅਨਾੜੀ ਬੰਦੇ ਹੋਣਗੇ ਜਿਹੜੇ ਬੱਦਲਾਂ ਦੀ ਛਾਂ 'ਤੇ ਭਰੋਸਾ ਕਰਦੇ ਹਨ। ਕਿਉਂਕਿ ਬੱਦਲ ਦੀ ਛਾਂ ਕਦੀ ਵੀ ਕਿਸੇ ਦੀ ਬਣ ਕੇ ਨਹੀਂ ਰਹਿੰਦੀ। ਆਈ ਹੈ, ਦੋ ਘੜੀਆਂ ਸੂਰਜ ਨੂੰ ਢੱਕਿਆ ਹੈ, ਥੋੜੀ ਜਿਹੀ ਉਸ ਨੇ ਛਾਂ ਦਿੱਤੀ ਤੇ ਮਾਣ ਹੋ ਗਿਆ ਕਿ ਵਾਕਈ ਛਾਂ ਮੇਰੇ ਉੱਪਰ ਟਿੱਕਣੀ ਹੈ। ਮਾਇਆ 'ਤੇ ਭਰੋਸਾ ਕਰਨਾ, ਬੱਦਲਾਂ ਦੀ ਛਾਂ ਉੱਪਰ ਭਰੋਸਾ ਕਰਨਾ ਹੈ। ਮਾਇਆ 'ਤੇ ਭਰੋਸਾ ਕਰਨਾ ਸੱਚ ਜਾਣੋ, ਹੜ੍ਹ ਦੇ ਪਾਣੀ ਉੱਪਰ ਭਰੋਸਾ ਕਰਨਾ ਹੈ। ਹੜ੍ਹ ਦਾ ਪਾਣੀ ਆਉਂਦਾ ਉਛਾਲੇ ਮਾਰਦਾ ਹੈ ਤੇ ਜਾਂਦਾ ਵੀ ਉਛਾਲੇ ਮਾਰਦਾ ਹੈ। ਮਾਇਆ ਉੱਪਰ ਭਰੋਸਾ ਕਰਨਾ ਸੁੱਕੇ ਕੱਖਾਂ ਦੀ ਅੱਗ ਉੱਪਰ ਭਰੋਸਾ ਕਰਨਾ ਹੈ। ਇਹਨਾਂ ਭਰੋਸਿਆਂ ਉੱਪਰ ਕਦੀ ਵੀ ਕੋਈ ਪਾਰ ਨਹੀਂ ਹੋ ਸਕਿਆ। ਸਾਹਿਬ ਨੇ ਸ਼ਬਦ ਵਰਤੇ-

*ਮਾਈ ਮਾਇਆ ਛਲੁ॥*
*ਤ੍ਰਿਣ ਕੀ ਅਗਨਿ ਮੇਘ ਕੀ ਛਾਇਆ॥*
*ਗੋਬਿਦ ਭਜਨ ਬਿਨੁ ਹੜ ਕਾ ਜਲੁ॥*

(ਅੰਗ ੭੧੭)

ਪੁਰਾਣੇ ਸਮੇਂ ਵਿਚ ਸਿਆਣਿਆਂ ਦੀ ਵਿਚਾਰ ਸੀ ਕਿ ਬਜ਼ੁਰਗ ਜਿਹੜੇ ਸਨ ਉਹ ਆਪਣੇ ਖ਼ਜ਼ਾਨੇ ਦਾ ਭੇਦ ਕਿਸੇ ਨੂੰ ਦਿੰਦੇ ਨਹੀਂ ਸਨ ਤੇ ਜਾਂ ਕੱਪੜੇ ਦੀ ਛੋਟੀ ਜਿਹੀ ਥੈਲੀ ਬਣਾਉਣੀ ਤੇ ਉਸ ਦੇ ਵਿਚ ਦੌਲਤ ਪਾ ਲੈਣੀ ਤੇ ਤੁਰਨ ਲੱਗਿਆਂ ਉਸ ਨੂੰ ਆਪਣੇ ਲੱਕ

ਨਾਲ ਘੁੱਟ ਕੇ ਬੰਨ੍ਹ ਲੈਣਾ। ਰਾਤ ਨੂੰ ਸੌਣਾ ਤਾਂ ਲੱਕ ਨਾਲ ਬੰਨ੍ਹਣਾ। ਤੁਰਨਾ ਤਾਂ ਲੱਕ ਨਾਲ ਬੰਨ੍ਹਣਾ, ਕਿਉਂਕਿ ਭਰੋਸਾ ਨਹੀਂ ਸੀ ਆਪਣੇ ਪਰਿਵਾਰ ਉੱਪਰ। ਇਹ ਭਰੋਸਾ ਸੀ ਕਿ ਮੇਰੇ ਲੱਕ ਨਾਲ ਬੱਝੀ ਹੋਈ ਮਾਇਆ ਵੀ ਮੇਰੀ ਹੈ। ਕਬੀਰ ਸਾਹਿਬ ਕਹਿੰਦੇ ਹਨ, ਜਿਸ ਦਿਨ ਮੌਤ ਹੋਈ ਤੇ ਸਭ ਤੋਂ ਪਹਿਲਾਂ ਨਿਆਣਿਆਂ ਨੇ ਕਿਹਾ ਕਿ ਲੋਕਾਂ ਵਿਚ ਲਿਜਾਣ ਤੋਂ ਪਹਿਲਾਂ, ਇਸ਼ਨਾਨ ਕਰਨ ਤੋਂ ਪਹਿਲਾਂ ਇਸ ਦੇ ਲੱਕ ਨਾਲ ਬੰਨ੍ਹਿਆ ਰੁਪਈਆਂ ਦਾ ਥੈਲਾ ਖੋਲ੍ਹੋ। ਕਹਿਣ ਲੱਗੇ, ਪੁੱਤਰਾਂ 'ਤੇ ਭਰੋਸਾ ਨਾ ਕੀਤਾ, ਮਾਇਆ ਉੱਪਰ ਭਰੋਸਾ ਕਰਦਾ ਰਿਹਾ। ਸੱਚ ਜਾਣੀਂ, ਤੈਨੂੰ ਛੁਡਾਉਣ ਤੋਂ ਪਹਿਲਾਂ ਤੇਰੇ ਲੱਕ ਦੇ ਦੁਆਲਿਉਂ ਤੇਰੇ ਰੁਪਈਆਂ ਵਾਲਾ ਥੈਲਾ ਖੋਲ੍ਹਿਆ ਗਿਆ ਹੈ। ਕਬੀਰ ਸਾਹਿਬ ਨੇ ਸ਼ਬਦ ਵਰਤੇ-

*ਕਬੀਰ ਕਉਡੀ ਕਉਡੀ ਜੋਰਿ ਕੈ ਜੋਰੇ ਲਾਖ ਕਰੋਰਿ॥*
*ਚਲਤੀ ਬਾਰ ਨ ਕਛੁ ਮਿਲਿਓ ਲਈ ਲੰਗੋਟੀ ਤੋਰਿ॥*

(ਅੰਗ ੧੩੭੨)

ਗੁਰੂ ਗ੍ਰੰਥ ਸਾਹਿਬ ਨੇ ਮਾਇਆ ਨੂੰ ਇਸਤਰੀ ਨਾਲ ਤੁਲਨਾ ਦਿੱਤੀ। ਕਹਿੰਦੇ ਹਨ, ਅੱਜ ਦੇਖੋ ਕਿ ਪਤੀ ਦੀ ਮੌਤ ਹੋ ਜਾਏ ਤੇ ਪਤਨੀ ਦੀਆਂ ਅੱਖਾਂ ਵਿਚੋਂ ਨੀਰ ਨਹੀਂ ਸੁੱਕਦਾ। ਜਦੋਂ ਵੀ ਕਿਤੇ ਉਸ ਦੀ ਯਾਦ ਆਵੇ ਤਾਂ ਠੰਢੇ ਹੌਕੇ ਲੈਂਦੀ ਹੈ, ਪਰ ਕਹਿੰਦੇ ਹਨ, ਮਾਇਆ ਇਹੋ ਜਿਹੀ ਠੱਗਣੀ ਹੈ ਕਿ ਜੇ ਇਸ ਦੇ ਪਤੀ ਦੀ ਮੌਤ ਹੋ ਜਾਏ, ਕਦੀ ਅੱਖਾਂ ਵਿਚੋਂ ਅੱਥਰੂ ਨਹੀਂ ਸੁੱਟਦੀ। ਕਹਿੰਦੀ ਹੈ, ਇਸ ਨੂੰ ਲੋਕੀਂ ਬਾਅਦ ਵਿਚ ਸਾਂਭਣਗੇ, ਪਹਿਲਾਂ ਤਾਂ ਮੈਨੂੰ ਸਾਂਭਣ ਲਈ ਆਉਣਗੇ। ਕਹਿਣ ਲੱਗੇ, ਕੀ ਭਰੋਸਾ ਹੈ ਇਸ ਦਾ। ਉਥੇ ਉਹਨਾਂ ਨੇ ਸ਼ਬਦ ਵਰਤੇ-

*ਖਸਮੁ ਮਰੈ ਤਉ ਨਾਰਿ ਨ ਰੋਵੈ॥*
*ਉਸੁ ਰਖਵਾਰਾ ਅਉਰੋ ਹੋਵੈ॥*

(ਅੰਗ ੮੭੧)

ਦੇਖੋ ਮਾਇਆ ਦਾ ਭਰੋਸਾ ਸਦੀਵ ਕਾਲ ਵਾਲਾ ਭਰੋਸਾ ਨਹੀਂ। ਮੇਰੇ ਬਾਬਾ ਜੀ ਨੇ ਇਕ ਸ਼ਬਦ ਲਾਹੌਰ ਦੀ ਧਰਤੀ 'ਤੇ ਕਿਹਾ। ਕਹਿੰਦੇ ਹਨ, ਜਿਸ ਦਿਨ ਦੂਨੀ ਚੰਦ ਦੇ ਘਰ ਗਏ ਸਾਂ, ਇੰਨਾ ਉਸ ਨੂੰ ਮਾਇਆ 'ਤੇ ਭਰੋਸਾ ਸੀ ਕਿ ਆਪਣੀ ਹਵੇਲੀ ਦੀ ਡਿਉੜੀ ਸਾਹਮਣੇ ਉਸ ਨੇ ਉੱਚੇ ਸਾਰੇ ਝੰਡੇ ਲਾਏ ਸਨ ਤੇ ਉਹਨਾਂ ਝੰਡਿਆਂ ਦਾ ਭਾਵ ਸੀ ਕਿ ਇਸ ਹਵੇਲੀ ਦੇ ਮਾਲਕ ਕੋਲ ਇੰਨੇ ਲੱਖ ਰੁਪਈਆ ਹੈ। ਕਹਿੰਦੇ ਹਨ, ਹਜ਼ੂਰ ਜਦੋਂ ਗਏ ਤਾਂ ਸਿਰਫ਼ ਇਕ ਸੂਈ ਦਿੱਤੀ ਸੀ। ਉਸ ਨੂੰ ਇਹ ਗੱਲ ਕਹੀ ਸੀ ਕਿ ਅਗਲੇ ਜਹਾਨ ਤੇਰੇ ਤੋਂ ਲਵਾਂਗੇ। ਸੱਚ ਜਾਣਿਉ, ਮਾਇਆਧਾਰੀ ਬੰਦਾ ਬਿਲਕੁਲ ਕਦੀ ਕਿਸੇ ਦੀ ਗੱਲ ਨਹੀਂ ਸੁਣਦਾ। ਉਸ ਦੇ ਅੰਦਰ ਹਉਮੈ ਕੁੱਟ ਕੁੱਟ ਕੇ ਭਰੀ ਹੁੰਦੀ ਹੈ। ਉਹ ਕੇਵਲ ਅੰਦਰੋਂ ਗੱਲ ਕੱਢਣੀ ਜਾਣਦਾ ਹੈ, ਅੰਦਰ ਸੁਣਨੀ ਨਹੀਂ ਜਾਣਦਾ। ਸਾਹਿਬ ਕਹਿੰਦੇ ਹਨ, ਮਾਇਆਧਾਰੀ ਅੱਤ ਦਾ ਅੰਨ੍ਹਾ ਤੇ

ਬੋਲਾ ਹੈ। ਗੁੰਗਾ ਨਹੀਂ ਕਿਹਾ। ਕਿਉਂਕਿ ਜਦੋਂ ਮਾਇਆ ਪ੍ਰਭਾਵ ਪਾਉਂਦੀ ਹੈ ਤਾਂ ਅੰਨ੍ਹਾ ਇੰਨਾ ਹੋ ਗਿਆ ਕਿ ਉਸ ਨੂੰ ਚੰਗੇ ਮੰਦੇ ਦੀ ਪਹਿਚਾਣ ਨਹੀਂ ਤੇ ਬੋਲਾ ਇਸ ਕਰਕੇ ਹੈ ਕਿ ਕੇਵਲ ਆਪਣੀਆਂ ਸੁਣਾਉਣੀਆਂ ਜਾਣਦਾ ਹੈ, ਕਿਸੇ ਦੂਜੇ ਬੰਦੇ ਦੀ ਗੱਲ ਉਹ ਸੁਣਨ ਲਈ ਤਿਆਰ ਨਹੀਂ। ਦਾਤਾਰ ਨੇ ਇਕ ਸੂਈ ਦਿੱਤੀ ਤੇ ਕਿਹਾ, ਦੂਨੀ ਚੰਦਾ, ਇਹ ਸੂਈ ਸਾਈਂ ਦੇ ਘਰ ਵਿਚ ਤੇਰੇ ਕੋਲੋਂ ਲਵਾਂਗੇ। ਮਾਇਆ ਦੇ ਨਸ਼ੇ ਵਿਚ ਗਲਤਾਨ ਨੂੰ ਪਤਾ ਨਹੀਂ ਕਿ ਉਥੇ ਤਾਂ ਸਰੀਰ ਨਹੀਂ ਜਾਣੇ। ਘਰ ਆਇਆ ਤੇ ਪਤਨੀ ਨੂੰ ਕਿਹਾ ਕਿ ਸੂਈ ਸਾਂਭ ਕੇ ਰੱਖੀਂ, ਫ਼ਕੀਰ ਨੂੰ ਅੱਗੇ ਜਾ ਕੇ ਸੂਈ ਦੇਣੀ ਹੈ। ਉਸ ਨੇ ਹੱਸ ਕੇ ਕਿਹਾ, ਸੋਚਦੀ ਸਾਂ ਕਿਤੇ ਕੋਈ ਪੁੱਗਿਆ ਮਿਲੇਗਾ, ਤੇਰੇ ਅੰਦਰੋਂ ਮਾਇਆ ਦੇ ਭਰਮ ਕੱਟੇਗਾ। ਦੇਖ ਤੂੰ ਮੇਰਾ ਮਾਲਕ ਹੈਂ, ਮੈਂ ਤੇਰੇ ਹੁਕਮ ਨੂੰ ਮੰਨਦੀ ਹਾਂ, ਪਰ ਫ਼ਕੀਰ ਨੂੰ ਸੂਈ ਮੋੜ ਆ। ਜਿਸ ਹੱਥ ਨੇ ਸੂਈ ਫੜੀ ਹੈ, ਇਸ ਹੱਥ ਨੇ ਸੜ ਕੇ ਸੁਆਹ ਹੋ ਜਾਣਾ ਹੈ, ਸੂਈ ਕਿੱਥੇ ਲੈ ਕੇ ਜਾਏਂਗਾ ? ਮਨ ਨੇ ਕਿਹਾ, ਗੱਲ ਤਾਂ ਠੀਕ ਹੈ। ਵਾਪਿਸ ਆ ਕੇ ਕਹਿੰਦਾ ਹੈ ਕਿ ਬਾਬਾ ਜੀ ! ਫੜੋ ਆਪਣੀ ਸੂਈ। ਸੂਈ ਮੇਰੇ ਨਾਲ ਅੱਗੇ ਨਹੀਂ ਜਾਣੀ। ਹਜ਼ੂਰ ਹੱਸ ਕੇ ਕਹਿੰਦੇ ਹਨ ਕਿ ਇਹ ਸੂਈ ਬੜੀ ਬਰੀਕ ਹੈ, ਇੰਨੀ ਸੂਖਸ਼ਮ ਵਸਤੂ ਤੇਰੇ ਨਾਲ ਨਹੀਂ ਜਾਣੀ ਤੇ ਜਿਹੜੇ ਹਵੇਲੀ 'ਤੇ ਝੰਡੇ ਝੁਲਾ ਕੇ ਭਰੋਸਾ ਕਰੀ ਬੈਠਾ ਹੈਂ, ਇਹਨਾਂ ਝੰਡਿਆਂ ਵਿਚੋਂ ਵੀ ਟਕਾ ਤੇਰੇ ਨਾਲ ਨਹੀਂ ਜਾਣਾ।

ਹਜ਼ੂਰ ਕ੍ਰਿਪਾਲੂ ਜੀ ਨੇ ਕਿਹਾ ਕਿ ਮਾਇਆ ਦਾ ਭਰੋਸਾ ਨਿੱਭਣ ਵਾਲਾ ਨਹੀਂ। ਫਿਰ ਅਸੀਂ ਮਾਇਆ ਤੋਂ ਅੱਗੇ ਨਿਕਲ ਕੇ ਆਪਣੇ ਅਮੀਰ ਰਿਸ਼ਤੇਦਾਰਾਂ ਦਾ ਭਰੋਸਾ ਕਰਦੇ ਹਾਂ। ਆਪਣੇ ਕੋਲ ਕੁਝ ਨਾ ਹੋਵੇ ਤਾਂ ਸਿਫ਼ਤਾਂ ਆਪਣੇ ਅਮੀਰ ਪ੍ਰਾਹੁਣਿਆਂ ਦੀ, ਅਮੀਰਾਂ ਘਰਾਂ ਦੀ, ਅਮੀਰ ਰਿਸ਼ਤੇਦਾਰਾਂ ਦੀ ਕਰਨਗੇ ਕਿ ਫਲਾਨਾ ਮੇਰਾ ਰਿਸ਼ਤੇਦਾਰ ਹੈ, ਉਸ ਦਾ ਬੜਾ ਕਾਰੋਬਾਰ ਹੈ। ਮੇਰੇ ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ, ਕਾਹਦੇ ਝੂਠੇ ਭਰੋਸੇ ਕਰੀ ਬੈਠਾ ਹੈਂ ਉਏ ਮਨਾਂ, ਇਸ ਦੇ ਵਿਚੋਂ ਕੋਈ ਤੇਰਾ ਨਹੀਂ। ਐਵੇਂ ਤੂੰ ਉਹਨਾਂ ਦੀ ਖ਼ੁਸ਼ਾਮਦ ਦੇ ਸੋਹਿਲੇ ਨਾ ਗਾਈ ਜਾ। ਦੇਖ ਜੇ ਮਾਇਆ 'ਤੇ ਭਰੋਸਾ ਕੀਤਾ ਜੋ ਤੇਰੀ ਨਹੀਂ ਤੇ ਜਿਨ੍ਹਾਂ ਉੱਪਰ ਤੂੰ ਭਰੋਸਾ ਕਰੀ ਬੈਠਾ ਹੈਂ, ਮਨੁੱਖ 'ਤੇ ਭਰੋਸਾ ਕਰੀ ਬੈਠਾ ਹੈਂ, ਉਹ ਵੀ ਤੇਰਾ ਨਹੀਂ।

ਮੇਰੇ ਗੁਰੂ ਤੇਗ਼ ਬਹਾਦਰ ਜੀ ਨੇ ਇਸ ਗੱਲ ਨੂੰ ਸਪੱਸ਼ਟ ਕਰਦਿਆਂ ਇਕ ਬਚਨ ਕਿਹਾ ਸੀ-

*ਜਗਤ ਮੈ ਝੂਠੀ ਦੇਖੀ ਪ੍ਰੀਤਿ॥*
*ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ॥੧॥ਰਹਾਉ॥*

ਕੀ ਇਸਤਰੀ ਤੇ ਕੀ ਮਿੱਤਰ, ਭਰੋਸਾ ਕਾਹਦਾ, ਹੀ ਆਪਣੇ ਸੁੱਖ ਕਰਕੇ ਹੀ ਲੱਗੇ ਹਨ।-

*ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ॥*
*ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤ॥ ੧॥*

*ਮਨ ਮੂਰਖ ਅਜਹੂ ਨਹ ਸਮਝਤ ਸਿਖ ਦੈ ਹਾਰਿਓ ਨੀਤ॥*
*ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ॥*

(ਅੰਗ ੫੩੬)

ਕਬੀਰ ਸਾਹਿਬ ਦਾ ਇਕ ਸਲੋਕ ਹੈ। ਕਹਿੰਦੇ ਹਨ, ਮੈਂ ਲੁੱਕ ਕੇ ਨਹੀਂ ਕਹਿੰਦਾ। ਅਸੀਂ ਲੁੱਕ ਲੁੱਕ ਕੇ ਕਹਿੰਦੇ ਹਾਂ ਕਿ ਭਰੋਸਾ ਬੜਾ ਕੀਤਾ ਸੀ, ਪਰ ਉਹ ਬੰਦਾ ਭਰੋਸੇ-ਮੰਦ ਨਿਕਲਿਆ ਨਹੀਂ। ਕਬੀਰ ਸਾਹਿਬ ਕਹਿੰਦੇ ਹਨ, ਤੂੰ ਲੁੱਕ ਕੇ ਨਾ ਕਹਿ। ਮੈਂ ਆਪਣੇ ਗਲ ਵਿਚ ਢੋਲ ਪਾਇਆ ਹੈ ਤੇ ਢੋਲ ਪਾ ਕੇ ਕਹਿੰਦਾ ਹਾਂ, ਉਏ ਦੁਨੀਆਂ ਦੇ ਲੋਕੋ ! ਮੇਰੀ ਗੱਲ ਧਿਆਨ ਨਾਲ ਸੁਣ ਲਉ। ਜਿਨ੍ਹਾਂ ਉੱਪਰ ਭਰੋਸਾ ਕਰੀ ਬੈਠੇ ਹੋ, ਇਹਨਾਂ ਵਿਚੋਂ ਕੋਈ ਵੀ ਤੁਹਾਡਾ ਨਹੀਂ। ਕਹਿਣ ਲੱਗੇ, ਮੈਂ ਢੋਲ ਵਜਾ ਵਜਾ ਕੇ ਲੋਕਾਂ ਤੋਂ ਪੁੱਛਿਆ ਹੈ ਅਤੇ ਮੈਨੂੰ ਇਕੋ ਉੱਤਰ ਮਿਲਿਆ ਹੈ ਕਿ ਸਾਰੇ ਸੁੱਖ ਦੇ ਸਾਥੀ ਹਨ, ਦੁੱਖ ਦਾ ਸਾਥੀ ਕੋਈ ਵੀ ਨਹੀਂ। ਉਥੇ ਉਹਨਾਂ ਨੇ ਸ਼ਬਦ ਵਰਤੇ ਕਿ ਇਸ ਦਾ ਕਦੀ ਭਰੋਸਾ ਨਹੀਂ। ਗੁਰੂ ਤੇਗ਼ ਬਹਾਦਰ ਜੀ ਨੇ ਤਾਂ ਹੋਰ ਵੀ ਸੁਖੈਨ ਕਰ ਦਿੱਤਾ ਹੈ। ਕਹਿਣ ਲੱਗੇ-

*ਸੁਖ ਮੈ ਬਹੁ ਸੰਗੀ ਭਏ ਦੁਖ ਮੈ ਸੰਗਿ ਨ ਕੋਇ॥*

(ਅੰਗ ੧੪੨੮)

ਉਸ ਤੋਂ ਅੱਗੇ ਅਸੀਂ ਆਪਣੀ ਸਿਆਣਪ 'ਤੇ ਭਰੋਸਾ ਕਰਦੇ ਹਾਂ। ਮੇਰੇ ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾਲੂ ਜੀ ਕਹਿੰਦੇ ਹਨ, ਨਹੀਂ ਪਿਆਰਿਆ ! ਇਸ ਉੱਪਰ ਭਰੋਸਾ ਨਾ ਕਰੀਂ, ਇਥੇ ਪੜ੍ਹੇ ਲਿਖੇ ਲੋਕ ਵੀ ਡੁੱਬਦੇ ਦੇਖੇ ਹਨ। ਕਹਿਣ ਲੱਗੇ-

*ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥*

(ਅੰਗ ੪੬੭)

ਉਸ ਤੋਂ ਅੱਗੇ, ਸਿਆਣਪ ਤੋਂ ਅੱਗੇ ਭਰੋਸਾ ਕਰਦੇ ਹਾਂ ਆਪਣੇ ਤਨ ਦਾ। ਆਪਣੇ ਸਰੀਰ ਦਾ ਬੜਾ ਭਰੋਸਾ ਹੈ, ਕਿਉਂਕਿ ਮੇਰੇ ਕੋਲ ਬੱਲ ਬੜਾ ਹੈ। ਮੇਰੇ ਸਤਿਗੁਰੂ ਕਹਿੰਦੇ ਹਨ, ਕਾਹਦਾ ਭਰੋਸਾ ਕਰੀ ਬੈਠਾ ਹੈਂ ਹੱਡੀਆਂ ਦੀ ਮੁੱਠ ਉੱਪਰ ? ਕੱਚੀ ਮਿੱਟੀ ਦੇ ਭਾਂਡੇ ਉੱਪਰ ? ਥੋੜ੍ਹੀ ਜਿਹੀ ਠੋਕਰ ਲੱਗਣ ਦੀ ਦੇਰ ਹੈ ਕਿ ਠਿੱਕਰੀ ਠਿੱਕਰੀ ਹੋ ਕੇ ਇਸ ਨੇ ਡਿੱਗ ਪੈਣਾ ਹੈ। ਇਸ ਸਰੀਰ ਦਾ ਭਰੋਸਾ ਵੀ ਨਹੀਂ। ਸਾਹਿਬ ਨੇ ਬਾਣੀ ਵਿਚ ਕਿਹਾ, ਦਾਤਾ ! ਮੈਨੂੰ ਉਹ ਭਰੋਸਾ ਦੇ, ਜਿਹੜਾ ਭਰੋਸਾ ਇਕ ਬੱਚੇ ਨੂੰ ਆਪਣੀ ਮਾਂ ਉੱਪਰ ਹੁੰਦਾ ਹੈ। ਮੈਨੂੰ ਉਹ ਭਰੋਸਾ ਦੇ, ਜਿਹੜਾ ਇਕ ਚਾਕਰ ਨੂੰ ਆਪਣੇ ਮਾਲਕ ਉੱਪਰ ਹੁੰਦਾ ਹੈ। ਮੈਨੂੰ ਉਹ ਭਰੋਸਾ ਦੇ, ਜਿਹੜਾ ਭਰੋਸਾ ਇਕ ਜਿੰਦ ਦੇ ਨਾਲ ਗੁਰੂ ਦੇ ਚੱਲਣ ਦਾ ਹੁੰਦਾ ਹੈ।

ਗੁਰੂ ਰਾਮਦਾਸ ਜੀ ਦੇ ਕੁਝ ਪ੍ਰਮਾਣ ਹਨ। ਉਹ ਕਹਿੰਦੇ ਹਨ, ਦੁਨੀਆਂ ਵਿਚ ਹਰ ਬੰਦਾ ਕਿਸੇ 'ਤੇ ਭਰੋਸਾ ਕਰਕੇ ਜੀਉਂਦਾ ਹੈ। ਧੜਾ ਬਣਾ ਕੇ ਜੀਉਂਦਾ ਹੈ, ਧੜੇ ਵਿਚ ਖਲੋ ਕੇ ਜੀਉਂਦਾ ਹੈ। ਖਿਮਾ ਕਰਿਉ, ਬਾਣੀ ਦਾ ਪ੍ਰਚਾਰ ਵੀ ਧੜੇ ਵਿਚ ਖਲੋ ਕੇ ਹੀ ਹੋ ਰਿਹਾ ਹੈ।

ਸਾਡੇ ਕੀਰਤਨ ਦਾ ਢੰਗ ਵੀ ਧੜੇ ਵਿਚ ਖਲੋ ਕੇ ਹੋ ਰਿਹਾ ਹੈ। ਸਾਡੇ ਬਾਣੀ ਪੜ੍ਹਨ ਦਾ ਤਰੀਕਾ ਵੀ ਧੜੇ ਵਿਚ ਹੈ। ਜਿਹੜਾ ਮੇਰਾ ਧੜਾ ਗੱਲ ਕਰਦਾ ਹੈ ਕੀਰਤਨ ਦੀ, ਕਥਾ ਦੀ, ਬਾਣੀ ਦੀ, ਕੇਵਲ ਉਹ ਪ੍ਰਵਾਨ ਹੈ। ਗੁਰੂ ਸਾਹਿਬ ਕਹਿੰਦੇ ਹਨ ਕਿ ਧੜੇ ਉੱਪਰ ਕਦੀ ਵੀ ਭਰੋਸਾ ਨਹੀਂ। ਹਜ਼ੂਰ ਨੇ ਸ਼ਬਦ ਵਰਤੇ-

*ਕਿਸ ਹੀ ਧੜਾ ਕੀਆ ਮਿਤ੍ਰ ਸੁਤ ਨਾਲਿ ਭਾਈ॥*
*ਕਿਸ ਹੀ ਧੜਾ ਕੀਆ ਕੁੜਮ ਸਕੇ ਨਾਲਿ ਜਵਾਈ॥*
*ਕਿਸ ਹੀ ਧੜਾ ਕੀਆ ਸਿਕਦਾਰ ਚਉਧਰੀ ਨਾਲਿ ਆਪਣੈ ਸੁਆਈ॥*
*ਹਮਰਾ ਧੜਾ ਹਰਿ ਰਹਿਆ ਸਮਾਈ॥੨॥*

(ਅੰਗ ੩੬੬)

ਦਾਤਾ ! ਮੈਨੂੰ ਭਰੋਸੇ ਨਾਲ ਦਾਨ ਦੇ ਕਿ ਮੇਰਾ ਧੜਾ ਕੇਵਲ ਤੂੰ ਬਣ ਸਕੇਂ।-

*ਹਮ ਹਰਿ ਸਿਉ ਧੜਾ ਕੀਆ ਮੇਰੀ ਹਰਿ ਟੇਕ॥*
*ਮੈ ਹਰਿ ਬਿਨੁ ਪਖੁ ਧੜਾ ਅਵਰੁ ਨ ਕੋਈ*
*ਹਉ ਹਰਿ ਗੁਣ ਗਾਵਾ ਅਸੰਖ ਅਨੇਕ॥ ੧॥ ਰਹਾਉ॥*

(ਅੰਗ ੩੬੬)

ਮੈਨੂੰ ਇਹ ਭਰੋਸਾ ਦੇਵੇ ਕਿ ਮੈਂ ਕੇਵਲ ਤੇਰੀ ਟੇਕ 'ਤੇ ਆਪਣੀ ਜ਼ਿੰਦਗੀ ਦੇ ਦਿਨ ਬਤੀਤ ਕਰ ਲਵਾਂ। ਜਦੋਂ ਕਿਹਾ, ਦਾਤਾ ਜੀ ! ਲੋਕ ਤਾਂ ਆਪਣੇ 'ਤੇ ਬੜਾ ਭਰੋਸਾ ਕਰਦੇ ਹਨ ? ਉਥੇ ਹਜ਼ੂਰ ਨੇ ਛੇ ਪ੍ਰਮਾਣ ਹੋਰ ਦਿੱਤੇ ਹਨ। ਕਹਿਣ ਲੱਗੇ-

*ਪੰਡਿਤੁ ਸਾਸਤ ਸਿਮ੍ਰਿਤਿ ਪੜਿਆ॥*
*ਜੋਗੀ ਗੋਰਖੁ ਗੋਰਖੁ ਕਰਿਆ॥*
*ਮੈ ਮੂਰਖ ਹਰਿ ਹਰਿ ਜਪੁ ਪੜਿਆ॥ ੧॥...*
*ਸੰਨਿਆਸੀ ਬਿਭੂਤੀ ਲਾਇ ਦੇਹ ਸਵਾਰੀ॥*
*ਪਰਤ੍ਰਿਅ ਤਿਆਗੁ ਕਰੀ ਬ੍ਰਹਮਚਾਰੀ॥*
*ਮੈ ਮੂਰਖ ਹਰਿ ਆਸ ਤੁਮਾਰੀ॥ ੨॥*
*ਖਤ੍ਰੀ ਕਰਮ ਕਰੇ ਸੂਰਤਣੁ ਪਾਵੈ॥*
*ਸੂਦੁ ਵੈਸੁ ਪਰ ਕਿਰਤਿ ਕਮਾਵੈ॥*
*ਮੈ ਮੂਰਖ ਹਰਿ ਨਾਮੁ ਛਡਾਵੈ॥ ੩॥*

(ਅੰਗ ੧੬੩)

ਇਹ ਹੈ ਭਰੋਸਾ ਦਾਨ। ਭਰੋਸਾ ਕਿਹੋ ਜਿਹਾ ਹੋਵੇ ? ਅਸੀਂ ਕਈ ਵਾਰੀ ਜਦੋਂ ਪ੍ਰਮਾਤਮਾ ਗੁਰੂ ਕੋਲ ਜਾਂਦੇ ਹਾਂ, ਨਿਰਮਲ ਭਉ ਹੋਣਾ ਜ਼ਰੂਰੀ ਹੈ। ਪਰ ਇਹੋ ਜਿਹਾ ਡਰ ਨਾ ਲੈ ਕੇ ਜਾਈਏ ਕਿ ਮੇਰਾ ਰੱਬ ਬੜਾ ਕਰੂਰ ਹੈ। ਇਹ ਤਾਂ ਰਹਿਮਤਾਂ ਦਾ ਦਾਤਾ ਹੈ। ਇਸ ਤਰ੍ਹਾਂ ਭਰੋਸਾ ਕਰਕੇ ਜਾਈਂ ਜਿਵੇਂ ਇਕ ਬੱਚਾ ਮਿੱਟੀ ਦਾ ਭਰਿਆ ਹੋਇਆ ਮਾਂ ਦੀ ਗੋਦ 'ਤੇ ਭਰੋਸਾ ਕਰਕੇ ਜਾਂਦਾ ਹੈ। ਕਬੀਰ ਸਾਹਿਬ ਕਹਿੰਦੇ ਹਨ, ਹੇ ਮੇਰੇ ਮਾਲਕ ਜੀ ! ਤੂੰ ਮੇਰੀ ਮਾਂ ਹੈਂ, ਮੈਂ ਤੇਰਾ ਪੂੰਗੜਾ ਹਾਂ। ਮੈਂ ਭਾਵੇਂ ਮਿੱਟੀ ਨਾਲ ਵੀ ਭਰ ਜਾਵਾਂ, ਮੈਂ ਭਾਵੇਂ ਤਨ ਦੇ ਬਸਤਰ ਵੀ ਭਰ ਲਵਾਂ, ਪਰ ਮਾਂ ਉੱਤੇ ਬੱਚੇ ਨੂੰ ਇੰਨਾ ਭਰੋਸਾ ਹੈ ਕਿ ਮਿੱਟੀ ਨਾਲ ਭਰਿਆ ਹੋਇਆ ਵੀ ਜਦੋਂ ਮਾਂ ਕੋਲ ਆਉਂਦਾ ਹੈ ਤਾਂ ਅੱਖ ਸਿੰਮਦੀ ਹੋਵੇਗੀ ਕਿ ਮਾਂ ਪਤਾ ਨਹੀਂ ਕੀ ਕਹੇਗੀ ਤੇ ਦੂਰੋਂ ਦੇਖਕੇ ਮਿੱਟੀ ਨਾਲ ਲਿਬੜੇ ਨੂੰ ਘੁੱਟ ਕੇ ਸੀਨੇ ਨਾਲ ਲਾ ਕੇ ਗੁਆਂਢਣ ਨੂੰ ਇਹ ਵੀ ਕਹਿੰਦੀ ਹੈ ਕਿ ਦੇਖ, ਮੇਰਾ ਪੁੱਤਰ ਭਾਵੇਂ ਮਿੱਟੀ ਨਾਲ ਭਰਿਆ ਹੈ, ਮਿੱਟੀ ਨਾਲ ਭਰਿਆ ਵੀ ਮੈਨੂੰ ਬੜਾ ਸੋਹਣਾ ਲੱਗਦਾ ਹੈ। ਕਹਿੰਦੇ ਹਨ, ਮੈਂ ਤੁਹਾਡੇ 'ਤੇ ਭਰੋਸਾ ਕਰਕੇ ਆਇਆ ਹਾਂ। ਤੁਸੀਂ ਮੇਰੀ ਮਾਂ ਹੋ, ਮੈਂ ਤੁਹਾਡਾ ਬੱਚਾ ਹਾਂ। ਮਿੱਟੀ ਨਾਲ ਭਰ ਜਾਂਦਾ ਹਾਂ। ਕਈ ਵਾਰੀ ਤੇਰੇ ਸਾਹਮਣੇ ਖਲੋ ਕੇ ਮੈਂ ਬੋਲ ਵੀ ਪੈਂਦਾ ਹਾਂ, ਪਰ ਇਕ ਕ੍ਰਿਪਾ ਕਰ ਮੇਰੇ ਦਾਤਾ ! ਮੈਨੂੰ ਭਰੋਸੇ ਦਾ ਦਾਨ ਦੇ। ਇਹੋ ਜਿਹੀ ਮੱਤ ਦੇ ਕਿ ਪਰਤ ਕੇ ਮੇਰੇ ਬੱਚੇ ਦੇ ਅੰਦਰ ਦੇ ਔਗੁਣ ਚਲੇ ਜਾਣ। ਇਹ ਭਰੋਸਾ ਮੰਗਿਆ ਹੈ–

*ਰਾਮਈਆ ਹਉ ਬਾਰਿਕੁ ਤੇਰਾ॥*
*ਕਾਹੇ ਨ ਖੰਡਸਿ ਅਵਗਨੁ ਮੇਰਾ॥ ੧॥ ਰਹਾਉ॥*
*ਜੇ ਅਤਿ ਕ੍ਰੋਪ ਕਰੇ ਕਰਿ ਧਾਇਆ॥*
*ਤਾ ਭੀ ਚੀਤਿ ਨ ਰਾਖਸਿ ਮਾਇਆ॥ ੨॥*

(ਅੰਗ ੪੭੮)

ਸ਼ਬਦ ਆਰੰਭ ਹੁੰਦਾ ਹੈ–

*ਸੁਤ ਅਪਰਾਧ ਕਰਤ ਹੈ ਜੇਤੇ॥*
*ਜਨਨੀ ਚੀਤ ਨਾ ਰਾਖਸ ਕੇਤੇ॥*

ਅੰਤ ਵਿਚ ਆਉਂਦਾ ਹੈ–

*ਦੇਹਿ ਬਿਮਲ ਮਤਿ ਸਦਾ ਸਰੀਰਾ॥*
*ਸਹਜਿ ਸਹਜਿ ਗੁਨ ਰਵੈ ਕਬੀਰਾ॥*

(ਅੰਗ ੪੭੮)

ਮੈਨੂੰ ਚੰਗੀ ਮੱਤ ਦੇ, ਭਰੋਸੇ ਦਾ ਦਾਨ ਦੇ ਮੇਰੇ ਮਾਲਕ ਜੀ ! ਮੈਂ ਤੇਰਾ ਬੱਚਾ ਤੇਰੀ ਬੰਦਗੀ ਕਰਦਾ ਰਹਾਂ। ਦੇਖੋ, ਜਿਨ੍ਹਾਂ ਨੇ ਭਰੋਸੇ ਦਾ ਦਾਨ ਲਿਆ, ਉਹਨਾਂ ਨੇ ਮਾਲਕ ਦੇ ਚਰਨਾਂ ਵਿਚ

ਖਲੋ ਕੇ ਕਿਹਾ- ਮਾਲਕ ਜੀ !

*ਘਰ ਬਾਹਰਿ ਤੇਰਾ ਭਰਵਾਸਾ ਤੂ ਜਨ ਕੈ ਹੈ ਸੰਗਿ॥*
*ਕਰਿ ਕਿਰਪਾ ਪ੍ਰੀਤਮ ਪ੍ਰਭ ਅਪੁਨੇ ਨਾਮੁ ਜਪਉ ਹਰਿ ਰੰਗਿ॥ ੧ ॥*

ਮੈਂ ਭਰੋਸਾ ਕਰਕੇ ਕਹਿੰਦਾ ਹਾਂ, ਮੇਰੇ ਮਾਲਕ ਜੀ-

*ਜਨ ਕਉ ਪ੍ਰਭ ਅਪਨੇ ਕਾ ਤਾਣੁ॥*
*ਜੋ ਤੂ ਕਰਹਿ ਕਰਾਵਹਿ ਸੁਆਮੀ ਸਾ ਮਸਲਤਿ ਪਰਵਾਣੁ॥ ਰਹਾਉ॥*
*ਪਤਿ ਪਰਮੇਸਰੁ ਗਤਿ ਨਾਰਾਇਣੁ ਧਨੁ ਗੁਪਾਲ ਗੁਣ ਸਾਖੀ॥*
*ਚਰਨ ਸਰਨ ਨਾਨਕ ਦਾਸ ਹਰਿ ਹਰਿ ਸੰਤੀ ਇਹ ਬਿਧਿ ਜਾਤੀ॥*

(ਅੰਗ ੬੭੭)

ਮੈਨੂੰ ਭਰੋਸੇ ਦਾ ਦਾਨ ਦੇ ਦੇ ਦਾਤਾ। ਭਰੋਸੇ ਦਾ ਅਰਥ ਹੈ ਆਧਾਰ, ਭਰੋਸੇ ਦਾ ਅਰਥ ਹੈ ਯਕੀਨ, ਭਰੋਸੇ ਦਾ ਅਰਥ ਹੈ ਪਤੀਜਣਾ, ਭਰੋਸੇ ਦਾ ਅਰਥ ਹੈ ਤਕੀਆ, ਭਰੋਸੇ ਦਾ ਅਰਥ ਹੈ ਖਸਮਾਨਾ। ਹੇ ਮੇਰੇ ਮਾਲਕ ! ਮੈਨੂੰ ਤੇਰੀ ਟੇਕ, ਤੇਰਾ ਆਸਰਾ, ਤੇਰਾ ਭਰੋਸਾ ਹੋ ਜਾਏ, ਮੇਰਾ ਅੰਦਰ ਕਿਸੇ ਹੋਰ ਪਾਸੇ ਥਿੜਕੇ ਨਾ।

ਕੀਰਤਪੁਰ ਸਾਹਿਬ ਦੀ ਧਰਤੀ 'ਤੇ ਇਕ ਵਿਦਵਾਨ ਪੰਡਿਤ ਆਇਆ। ਉਸ ਵਿਦਵਾਨ ਪੰਡਿਤ ਨੇ ਗੁਰੂ ਹਰਿਗੋਬਿੰਦ ਸਾਹਿਬ ਦੇ ਚਰਨਾਂ ਵਿਚ ਕਿਹਾ ਕਿ ਮੈਂ ਕਥਾ ਕਰਨੀ ਚਾਹੁੰਦਾ ਹਾਂ। ਕਰਨੀ ਮੈਂ ਆਪਣੇ ਪੁਰਾਨਾਂ ਦੀ ਹੈ। ਹਜ਼ੂਰ ਕਹਿਣ ਲੱਗੇ, ਜੀ ਸੱਦਕੇ। ਪੰਡਿਤ ਦਾ ਨਾਮ ਸੀ ਮਿਥਿਆ ਨੰਦ। ਜਦੋਂ ਇਸ ਨੇ ਕਥਾ ਸ਼ੁਰੂ ਕੀਤੀ, ਤੇ ਸ਼ਬਦ ਕਹਿੰਦਾ ਹੈ ਕਿ ਪ੍ਰਾਣੀ ਦੇ ਮਰਨ ਤੋਂ ਬਾਅਦ 365 ਦਿਨ ਲੱਗਦੇ ਨੇ ਇਸ ਦੇ ਮੁਕਾਮ 'ਤੇ ਪਹੁੰਚਣ ਲਈ। ਜਦੋਂ ਕਥਾ ਕਰਦਾ ਪਿਆ ਸੀ ਤਾਂ ਇਕ ਸਿੱਖ ਵਿਚੋਂ ਬੋਲ ਪਿਆ। ਕਹਿਣ ਲੱਗਾ, ਪੰਡਿਤ ਜੀ ! ਰੁੱਕ ਜਾਉ। ਪੁੱਛਿਆ ਜੀ ਕਿਉਂ ? ਕਹਿਣ ਲੱਗੇ ਜਿਹੜਾ ਤੁਸੀਂ ਕਹਿੰਦੇ ਹੋ 365 ਦਿਨਾਂ ਵਿਚ ਸਫ਼ਰ ਤਹਿ ਹੁੰਦਾ ਹੈ, ਪਰ ਮੈਂ ਕਹਿੰਦਾ ਹਾਂ ਜੇ ਗੁਰੂ 'ਤੇ ਭਰੋਸਾ ਰੱਖ ਕੇ ਚੱਲੀਏ ਤਾਂ ਗੁਰੂ ਮੇਹਰ ਕਰੇ ਅਸੀਂ ਇਸ ਨੂੰ ਚਾਰ ਪਹਿਰਾਂ ਵਿਚ ਤਹਿ ਕਰ ਸਕਦੇ ਹਾਂ। ਦੂਜਾ ਸਿੱਖ ਉੱਠਿਆ ਤੇ ਕਹਿਣ ਲੱਗਾ, ਅਜੇ ਮੈਨੂੰ ਲੱਗਦਾ ਹੈ ਤੂੰ ਟਿਕਾਣੇ 'ਤੇ ਨਹੀਂ ਪਹੁੰਚਿਆ, ਕਰ ਕਮਾਈ ਸ਼ਬਦ ਦੀ ਹੋਰ। ਉੱਠ ਕੇ ਕਹਿੰਦਾ ਹੈ ਸੰਗਤ ਵਿਚ ਕਿ ਇਹ ਚਾਰ ਪਹਿਰਾਂ ਨਾਲ ਤਹਿ ਕਰ ਸਕਦੇ ਹਨ, ਪਰ ਸਿੱਖੀ ਵਿਚ ਇੰਨੀ ਖੇਡ ਹੈ, ਮੈਂ ਗੁਰੂ 'ਤੇ ਭਰੋਸਾ ਕਰਕੇ ਕਹਿੰਦਾ ਹਾਂ ਕਿ ਮੈਂ ਇਕ ਪਹਿਰ ਵਿਚ ਇਕ ਮੰਜ਼ਿਲ ਤਹਿ ਕਰ ਜਾਵਾਂਗਾ। ਤੀਜਾ ਉੱਠਿਆ, ਕਹਿਣ ਲੱਗਾ, ਪਹਿਰ ਤਾਂ ਬਹੁਤ ਜ਼ਿਆਦਾ ਹੈ, ਜੇ ਗੁਰੂ ਮੇਰਾ ਮੇਹਰ ਕਰੇ ਤਾਂ ਮੈਂ ਭਰੋਸਾ ਕਰਕੇ ਕਹਿੰਦਾ ਹਾਂ, ਇਕ ਨਿਮਖ ਵਿਚ ਤਹਿ ਕਰ ਜਾਵਾਂਗਾ।

ਉਹ ਪੰਡਿਤ ਖਿੱਝ ਗਿਆ। ਉਹ ਗੁਰੂ ਗੋਬਿੰਦ ਸਾਹਿਬ ਨੂੰ ਕਹਿੰਦਾ ਹੈ, ਸਿੱਖ ਤੁਹਾਡੇ

ਚੰਗੇ ਨਹੀਂ। ਕਹਿੰਦੇ ਹਨ, ਕਿਉਂ ? ਕਹਿੰਦਾ ਹੈ, ਮੈਂ ਕਥਨ ਕਰਨ ਲੱਗਦਾ ਹਾਂ, ਵਿਚੋਂ ਮੈਨੂੰ ਟੋਕਣ ਲੱਗ ਪਏ ਹਨ। ਉਹ ਕਹਿਣ ਲੱਗੇ, ਭਾਈ ਗੁਰਦਾਸ ਜੀ ਨੂੰ ਪੁੱਛ ਲਉ, ਇਹ ਸਾਡੇ ਵਿਦਵਾਨ ਹਨ। ਉਸ ਪੰਡਿਤ ਨੇ ਕਿਹਾ, ਤੁਸੀਂ ਵਿਦਵਾਨ ਹੋ, ਤੁਹਾਨੂੰ ਪਤਾ ਹੈ, 365 ਦਿਨ ਲੱਗਦੇ ਹਨ। ਭਾਈ ਗੁਰਦਾਸ ਕਹਿੰਦੇ ਹਨ, ਲੱਗਦੇ ਹਨ। ਸਿੱਖ ਸੋਚੀਂ ਪੈ ਗਏ। ਹੱਦ ਹੋ ਗਈ, ਲੱਗਦੇ ਹਨ ? ਭਾਈ ਸਾਹਿਬ ਕਹਿਣ ਲੱਗੇ, ਪੰਡਿਤ ਜੀ ਲੱਗਦੇ ਹਨ ਪਰ ਤੁਹਾਡੇ ਲਈ ਲੱਗਦੇ ਹਨ, ਇਹਨਾਂ ਲਈ ਨਹੀਂ ਲੱਗਦੇ। ਉਹ ਕਹਿੰਦਾ ਹੈ, ਇਹ ਕੀ ? ਕਹਿੰਦੇ ਹਨ, ਸੱਚ ਜਾਣੀਂ, ਮੇਰੇ ਗੁਰੂ ਨੇ ਬਾਣੀ ਵਿਚ ਇਕ ਤੁੱਕ ਕਹੀ ਹੈ। ਜਿਨ੍ਹਾਂ ਰਾਹਾਂ ਦੀ ਤੂੰ ਗੱਲ ਕਰਦਾ ਹੈਂ ਸਿੱਖ ਦਾ ਉਹ ਰਾਹ ਨਹੀਂ ਹੈ। ਗੁਰੂ ਗ੍ਰੰਥ ਸਾਹਿਬ ਦੇ ਸ਼ਬਦ ਪੜ੍ਹੋ। ਕਹਿਣ ਲੱਗੇ-

*ਜਿਹ ਪੈਡੇ ਲੂਟੀ ਪਨਿਹਾਰੀ॥*
*ਸੋ ਮਾਰਗੁ ਸੰਤਨ ਦੂਰਾਰੀ॥ ੧॥*
*ਸਤਿਗੁਰ ਪੂਰੈ ਸਾਚੁ ਕਹਿਆ॥*

(ਅੰਗ ੩੯੩)

ਜਿਸ ਪੈਂਡੇ 'ਤੇ ਸਾਰੀ ਦੁਨੀਆਂ ਲੁੱਟੀ ਗਈ, ਕਦੀ ਭੁੱਲਿਉ ਨਾ ਗੁਰੂ ਦੇ ਸਿੱਖੋ ! ਸਿੱਖ ਦਾ ਮਾਰਗ ਉਹ ਨਹੀਂ, ਪਰ ਸਿੱਖ ਹੋਵੇ ਜੋ ਅਰਦਾਸ ਵਿਚ ਸ਼ਬਦ ਵਰਤੇ, ਉਸ ਨੂੰ ਕਮਾਉਣ ਵਾਲਾ।-

*ਸਤਿਗੁਰ ਪੂਰੈ ਸਾਚ ਕਹਿਆ॥*
*ਨਾਮ ਤੇਰੇ ਕੀ ਮੁਕਤੇ ਬੀਥੀ ਜਮ ਕਾ ਮਾਰਗੁ ਦੂਰਿ ਰਹਿਆ॥ ੧॥ ਰਹਾਉ॥*

(ਅੰਗ ੩੯੩)

ਭਾਈ ਗੁਰਦਾਸ ਜੀ ਨੇ ਨਾਲ ਇਕ ਹੋਰ ਤੁੱਕ ਸੁਣਾਈ। ਕਹਿਣ ਲੱਗੇ-

*ਸਭ ਇਕਠੇ ਹੋਇ ਆਇਆ॥*
*ਘਰਿ ਜਾਸਨਿ ਵਾਟ ਵਟਾਇਆ॥*
*ਗੁਰਮੁਖਿ ਲਾਹਾ ਲੈ ਗਏ ਮਨਮੁਖ ਚਲੇ ਮੂਲੁ ਗਵਾਇ ਜੀਉ॥*

(ਅੰਗ ੭੪)

ਭਰੋਸਾ ਹੈ, ਕਿ ਮਰਨਾ ਤਾਂ ਸਭ ਨੇ ਹੈ, ਪਰ ਸਿੱਖ ਦਾ ਮਰਨਾ ਵੀ ਅਲੋਕਾਰ ਹੁੰਦਾ ਹੈ। ਭਰੋਸਾ ਇੰਨਾ ਹੋਵੇ ਕਿ ਮੇਰਾ ਮਾਰਗ ਉਹ ਨਹੀਂ। ਗੁਰੂ ਨੇ ਮੇਰਾ ਮਾਰਗ ਇਕ ਨਿਵੇਕਲਾ ਜਿਹਾ ਬਣਾਇਆ ਹੈ। ਜੇ ਅਸੀਂ ਦਰ ਦਰ 'ਤੇ ਭਟਕਦੇ ਰਹੇ ਤਾਂ ਮੇਰੇ ਗੁਰੂ ਦੀ ਉਹ ਮਹਿਕ ਸਾਨੂੰ ਨਹੀਂ ਮਿਲਣੀ, ਜਿਹੜੀ ਭਰੋਸੇ ਦਾ ਦਾਨ ਮੰਗ ਕੇ ਮਿਲਣੀ ਹੈ। ਇਕ ਅਦੀਬ ਨੇ ਬੜੀ ਸੋਹਣੀ ਉਦਾਹਰਨ ਦਿੱਤੀ ਹੈ। ਉਹ ਕਹਿੰਦਾ ਹੈ, ਭੰਵਰਾ ਫੁੱਲਾਂ ਉੱਪਰ ਆ ਕੇ ਬੈਠਦਾ ਹੈ। ਸਾਰੇ ਫੁੱਲਾਂ ਉੱਪਰ ਮੰਡਰਾਉਂਦਾ ਹੈ। ਪਰ ਚੰਬੇ ਦੇ ਫੁੱਲਾਂ ਉੱਪਰ ਕਦੀ ਭੰਵਰਾ ਨਹੀਂ ਬੈਠਦਾ।

ਕਹਿਣ ਲੱਗੇ, ਕਿਸੇ ਸੱਜਣ ਨੇ ਪੁੱਛ ਲਿਆ ਸੀ, ਐ ਚੰਬੇ ਦੇ ਫੁੱਲ ! ਤੈਨੂੰ ਰੱਬ ਨੇ ਸੁਹੱਪਣ ਦਿੱਤਾ ਹੈ, ਤੈਨੂੰ ਰੰਗ ਦਿੱਤਾ ਹੈ, ਖ਼ੁਸ਼ਬੂ ਦਿੱਤੀ ਹੈ, ਪਰ ਮੈਨੂੰ ਦੱਸ, ਕੀ ਔਗੁਣ ਤੇਰੇ ਵਿਚ ਆ ਗਿਆ ਕਿ ਭੰਵਰਾ ਸਾਰਿਆਂ ਫੁੱਲਾਂ ਉੱਪਰ ਬੈਠਦਾ ਹੈ, ਪਰ ਤੇਰੇ 'ਤੇ ਕਿਉਂ ਨਹੀਂ ਆ ਕੇ ਬੈਠਦਾ ? ਚੰਬੇ ਦੇ ਫੁੱਲ ਨੇ ਕਿਹਾ, ਤੈਨੂੰ ਪਤਾ ਹੈ ਉਹ ਬੇਈਮਾਨ ਹੈ। ਕਹਿੰਦਾ ਹੈ, ਬੇਈਮਾਨ ਕਿਉਂ ? ਕਹਿੰਦਾ ਹੈ, ਸਰੀਰ ਤੋਂ ਕਾਲਾ ਹੈ, ਮੂੰਹ ਦਾ ਪੀਲਾ ਹੈ। ਕਹਿਣ ਲੱਗੇ, ਬੇਵਫ਼ਾਈਆਂ ਕਰਨ ਵਾਲਿਆਂ, ਭਰੋਸੇ ਤੋਂ ਥਿੜਕਣ ਵਾਲਿਆਂ ਦੇ ਮੂੰਹ ਪੀਲੇ ਹੁੰਦੇ ਹਨ। ਚੰਬੇ ਦਾ ਫੁੱਲ ਕਹਿੰਦਾ ਹੈ ਮੇਰੇ ਕੋਲ ਆਉਣਾ ਚਾਹੁੰਦਾ ਹੈ ਪਰ ਮੈਂ ਇਹੋ ਜਿਹੇ ਬੇਪ੍ਰਤੀਤੇ ਨੂੰ, ਬੇਭਰੋਸੇ ਵਾਲੇ ਨੂੰ ਕੋਲ ਨਹੀਂ ਬੈਠਣ ਦਿੰਦਾ। ਕਿਉਂ ? ਕਹਿੰਦਾ ਹੈ, ਕੁਝ ਸਮੇਂ ਲਈ ਮਿੱਠੀ ਬੋਲੀ ਬੋਲਦਾ ਹੈ ਤੇ ਬੋਲਦਾ ਵੀ ਉਦੋਂ ਹੈ ਜਦੋਂ ਫੁੱਲ ਉੱਪਰ ਬੈਠਣਾ ਹੁੰਦਾ ਹੈ। ਰੱਸ, ਸੁਗੰਧੀ ਲੈ ਕੇ, ਇਕ ਫੁੱਲ ਨੂੰ ਛੱਡ ਕੇ ਦੂਜੇ ਫੁੱਲ 'ਤੇ ਚਲਾ ਜਾਂਦਾ ਹੈ। ਚੇਤੇ ਰੱਖੀਂ, ਮੇਰੇ ਵਿਚ ਕੋਈ ਘਾਟ ਨਹੀਂ, ਪਰ ਦਰ ਦਰ 'ਤੇ ਭਰੋਸਾ ਕਰਨ ਵਾਲੇ ਨੂੰ ਮੈਂ ਕਦੀ ਨੇੜੇ ਨਹੀਂ ਲੱਗਣ ਦਿੰਦਾ। ਉਸ ਸੱਜਣ ਨੇ ਸ਼ਬਦ ਵਰਤੇ ਸਨ-

*ਚੰਬਾ ਤੁਝ ਮੇਂ ਤੀਨ ਗੁਣ ਰੂਪ ਰੰਗ ਅਰਿ ਬਾਸ।*
*ਬਾਂਕੇ ਅਵਗੁਣ ਤੁਝ ਬਿਖੇ ਭਵਰ ਨਾ ਬੈਠੇ ਪਾਸ।*

ਅੱਗੋਂ ਚੰਬੇ ਦੇ ਫੁੱਲ ਨੇ ਕਿਹਾ-

*ਮੀਤਾ ਮੁਝ ਮੇਂ ਤੀਨ ਗੁਣ ਰੂਪ ਰੰਗ ਅਰਿ ਬਾਸ।*
*ਪਰ ਠਉਰ ਠਉਰ ਕੇ ਮੀਤ ਕੋ ਕੌਨ ਬੈਠਾਵੇ ਪਾਸ।*

ਭਰੋਸਾ ਹੈ ਸਾਡਾ ਆਤਮਕ ਬੱਲ। ਭਰੋਸਾ ਹੈ ਸਾਡੀ ਰੂਹਾਨੀਅਤ। ਭਰੋਸਾ ਹੈ ਦੁੱਖ ਸੁੱਖ ਨੂੰ ਸਹਿ ਜਾਣਾ। ਉਹ ਭਰੋਸਾ ਹੈ-

*ਕੇਤਿਆ ਦੂਖ ਭੂਖ ਸਦ ਮਾਰ॥*
*ਏਹਿ ਭਿ ਦਾਤਿ ਤੇਰੀ ਦਾਤਾਰ॥*

(ਜਪੁਜੀ ਸਾਹਿਬ)

ਮੈਨੂੰ ਇੰਨਾ ਭਰੋਸਾ ਹੋ ਜਾਵੇ ਕਿ ਜਿਸ ਦਿਨ ਮੇਰਾ ਬੱਲ ਵੀ ਥਿੜਕਦਾ ਹੋਵੇ ਤੇ ਮੈਂ ਤੇਰੇ 'ਤੇ ਭਰੋਸਾ ਕਰਕੇ ਚੱਲਾਂ। ਇਹ ਦਾਨ ਮੰਗ ਕਿ ਦੁੱਖ ਅ ਜਾਵੇ, ਸੁੱਖ ਆ ਜਾਵੇ, ਲਾਭ ਹੋ ਜਾਏ, ਘਾਟਾ ਪੈ ਜਾਏ, ਖ਼ੁਸ਼ੀ ਆ ਜਾਵੇ, ਗ਼ਮੀ ਆ ਜਾਵੇ, ਮਾਨ ਹੋ ਜਾਵੇ, ਅਪਮਾਨ ਹੋ ਜਾਏ, ਪੱਦਵੀ ਮਿਲ ਜਾਏ ਜਾਂ ਪੱਦਵੀ ਤੋਂ ਉਤਰ ਜਾਏ, ਪਰ ਕਦੀ ਵੀ ਆਪਣੇ ਗੁਰੂ ਦੇ ਚਰਨਾਂ ਤੋਂ ਥਿੜਕਾਂ ਨਾ। ਇਹ ਹੈ ਭਰੋਸੇ ਦਾ ਦਾਨ। ਜਿਨ੍ਹਾਂ ਭਰੋਸਾ ਕੀਤਾ, ਭਰੋਸੇ ਵਾਲਿਆਂ ਦੇ ਬੇੜੇ ਪਾਰ ਹੋਏ।

ਸੰਤ ਨਿਹਾਲ ਸਿੰਘ ਕਹਿੰਦੇ ਹਨ, ਜਦੋਂ ਮੈਂ ਗੁਰੂ ਘਰ ਜਾਂਦਾ ਹਾਂ, ਉਥੇ ਕਈ ਇਸ

ਭਰੋਸੇ 'ਤੇ ਆਉਂਦੇ ਹਨ ਕਿ ਲੋਕ ਦੇਖ ਕੇ ਕਹਿਣਗੇ ਕਿ ਬੜਾ ਵੱਡਾ ਜ਼ਿਮੀਂਦਾਰ ਹੈ। ਕਈ ਇਸ ਭਰੋਸੇ 'ਤੇ ਆਉਂਦੇ ਹਨ ਕਿ ਲੋਕ ਕਹਿਣਗੇ ਕਿ ਜਿਹੜਾ ਬੰਦਾ ਮੱਥਾ ਟੇਕਣ ਆਇਆ ਹੈ, ਬਹੁਤ ਵੱਡਾ ਬਿਜ਼ਨਸ-ਮੈਨ ਹੈ। ਕਈ ਇਸ ਭਰੋਸੇ 'ਤੇ ਜਾਂਦੇ ਹਨ ਕਿ ਇੰਨਾ ਵੱਡਾ ਸੰਤ ਹੈ ਕਿ ਜਦੋਂ ਇਹ ਆਉਂਦਾ ਹੈ ਤਾਂ ਦੁਨੀਆਂ ਬੜੀ ਇਕੱਠੀ ਹੁੰਦੀ ਹੈ। ਕਹਿਣ ਲੱਗੇ ਮੇਰੇ ਵਾਹਿਗੁਰੂ ! ਮੈਨੂੰ ਗੁਰੂ ਘਰ ਜਾ ਕੇ ਕੇਵਲ ਗੁਰੂ ਗ੍ਰੰਥ ਸਾਹਿਬ ਦਾ ਭਰੋਸਾ ਦੇਵੀਂ। ਬੇਨਤੀ ਕਰੀਏ ਮੇਰੇ ਦਾਤਾ ਜੀ ! ਤੁਸੀਂ ਕ੍ਰਿਪਾ ਕਰੋ, ਮੈਨੂੰ ਭਰੋਸੇ ਦਾ ਦਾਨ ਬਖ਼ਸ਼ੋ। ਇਹੋ ਜਿਹਾ ਭਰੋਸੇ ਦਾ ਦਾਨ ਦਿਉ ਕਿ ਮੈਂ ਆਪਣੀ ਜ਼ਿੰਦਗੀ ਨੂੰ ਸਫਲ ਕਰ ਸਕਾਂ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਦਾਨਾਂ ਸਿਰ ਦਾਨ ਨਾਮ ਦਾਨ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਅੱਜ ਸਤਿਗੁਰੂ ਪਾਸੋਂ ਸੱਤਵਾਂ ਦਾਨ ਮੰਗਿਆ-

*ਦਾਨਾ ਸਿਰ ਦਾਨ ਨਾਮ ਦਾਨ।*

ਸਿਰ ਦਾ ਅਰਥ ਹੁੰਦਾ ਹੈ ਸ੍ਰੇਸ਼ਟ, ਸ਼੍ਰੋਮਣੀ। ਇਸ ਤੋਂ ਉੱਪਰ ਹੋਰ ਕੋਈ ਵੀ ਦਾਨ ਨਹੀਂ। ਸਿੱਖੀ ਦਾ ਦਾਨ ਮੰਗਿਆ, ਕੇਸਾਂ ਦਾ ਦਾਨ ਮੰਗਿਆ, ਰਹਿਤ ਦਾ ਦਾਨ ਮੰਗਿਆ, ਬਿਬੇਕ ਦਾ, ਵਿਸਾਹ ਦਾ, ਭਰੋਸੇ ਦਾ, ਸਾਰੇ ਦਾਨਾਂ ਵਿਚੋਂ ਕਹਿੰਦੇ ਨੇ ਸਤਿਗੁਰੂ ! ਜੇ ਤੁਸੀਂ ਦਾਨ ਦੇਣਾ ਹੈ ਤਾਂ ਇਕ ਕ੍ਰਿਪਾ ਕਰਿਉ ਸਾਰੀ ਸਿਰੇ ਦੀ ਗੱਲ ਇਹ ਹੈ ਕਿ ਸਿੱਖਾਂ ਉੱਪਰ ਰਹਿਮਤ ਕਰਿਉ, ਦਾਨਾਂ ਵਿਚੋਂ ਜੋ ਸ਼੍ਰੋਮਣੀ ਦਾਨ ਹੈ ਉਹ ਹੈ ਨਾਮ ਦਾਨ। ਤੁਸੀਂ ਮੇਹਰ ਕਰਕੇ ਨਾਮ ਦਾ ਦਾਨ ਬਖ਼ਸ਼ੋ।

ਇਕ ਗੱਲ ਸਪੱਸ਼ਟ ਹੈ ਕਿ ਗੁਰੂ ਦੇ ਸਿੱਖਾ ! ਜੇ ਤੂੰ ਦਾਨ ਮੰਗਦਾ ਹੈਂ ਤਾਂ ਦਾਨਾਂ ਵਿਚੋਂ ਸਭ ਉੱਤਮ ਦਾਨ ਜੋ ਹੈ, ਉਹ ਹੈ ਨਾਮ ਦਾਨ। ਇਸ ਦਾ ਮਤਲਬ ਹੈ ਜੇ ਤੇਰੇ ਕੋਲ ਨਾਮ ਨਹੀਂ ਤਾਂ ਸਿੱਖੀ ਦਾਨ ਵਾਲੀ ਖੇਡ ਨਹੀਂ ਬਣਦੀ। ਜੇ ਤੇਰੇ ਕੋਲ ਨਾਮ ਨਹੀਂ ਤਾਂ ਕੇਵਲ ਭੇਖ ਹੀ ਰਹਿ ਜਾਇਗਾ। ਕੇਸ ਦਾਨ ਵਾਲੀ ਖੇਡ ਨਹੀਂ ਬਣੇਗੀ। ਜੇ ਤੇਰੇ ਕੋਲ ਨਾਮ ਨਹੀਂ ਤਾਂ ਜਿੰਨਾ ਮਰਜ਼ੀ ਦਾਅਵਾ ਕਰੀ ਜਾਏਂ, ਰਹਿਤ ਵਿਚ ਪ੍ਰਪੱਕਤਾ ਨਹੀਂ ਰਹਿਣੀ। ਜੇ ਤੇਰੇ ਕੋਲ ਨਾਮ ਨਹੀਂ ਗੁਰੂ ਦਾ ਬਖ਼ਸ਼ਿਆ ਹੋਇਆ ਤਾਂ ਸੱਚ ਜਾਣੀ, ਤੇਰੀਆਂ ਗੱਲਾਂ ਕੇਵਲ ਤੇ ਕੇਵਲ ਬਾਹਰਮੁੱਖੀ ਹੀ ਰਹਿਣਗੀਆਂ, ਤੇਰੇ ਕੋਲ ਬਿਬੇਕ ਨਹੀਂ ਹੋਵੇਗਾ। ਜੇ ਤੇਰੇ ਕੋਲ ਨਾਮ ਨਹੀਂ ਤਾਂ ਭਰੋਸਾ ਕਦੀ ਨਹੀਂ ਬੱਝਣਾ। ਜੇ ਤੇਰੇ ਕੋਲ ਨਾਮ ਦਾ ਦਾਨ ਨਹੀਂ ਤਾਂ ਸੱਚ ਜਾਣੀ, ਤੇਰੇ ਅੰਦਰ ਵਿਸ਼ਵਾਸ ਨਹੀਂ ਪੈਦਾ ਹੋਣਾ।

ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ ਦੇ ਅੰਦਰ ਅਸੀਂ ਕੇਵਲ ਇਹਨਾਂ ਤੁੱਕਾਂ ਨੂੰ ਵਿਚਾਰਨਾ ਹੈ ਕਿ-

## ਦਾਨਾਂ ਸਿਰ ਦਾਨ ਨਾਮ ਦਾਨ।

ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ ਦੇ ਅੰਦਰ ਮੇਰੇ ਦਾਤਾਰ ਜੀ ਨੇ ਕੇਵਲ ਉਸ ਦੇ ਨਾਮ ਦੀ ਉਪਮਾ ਕੀਤੀ ਹੈ। ਨਾਮ ਅੰਮ੍ਰਿਤ ਹੈ ਕੀ ? ਇਕ ਸੱਜਣ ਨੇ ਬੜੇ ਸੋਹਣੇ ਇਸ ਦੇ ਅਰਥ ਕੀਤੇ ਹਨ। ਕਹਿੰਦੇ ਹਨ, ਉਹ ਪ੍ਰਮਾਤਮਾ ਆਪ ਨਿਰਗੁਣ ਰੂਪ ਵਿਚ ਵਿਧਮਾਨ ਹੈ। ਜਦੋਂ ਉਸ ਦੇ ਅੰਦਰ ਅਫੁਰ ਤੋਂ ਇਕ ਫੁਰਨਾ ਉੱਠਿਆ ਪਸਾਰਾ ਕਰਨ ਦਾ, ਨਿਰਗੁਣ ਤੋਂ ਸਰਗੁਣ ਰੂਪ ਬਣਨ ਦਾ, ਤਾਂ ਕਹਿੰਦੇ ਹਨ, ਜਿਹੜਾ ਉਹ ਫੁਰਨਾ ਸੀ, ਉਸ ਨੇ ਨਿਰਗੁਣ ਤੋਂ ਸਰਗੁਣ ਸਭ ਕੁਝ ਸਿਰਜ ਦਿੱਤਾ। ਸੱਚ ਜਾਣੀ, ਉਹ ਫੁਰਨਾ ਹੀ ਨਾਮ ਹੈ। ਉਸ ਤੋਂ ਸਭ ਕੁਝ ਸਿਰਜਿਆ ਹੈ। ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਅਸਲ ਵਿਚ ਉਸ ਦਾ ਨਾਮ ਹੈ ਸਤਿ ਅਤੇ ਜਿਸ ਨੂੰ ਅਸੀਂ ਰੋਜ਼ ਪੜ੍ਹਦੇ ਹਾਂ ਉਹ ਹੈ ਸਤਿਨਾਮ। ਬਾਕੀ ਜਿੰਨੇ ਵੀ ਨਾਮ ਅਸੀਂ ਪੜ੍ਹਦੇ ਹਾਂ, ਤਕਰੀਬਨ ਉਹ ਕਿਰਤਮ ਨਾਮ ਹਨ। ਕਿਰਤਮ ਨਾਮ ਦਾ ਅਰਥ ਹੁੰਦਾ ਹੈ ਉਸ ਦੀ ਕਿਰਤ ਨੂੰ ਦੇਖਕੇ ਰੱਖੇ ਗਏ ਨਾਮ। ਸਤਿਨਾਮ ਦਾ ਅਰਥ ਹੈ ਜਿਹੜਾ ਨਾਮ ਕਿਸੇ ਫ਼ਕੀਰ ਨੇ, ਕਿਸੇ ਮੁਰਸ਼ਦ ਨੇ, ਕਿਸੇ ਨੇ ਨਹੀਂ ਦਿੱਤਾ, ਜਿਹੜਾ ਆਪਣੇ ਆਪ ਮੇਰੇ ਅੰਦਰੋਂ ਪੈਦਾ ਹੋਇਆ, ਉਹ ਅਸਲ ਵਿਚ ਸਤਿਨਾਮ ਹੈ। ਸਤਿਨਾਮ ਜਿਸ ਦੀ ਸਦੀਵ ਹੋਂਦ ਰਹਿਣ ਵਾਲੀ ਹੈ। ਜਿਹੜੀ ਨਾਮ ਦੀ ਤਾਕਤ, ਨਾਮ ਦੀ ਸ਼ਕਤੀ, ਨਾਮ ਦੀਆਂ ਰਹਿਮਤਾਂ ਹਨ, ਸੱਚ ਜਾਣੋ, ਇਹ ਪ੍ਰਮਾਤਮਾ ਦੀ ਆਪਣੀ ਦਿੱਤੀ ਹੋਈ ਮਨੁੱਖਤਾ ਨੂੰ ਦਾਤ ਹੈ। ਰੋਜ਼ ਅਸੀਂ ਪੜ੍ਹਦੇ ਹਾਂ–

*ਆਪੀਨ੍ਹੈ ਆਪੁ ਸਾਜਿਓ*

(ਅੰਗ ੪੬੩)

ਆਪਣੇ ਆਪ ਨੂੰ ਤੁਸੀਂ ਆਪ ਸਾਜਿਆ ਹੈ। ਤੈਨੂੰ ਸਿਰਜਣ ਵਾਲਾ ਹੋਰ ਕੋਈ ਨਹੀਂ। ਅਗਲੀ ਤੁੱਕ ਹੈ–

*ਸਤਿ ਨਾਮੁ ਤੇਰਾ ਪਰਾ ਪੂਰਬਲਾ॥*

(ਅੰਗ ੧੦੮੩)

*ਆਪੀਨ੍ਹੈ ਰਚਿਓ ਨਾਉ॥*

(ਅੰਗ ੪੬੩)

ਹੇ ਮਾਲਕ ਜੀ ! ਆਪਣੇ ਆਪ ਨੂੰ ਸਾਜਿਆ ਵੀ ਤੁਸੀਂ ਆਪ ਹੈ ਤੇ ਕ੍ਰਿਪਾ ਕੀਤੀ ਕਿ ਤੁਸੀਂ ਨਾਮ ਵੀ ਆਪਣਾ ਆਪ ਹੀ ਦਿੱਤਾ ਹੈ। ਉਹ ਸ਼ਕਤੀ, ਉਹ ਰਹਿਮਤ, ਉਹ ਸ਼ਬਦ ਤੁਸੀਂ ਆਪ ਸਿਰਜਿਆ। ਹੁਣ ਜਿੰਨੇ ਵੀ ਬਾਕੀ ਨਾਮ ਹਨ, ਉਹ ਕਿਰਤਮ ਨਾਮ ਹਨ। ਜਦੋਂ ਗੁਰੂ ਕੋਲੋਂ ਅਸੀਂ ਸ਼ਬਦ ਦੀ ਦਾਤ ਮੰਗਦੇ ਹਾਂ, ਨਾਮ ਦੀ ਦਾਤ ਮੰਗਦੇ ਹਾਂ ਤੇ ਉਹ ਨਾਮ ਐਵੇਂ ਚਾਰ ਅੱਖਰ ਲਿਖ ਕੇ ਦੇਣ ਵਾਲਾ ਨਹੀਂ। ਇਹ ਚਾਰ ਅੱਖਰਾਂ ਦਾ ਨਾਮ ਹੈ, ਜਿਸ ਨੂੰ ਅਸੀਂ ਵਾਹਿਗੁਰੂ ਸ਼ਬਦ ਵੀ ਕਹਿੰਦੇ ਹਾਂ, ਜਿਸ ਨੂੰ ਗੁਰਮਤਿ ਨਾਮ ਵੀ ਕਹਿੰਦੇ ਹਾਂ। ਵੈਸੇ ਉਸ

ਦਾ ਨਾਮ ਹੀ ਇਕ ਅਜਿਹਾ ਹੈ ਜਿਹੜਾ ਸਾਨੂੰ ਉਸ ਤੱਕ ਲਿਜਾ ਸਕਦਾ ਹੈ। ਸਤਿਗੁਰੂ ਦੇ ਨਾਮ ਤੋਂ ਬਿਨਾਂ ਹੋਰ ਕੋਈ ਜੱਪ, ਕੋਈ ਤੱਪ, ਕੋਈ ਪੁੰਨ, ਕੋਈ ਕਰਮ ਨਹੀਂ, ਜਿਹੜਾ ਸਾਈਂ ਦੇ ਘਰ ਤੱਕ ਲਿਜਾ ਸਕੇ। ਸੱਚ ਜਾਣੋ, ਨਾਮ ਤੋਂ ਬਿਨਾਂ ਗੁਰਮਤਿ ਵਿਚ ਹੋਰ ਕੋਈ ਮਾਰਗ ਨਹੀਂ।

ਧੰਨ ਗੁਰੂ ਨਾਨਕ ਸਾਹਿਬ ਜੀ ਦਾ ਅਸੀਂ ਬਚਨ ਰੋਜ਼ ਪੜ੍ਹਦੇ ਹਾਂ-

*ਵਡਾ ਸਾਹਿਬੁ ਊਚਾ ਥਾਉ॥*

ਪ੍ਰਮਾਤਮਾ ਸਭ ਤੋਂ ਵੱਡਾ ਹੈ, ਉਸ ਦਾ ਥਾਂ, ਉਸ ਦਾ ਟਿਕਾਣਾ ਵੀ ਉੱਚਾ ਹੈ। ਕਹਿੰਦੇ ਹਨ, ਉਸ ਉੱਚੇ ਤੱਕ ਜਾਣ ਵਾਲੀ ਜੇਕਰ ਕੋਈ ਵਸਤੂ ਹੈ ਤਾਂ ਉਹ ਕੇਵਲ ਨਾਮ ਹੈ। ਇਸ ਕਰਕੇ

*ਦਾਨਾਂ ਸਿਰ ਦਾਨ ਨਾਮ ਦਾਨ*

ਹੈ, ਕਿਉਂਕਿ ਉੱਚੇ ਤੱਕ ਨਾਮ ਤੋਂ ਬਿਨਾਂ ਕੋਈ ਪਹੁੰਚਾ ਨਹੀਂ ਸਕਦਾ।-

*ਵਡਾ ਸਾਹਿਬੁ ਊਚਾ ਥਾਉ॥*
*ਊਚੇ ਉਪਰਿ ਊਚਾ ਨਾਉ॥*
*ਏਵਡੁ ਊਚਾ ਹੋਵੈ ਕੋਇ॥*
*ਤਿਸੁ ਊਚੇ ਕਉ ਜਾਣੈ ਸੋਇ॥*
*ਜੇਵਡੁ ਆਪਿ ਜਾਣੈ ਆਪਿ ਆਪਿ॥*

ਪਰ ਅਗਲੀ ਗੱਲ ਹੈ ਕਿ ਨਾਮ ਹੱਕ ਨਹੀਂ ਹੁੰਦਾ। ਜੇ ਅਸੀਂ ਕਹੀਏ ਕਿ ਸਾਡਾ ਹੱਕ ਬਣਦਾ ਹੈ, ਸਾਨੂੰ ਨਾਮ ਦਿਉ ਤਾਂ ਬਿਲਕੁਲ ਨਹੀਂ। ਅਰਦਾਸ ਤਾਂ ਕੇਵਲ ਇਕ ਫ਼ਰਿਆਦ ਹੈ। ਫ਼ਰਿਆਦ ਕਰਨ ਵਾਲੇ ਦਾ ਹੱਕ ਨਹੀਂ ਬਣਦਾ। ਸੱਚ ਜਾਣੋ, ਫ਼ਰਿਆਦ ਕਰਨ ਵਾਲਾ ਕੇਵਲ ਤਰਸ ਦਾ ਪਾਤਰ ਹੁੰਦਾ ਹੈ। ਸਾਰੀ ਜ਼ਿੰਦਗੀ ਅਰਦਾਸ ਕਰਦੇ ਹਾਂ ਤੇ ਨਾਮ ਅੰਦਰ ਕਿਉਂ ਨਹੀਂ ਟਿੱਕਦਾ ? ਕਿਉਂਕਿ ਅਸੀਂ ਕਮਾਈ ਨਾਲ ਹੱਕ ਸਮਝਣ ਲੱਗ ਪੈਂਦੇ ਹਾਂ। ਹੱਕ ਨਹੀਂ, ਕੇਵਲ ਉਸ ਦੀ ਦਾਤ ਸਮਝ ਤੇ ਦਾਤ ਉਸ ਦੀ ਆਪਣੇ ਆਪ ਤਰੁੱਠ ਕੇ ਮਿਲਦੀ ਹੈ। ਦਾਤ ਉੱਪਰ ਕਦੀ ਹੱਕ ਨਹੀਂ ਹੁੰਦਾ। ਸਾਹਿਬ ਨੇ ਸ਼ਬਦ ਕਹੇ-

*ਜੇਵਡੁ ਆਪਿ ਜਾਣੈ ਆਪਿ ਆਪਿ॥*
*ਨਾਨਕ ਨਦਰੀ ਕਰਮੀ ਦਾਤਿ॥ ੨੪॥*

(ਜਪੁਜੀ ਸਾਹਿਬ)

ਕਹਿਣ ਲੱਗੇ, ਉਸ ਦੀ ਨਦਰ ਹੀ ਨਾਮ ਹੈ। ਧੰਨ ਗੁਰੂ ਨਾਨਕ ਸਾਹਿਬ ਨੂੰ ਇਹੀ ਸਵਾਲ ਸਾਖੀ ਵਾਲੇ ਨੇ ਕੀਤਾ। ਉਸ ਨੇ ਸਾਖੀ ਦਿੱਤੀ। ਹਜ਼ੂਰ ਮਿੱਠਨ ਕੋਟ ਗਏ। ਉਥੋਂ ਦਾ ਇਕ ਫ਼ਕੀਰ ਸੀ। ਉਸ ਦਾ ਨਾਮ ਸੀ ਮੀਆਂ ਮਿੱਠਾ। ਉਸ ਨੇ ਬੜੇ ਸੋਹਣੇ ਸਵਾਲ ਕੀਤੇ। ਹਜ਼ੂਰ

ਦੇ ਚਰਨਾਂ ਵਿਚ ਫ਼ਕੀਰ ਮੀਆਂ ਮਿੱਠਾ ਆਇਆ। ਉਸ ਨੇ ਹੱਥ ਜੋੜ ਕੇ ਇਕ ਸਵਾਲ ਕੀਤਾ। ਕਹਿੰਦਾ ਹੈ ਨਾਮ ਕੀ ਹੈ ? ਧੰਨ ਗੁਰੂ ਨਾਨਕ ਸਾਹਿਬ ਹੱਸ ਪਏ। ਉਸ ਨੇ ਫਿਰ ਪੁੱਛਿਆ, ਨਾਮ ਕੀ ਹੈ ? ਹਜ਼ੂਰ ਨੇ ਅੱਗੋਂ ਕਿਹਾ, ਮੀਆਂ ਮਿੱਠਾ ! ਨਾਮ ਦੀ ਕੀਮਤ ਕਿਸ ਨੇ ਜਾਣੀ ਹੈ। ਕਹਿਣ ਲੱਗੇ–

*ਆਖਾ ਜੀਵਾ ਵਿਸਰੈ ਮਰਿ ਜਾਉ॥*
*ਆਖਣਿ ਅਉਖਾ ਸਾਚਾ ਨਾਉ॥*
*ਸਾਚੇ ਨਾਮ ਕੀ ਲਾਗੈ ਭੂਖ॥*
*ਉਤੁ ਭੂਖੈ ਖਾਇ ਚਲੀਅਹਿ ਦੂਖ॥..*
*ਜੇ ਸਭਿ ਮਿਲਿ ਕੈ ਆਖਣ ਪਾਹਿ॥*
*ਵਡਾ ਨਾ ਹੋਵੈ ਘਾਟਿ ਨ ਜਾਇ॥*

(ਰਹਰਾਸਿ ਸਾਹਿਬ)

ਸਾਹਿਬ ਜੀ ਕਹਿੰਦੇ ਹਨ, ਜੇਕਰ ਕੋਈ ਯਤਨ ਵੀ ਕਰੇ ਤਾਂ ਉਸ ਨਾਮ ਨੂੰ ਕੋਈ ਬਿਆਨ ਨਹੀਂ ਕਰ ਸਕਦਾ। ਹਜ਼ੂਰ ਨੇ ਕਿਹਾ ਕਿ ਦੇਖ ਉਹ ਇੰਨਾ ਵੱਡਾ ਹੈ ਕਿ ਉਸ ਦੀ ਕੀਮਤ ਨਹੀਂ ਪਾਈ ਜਾ ਸਕਦੀ। ਉਸ ਦੀ ਭੁੱਖ ਲੱਗ ਜਾਏ ਤਾਂ ਅੰਦਰ ਦੇ ਦੁੱਖ ਜਾਂਦੇ ਰਹਿੰਦੇ ਹਨ। ਮੀਆਂ ਮਿੱਠਾ ਕਹਿੰਦਾ ਹੈ, ਪਰ ਮੈਨੂੰ ਸਮਝ ਕੋਈ ਨਹੀਂ ਪਈ।–

*ਨਾ ਓਹੁ ਮਰੈ ਨ ਹੋਵੈ ਸੋਗੁ॥*
*ਦੇਦਾ ਰਹੈ ਨ ਚੂਕੈ ਭੋਗੁ॥*
*ਗੁਣੁ ਏਹੋ ਹੋਰੁ ਨਾਹੀ ਕੋਇ॥*

(ਰਹਰਾਸਿ ਸਾਹਿਬ)

**ਧੰਨ** ਗੁਰੂ ਨਾਨਕ ਸਾਹਿਬ ਕਹਿੰਦੇ ਹਨ, ਸੁਣ, ਉਹ ਨਾਮ ਸੁਣੀਦਾ ਹੈ। ਮੀਆਂ ਮਿੱਠਾ ਕਹਿੰਦਾ ਹੈ, ਕਿੱਥੇ ਸੁਣਾਈ ਦਿੰਦਾ ਪਿਆ ਹੈ ? ਹਜ਼ੂਰ ਕਹਿਣ ਲੱਗੇ ਕੰਨ ਲਾ ਕੇ ਸੁਣ। ਕਹਿੰਦਾ ਹੈ, ਕੁਝ ਨਹੀਂ ਸੁਣਦਾ। ਸਾਖੀਕਾਰ ਕਹਿੰਦੇ ਹਨ, ਉਸ ਵੇਲੇ ਬਾਬੇ ਨਾਨਕ ਨੇ ਮੀਆਂ ਮਿੱਠਾ ਦੀ ਕੇਵਲ ਬਾਂਹ ਫੜੀ ਸੀ। ਇਕ ਪਾਸੇ 'ਤੇ ਕਰਕੇ ਜਦੋਂ ਉਸ ਉੱਪਰ ਆਪਣੀ ਨਜ਼ਰ ਟਿਕਾਈ, ਤਾਂ ਕਹਿੰਦੇ ਹਨ, ਸਿਰ ਤੋਂ ਪੈਰਾਂ ਤੱਕ ਉਸ ਦੇ ਅੰਦਰ ਨਾਮ ਦੀ ਅਨਹਦ ਝੁਣਕਾਰ ਚੱਲੀ ਤੇ ਸਾਹਿਬ ਕਹਿਣ ਲੱਗੇ ਦੱਸ ਨਾਮ ਸੁਣੀਦਾ ਹੈ ? ਕਹਿੰਦਾ ਹੈ, ਹੇ ਮੇਰੇ ਮਾਲਕ ਜੀ ! ਕੋਈ ਰੋਮ ਅਜਿਹਾ ਨਹੀਂ ਜਿਸ ਵਿਚ ਨਾਮ ਦਾ ਪ੍ਰਸਾਰ ਨਾ ਹੋਵੇ। ਹੱਸ ਕੇ ਕਹਿਣ ਲੱਗੇ, ਬਸ ਇਹੀ ਨਾਮ ਹੈ, ਇਸ ਦੀ ਕੀਮਤ ਕਿਸ ਨੇ ਜਾਣੀ ਹੈ ? ਇਹ ਤਾਂ ਕੇਵਲ ਮਾਣਨ ਵਾਲੀ ਵਸਤੂ ਹੈ।

ਮੇਰੇ ਧੰਨ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਨੇ ਕਿਤੇ ਵੀ ਦਾਅਵਾ ਕਰਕੇ ਨਹੀਂ ਕਿਹਾ ਕਿ

ਮੈਂ ਤੈਨੂੰ ਪੂਰਾ ਬਿਆਨ ਕਰਕੇ ਤੁਰ ਚੱਲਿਆ ਹਾਂ। ਉਥੇ ਤਾਂ ਜਿਉਂ-ਜਿਉਂ ਡੁੱਬੇ, ਤਿਉਂ-ਤਿਉਂ ਕਿਹਾ, ਦਾਤਾ ! ਤੇਰੇ ਬਾਰੇ ਕੀ ਕਹਿਣਾ ਹੈ। ਜੋ ਮੈਂ ਕਿਹਾ, ਤੂੰ ਇਸ ਤੋਂ ਵੀ ਅੱਗੇ ਬੇਅੰਤ ਹੈਂ।

ਸਾਹਿਬ ਕਲਗੀਧਰ ਜੀ ਦੇ ਬਚਨ ਅਸੀਂ ਪੜ੍ਹਦੇ ਹਾਂ-

*ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥*
*ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ॥*
*ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜ ਕਹਿੱਜੈ॥*
*ਕੋਟਿ ਇੰਦ੍ਰ ਇੰਦ੍ਰਾਣ ਸਾਹੁ ਸਾਹਾਣਿ ਗਣਿਜੈ॥*
*ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਨ ਤ੍ਰਿਣ ਕਹਤ॥*
*ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਤਨ ਸੁਮਤਿ॥*

(ਜਾਪੁ ਸਾਹਿਬ)

ਹੇ ਮਾਲਕ ! ਪੂਰਾ ਤੈਨੂੰ ਕੋਈ ਵੀ ਬਿਆਨ ਨਹੀਂ ਕਰ ਸਕਦਾ। ਤੇਰੇ ਕਰਮਾਂ ਨੂੰ ਦੇਖ ਕੇ ਹੀ ਨਾਮ ਰੱਖੇ ਹਨ। ਹਜ਼ੂਰ ਕਹਿਣ ਲੱਗੇ, ਹੇ ਮਨੁੱਖ ! ਦੇਖ ਤੂੰ ਦੁਨੀਆਂ ਵਿਚ ਅਸਥੂਲ ਵਿਚਰਦਾ ਹੈਂ ਤੇ ਜਾਣਾ ਤੂੰ ਅਦ੍ਰਿਸ਼ਟ ਤੱਕ ਹੈ। ਸਥੂਲ ਤੋਂ ਚੱਲ ਕੇ ਸੂਖਸ਼ਮ ਵੱਲ ਦਾ ਸਫ਼ਰ ਹੈ ਨਾਮ। ਹਕੀਕਤ ਇਹ ਹੈ ਕਿ ਸਰਗੁਣ ਤੋਂ ਚੱਲ ਕੇ ਨਿਰਾਕਾਰ ਵਿਚ ਲੀਨ ਹੋਣ ਦਾ ਨਾਮ ਹੈ ਨਾਮ। ਹੁਣ ਅਸੀਂ ਹਾਂ ਸਥੂਲ, ਪੰਜਾਂ ਤੱਤਾਂ ਦਾ ਸਰੀਰ ਬਣਿਆ ਹੈ। ਸਥੂਲ ਨੇ ਜੇ ਸੂਖਸ਼ਮ ਵੱਲ ਤੁਰਨਾ ਹੈ ਤਾਂ ਉਸ ਨੂੰ ਸੂਖਸ਼ਮ ਦੀ ਸਵਾਰੀ ਕਰਨੀ ਪੈਣੀ ਹੈ।

ਸਾਹਿਬ ਨੇ ਸਭ ਤੋਂ ਪਹਿਲੀ ਗੱਲ ਕੀਤੀ ਕਿ ਮੈਂ ਤੈਨੂੰ ਉਸ ਨਾਮ ਨਾਲ ਜੋੜਨਾ ਚਾਹੁੰਦਾ ਹਾਂ, ਜਿਹੜਾ ਸਭ ਤੋਂ ਵੱਡਾ ਹੈ। ਨਾਮ ਦਾਨ ਦਾ ਅਰਥ ਹੈ ਪ੍ਰਮਾਤਮਾ ਦਾ ਨਾਮ। ਉਹ ਨਾਮ ਜਿਸ ਨੂੰ ਜੱਪਣ ਨਾਲ ਅੰਦਰ ਦੀ ਭੁੱਖ ਮਿੱਟਦੀ ਹੈ। ਉਹ ਨਾਮ ਜਿਸ ਨੂੰ ਧਿਆਉਣ ਦੇ ਨਾਲ ਜਮਾਂ ਦੀਆਂ ਫਾਹੀਆਂ ਕੱਟੀਆਂ ਜਾਂਦੀਆਂ ਹਨ। ਉਹ ਨਾਮ ਜਿਸ ਦੇ ਸਾਹਮਣੇ ਆ ਕੇ ਬਾਦਸ਼ਾਹ ਵੀ ਸੀਸ ਝੁਕਾ ਦਿੰਦੇ ਹਨ। ਹਜ਼ੂਰ ਨੇ ਫਿਰ ਕਿਹਾ, ਤੂੰ ਕਿਹੋ ਜਿਹਾ ਨਾਮ ਜੱਪਣਾ ਹੈ ? ਆਪ ਨਾਮ ਲੈ ਕੇ ਆਏ। ਮੇਰੇ ਸਾਹਿਬ ਨੇ ਆਪ ਕਮਾਈ ਕੀਤੀ, ਆਪ ਘਾਲਣਾ ਘਾਲੀ, ਆਪ ਜੱਪ ਜੱਪ ਕੇ ਜਦੋਂ ਉਸ ਸਾਈਂ ਨਾਲ ਅਭੇਦ ਹੋਏ ਹਨ, ਸਾਈਂ ਦੇ ਦਰ 'ਤੇ ਗਏ ਤੇ ਸਾਡੇ ਵਰਗਿਆਂ ਦੇ ਭਲੇ ਲਈ ਉਹ ਦੁਨੀਆਂ ਵਿਚ ਨਾਮ ਦੀ ਦਾਤ ਦੇ ਗਏ ਤਾਂ ਜੋ ਭੁੱਲੜ ਬੰਦੇ ਇਸ ਨੂੰ ਜੱਪ ਕੇ ਉਸ ਪਿਆਰੇ ਦੇ ਚਰਨਾਂ ਵਿਚ ਲੀਨ ਹੋ ਸਕਣ। ਉਹ ਨਾਮ ਹਜ਼ੂਰ ਲੈ ਕੇ ਆਏ ਤੇ ਭਾਈ ਗੁਰਦਾਸ ਨੇ ਜਿਹੜੀ ਦਾਤ ਬਾਬਾ ਜੀ ਲੈ ਕੇ ਆਏ, ਉਸ ਦਾ ਜ਼ਿਕਰ ਆਪਣੀ ਰਚਨਾ ਵਿਚ ਕੀਤਾ ਹੈ। ਅਸੀਂ ਪੜ੍ਹਦੇ ਹਾਂ-

*ਪਹਿਲਾ ਬਾਬੇ ਪਾਯਾ ਬਖਸ ਦਰਿ*

ਜਿਹੜਾ ਤੈਨੂੰ ਦਾਨਾਂ ਸਿਰ ਦਾਨ ਮਿਲਣਾ ਹੈ, ਇਹ ਸ਼ਬਦ ਐਵੇਂ ਨਹੀਂ, ਉਸ ਪਿੱਛੇ

ਬਾਬੇ ਨਾਨਕ ਦੀ ਕਮਾਈ ਹੈ। ਚਾਰ ਅੱਖਰ ਜਿਹੜੇ ਤੂੰ ਜੱਪਣੇ ਹਨ, ਇਹਨਾਂ ਅੱਖਰਾਂ ਪਿੱਛੇ ਦੀਨ ਦੁਨੀ ਦੇ ਦਾਤੇ ਨੇ ਆਪਣੇ ਆਪ ਨੂੰ ਘੋਲ ਘੁਮਾਇਆ ਹੈ ਤੇ ਜੇ ਕਿਤੇ ਤੂੰ ਗੁਰੂ ਦੀ ਮਰਯਾਦਾ ਅਨੁਸਾਰ ਨਾਮ ਦ੍ਰਿੜ ਕਰ ਲਏਂ ਤਾਂ ਸੱਚ ਜਾਣੀ, ਇਹ ਸ਼੍ਰੋਮਣੀ ਦਾਨ ਤੈਨੂੰ ਉਥੇ ਲੈ ਜਾਏਗਾ ਜਿੱਥੋਂ ਬਾਬਾ ਇਹ ਦਾਤ ਲੈ ਕੇ ਆਇਆ ਸੀ।-

*ਪਹਿਲਾ ਬਾਬੇ ਪਾਯਾ ਬਖਸੁ ਦਰਿ ਪਿਛੋ ਦੇ ਫਿਰਿ ਘਾਲ ਕਮਾਈ।*
*ਰੇਤ ਅੱਕੁ ਆਹਾਰੁ ਕਰਿ ਰੋੜਾਂ ਕੀ ਗੁਰ ਕਰੀ ਵਿਛਾਈ।*
*ਭਾਰੀ ਕਰੀ ਤਪੱਸਿਆ ਵਡੇ ਭਾਗਿ ਹਰਿ ਸਿਉ ਬਣਿ ਆਈ।*
*ਬਾਬਾ ਪੈਧਾ ਸਚਖੰਡਿ*

ਹਜ਼ੂਰ ਨੇ ਸੱਚਖੰਡਿ ਜਾ ਕੇ ਕੀ ਲਿਆਂਦਾ ?-

*ਨਉਨਿਧਿ ਨਾਮੁ ਗਰੀਬੀ ਪਾਈ।*

ਗੁਰੂ ਦੇ ਸਿੱਖਾ ! ਦੁਨੀਆਂ ਭਰ ਦੇ ਖ਼ਜ਼ਾਨੇ ਜਿਨ੍ਹਾਂ ਨੂੰ ਨਾਮ ਵਿਚੋਂ ਮਿਲਦੇ ਹਨ, ਉਹ ਲੈ ਕੇ ਆਏ ਤੇ ਨਾਲ ਉਹਨਾਂ ਦੇ ਨਿਮਰਤਾ ਦੀ ਦਾਤ ਆ ਗਈ। ਆਮ ਤੌਰ 'ਤੇ ਕਈ ਅਜਿਹੇ ਦੇਖੇ ਹਨ ਕਿ ਜਦੋਂ ਉਹ ਨਾਮ ਜੱਪਦੇ ਹਨ ਤਾਂ ਕਹਿੰਦੇ ਹਨ, ਹੁਣ ਜਿਥੋਂ ਤੱਕ ਮੈਂ ਪਹੁੰਚ ਗਿਆ ਹਾਂ, ਅਸਲ ਵਿਚ ਉਹ ਜਿਉਂ ਜਿਉਂ ਜੱਪਦੇ ਹਨ, ਮੈਂ ਦਾ ਪ੍ਰਗਟਾਵਾ ਹੁੰਦਾ ਹੈ ਤੇ ਗੁਰਮੁਖ ਨਾਮ ਜਦੋਂ ਜੱਪਦੇ ਹਨ ਤਾਂ ਉਦੋਂ ਮੈਂ ਦੀ ਮੌਤ ਹੁੰਦੀ ਹੈ। ਜਦੋਂ ਆਮ ਕੋਈ ਅਭਿਨਾਸੀ ਪਹੁੰਚਦਾ ਹੈ ਤਾਂ ਕਿਸੇ ਨਾਮ 'ਤੇ ਹੋਕਾ ਦੇ ਕੇ ਕਹਿੰਦਾ ਹੈ ਕਿ ਮੈਂ ਹੀ ਰੱਬ ਹਾਂ। ਜਦੋਂ ਕੋਈ ਸੂਫ਼ੀ ਪਹੁੰਚਦਾ ਹੈ ਤੇ ਸ਼ਬਦ ਕਹਿੰਦਾ ਹੈ ਕਿ ਅਨਲ ਹੱਕ, ਮੈਂ ਹੀ ਖ਼ੁਦਾ ਹਾਂ। ਜਦੋਂ ਕਿਤੇ ਗੁਰਮਤੀਆ ਸਿੱਖ ਜਿਸ ਨੇ ਬਾਬੇ ਨਾਨਕ ਦੀ ਗੁਰਮਤਿ ਨੂੰ ਭੈ ਭਾਵਨੀ ਨਾਲ ਕਮਾਇਆ ਹੈ, ਉਹ ਕਿਤੇ ਪਹੁੰਚਦਾ ਹੈ ਤਾਂ ਉਹ ਇਕੋ ਗੱਲ ਕਹਿੰਦਾ ਹੈ, ਦਾਤਾ ਜੀ !-

*ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥*

ਇਹ ਨਾਮ ਮੇਰਾ ਨਹੀਂ, ਕਮਾਈ ਮੇਰੀ ਨਹੀਂ, ਘਾਲਣਾ ਮੇਰੀ ਨਹੀਂ, ਨਾਮ ਤਾਂ ਦਾਨ ਵਿਚ ਮਿਲਦਾ ਹੈ।

*ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥*

(ਅੰਗ ੧੩੭੫)

ਹਜ਼ੂਰ ਇਹ ਦਾਤ ਲੈ ਕੇ ਆਏ। ਫਿਰ ਕਿਹਾ ਜੇ ਇਸ ਨਾਮ ਨਾਲ ਜੁੜੇਂਗਾ ਤਾਂ ਉੱਚੇ ਤੱਕ ਪਹੁੰਚ ਜਾਏਂਗਾ। ਗੁਰਸਿੱਖਾਂ ਨੂੰ ਗੁਰਮਤਿ ਅਨੁਸਾਰ ਨਾਮ ਦਿੱਤਾ ਤੇ ਜਿਹੜੇ ਨਾਮ ਦੀ ਦਾਤ ਦਿੱਤੀ, ਹਜ਼ੂਰ ਨੇ ਉਹ ਪ੍ਰਗਟ ਕਰ ਦਿੱਤੀ। ਅਸੀਂ ਬੜੀ ਵਾਰੀ ਪੜ੍ਹਦੇ ਹਾਂ-

*ਵਾਹਿਗੁਰੂ ਗੁਰ ਸਬਦੁ ਸੁਣਾਇਆ।*

(ਵਾਰ ੨੪, ਪਉੜੀ ੧)

*ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ।*

(ਵਾਰ ੧੩, ਪਉੜੀ ੨)

ਇਸ ਨੂੰ ਕਿਹਾ ਕਿ ਜਦੋਂ ਤੂੰ ਜੱਪੇਂਗਾ, ਜਦੋਂ ਤੂੰ ਸਿਮਰੇਂਗਾ, ਜਦੋਂ ਤੇਰੇ ਅੰਦਰ ਅਜਪਾ ਜਾਪ ਚੱਲੇਗਾ ਤੇ ਵਾਹਿਗੁਰੂ ਸ਼ਬਦ ਤੈਨੂੰ ਉਸ ਅਸਵਥਾ ਤੱਕ ਲੈ ਜਾਏਗਾ ਸੱਜਣਾ ! ਜਿਸ ਥਾਂ 'ਤੇ ਸੱਚੇ ਦਾ ਟਿਕਾਣਾ ਹੈ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਬਾਬਾ ਜੀ ਨੇ ਨਾਮ ਤੋਂ ਬਿਨਾਂ ਕੋਈ ਦੂਜੀ ਗੱਲ ਨਹੀਂ ਕੀਤੀ। ਜਪੁ ਜੀ ਸਾਹਿਬ ਵਿਚ ਪਹਿਲੀ ਦਾਤ ਹੀ ਇਹ ਮੰਗੀ ਹੈ-

*ਗੁਰਾ ਇਕ ਦੇਹਿ ਬੁਝਾਈ॥*
*ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥*

(ਜਪੁਜੀ ਸਾਹਿਬ)

ਜਿਨ੍ਹਾਂ ਨੂੰ ਨਾਮ ਦਾ ਦਾਨ ਮਿਲਿਆ, ਉਹ ਕਹਿਣ ਲੱਗੇ-

*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥*
*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥*

(ਜਪੁਜੀ ਸਾਹਿਬ)

ਨਾਮ ਤੋਂ ਬਿਨਾਂ ਕੋਈ ਦੂਜੀ ਗੱਲ ਨਹੀਂ ਕੀਤੀ। ਨਾਮ ਦਾ ਦਾਤਾ ਕੇਵਲ ਗੁਰੂ ਹੈ। ਅਸੀਂ ਆਮ ਬੰਦੇ ਨੂੰ ਕਹਿਣ ਲੱਗ ਪੈਂਦੇ ਹਾਂ ਕਿ ਸਾਨੂੰ ਨਾਮ ਦਾ ਦਾਨ ਦਿਉ ਜੀ। ਇਸ ਦੇ ਅਰਥ ਇਹ ਨਾ ਸਮਝੀਏ ਕਿ ਜਣੇ ਖਣੇ ਬੰਦੇ ਕੋਲੋਂ ਮੰਗਣ ਜਾਈਏ ਕਿ ਨਾਮ ਦਾ ਦਾਨ ਦਿਉ। ਸਾਹਿਬ ਨੇ ਪਹਿਲਾਂ ਆਪ ਨਾਮ ਦੀਆਂ ਦਾਤਾਂ ਮੰਗੀਆਂ। ਉਹਨਾਂ ਇਕ ਮਰਯਾਦਾ ਬਣਾ ਕੇ ਸਾਨੂੰ ਦਿੱਤੀ ਹੈ ਕਿ ਜਿਸ ਨੇ ਵੀ ਨਾਮ ਦਾ ਦਾਨ ਗੁਰਮਤਿ ਵਿਚ ਲੈਣਾ ਹੈ, ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਗੁਰੂ ਦੇ ਅੰਦਰ ਆਪ ਨਾਮ ਵਰਤਦਾ ਹੈ। ਉਹ ਨਾਮ ਫਿਰ ਪੰਜਾਂ ਗੁਰੂ ਦੇ ਪਿਆਰਿਆਂ ਦੇ ਅੰਦਰ ਵਰਤਦਾ ਹੈ। ਉਹੀ ਨਾਮ ਜਦੋਂ ਅੰਮ੍ਰਿਤ ਤਿਆਰ ਕਰਦੇ ਹਨ ਤਾਂ ਅੱਗੇ ਸੰਗਤ ਨੂੰ ਦਿੰਦੇ ਹਨ। ਸੱਚ ਜਾਣੋ, ਜਦੋਂ ਉਸ ਨਾਮ ਨਾਲ ਕੋਈ ਜੁੜੇਗਾ ਫਿਰ ਉਸ ਨੂੰ ਹਜ਼ੂਰ ਕਹਿੰਦੇ ਹਨ-

*ਸੋ ਐਸਾ ਹਰਿ ਨਾਮ ਧਿਆਈਐ ਮਨ ਮੇਰੇ ਜੋ ਸਭਨਾਂ ਉਪਰਿ ਹੁਕਮੁ ਚਲਾਏ॥*

ਇਸ ਕਰਕੇ ਦਾਨਾਂ ਸਿਰ ਨਾਮ ਦਾਨ ਹੈ, ਜਿਸ ਨਾਮ ਦਾ ਹੁਕਮ ਸਾਰਿਆਂ 'ਤੇ ਚੱਲਦਾ ਹੈ।-

*ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ ਜੋ ਅੰਤੀ ਅਉਸਰਿ ਲਏ ਛਡਾਏ॥*
*ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ ਜੁ ਮਨ ਕੀ ਤ੍ਰਿਸਨਾ ਸਭ ਭੁਖ ਗਵਾਏ॥*

(ਅੰਗ ੮੯)

ਇਹੋ ਜਿਹੇ ਨਾਮ ਨੂੰ ਜੱਪ ਜਿਹੜਾ ਤੇਰੇ ਅੰਦਰ ਦੀ ਤ੍ਰਿਸ਼ਨਾ ਨੂੰ ਮੇਟੇ। ਕਹਿਣ ਲੱਗੇ-

*ਸੋ ਗੁਰਮੁਖਿ ਨਾਮੁ ਜਪਿਆ ਵਡਭਾਗੀ*

ਕਹਿਣ ਲੱਗੇ ਜਿੰਨੇ ਵੀ ਨਿੰਦਕ ਸਨ, ਦੁਸ਼ਟ ਸਨ, ਜੱਪਣ ਵਾਲੇ ਦੇ ਸਾਹਮਣੇ ਉਹ ਪੈਰਾਂ ਵਿਚ ਆ ਕੇ ਝੁੱਕ ਗਏ।-

*ਸੋ ਐਸਾ ਹਰਿ ਨਾਮੁ ਧਿਆਈਐ ਮਨ ਮੇਰੇ ਜੋ ਸਭਨਾ ਉਪਰਿ ਹੁਕਮੁ ਚਲਾਏ ॥*
*ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ ਜੋ ਅੰਤੀ ਅਉਸਰਿ ਲਏ ਛਡਾਏ ॥*
*ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ ਜੁ ਮਨ ਕੀ ਤ੍ਰਿਸਨਾ ਸਭ ਭੁਖ ਗਵਾਏ ॥*
*ਸੋ ਗੁਰਮੁਖਿ ਨਾਮੁ ਜਪਿਆ ਵਡਭਾਗੀ ਤਿਨ ਨਿੰਦਕ ਦੁਸਟ ਸਭਿ ਪੈਰੀ ਪਾਏ ॥*
*ਨਾਨਕ ਨਾਮੁ ਅਰਾਧਿ ਸਭਨਾ ਤੇ ਵਡਾ ਸਭਿ ਨਾਵੈ ਅਗੈ ਆਣਿ ਨਿਵਾਏ ॥*

(ਅੰਗ ੮੯)

ਗੁਰੂ ਦੇ ਸਿੱਖਾ ! ਇਸ ਤੋਂ ਵੱਡਾ ਕੋਈ ਦਾਨ ਨਹੀਂ। ਧੰਨ ਗੁਰੂ ਅਰਜਨ ਦੇਵ ਜੀ ਨੇ ਮੇਹਰ ਕੀਤੀ, ਹੇ ਦਾਤਾ ਜੀ ! ਇਹ ਜਿਹੜਾ ਦਾਨਾਂ ਸਿਰ ਦਾਨ ਨਾਮ ਦਾਨ ਹੈ, ਇਹ ਸਾਡੀ ਰੱਖਿਆ ਕਿਵੇਂ ਕਰਦਾ ਹੈ ? ਸਾਨੂੰ ਚਾਰ ਚੁਫੇਰਿਉਂ ਇਹ ਨਾਮ ਕਿਵੇਂ ਬਚਾਉਂਦਾ ਹੈ ? ਨਾਮ ਜੱਪਿਆ ਜਾਏ, ਨਾਮ ਆਰਾਧਿਆ ਜਾਏ, ਨਾਮ ਧਿਆਇਆ ਜਾਏ, ਅਜਪਾ ਜਾਪ ਚਲੇ ਤੇ ਵਾਹਿਗੁਰੂ ਮੇਹਰ ਕਰੇ। ਇਹ ਸਾਡੀ ਖੇਡ ਤਾਂ ਚੱਲਦੀ ਹੈ ਜੇ ਪਹਿਲਾਂ ਗੁਰੂ ਦੀ ਹਜ਼ੂਰੀ ਵਿਚ ਬੇਨਤੀ ਕੀਤੀ ਜਾਏ। ਹੇ ਦਾਤਾ ! ਨਾਮ ਜੱਪਣ ਲੱਗੇ ਹਾਂ। ਤੁਸੀਂ ਕ੍ਰਿਪਾ ਕਰਕੇ ਆਪਣੀ ਹਜ਼ੂਰੀ ਦਾ ਦਾਨ ਦਿਉ। ਹਜ਼ੂਰੀ ਤੋਂ ਬਿਨਾਂ ਕਈ ਵਾਰੀ ਅੰਦਰ ਪੂਰਨ ਤੌਰ 'ਤੇ ਟਿੱਕਦਾ ਨਹੀਂ। ਹਜ਼ੂਰੀ ਦੀ ਦਾਤ ਕਿਸੇ ਭਾਗਾਂ ਵਾਲੇ ਨੂੰ ਮਿਲਦੀ ਹੈ।

ਧੰਨ ਗੁਰੂ ਨਾਨਕ ਸਾਹਿਬ ਜੀ ਨੇ ਜਦੋਂ ਹਜ਼ੂਰੀ ਦੀ ਗੱਲ ਕੀਤੀ ਤਾਂ ਕਾਜ਼ੀ ਤੇ ਨਵਾਬ ਨੂੰ ਇਕੱਲਿਆਂ ਨਹੀਂ ਕਿਹਾ। ਅਸਲ ਵਿਚ ਉਸ ਮਸੀਤ ਦੀ ਜਿਹੜੀ ਘਟਨਾ ਹੈ, ਉਹ ਹਰ ਇਕ ਲਈ ਉਪਦੇਸ਼ ਸੀ ਕਿ ਜੇ ਨਾਮ ਜੱਪਣਾ ਹੈ, ਜੇ ਇਬਾਦਤ ਕਰਨੀ ਹੈ, ਜੇ ਜੁੜਨਾ ਹੈ ਤਾਂ ਹਜ਼ੂਰੀ ਦੀ ਦਾਤ ਮੰਗੋ। ਹਜ਼ੂਰੀ ਤੋਂ ਬਿਨਾਂ ਕਈ ਵਾਰੀ ਜ਼ਬਾਨ ਨਾਲ ਕਹੀ ਜਾਂਦੇ ਹਾਂ ਪਰ ਅੰਦਰ ਨੂੰ ਪੂਰਨ ਤੌਰ 'ਤੇ ਟਿਕਾਅ ਨਹੀਂ ਮਿਲਦਾ। ਸਾਹਿਬ ਕਹਿੰਦੇ ਹਨ, ਹਜ਼ੂਰੀ ਦਾ ਭਾਵ ਇਹ ਹੈ ਕਿ ਪਹਿਲਾਂ ਇਹ ਵਿਸ਼ਵਾਸ ਹੋ ਜਾਏ ਕਿ ਵਾਹਿਗੁਰੂ ਹੈ। ਦੂਜਾ ਹਜ਼ੂਰੀ ਦਾ ਭਾਵ ਇਹ ਹੈ ਕਿ ਮੈਂ ਜੱਪਦਾ ਹਾਂ, ਭਾਵੇਂ ਮੈਨੂੰ ਨਹੀਂ ਦਿੱਸਦਾ ਪਰ ਆਖ਼ਿਰ ਉਹ ਮੈਨੂੰ ਦੇਖਦਾ ਪਿਆ ਹੈ। ਸਾਹਿਬ ਕਹਿੰਦੇ ਹਨ, ਹਜ਼ੂਰੀ ਦਾ ਭਾਵ ਇਹ ਹੈ ਕਿ ਜਦੋਂ ਵੀ ਤੂੰ ਜੁੜੇਂ, ਇਕ ਖਿਨ ਵੀ ਪ੍ਰਮਾਤਮਾ ਦੀ ਅਣਹੋਂਦ ਨਾ ਸਮਝੀਂ। ਸਮਝੀਂ ਕਿ ਉਹ ਹੋਂਦ ਵਾਲਾ ਮੇਰੇ ਅੰਗ ਸੰਗ ਹੈ। ਹਜ਼ੂਰ ਕਹਿੰਦੇ ਹਨ, ਨਾਮ ਰਾਖੀ ਕਰਦਾ ਹੈ। ਇਸ ਕਰਕੇ ਦਾਨਾਂ ਸਿਰ ਦਾਨ ਹੈ। ਜਿਥੇ ਕੋਈ ਨਹੀਂ ਪਹੁੰਚਦਾ ਉਥੇ ਨਾਮ ਪਹੁੰਚਦਾ ਹੈ। ਮਹਾਰਾਜ ! ਕਿਵੇਂ ਪਹੁੰਚਦਾ ਹੈ ? ਸਾਹਿਬ

ਕਹਿਣ ਲੱਗੇ, ਇਹ ਪਹੁੰਚਦਾ ਵੀ ਉਥੇ ਹੈ ਜਿਥੇ ਬੰਦੇ ਦੀਆਂ ਸਾਰੀਆਂ ਸ਼ਕਤੀਆਂ ਖ਼ਤਮ ਹੋ ਜਾਣ। ਪੁੱਛਿਆ ਮਹਾਰਾਜ ! ਕਿਵੇਂ ? ਉਥੇ ਹਜ਼ੂਰ ਕਹਿਣ ਲੱਗੇ, ਰਾਗ ਹੈ ਮਾਲੀ ਗਉੜਾ, ਸ਼ਬਦ ਹੈ ਗੁਰੂ ਅਰਜਨ ਦੇਵ ਜੀ ਦਾ। ਅਸੀਂ ਇਹ ਸ਼ਬਦ ਪੜ੍ਹਦੇ ਹਾਂ-

*ਐਸੋ ਸਹਾਈ ਹਰਿ ਕੋ ਨਾਮ॥*
*ਸਾਧਸੰਗਤਿ ਭਜੁ ਪੂਰਨ ਕਾਮ॥*

(ਅੰਗ ੯੮੬)

ਕਹਿਣ ਲੱਗੇ-

*ਬੂਡਤ ਕਉ ਜੈਸੇ ਬੇੜੀ ਮਿਲਤ॥*

ਬੂਡਤ ਦਾ ਅਰਥ ਹੈ ਜਿਹੜਾ ਡੁੱਬਦਾ ਪਿਆ ਹੈ, ਜਿਸ ਦਾ ਕੋਈ ਸਹਾਰਾ ਨਹੀਂ। ਹਜ਼ੂਰ ਕਹਿੰਦੇ ਹਨ, ਜਿਵੇਂ ਇਕ ਬੰਦਾ ਨਦੀ ਵਿਚ ਡੁੱਬਦਾ ਹੋਵੇ, ਉਸ ਦਾ ਸਹਾਰਾ ਕੋਈ ਨਾ ਹੋਵੇ ਤਾਂ ਉਸ ਡੁੱਬਦੇ ਬੰਦੇ ਨੂੰ ਆ ਕੇ ਬੇੜੀ ਮਿਲ ਜਾਏ, ਬੇੜੀ ਵਾਲਾ ਮਿਲ ਜਾਏ ਤੇ ਬੇੜੀ ਉਸ ਨੂੰ ਦੂਜੇ ਕਿਨਾਰੇ 'ਤੇ ਲਾ ਦੇਵੇ। ਕਹਿਣ ਲੱਗੇ, ਸੱਚ ਜਾਣੀ, ਜਿਵੇਂ ਡੁੱਬਦਿਆਂ ਲਈ ਬੇੜੀ ਆ ਜਾਂਦੀ ਹੈ, ਇਸੇ ਤਰ੍ਹਾਂ ਜ਼ਿੰਦਗੀ ਵਿਚ ਡੁੱਬਦਿਆਂ ਲਈ ਨਾਮ ਸਹਾਰਾ ਬਣ ਜਾਂਦਾ ਹੈ। ਦੀਵੇ ਦਾ ਤੇਲ ਮੁੱਕ ਗਿਆ ਹੈ, ਬੱਤੀ ਟਿਮਟਿਮਾਉਂਦੀ ਪਈ ਹੈ ਤੇ ਉਸ ਬੁੱਝਦੇ ਹੋਏ ਦੀਵੇ ਵਿਚ ਕੋਈ ਤੇਲ ਪਾ ਦੇਵੇ ਤਾਂ ਇਕੋ ਦੱਮ ਉਸ ਦੀ ਰੌਸ਼ਨੀ ਵੱਧ ਜਾਂਦੀ ਹੈ। ਇਸੇ ਤਰ੍ਹਾਂ ਜਦੋਂ ਸ਼ੁਭ ਗੁਣਾਂ ਦਾ ਖ਼ਾਤਮਾ ਹੋ ਜਾਏ, ਪੱਲੇ ਕੁਝ ਨਾ ਰਹੇ, ਕਿਤੇ ਨਾਮ ਦਾ ਦਾਨ ਮਿਲ ਜਾਏ ਤਾਂ, ਸੱਚ ਜਾਣੀ, ਨਾਮ ਇਸ ਤਰ੍ਹਾਂ ਹੈ ਜਿਵੇਂ ਬੁੱਝਦੇ ਹੋਏ ਦੀਵੇ ਵਿਚ ਤੇਲ ਪੈ ਜਾਂਦਾ ਹੈ।-

*ਬੂਡਤ ਕਉ ਜੈਸੇ ਬੇੜੀ ਮਿਲਤ॥*
*ਬੂਝਤ ਦੀਪਕ ਮਿਲਤ ਤਿਲਤ॥*
*ਜਲਤ ਅਗਨੀ ਮਿਲਤ ਨੀਰ॥*
*ਜੈਸੇ ਬਾਰਿਕ ਮੁਖਹਿ ਖੀਰ॥*

(ਅੰਗ ੯੮੬)

ਜਿਵੇਂ ਬੰਦੇ ਦੇ ਤਨ ਨੂੰ ਅੱਗ ਲੱਗ ਜਾਏ, ਉਸ ਨੂੰ ਕੋਈ ਵੀ ਬਚਾਉਣ ਵਾਲਾ ਨਾ ਹੋਵੇ ਤੇ ਲੱਗੀ ਹੋਈ ਅੱਗ ਨਾਲ ਉਸ ਨੂੰ ਕਿਤੇ ਪਾਣੀ ਮਿਲ ਜਾਏ। ਕਹਿਣ ਲੱਗੇ, ਜਿਵੇਂ ਸੜਦੇ ਲਈ ਪਾਣੀ ਹੈ ਇਵੇਂ ਹੀ ਇਕ ਬੱਚਾ ਰੋਂਦਾ ਹੋਵੇ, ਭੁੱਖ ਨਾਲ ਤੜਫਦਾ ਹੋਵੇ ਤੇ ਮਾਂ ਚੁੱਕ ਕੇ ਉਸ ਨੂੰ ਦੁੱਧ ਦੇ ਦੇਵੇ ਤਾਂ ਇਕੋ ਦੱਮ ਉਹ ਖ਼ਾਮੋਸ਼ ਹੋ ਜਾਂਦਾ ਹੈ। ਜਿਵੇਂ ਰੋਂਦਿਆਂ ਲਈ ਦੁੱਧ, ਸੜਦਿਆਂ ਲਈ ਪਾਣੀ, ਡੁੱਬਦਿਆਂ ਲਈ ਬੇੜੀ, ਬੁੱਝਦਿਆਂ ਲਈ ਤੇਲ ਹੈ, ਇਸੇ ਤਰ੍ਹਾਂ ਮੇਰੇ ਗੁਰੂ ਦਾ ਦਿੱਤਾ ਹੋਇਆ ਨਾਮ ਹੈ ਤੇ ਯਕੀਨ ਕਰੀਂ, ਇਸ ਤੋਂ ਵੱਡਾ ਦਾਨ ਕੋਈ ਨਹੀਂ। ਸਾਹਿਬ ਨੇ ਕਿਹਾ-

*ਜੈਸੇ ਰਣ ਮਹਿ ਸਖਾ ਭ੍ਰਾਤ॥*
*ਜੈਸੇ ਭੂਖੇ ਭੋਜਨ ਮਾਤ॥*
*ਜੈਸੇ ਕਿਰਖਹਿ ਬਰਸ ਮੇਘ॥*
*ਜੈਸੇ ਪਾਲਨ ਸਰਨਿ ਸੇਘ॥*

(ਅੰਗ ੯੮੭)

ਹਜ਼ੂਰ ਕਹਿਣ ਲੱਗੇ, ਜਿਵੇਂ ਤੂੰ ਦੁਸ਼ਮਣਾਂ ਵਿਚ ਘਿਰ ਗਿਆ ਹੈਂ। ਚਾਰ ਚੁਫੇਰਿਉਂ ਘੇਰ ਕੇ ਤੈਨੂੰ ਮਾਰਨ ਲੱਗੇ ਹਨ ਤੇ ਇੰਨੀ ਦੇਰ ਨੂੰ ਤੇਰੇ ਭਰਾ ਆ ਜਾਣ ਤੇ ਆਵਾਜ਼ ਦੇ ਕੇ ਕਹਿਣ, ਘਬਰਾਈਂ ਨਾ, ਅਸੀਂ ਤੇਰਾ ਵਾਲ ਵੀ ਵਿੰਗਾ ਨਹੀਂ ਹੋਣ ਦੇਵਾਂਗੇ। ਕਹਿਣ ਲੱਗੇ, ਜਿਵੇਂ ਘਿਰੇ ਹੋਏ ਨੂੰ ਸੱਕੇ ਭਰਾ ਬਚਾਅ ਲੈਣ, ਸੱਚ ਜਾਣੀ, ਭਰਾ ਤੇ ਕੇਵਲ ਤਨ ਨਾਲ ਬਚਾਉਂਦੇ ਹਨ, ਦਾਨਾਂ ਸਿਰ ਦਾਨ ਉਥੇ ਬਚਾਉਂਦਾ ਹੈ, ਜਿਥੇ ਭਰਾ ਵੀ ਨਹੀਂ ਪਹੁੰਚ ਸਕਦੇ। ਕਹਿਣ ਲੱਗੇ–

*ਜੈਸੇ ਰਣ ਮਹਿ ਸਖਾ ਭ੍ਰਾਤ॥*
*ਜੈਸੇ ਭੂਖੇ ਭੋਜਨ ਮਾਤ॥*

(ਅੰਗ ੯੮੭)

ਮਾਸ ਦਾ ਅਰਥ ਹੈ ਮਾਤਰ, ਮਾਤਰ ਦਾ ਅਰਥ ਕਰਾਂਗੇ ਜਦੋਂ ਬੰਦੇ ਨੂੰ ਭੁੱਖ ਲੱਗੀ ਹੋਵੇ ਤੇ ਉਸ ਨੂੰ ਕਹੀਏ ਸੌਣ ਲਈ ਕਮਰਾ ਬੜਾ ਸੋਹਣਾ ਹੈ, ਵਿਸ਼ਰਾਮ ਕਰੋ ਤਾਂ ਉਹ ਕਹਿੰਦਾ ਹੈ ਮੈਨੂੰ ਕਮਰਾ ਨਹੀਂ ਚਾਹੀਦਾ। ਜੇ ਕਹੀਏ ਸੋਨੇ ਦਾ ਕੈਂਠਾ ਪਾ ਲੈ। ਉਹ ਕਹਿੰਦਾ ਹੈ ਮੈਂ ਸੋਨਾ ਖਾਣਾ ਹੈ, ਮੈਨੂੰ ਤਾਂ ਭੁੱਖ ਲੱਗੀ ਹੈ। ਜਿਵੇਂ ਬੰਦੇ ਨੂੰ ਭੁੱਖ ਲੱਗੀ ਹੋਵੇ ਤਾਂ ਭੁੱਖ ਤੋਂ ਬਿਨਾਂ ਕੁਝ ਨਹੀਂ ਸੁੱਝਦਾ। ਉਸ ਦੇ ਸਾਹਮਦੇ ਦੁਨੀਆਂ ਦੇ ਪਦਾਰਥਾਂ ਦੀ ਕੋਈ ਕੀਮਤ ਨਹੀਂ। ਕੇਵਲ ਉਸ ਨੂੰ ਭੋਜਨ ਚਾਹੀਦਾ ਹੈ। ਜਿਸ ਦੇ ਅੰਦਰ ਨਾਮ ਦੀ ਭੁੱਖ ਪੈਦਾ ਹੋ ਜਾਏ ਤਾਂ ਸੱਚ ਜਾਣੀ, ਉਸ ਨੂੰ ਨਾਮ ਤੋਂ ਬਿਨਾਂ ਕੁਝ ਵੀ ਨਹੀਂ ਭਾਉਂਦਾ। ਇਸ ਤਰ੍ਹਾਂ ਨਾਮ ਹੈ। ਸਾਹਿਬ ਕਹਿਣ ਲੱਗੇ–

*ਜੈਸੇ ਭੂਖੇ ਭੋਜਨ ਮਾਤ॥*
*ਜੈਸੇ ਕਿਰਖਹਿ ਬਰਸ ਮੇਘ॥*

(ਅੰਗ ੯੮੭)

ਕਹਿਣ ਲੱਗੇ, ਜਿਵੇਂ ਖੇਤ ਸੁਕਦੇ ਹੋਣ। ਉਹਨਾਂ ਦੇ ਪਰਤ ਕੇ ਹਰੇ ਹੋਣ ਦੀ ਆਸ ਨਾ ਹੋਵੇ ਤੇ ਜ਼ਿਮੀਂਦਾਰ ਕਹਿਣ, ਖੂਹ ਦੇ ਪਾਣੀ ਸੁੱਕ ਗਏ ਹਨ, ਟਿਊਬਵੈਲਾਂ ਦੇ ਪਾਣੀ ਸੁੱਕ ਗਏ ਹਨ ਤਾਂ ਉਸ ਵੇਲੇ ਬੱਦਲ ਆਸਮਾਨ ਵਿਚ ਬਣਨ ਤੇ ਚੰਗੀ ਟਿੱਕ ਕੇ ਵਰਖਾ ਹੋ ਜਾਏ ਤੇ ਪਰਤ ਕੇ ਚੌਥੇ ਦਿਨ ਫਿਰ ਹਰੇ ਹੋ ਜਾਣੇ। ਉਦੇ ਜਿਵੇਂ ਸੜੀਆਂ ਹੋਈਆਂ ਖੇਤੀਆਂ ਵਿਚ

ਵੀ ਬੱਦਲ ਵਰਸਦੇ ਹਨ, ਸੱਚ ਜਾਣੀ, ਇਸੇ ਤਰ੍ਹਾਂ ਸੜੇ ਹੋਏ ਮਨਾਂ ਵਿਚ ਵੀ

*ਦਾਨਾਂ ਸਿਰ ਦਾਨ ਨਾਮ ਦਾਨ*

ਵਰਤਦਾ ਹੈ।-

*ਜੈਸੇ ਕਿਰਖਹਿ ਬਰਸ ਮੇਘ॥*
*ਜੈਸੇ ਪਾਲਨ ਸਰਨਿ ਸੇਂਘ॥*

ਜਿਵੇਂ ਬੰਦਾ ਡਰਦਾ ਹੋਵੇ ਤੇ ਸ਼ੇਰ ਦੀ ਸ਼ਰਨ ਵਿਚ ਚਲਾ ਜਾਏ। ਉਸ ਨੂੰ ਕਿਸੇ ਦਾ ਡਰ ਨਹੀਂ। ਉਏ ਸੱਜਣਾ !

*ਦਾਨਾਂ ਸਿਰ ਦਾਨ ਨਾਮ ਦਾਨ*

ਤਾਂ ਹੈ, ਕਿਉਂਕਿ ਇਸ ਤੋਂ ਵੱਡੀ ਤਾਕਤ ਕੋਈ ਨਹੀਂ। ਅਗਲਾ ਬਚਨ ਕੀਤਾ-

*ਗਰੁੜ ਮੁਖਿ ਨਹੀ ਸਰਪ ਤ੍ਰਾਸ॥*

ਗਰੜ ਮੰਤਰ ਜਿਸ ਕੋਲ ਹੋਵੇ ਉਸ ਨੂੰ ਸੱਪ ਦਾ ਡਰ ਨਹੀਂ। ਕਹਿਣ ਲੱਗੇ ਸੱਜਣਾ ! ਚੇਤੇ ਰੱਖੀਂ, ਗਾਰੜੀ ਮੰਤਰ ਜੱਪਣ ਵਾਲੇ ਉੱਪਰ ਸੱਪ ਦਾ ਜ਼ਹਿਰ ਅਸਰ ਨਹੀਂ ਕਰਦਾ ਹੈ ਤੇ ਜਿਸ ਦੇ ਕੋਲ

*ਦਾਨਾਂ ਸਿਰ ਦਾਨ ਨਾਮ ਦਾਨ*

ਹੈ, ਸੱਚ ਜਾਣੀ, ਉਸ ਉੱਤੇ ਵਿਕਾਰਾਂ ਦਾ ਜ਼ਹਿਰ ਤੇ ਮਾਇਆ ਦਾ ਜ਼ਹਿਰ ਅਸਰ ਨਹੀਂ ਕਰਦਾ।-

*ਸੂਆ ਪਿੰਜਰਿ ਨਹੀ ਖਾਇ ਬਿਲਾਸੁ॥*

ਜਿਵੇਂ ਤੋਤਾ ਇਕ ਪਿੰਜਰੇ ਵਿਚ ਢੱਕਿਆ ਹੋਵੇ ਤੇ ਉਸ ਨੂੰ ਬਿੱਲਾ ਨਹੀਂ ਖਾ ਸਕਦਾ। ਜਿਸ ਦੇ ਕੋਲ ਨਾਮ ਦਾਨ ਹੋਵੇ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਉਸ ਨੂੰ ਜਮ ਬਿੱਲਾ ਕੁਝ ਨਹੀਂ ਕਹਿ ਸਕਦਾ।-

*ਜੈਸੋ ਆਂਡੋ ਹਿਰਦੇ ਮਾਹਿ॥*

ਕਹਿੰਦੇ ਹਨ ਜਿਵੇਂ ਕੂੰਜ ਆਪਣੇ ਹਿਰਦੇ ਵਿਚ ਬੱਚੇ ਨੂੰ ਸਿਮਰਦੀ ਹੈ ਤੇ ਉਸ ਨੂੰ ਜ਼ਿੰਦਗੀ ਮਿਲਦੀ ਹੈ, ਇਸੇ ਤਰ੍ਹਾਂ ਜਿਹੜਾ ਅੰਦਰੋਂ ਨਾਮ ਦਾ ਚਿੰਤਨ ਕਰਦਾ ਹੈ, ਉਸ ਨੂੰ ਜ਼ਿੰਦਗੀ ਮਿਲਦੀ ਹੈ।-

*ਜੈਸੋ ਦਾਨੋ ਚਕੀ ਦਰਾਹਿ॥*

ਜਿਵੇਂ ਦਾਨੇ ਕਿੱਲੀ ਨਾਲ ਜੁੜੇ ਰਹਿਣ ਤੇ ਉਸ ਨੂੰ ਪੁੜ ਕਦੀ ਨਹੀਂ ਤੋੜ ਸਕਦੇ। ਜਿਹੜੇ ਨਾਮ ਨਾਲ ਜੁੜੇ ਰਹਿਣ, ਸੱਚ ਜਾਣੀ, ਉਸ ਨੂੰ ਸੰਸਾਰ ਦਾ ਪੁੜ ਵੀ ਕਦੀ ਨਹੀਂ

ਤੋੜ ਸਕਦਾ। ਇਸ ਕਰਕੇ ਮੰਗਿਆ-

*ਦਾਨਾਂ ਸਿਰ ਦਾਨ ਨਾਮ ਦਾਨ।*

ਸਾਹਿਬ ਕਹਿਣ ਲੱਗੇ, ਨਾਮ ਹੀ ਜ਼ਿੰਦਗੀ ਦਾ ਆਧਾਰ ਹੈ। ਗੁਰੂ ਮੇਹਰ ਕਰੇ। ਸਿੱਖੀ ਤਾਂ ਹੀ ਕਾਇਮ ਹੈ ਜੇ ਨਾਮ ਜੱਪਾਂਗੇ। ਰਹਿਤ ਤਾਂ ਰਹੇਗੀ ਜੇ ਨਾਮ ਨਾਲ ਜੁੜਾਂਗੇ। ਕੇਸ ਰਹਿਣਗੇ, ਜਦੋਂ ਨਾਮ ਜੱਪੇਂਗਾ। ਬਿਬੇਕ ਆਵੇਗਾ ਨਾਮ ਨਾਲ। ਵਿਸਾਹ ਪੈਦਾ ਹੋਵੇਗਾ ਨਾਮ ਨਾਲ। ਭਰੋਸੇ ਬੱਝਣਗੇ ਨਾਮ ਨਾਲ। ਇਸ ਕਰਕੇ ਸਾਰਿਆਂ ਦਾਨਾਂ ਵਿਚੋਂ ਸ਼੍ਰੋਮਣੀ ਦਾਨ ਮੰਗਦਾ ਹੈ-

*ਦਾਨਾਂ ਸਿਰ ਦਾਨ ਨਾਮ ਦਾਨ।*

ਹੇ ਮਾਲਕ ! ਜੇ ਤਰੁੱਠਾ ਹੈਂ ਤਾਂ ਨਾਮ ਦਾਨ ਦੇ। ਅਸੀਂ ਵੀ ਦਾਤਾ ਦੇ ਚਰਨਾਂ ਵਿਚੋਂ ਇਹ ਦਾਨ ਮੰਗਿਆ ਕਰੀਏ। ਇੰਨੀਆਂ ਕੁ ਬੇਨਤੀਆਂ ਅੱਜ ਪ੍ਰਵਾਨ ਕਰਿਉ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਸ੍ਰੀ ਅੰਮ੍ਰਿਤਸਰ ਜੀ ਦੇ ਇਸ਼ਨਾਨ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਅੱਜ ਅਸੀਂ ਅੱਗੇ ਵਿਚਾਰਨਾ ਹੈ-

*ਸ੍ਰੀ ਅੰਮ੍ਰਿਤਸਰ ਜੀ ਦੇ ਇਸ਼ਨਾਨ।*

ਸਿੱਖਾਂ ਲਈ ਪੀਰੀ ਦੀ ਰਾਜਧਾਨੀ ਦਰਬਾਰ ਸਾਹਿਬ ਹੈ ਤੇ ਸਿੱਖਾਂ ਲਈ ਮੀਰੀ ਦੀ ਰਾਜਧਾਨੀ ਸ੍ਰੀ ਅਕਾਲ ਤਖ਼ਤ ਸਾਹਿਬ ਹੈ। ਹਰਿਮੰਦਰ ਸਾਹਿਬ ਦੇ ਅੰਦਰ ਸਿੱਖ ਨੂੰ ਰੂਹਾਨੀਅਤ ਦੀ ਦਾਤ ਮਿਲਦੀ ਹੈ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਉੱਤੇ ਸਿੱਖ ਆਪਣੇ ਰਾਜਸੀ ਮਸਲਿਆਂ ਨੂੰ ਵੀ ਵਿਚਾਰਦਾ ਹੈ। ਅਸੀਂ ਸਾਰੇ ਕਹਿੰਦੇ ਹਾਂ ਕਿ ਸਾਰੀ ਧਰਤੀ ਇਕੋ ਜਿਹੀ ਹੈ, ਪਰ ਨਾਲ ਇਹ ਵੀ ਸ਼ਬਦ ਵਰਤ ਦਿੰਦੇ ਹਾਂ ਕਿ ਜੇ ਧਰਤੀ ਸਾਰੀ ਇਕੋ ਜਿਹੀ ਹੈ ਤੇ ਇਕ ਅਸਥਾਨ ਨੂੰ ਇੰਨੀ ਵਿਸ਼ੇਸ਼ਤਾ ਕਿਉਂ ਦਿੱਤੀ ਗਈ ਹੈ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਬੜੇ ਕਮਾਲ ਦੇ ਬਚਨ ਕਹੇ ਹਨ। ਹਜ਼ੂਰ ਨੇ ਕਿਹਾ ਕਿ ਧਰਤੀ ਤਾਂ ਸਾਰੀ ਇਕੋ ਜਿਹੀ ਹੈ ਪਰ ਇਹ ਕਦੀ ਵੀ ਭੁੱਲੀਂ ਨਾ ਕਿ ਜਿਸ ਧਰਤੀ 'ਤੇ ਰੱਬ ਦੀ ਬੰਦਗੀ ਕਰਨ ਵਾਲੇ ਤੇ ਜਿਸ ਧਰਤੀ 'ਤੇ ਗੁਰੂ ਆ ਕੇ ਬੈਠ ਜਾਏ, ਉਸ ਧਰਤੀ ਦੀ ਤਾਸੀਰ ਦੂਜੀ ਧਰਤੀ ਨਾਲੋਂ ਵਾਕਿਆ ਹੀ ਅਲਹਿਦਾ ਹੁੰਦੀ ਹੈ। ਹਜ਼ੂਰ ਨੇ ਪਹਿਲਾ ਸ਼ਬਦ ਕਿਹਾ-

*ਸਾ ਧਰਤੀ ਭਈ ਹਰੀਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ॥*
*ਸੇ ਜੰਤ ਭਏ ਹਰੀਆਵਲੇ ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ॥*

(ਅੰਗ ੩੧੦)

ਉਹ ਧਰਤੀ ਭਾਗਾਂ ਵਾਲੀ ਹੈ ਜਿੱਥੇ ਗੁਰੂ ਬੈਠੇ ਤੇ ਜਿਸ ਥਾਂ 'ਤੇ ਗੁਰੂ ਬੈਠੇ, ਸਿੱਖ ਦਰਸ਼ਨ ਕਰਨ ਜਾਏ ਤਾਂ ਸਾਹਿਬ ਕਹਿੰਦੇ ਹਨ, ਕਿ ਉਹ ਜੀਵ ਵੀ ਭਾਗਾਂ ਵਾਲੇ ਹਨ। ਗੁਰੂ ਅਰਜਨ ਦੇਵ ਜੀ ਦਾ ਅਸੀਂ ਇਕ ਬਚਨ ਪੜ੍ਹਦੇ ਹਾਂ। ਉਥੇ ਹਜ਼ੂਰ ਨੇ ਦੇਸ਼ ਦਾ ਜ਼ਿਕਰ ਕੀਤਾ ਹੈ।

ਕਹਿੰਦੇ ਹਨ-

*ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ॥*

(ਅੰਗ ੯੬)

ਧੰਨ ਗੁਰੂ ਰਾਮਦਾਸ ਜੀ ਨੇ ਬਚਨ ਕੀਤਾ-

*ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ॥*
*ਗੁਰਸਿਖੀ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ॥*

(ਅੰਗ ੪੫੦)

ਥਾਂ ਭਾਲ ਕੇ ਸਿੱਖ ਉਸ ਉੱਪਰ ਕਟਾਕਸ਼ ਨਹੀਂ ਕਰਦੇ, ਥਾਂ ਲੱਭਣ ਤੋਂ ਬਾਅਦ ਉਸ ਥਾਂ ਦੀ ਧੂੜ ਆਪਣੇ ਮਸਤਕ ਉੱਪਰ ਲਾਉਂਦੇ ਹਨ।-

*ਗੁਰਸਿਖਾ ਕੀ ਘਾਲ ਥਾਇ ਪਈ ਜਿਨ ਹਰਿ ਨਾਮੁ ਧਿਆਵਾ॥*
*ਜਿਨ੍ ਨਾਨਕੁ ਸਤਿਗੁਰੁ ਪੂਜਿਆ ਤਿਨ ਹਰਿ ਪੂਜ ਕਰਾਵਾ॥*

(ਅੰਗ ੪੫੦)

ਸਾਹਿਬ ਕਹਿੰਦੇ ਹਨ, ਕੇਵਲ ਧਰਤੀ 'ਤੇ ਤਾਂ ਗੁਰੂ ਬੈਠਾ ਹੈ। ਕਬੀਰ ਸਾਹਿਬ ਕਹਿੰਦੇ ਹਨ, ਜਿਸ ਬੰਦੇ ਦੇ ਅੰਦਰ ਪ੍ਰਮਾਤਮਾ ਦਾ ਨਾਮ ਵੱਸ ਗਿਆ ਹੈ, ਮੱਤ ਸਮਝੋ ਕਿ ਕੇਵਲ ਉਸ ਦਾ ਸਰੀਰ ਹੀ ਪਾਕ ਪਵਿੱਤਰ ਹੈ। ਜਿਸ ਪਿੰਡ ਵਿਚ ਉਹ ਬੰਦਾ ਬੈਠ ਜਾਏ, ਉਹ ਧਰਤੀ ਪੂਜਣ ਯੋਗ ਹੋ ਜਾਂਦੀ ਹੈ। ਜਿੱਥੇ ਸਤਿਗੁਰੂ ਸਾਹਿਬਾਨਾਂ ਦੀ ਰਹਿਮਤ ਵਰਸਦੀ ਹੋਵੇ, ਉਸ ਧਰਤੀ ਪਾਸੋਂ ਕਿਉਂ ਸਿੱਖ ਲੋਚੇਗਾ ਕਿ ਮੈਨੂੰ ਅੰਮ੍ਰਿਤ ਦੇ ਇਸ਼ਨਾਨ ਬਖ਼ਸ਼।

ਇਸ ਧਰਤੀ ਦੇ ਇਤਿਹਾਸ ਨੂੰ ਜਦੋਂ ਅਸੀਂ ਪੜ੍ਹਦੇ ਹਾਂ ਤਾਂ ਚਾਰ ਪਿੰਡਾਂ ਦੀ ਇਹ ਸਾਂਝੀ ਜ਼ਮੀਨ ਵੀ ਕਹੀ ਜਾਂਦੀ ਹੈ। ਸੁਲਤਾਨਵਿੰਡ, ਗਿੱਲਪਿੰਡ, ਤੁੰਗ ਪਿੰਡ ਤੇ ਗੁਮਟਾਲਾ। ਕਹਿਣ ਲੱਗੇ ਸਭ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਦੇ ਚਰਨ ਇਸ ਧਰਤੀ 'ਤੇ ਪਏ। ਕਦੋਂ ਪਏ ? ਸੁਲਤਾਨਪੁਰ ਦੀ ਧਰਤੀ ਤੋਂ ਪਹਿਲੀ ਉਦਾਸੀ ਆਰੰਭ ਹੋਈ ਹੈ। ਸਾਹਿਬ ਧੰਨ ਗੁਰੂ ਨਾਨਕ ਸਾਹਿਬ ਜਦੋਂ ਸੁਲਤਾਨਪੁਰ ਦੀ ਧਰਤੀ ਤੋਂ ਚੱਲੇ ਤਾਂ ਹਜ਼ੂਰ ਨੇ ਪਹਿਲਾ ਟਿਕਾਣਾ ਜਿੱਥੇ ਅੱਜ ਗੋਇੰਦਵਾਲ ਸਾਹਿਬ ਅਸਥਾਨ ਹੈ, ਇਥੇ ਕੀਤਾ ਹੈ। ਇਥੇ ਭਾਈ ਮਰਦਾਨੇ ਨੂੰ ਸ਼ਬਦ ਵੀ ਕਹੇ। ਮਰਦਾਨੇ ਨੇ ਰਬਾਬ ਛੇੜੀ ਹੈ, ਕੀਰਤਨ ਹੋਇਆ ਹੈ ਤੇ ਇਕ ਬਚਨ ਕਿਹਾ ਸੀ, ਦਾਤਾ ! ਦਰਿਆ ਦਾ ਕੰਢਾ ਹੈ, ਇਥੇ ਗਾਉਣ ਦਾ ਆਨੰਦ ਹੀ ਕੁਝ ਹੋਰ ਹੈ। ਹੱਸ ਕੇ ਕਹਿਣ ਲੱਗੇ, ਭਾਰੀ ਪੁਰਸ਼ ਆਵੇਗਾ, ਕਦੀ ਇਹ ਵੀ ਧਰਤੀ ਬਹੁਤ ਵਸੇਗੀ। ਹਜ਼ੂਰ ਇਥੋਂ ਚੱਲੇ, ਫ਼ਤਿਆਬਾਦ ਰਾਤ ਕੱਟੀ ਹੈ। ਇਸ ਤੋਂ ਅੱਗੇ ਜਿਹੜਾ ਅਸਥਾਨ ਅਸੀਂ ਹਰਿਮੰਦਰ ਸਾਹਿਬ ਦਾ ਵੇਖਦੇ ਹਾਂ, ਇਸ ਧਰਤੀ 'ਤੇ ਪਹਿਲਾਂ ਸੰਘਣੇ ਰੁੱਖ ਸਨ, ਝਾੜੀਆਂ ਸਨ। ਇਸੇ ਧਰਤੀ ਦੇ ਉੱਪਰ ਪਾਣੀ ਦੀ ਇਕ ਢਾਬ ਸੀ। ਰੱਬ ਦੀ ਬੰਦਗੀ ਕਰਨ ਵਾਲੇ ਸਾਧੂ ਜਨ ਇਹਨਾਂ ਰੁੱਖਾਂ

ਦੀ ਛਾਂ ਥੱਲੇ ਆ ਕੇ ਬੈਠਦੇ ਸਨ। ਸਭ ਤੋਂ ਪਹਿਲਾਂ ਗੁਰੂ ਨਾਨਕ ਸਾਹਿਬ ਦੇ ਚਰਨ ਇਸ ਧਰਤੀ 'ਤੇ ਪਏ ਤੇ ਸੁਲਤਾਨਵਿੰਡ ਪਿੰਡ ਦਾ ਇਕ ਜ਼ਿਮੀਂਦਾਰ ਸੀ, ਉਸ ਦਾ ਨਾਮ ਸੀ ਭਾਈ ਤਾਰਾ। ਕਹਿੰਦੇ ਹਨ, ਉਸ ਦੇ ਘਰ ਵਿਚ ਉਸ ਦੇ ਬੱਚੇ ਦਾ ਧਮਾਣ ਸੀ। ਉਸ ਨੂੰ ਪਤਾ ਲੱਗਾ ਕਿ ਇਸ ਪਾਣੀ ਦੀ ਢਾਬ ਦੇ ਕਿਨਾਰੇ ਦੋ ਫ਼ਕੀਰ ਆਏ ਹਨ। ਇਕ ਸਾਜ ਵਜਾਉਂਦਾ ਹੈ ਤੇ ਦੂਜਾ ਪ੍ਰੇਮ ਵਿਚ ਭਿੱਜ ਕੇ ਗਾਉਂਦਾ ਹੈ ਤੇ ਕਹਿੰਦੇ ਹਨ, ਉਸ ਨੂੰ ਸੁਣਨ ਵਾਲਿਆਂ ਦੇ ਅੰਦਰ ਨੂੰ ਟਿਕਾਅ ਮਿਲਦਾ ਹੈ। ਮਨਾ ! ਉਹਨਾਂ ਦੀ ਭੋਜਨ ਨਾਲ ਜਾ ਕੇ ਸੇਵਾ ਜ਼ਰੂਰ ਕਰ। ਉਹ ਆਪਣੇ ਘਰੋਂ ਕੀਮਤੀ ਪਕਵਾਨ ਲੈ ਕੇ ਗਿਆ। ਹਜ਼ੂਰ ਨੂੰ ਉਸ ਨੇ ਭੋਜਨ ਛਕਾਇਆ ਹੈ ਤੇ ਪਰਤ ਕੇ ਭਾਈ ਮਰਦਾਨੇ ਦੀ ਤੇ ਭਾਈ ਪਰਾਨੇ ਦੀ ਆਪਸੀ ਗੱਲਬਾਤ ਹੋਈ। ਉਸ ਨੇ ਦੱਸਿਆ ਕਿ ਇਹ ਧੰਨ ਗੁਰੂ ਨਾਨਕ ਨਿਰੰਕਾਰੀ ਹਨ। ਨਿਰੰਕਾਰੀ ਸ਼ਬਦ ਬਹੁਤ ਪਵਿੱਤਰ ਹੈ। ਉਸ ਵੇਲੇ ਭਾਈ ਤਾਰਾ ਕਹਿੰਦਾ ਹੈ, ਮਹਾਰਾਜ ! ਤੁਸੀਂ ਕ੍ਰਿਪਾ ਕਰਕੇ ਇਥੇ ਆਪਣਾ ਟਿਕਾਣਾ ਕਿਉਂ ਨਹੀਂ ਕਰਦੇ ? ਕੁਝ ਦਿਨ ਇਥੇ ਰੁੱਕੋ। ਮਰਦਾਨਾ ਕਹਿੰਦਾ ਹੈ, ਦਾਤਾ ! ਥਾਂ ਬੜੀ ਰਮਣੀਕ ਹੈ। ਨਿਰਮਲ ਜਲ ਨਾਲ ਪਾਣੀ ਦੀ ਢਾਬ ਭਰੀ ਪਈ ਹੈ। ਹਜ਼ੂਰ ਨੇ ਬੜੀ ਗੰਭੀਰਤਾ ਨਾਲ ਇਹ ਸ਼ਬਦ ਕਹੇ ਸਨ—ਮਰਦਾਨਿਆ ! ਇਥੇ ਟਿਕਾਅ ਹੋਵੇਗਾ, ਸੱਚ ਜਾਣੀਂ ਸਮਾਂ ਆਵੇਗਾ ਇਥੇ ਭੋਗ ਤੇ ਮੋਖ ਦਾ ਪ੍ਰਵਾਹ ਚੱਲੇਗਾ। ਭੋਗ ਤੇ ਮੋਖ ਦਾ ਪ੍ਰਵਾਹ ਚੱਲੇਗਾ, ਇਸ ਦਾ ਭਾਵ ਕੀ ਸੀ ? ਜਿਸ ਨੂੰ ਅੰਦਰ ਦੀ ਤ੍ਰਿਪਤੀ ਲਈ ਭੋਜਨ ਲੋੜੀਂਦਾ ਹੋਇਆ, ਉਹ ਆਵੇਗਾ ਇਸ ਧਰਤੀ 'ਤੇ ਕੀਰਤਨ ਸੁਣੇਗਾ। ਅੰਦਰੋਂ ਆਤਮਾ ਨੂੰ ਕੀਰਤਨ ਸੁਣ ਕੇ ਨਾਮ ਜੱਪ ਕੇ ਤ੍ਰਿਪਤੀ ਮਿਲੇਗੀ ਤੇ ਜਿਸ ਬੰਦੇ ਨੂੰ ਕਿਤੇ ਵੀ ਰੋਟੀ ਨਹੀਂ ਮਿਲੇਗੀ, ਇਸ ਧਰਤੀ 'ਤੇ ਆਵੇਗਾ, ਉਸ ਦੇ ਤਨ ਦੀ ਭੁੱਖ ਵੀ ਦੂਰ ਹੋਵੇਗੀ।

ਇਕ ਸੱਜਣ ਨੇ ਲਿਖਿਆ ਹੈ ਕਿ ਇਹੀ ਧਰਤੀ ਹੈ ਜਿੱਥੇ ਸਤਿਕਾਰ ਯੋਗ ਬਾਬਾ ਬੁੱਢਾ ਸਾਹਿਬ ਜੀ 12 ਸਾਲ ਦੀ ਉਮਰ ਵਿਚ ਗੁਰੂ ਨਾਨਕ ਸਾਹਿਬ ਨੂੰ ਮਿਲੇ ਸਨ। ਇਸੇ ਧਰਤੀ ਦੇ ਅੰਦਰ ਗੁਰੂ ਨਾਨਕ ਸਾਹਿਬ ਨੂੰ 12 ਸਾਲ ਦੇ ਬੱਚੇ ਨੇ ਕਿਹਾ ਸੀ, ਬਾਬਾ ! ਪ੍ਰਮਾਤਮਾ ਦੇ ਘਰ ਦੀ ਗੱਲ ਦੱਸ। ਉਸ 12 ਸਾਲ ਦੇ ਬੱਚੇ ਨੂੰ ਇਹੀ ਕਿਹਾ ਸੀ ਕਿ ਬੇਟਾ ! ਅਜੇ ਉਮਰ ਤੇਰੀ ਬੱਚਿਆਂ ਵਾਲੀ ਹੈ, ਤੂੰ ਪ੍ਰਮਾਤਮਾ ਦੇ ਘਰ ਦੀ ਗੱਲ ਪੁੱਛ ਕੇ ਕੀ ਲੈਣਾ ਹੈ ? ਉਸ ਦਾ ਉੱਤਰ ਸੀ—ਮੌਤ ਦਾ ਕੋਈ ਪਤਾ ਨਹੀਂ। ਮੌਤ ਕਦੀ ਉਮਰ ਨਹੀਂ ਦੇਖਦੀ, ਉਹ ਤਾਂ ਕਿਸੇ ਵੇਲੇ ਵੀ ਆ ਸਕਦੀ ਹੈ। ਹੱਸ ਕੇ ਕਿਹਾ, ਤੈਨੂੰ ਮੌਤ ਦਾ ਕਿਵੇਂ ਪਤਾ ਲੱਗਾ ? ਉੱਤਰ ਦਿੱਤਾ ਸੀ, ਬਾਬਾ ! ਹਾਕਮਾਂ ਦੇ ਘੋੜੇ ਆਏ ਸਨ ਤੇ ਸਾਰੀ ਫ਼ਸਲ ਉਜਾੜ ਕੇ ਚਲੇ ਗਏ। ਉਸ ਦਿਨ ਮਨ ਨੇ ਸੋਚਿਆ ਕਿ ਕੀ ਪਤਾ ਮੌਤ ਇੰਨੀ ਬਲਵਾਨ ਹੈ, ਜਵਾਨੀ ਦੇ ਦਿਨ ਦੇਖਣ ਵੀ ਦੇਵੇ ਜਾਂ ਨਾ, ਮੌਤ ਆਉਣ ਤੋਂ ਪਹਿਲਾਂ ਪਹਿਲਾਂ ਰੱਬ ਦੇ ਚਰਨਾਂ ਨਾਲ ਜੁੜ ਜਾ। ਸਾਹਿਬ ਧੰਨ ਗੁਰੂ ਨਾਨਕ ਸਾਹਿਬ ਨੇ ਉਥੇ ਪੱਦਵੀ ਦਿੱਤੀ ਸੀ ਕਿ ਹੈ ਤਾਂ ਬੱਚਾ, ਪਰ ਗੱਲਾਂ ਤੂੰ ਬੁੱਢਿਆਂ ਵਾਲੀਆਂ ਕਰਦਾ ਹੈਂ। ਹਜ਼ੂਰ ਚੱਲੇ ਗਏ।

ਦੂਜੀ ਬੇਨਤੀ ਕਿ ਧੰਨ ਗੁਰੂ ਅੰਗਦ ਸਾਹਿਬ ਜਦੋਂ ਖਡੂਰ ਦੀ ਧਰਤੀ ਤੋਂ ਕਰਤਾਰਪੁਰ

ਸਾਹਿਬ ਗਏ ਹਨ ਤਾਂ ਉਹਨਾਂ ਦਾ ਮਾਰਗ ਵੀ ਇਹੀ ਸੀ। ਇਸੇ ਧਰਤੀ 'ਤੇ ਉਹ ਵੀ ਟਿੱਕ ਕੇ ਗਏ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਉਹਨਾਂ ਥਾਵਾਂ ਨੂੰ ਬਹੁਤ ਉਪਮਾ ਦਿੱਤੀ ਗਈ ਹੈ, ਜਿਨ੍ਹਾਂ ਥਾਵਾਂ 'ਤੇ ਗੁਰਮਤਿ ਦਾ ਸੰਚਾਰ ਸ਼ੁਰੂ ਹੋਇਆ। ਭਾਈ ਗੁਰਦਾਸ ਜੀ ਨੇ ਇਕ ਪਉੜੀ ਵਿਚ ਤਿੰਨ ਪਾਤਿਸ਼ਾਹੀਆਂ ਤੇ ਤਿੰਨਾਂ ਪਾਤਿਸ਼ਾਹੀਆਂ ਦੇ ਸ਼ਹਿਰਾਂ ਦਾ ਜ਼ਿਕਰ ਕੀਤਾ ਹੈ। ਕਰਤਾਰਪੁਰ ਸਾਹਿਬ ਦਾ, ਖਡੂਰ ਸਾਹਿਬ ਦੀ ਧਰਤੀ ਦਾ, ਗੋਇੰਦਵਾਲ ਸਾਹਿਬ ਦੀ ਧਰਤੀ ਦਾ ਤੇ ਤਿੰਨਾਂ ਥਾਵਾਂ 'ਤੇ ਕੀ ਰਹਿਮਤ ਵਰਸਦੀ ਹੈ, ਉਹਨਾਂ ਦਾ ਵੀ ਜ਼ਿਕਰ ਕੀਤਾ ਹੈ। ਭਾਈ ਸਾਹਿਬ ਦੇ ਸ਼ਬਦ ਅਸੀਂ ਪੜ੍ਹਦੇ ਹਾਂ-

*ਸੋ ਟਿਕਾ ਸੋ ਛਤ੍ਰੁ ਸਿਰਿ ਸੋਈ ਸਚਾ ਤਖਤੁ ਟਿਕਾਈ।*
*ਗੁਰ ਨਾਨਕ ਹੰਦੀ ਮੁਹਰਿ ਹਥਿ ਗੁਰ ਅੰਗਦ ਦੀ ਦੋਹੀ ਫਿਰਾਈ।*
*ਦਿਤਾ ਛੋੜਿ ਕਰਤਾਰ ਪੁਰੁ ਬੈਠਿ ਖਡੂਰੇ ਜੋਤਿ ਜਗਾਈ।*

(ਵਾਰ ੧, ਪਉੜੀ ੪੬)

ਜਦੋਂ ਗੁਰੂ ਗ੍ਰੰਥ ਸਾਹਿਬ ਪੜ੍ਹਦੇ ਹਾਂ ਤਾਂ ਹਜ਼ੂਰ ਨੇ ਜਦੋਂ ਬਾਣੀ ਵਿਚ ਖਡੂਰ ਸਾਹਿਬ ਦਾ ਜ਼ਿਕਰ ਕੀਤਾ ਹੈ, ਉਥੇ ਕਹਿੰਦੇ ਹਨ ਗੁਰੂ ਅੰਗਦ ਸਾਹਿਬ ਖਡੂਰ ਸਾਹਿਬ ਦੀ ਧਰਤੀ 'ਤੇ ਆਏ। ਕਹਿੰਦੇ ਹਨ, ਜਿਸ ਦਿਨ ਗਏ ਸਨ, ਉਸ ਦਿਨ ਦੇਵੀ ਭਗਤ ਸਨ। ਉਸ ਦਿਨ ਪੈਰਾਂ ਵਿਚ ਘੁੰਗਰੂ ਬੰਨ੍ਹ ਕੇ, ਲਾਲ ਸੂਹੇ ਬਸਤਰ ਪਾ ਕੇ ਨੱਚਦੇ ਸਨ ਤੇ ਅੱਜ ਜਦੋਂ ਕਰਤਾਰਪੁਰ ਤੋਂ ਆਏ ਤਾਂ ਇਕੱਲੇ ਨਹੀਂ ਆਏ। ਕੀ ਲੈ ਕੇ ਆਏ ? ਕਹਿੰਦੇ ਹਨ, ਗੁਰੂ ਅੰਗਦ ਸਾਹਿਬ ਕੋਲ ਜੱਪ ਆਇਆ, ਗੁਰੂ ਅੰਗਦ ਸਾਹਿਬ ਕੋਲ ਤੱਪ ਆਇਆ। ਗੁਰੂ ਅੰਗਦ ਸਾਹਿਬ ਕੋਲ ਸੰਜਮ ਆਇਆ। ਗੁਰੂ ਅੰਗਦ ਸਾਹਿਬ ਕੋਲ ਨਾਮ ਦੇ ਖ਼ਜ਼ਾਨੇ ਆਏ। ਕਹਿਣ ਲੱਗੇ, ਨਿੰਦਕ ਟੋਲਾ ਵੀ ਪਿੱਛੇ ਤੁਰਿਆ। ਪਰ ਕਹਿਣ ਲੱਗੇ ਜਿਸ ਨੇ ਗੁਰੂ ਦੀ ਨਿੰਦਿਆ ਕੀਤੀ, ਉਸ ਦੀ ਜ਼ਿੰਦਗੀ ਇਸ ਤਰ੍ਹਾਂ ਤਬਾਹ ਹੋ ਗਈ ਜਿਵੇਂ ਪਾਣੀ ਉੱਪਰ ਬੂੰਦ ਪਏ ਤੇ ਪਾਣੀ ਨੂੰ ਤਬਾਹ ਕਰ ਦਿੰਦੀ ਹੈ। ਇਸੇ ਤਰ੍ਹਾਂ ਨਿੰਦਕ ਲੋਕਾਂ ਦੇ ਜੀਵਨ ਤਬਾਹ ਹੋ ਗਏ। ਭਾਈ ਸੱਤਾ ਬਲਵੰਡ ਜੀ ਕਹਿੰਦੇ ਹਨ-

*ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ॥*

ਕਰਤਾਰਪੁਰ ਸਾਹਿਬ, ਖਡੂਰ ਸਾਹਿਬ ਦੀ ਧਰਤੀ, ਗੋਇੰਦਵਾਲ ਸਾਹਿਬ ਦੀ ਧਰਤੀ ਤੇ ਸ੍ਰੀ ਅੰਮ੍ਰਿਤਸਰ ਸਾਹਿਬ ਇਹਨਾਂ ਦਾ ਜ਼ਿਕਰ ਗੁਰੂ ਗ੍ਰੰਥ ਸਾਹਿਬ ਵਿਚ ਮਿਲਦਾ ਹੈ।-

*ਜਪੁ ਤਪੁ ਸੰਜਮ ਨਾਲਿ ਤੁਧੁ ਹੋਰੁ ਮੁਚੁ ਗਰੂਰੁ॥*
*ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ॥*
*ਵਰ੍ਹਿਐ ਦਰਗਹ ਗੁਰੂ ਕੀ ਕੁਦਰਤੀ ਨੂਰੁ॥*
*ਜਿਤੁ ਸੁ ਹਾਥ ਨ ਲਭਈ ਤੂੰ ਓਹੁ ਠਰੂਰੁ॥*

*ਨਉ ਨਿਧਿ ਨਾਮੁ ਨਿਧਾਨੁ ਹੈ ਤੁਧੁ ਵਿਚਿ ਭਰਪੂਰੁ॥*
*ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ॥*
*ਨੇੜੈ ਦਿਸੈ ਮਾਤ ਲੋਕ ਤੁਧੁ ਸੁਝੈ ਦੂਰੁ॥*
*ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ॥*

(ਅੰਗ ੯੬੮)

ਜਿਸ ਧਰਤੀ ਉੱਪਰ ਕੁਦਰਤੀ ਨੂਰ ਵਰਸਦਾ ਹੋਵੇ, ਸਿੱਖ ਉਸ ਧਰਤੀ ਨੂੰ ਖਡੂਰ ਸਾਹਿਬ ਕਿਉਂ ਨਾ ਕਹੇ। ਭਾਈ ਗੁਰਦਾਸ ਜੀ ਕਹਿਣ ਲੱਗੇ-

*ਸੋ ਟਿਕਾ ਸੋ ਛਤ੍ਰੁ ਸਿਰਿ ਸੋਈ ਸਚਾ ਤਖਤੁ ਟਿਕਾਈ।*
*ਗੁਰ ਨਾਨਕ ਹੰਦੀ ਮੁਹਰਿ ਹਥਿ ਗੁਰ ਅੰਗਦ ਦੀ ਦੋਹੀ ਫਿਰਾਈ।*
*ਦਿਤਾ ਛੋੜਿ ਕਰਤਾਰ ਪੁਰੁ ਵਿਚਿ ਖਡੂਰੇ ਜੋਤਿ ਜਗਾਈ।*
*ਜੰਮੇ ਪੂਰਬਿ ਬੀਜਿਆ ਵਿਚਿ ਵਿਚਿ ਹੋਰੁ ਕੂੜੀ ਚਤੁਰਾਈ।*
*ਲਹਣੇ ਪਾਈ ਨਾਨਕੋ ਦੇਣੀ ਅਮਰਦਾਸਿ ਘਰਿ ਆਈ।*
*ਗੁਰੁ ਬੈਠਾ ਅਮਰੁ ਸਰੂਪ ਹੋਇ ਗੁਰਮੁਖਿ ਪਾਈ ਦਾਤਿ ਇਲਾਹੀ।*
*ਫੇਰਿ ਵਸਾਇਆ ਗੋਇੰਦਵਾਲੁ ਅਚਰਜੁ ਖੇਲੁ ਨ ਲਖਿਆ ਜਾਈ॥*
*ਦਾਤਿ ਜੋਤਿ ਖਸਮੈ ਵਡਿਆਈ॥ ੪੬॥* (ਵਾਰ ੧, ਪਉੜੀ ੪੬)

ਦੇਖੋ ਕਦਰ ਉਹ ਜਾਣਨਗੇ ਜਿਸ ਨੇ ਉਥੇ ਕੁਝ ਮਾਣਿਆ ਹੈ। ਜਿਸ ਨੇ ਮਾਣਿਆ ਨਹੀਂ, ਉਸ ਨੂੰ ਕੀ ਪਤਾ। ਉਸ ਦੇ ਲਈ ਕੇਵਲ ਇਕ ਪਾਣੀ ਦਾ ਸਰੋਵਰ ਹੈ। ਉਸ ਦੇ ਲਈ ਚਮਕਦਾ ਇਕ ਸੋਨਾ ਹੈ। ਜਿਸ ਨੇ ਉਸ ਸਾਈਂ ਦੇ ਦਰਬਾਰ ਵਿਚ ਜਾ ਕੇ ਝੋਲੀ ਭਰੀ ਹੈ, ਉਸ ਨੂੰ ਪੁੱਛ ਕੇ ਦੇਖਿਉ ਕਿ ਉਸ ਅਸਥਾਨ ਦੀ ਕੀਮਤ ਕੀ ਹੈ। ਖਡੂਰ ਸਾਹਿਬ ਦੀ ਧਰਤੀ 'ਤੇ ਜੱਪ ਤੱਪ ਸੰਜਮ ਹੈ। ਗੋਇੰਦਵਾਲ ਸਾਹਿਬ ਦੀ ਧਰਤੀ 'ਤੇ ਕੀ ਖੇਡ ਵਾਪਰੀ ? ਭੱਟਾਂ ਨੇ ਇਕ ਸ਼ਬਦ ਕਿਹਾ-

*ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ॥*

(ਅੰਗ ੧੪੦੦)

ਕਹਿਣ ਲੱਗੇ ਸਾਹਿਬ ਧੰਨ ਗੁਰੂ ਅਮਰਦਾਸ ਗੋਇੰਦਵਾਲ ਸਾਹਿਬ ਦੀ ਧਰਤੀ 'ਤੇ ਬਿਰਾਜਮਾਨ ਹਨ। ਉਹਨਾਂ ਸ਼ਬਦ ਵਰਤੇ ਕਿ ਭਾਈ ਜੇਠਾ ਜੀ ਆਏ ਹਨ, ਉਹਨਾਂ ਗੋਇੰਦਵਾਲ ਸਾਹਿਬ ਦੀ ਧਰਤੀ 'ਤੇ ਗੁਰੂ ਅਮਰਦਾਸ ਜੀ ਦੇ ਦਰਸ਼ਨ ਕੀਤੇ ਹਨ। ਦਰਸ਼ਨ ਕਰਦਿਆਂ ਸਾਰ ਗੁਰੂ ਰਾਮਦਾਸ ਜੀ ਦੇ ਸਾਰੇ ਦੁੱਖ ਹੀ ਕੱਟੇ ਗਏ। ਇਹ ਵੀ ਦੁੱਖ ਕੱਟਿਆ ਗਿਆ ਕਿ ਮੈਂ ਯਤੀਮ ਹਾਂ। ਇਹ ਵੀ ਦੁੱਖ ਕੱਟਿਆ ਗਿਆ ਕਿ ਲੋਕ ਮੈਨੂੰ ਮਨਹੂਸ ਕਹਿੰਦੇ

ਹਨ। ਇਹ ਵੀ ਦੁੱਖ ਕੱਟਿਆ ਗਿਆ ਕਿ ਮਨ ਦੀਆਂ ਵਾਸ਼ਨਾਵਾਂ ਵੀ ਮਰ ਗਈਆਂ। ਜਦੋਂ ਉਹਨਾਂ ਨੇ ਦਰਸ਼ਨ ਕੀਤੇ। ਉਹਨਾਂ ਸ਼ਬਦ ਵਰਤਿਆ-

*ਹੁਤੀ ਜੁ ਪਿਆਸ ਪਿਊਸ ਪਿਵੰਨ ਕੀ ਬੰਛਤ ਸਿਧਿ ਕਉ ਬਿਧਿ ਮਿਲਾਯਉ॥*

(ਅੰਗ ੧੪੦੦)

ਉਸ ਵਿਧਾਤਾ ਨੇ ਇਕ ਬਿਦ ਬਣਾ ਦਿੱਤੀ ਕਿ ਜਿਹੜੀ ਅੰਦਰ ਪਿਆਸ ਸੀ ਅੰਮ੍ਰਿਤ ਪੀਣ ਦੀ, ਉਹ ਸਾਹਿਬ ਧੰਨ ਗੁਰੂ ਰਾਮਦਾਸ ਜੀ ਦੀ ਇਥੇ ਆ ਕੇ ਪੂਰੀ ਹੋ ਗਈ।

*ਪੂਰਨ ਭੌ ਮਨ ਠਉਰ ਬਸੌ ਰਸ ਬਾਸਨ ਸਿਉ ਜੁ ਦਹੰ ਦਿਸਿ ਧਾਯਉ॥*

ਜਿਹੜਾ ਮਨ ਪਹਿਲਾਂ ਦੱਸੀਂ ਪਾਸੀਂ ਦੌੜਦਾ ਸੀ, ਪੂਰਨ ਤੌਰ 'ਤੇ ਟਿੱਕ ਗਿਆ।-

*ਗੋਬਿੰਦ ਵਾਲੁ ਗੋਬਿੰਦ ਪੁਰੀ ਸਮ ਚਲ੍ਹਨ ਤੀਰਿ ਬਿਪਾਸ ਬਨਾਯਉ॥*
*ਗਯਉ ਦੁਖੁ ਦੂਰਿ ਬਰਖਨ ਕੌ ਸੁ ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ॥*

(ਅੰਗ ੧੪੦੦)

ਮੇਰੇ ਕਹਿਣ ਤੋਂ ਮੁਰਾਦ ਕਰਤਾਰਪੁਰ ਸਾਹਿਬ ਦੀ ਧਰਤੀ 'ਤੇ ਰਹਿਮਤਾਂ ਵਰਸਦੀਆਂ ਹਨ। ਉਸ ਧਰਤੀ ਨੂੰ ਲੋਕ ਸਿੱਜਦੇ ਕਰਦੇ ਹਨ। ਖਡੂਰ ਸਾਹਿਬ ਦੀ ਧਰਤੀ 'ਤੇ ਕੁਦਰਤੀ ਨੂਰ ਵਰਸਿਆ, ਸਿੱਖਾਂ ਨੇ ਉਥੇ ਨਮਸਕਾਰਾਂ ਕੀਤੀਆਂ। ਗੋਬਿੰਦਵਾਲ ਗੋਬਿੰਦਪੁਰੀ ਹੈ ਜਿੱਥੇ ਗੁਰੂ ਨੂੰ ਦੇਖ ਕੇ ਗਰੂ ਸੁੱਖ ਮਿਲਦਾ ਹੈ।

ਧੰਨ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਗੋਇੰਦਵਾਲ ਸਾਹਿਬ ਦੀ ਧਰਤੀ 'ਤੇ ਬਿਰਾਜਮਾਨ ਹਨ। ਭਾਈ ਜੇਠਾ ਜੀ ਅਜੇ ਗੁਰੂ ਨਹੀਂ ਬਣੇ। ਕਹਿੰਦੇ ਹਨ, ਧੰਨ ਗੁਰੂ ਨਾਨਕ ਸਾਹਿਬ ਜੀ ਦੇ ਚਰਨ ਪਏ। ਗੁਰੂ ਅੰਗਦ ਸਾਹਿਬ ਜੀ ਵੀ ਇਸ ਧਰਤੀ 'ਤੇ ਆਏ ਹਨ। ਗੁਰੂ ਅੰਗਦ ਸਾਹਿਬ ਜੀ ਦੇ ਚਰਨਾਂ ਦੇ ਅੰਗੂਠੇ ਉੱਤੇ ਜ਼ਖ਼ਮ ਸੀ। ਪਿੰਡ ਬਾਸਰਕੇ ਤੋਂ ਜਦੋਂ ਬਾਬਾ ਅਮਰਦਾਸ ਖਡੂਰ ਸਾਹਿਬ ਦੀ ਧਰਤੀ 'ਤੇ ਗਏ ਹਨ, ਹੈਰਾਨਗੀ ਦੀ ਗੱਲ, ਉਹ ਵੀ ਇਸ ਢਾਬ ਦੇ ਕਿਨਾਰੇ ਦੇ ਉੱਪਰ ਗਏ। ਹਜ਼ੂਰ ਸਾਹਿਬ ਖਡੂਰ ਸਾਹਿਬ ਜਾਂਦਿਆਂ ਇਥੇ ਰੁੱਕੇ। ਕਹਿੰਦੇ ਹਨ, ਜਦੋਂ ਧੰਨ ਗੁਰੂ ਅੰਗਦ ਸਾਹਿਬ ਜੀ ਦੇ ਚਰਨਾਂ ਦਾ ਅੰਗੂਠਾ ਰਿੱਸਦਾ ਸੀ, ਬਾਬਾ ਅਮਰਦਾਸ ਆਏ, ਇਸੇ ਦੁਖਭੰਜਨੀ ਦੇ ਨੇੜੇ ਇਕ ਬੂਟੀ ਉੱਗੀ ਸੀ। ਉਸ ਬੂਟੀ ਦਾ ਨਾਮ ਵੀ ਉਸ ਵੇਲੇ ਅੰਮ੍ਰਿਤੀ ਬੂਟੀ ਕਿਹਾ ਜਾਂਦਾ ਸੀ। ਬਾਬਾ ਅਮਰਦਾਸ ਗਏ। ਉਹਨਾਂ ਨੇ ਉਸ ਬੂਟੀ ਨੂੰ ਤੋੜਿਆ। ਉਸ ਦਾ ਰੱਸ ਜਾ ਕੇ ਗੁਰੂ ਸਾਹਿਬ ਦੇ ਚਰਨਾਂ ਦੇ ਅੰਗੂਠੇ ਉੱਤੇ ਚੋਇਆ ਤੇ ਉਹ ਜ਼ਖ਼ਮ ਸਦਾ ਲਈ ਭਰਿਆ ਗਿਆ।

ਗੋਇੰਦਵਾਲ ਸਾਹਿਬ ਜੀ ਦੀ ਧਰਤੀ 'ਤੇ ਭਾਈ ਜੇਠਾ ਜੀ ਨੇ ਘਾਲਣਾ ਘਾਲੀ ਹੈ। ਬਾਬਾ ਅਮਰਦਾਸ ਜੀ ਨੇ ਅੱਜ ਬਾਬਾ ਬੁੱਢਾ ਸਾਹਿਬ ਜੀ ਨੂੰ ਨਾਲ ਲਿਆ। ਸਾਹਿਬ ਧੰਨ ਗੁਰੂ ਰਾਮਦਾਸ ਜੀ ਨੂੰ ਨਾਲ ਲਿਆ ਹੈ। ਧੰਨ ਗੁਰੂ ਅਮਰਦਾਸ ਆਪ ਆਏ ਹਨ। ਇਸ ਰਮਣੀਕ

ਥਾਂ ਨੂੰ ਦੇਖਿਆ ਹੈ। ਚਾਰ ਪਿੰਡਾਂ ਦੀ ਇਹ ਸਾਂਝੀ ਥਾਂ ਹੈ। ਇਥੇ ਕੁਝ ਲੋਕ ਕਹਿੰਦੇ ਹਨ ਕਿ ਇਹ ਅਕਬਰ ਨੇ ਭੇਟ ਕੀਤੀ ਸੀ। ਕੁਝ ਕਹਿੰਦੇ ਹਨ, ਜ਼ਿਮੀਂਦਾਰਾਂ ਨੇ ਦਿੱਤੀ ਸੀ। ਇਕ ਵਿਦਵਾਨ ਨੇ ਲਿਖਿਆ ਹੈ ਕਿ 700 ਅਕਬਰੀ ਰੁਪਈਏ ਦੇ ਕੇ ਮੇਰੇ ਧੰਨ ਗੁਰੂ ਅਮਰਦਾਸ ਜੀ ਨੇ ਸਿੱਖਾਂ ਲਈ ਆਪ ਜ਼ਮੀਨ ਖ਼ਰੀਦੀ ਸੀ। ਕਹਿੰਦੇ ਹਨ, ਇਸ ਅਸਥਾਨ 'ਤੇ ਪਹਿਲੀ ਮੋੜੀ ਮੇਰੇ ਧੰਨ ਗੁਰੂ ਅਮਰਦਾਸ ਜੀ ਨੇ ਗੱਢੀ ਸੀ। ਭਾਈ ਜੇਠਾ ਜੀ ਨੂੰ ਸਮਝਾਇਆ ਕਿ ਇਸ ਤਰੀਕੇ ਦਾ ਸਰੋਵਰ ਬਣੇਗਾ। ਇਸ ਤਰੀਕੇ ਨਾਲ ਇਸ ਦੇ ਵਿਚ ਦਰਬਾਰ ਸਾਹਿਬ ਬਣੇਗਾ। ਸਭ ਤੋਂ ਪਹਿਲਾਂ ਸਰੋਵਰ ਸੰਤੋਖਸਰ ਬਣਿਆ ਹੈ। ਇਹ ਅਜੇ ਪੂਰਾ ਨਹੀਂ ਸੀ ਬਣਿਆ ਤੇ ਗੁਰੂ ਰਾਮਦਾਸ ਗੋਇੰਦਵਾਲ ਸਾਹਿਬ ਦੀ ਧਰਤੀ 'ਤੇ ਚਲੇ ਗਏ। ਗੁਰੂ ਅਮਰਦਾਸ ਸੱਚੇ ਪਿਤਾ ਜੀ ਨੇ ਗੁਰਤਾ ਗੱਦੀ ਭਾਈ ਜੇਠਾ ਜੀ ਨੂੰ ਦੇ ਦਿੱਤੀ ਤੇ ਨਾਲ ਇਹ ਹੁਕਮ ਕਰ ਦਿੱਤਾ ਕਿ ਅੱਜ ਤੋਂ ਬਾਅਦ ਤੁਸੀਂ ਆਪਣਾ ਟਿਕਾਣਾ ਗੋਇੰਦਵਾਲ ਸਾਹਿਬ ਜੀ ਦੀ ਧਰਤੀ ਦੀ ਥਾਂ ਇਸ ਥਾਂ, ਜਿਥੇ ਮੋੜੀ ਗੱਢੀ ਹੈ, ਇਸ ਦੇ ਚਾਰ ਪੰਜ ਨਾਮ ਬਦਲਦੇ ਗਏ। ਪਹਿਲਾ ਨਾਮ ਸੀ ਚੱਕ ਗੁਰੂ। ਦੂਜਾ ਨਾਮ ਪਿਆ ਗੁਰੂ ਕਾ ਚੱਕ। ਤੀਜਾ ਨਾਮ ਪੈ ਗਿਆ ਚੱਕ ਰਾਮਦਾਸ ਤੇ ਇਹ ਹੀ ਨਾਮ ਪਿਆ ਰਾਮਦਾਸਪੁਰ। ਇਹ ਵੀ ਸ਼ਬਦ ਵਰਤਿਆ ਗਿਆ ਸੁਦਾਸਰ। ਹੁਣ ਅਸੀਂ ਇਹ ਪਵਿੱਤਰ ਅਸਥਾਨ ਲਈ ਸ਼ਬਦ ਵਰਤਦੇ ਹਾਂ ਸ੍ਰੀ ਅੰਮ੍ਰਿਤਸਰ ਸਾਹਿਬ। ਧੰਨ ਗੁਰੂ ਅਮਰਦਾਸ ਜੀ ਨੇ ਗੁਰਤਾ ਗੱਦੀ ਦਿੱਤੀ। ਮੇਰੇ ਗੁਰੂ ਰਾਮਦਾਸ ਅੱਜ ਵੀ ਤੇਰੇ ਦਰ 'ਤੇ ਕਿਸੇ ਵੀ ਨਸਲ ਦਾ ਕੋਈ ਬੰਦਾ ਚਲਾ ਜਾਏ, ਪਤਾ ਨਹੀਂ ਤੇਰੇ ਦਰ 'ਤੇ ਝੁਕਦਿਆਂ ਸਾਰ ਹੀ ਉਸ ਨੂੰ ਅੰਦਰ ਦਾ ਸਕੂਨ ਮਿਲ ਜਾਂਦਾ ਹੈ।

ਗੁਰੂ ਰਾਮਦਾਸ ਜੀ ਗੁਰਤਾ-ਗੱਦੀ ਪ੍ਰਾਪਤ ਕਰਨ ਤੋਂ ਬਾਅਦ ਇਸ ਧਰਤੀ 'ਤੇ ਆਏ। ਇਥੇ ਅੰਮ੍ਰਿਤਸਰ ਸਾਹਿਬ ਦੀ ਧਰਤੀ 'ਤੇ ਸਾਹਿਬ ਨੇ ਕਾਰ ਸੇਵਾ ਦੇ ਵੇਲੇ ਮਸੰਦ ਸਿਸਟਮ ਨੂੰ ਕਾਇਮ ਕੀਤਾ। ਉਸ ਵੇਲੇ ਮਸੰਦਾਂ ਨੇ ਆਪਣੀ ਆਪਣੀ ਸੰਗਤ ਬਣਾ ਲਈ। ਇਕ ਵੱਡੇ ਮਸੰਦ ਹੁੰਦੇ ਸਨ। ਉਹਨਾਂ ਦੇ ਅੱਗੇ ਹੋਰ ਮਸੰਦ ਹੁੰਦੇ ਸਨ ਤੇ ਅੱਗੋਂ ਹੋਰ ਸੇਵਾਦਾਰ ਹੁੰਦੇ ਸਨ। ਉਹਨਾਂ ਨੇ ਕੀ ਕਰਨਾ ਕਿ ਛੋਟੇ ਮਸੰਦ ਕੋਲ ਜਾਣਾ, ਛੋਟੇ ਨੇ ਵੱਡੇ ਕੋਲ ਜਾਣਾ ਤੇ ਜੇ ਵੱਡੇ ਦੀ ਬੁੱਧੀ ਭਰਿਸ਼ਟ ਹੋ ਗਈ ਤਾਂ ਉਸ ਨੇ ਗੁਰੂ ਕੋਲ ਜਾਣ ਹੀ ਨਹੀਂ ਦੇਣਾ। ਆਪਣੇ ਆਪ ਹੀ ਗੁਰੂ ਬਣ ਜਾਣਾ। ਕਹਿਣ ਲੱਗੇ, ਮਸੰਦ ਸੰਗਤ ਖ਼ਤਮ। ਅੱਜ ਤੋਂ ਬਾਅਦ ਸੰਗਤ ਖ਼ਾਲਸਾ ਬਣੇਗੀ। ਸੰਗਤ ਦਾ ਸੰਬੰਧ ਸਿੱਧਾ ਗੁਰੂ ਤੇ ਸੰਗਤ ਦੇ ਨਾਲ ਹੋਵੇਗਾ। ਕੋਈ ਵੀ ਮਸੰਦ ਨਹੀਂ ਜਿਹੜਾ ਆ ਕੇ ਕਹੇ ਕਿ ਮੇਰੇ ਤੋਂ ਬਿਨਾਂ ਕੋਈ ਗੁਰੂ ਨੂੰ ਮਿਲ ਨਹੀਂ ਸਕਦਾ। ਪਰ ਮਸੰਦ ਸ਼ਬਦ ਮਾੜਾ ਨਹੀਂ ਸੀ। ਮਸੰਦ ਦਾ ਅਰਥ ਸੀ ਗੱਦੀ 'ਤੇ ਬੈਠਣ ਵਾਲਾ ਤੇ ਗੱਦੀ ਉੱਪਰ ਉਹ ਬੈਠਦਾ ਸੀ ਜਿਹੜਾ ਆਏ ਹੋਏ ਦੇ ਅੰਦਰ ਦੀ ਭੁੱਖ ਮਿਟਾ ਸਕੇ। ਜਿਹੜਾ ਕਿਸੇ ਨੂੰ ਨਾਮ ਦੇ ਸਕੇ।

ਧੰਨ ਗੁਰੂ ਰਾਮਦਾਸ ਜੀ ਨੇ ਅੰਮ੍ਰਿਤ ਸਰੋਵਰ ਦੀ ਸੇਵਾ ਸ਼ੁਰੂ ਕਰਾਈ। ਇਥੇ ਧੰਨ ਗੁਰੂ ਰਾਮਦਾਸ ਜੀ ਇਸ ਸਰੋਵਰ ਦੀ ਸੇਵਾ ਕਰਵਾ ਕੇ ਗੋਇੰਦਵਾਲ ਸਾਹਿਬ ਦੀ ਧਰਤੀ 'ਤੇ ਚਲੇ ਗਏ। ਬਾਬਾ ਬੁੱਢਾ ਸਾਹਿਬ ਜੀ ਨੂੰ ਕਿਹਾ ਕਿ ਅਰਜਨ ਦੇਵ ਜੀ ਨੂੰ ਗੋਇੰਦਵਾਲ ਸਾਹਿਬ ਲੈ

ਕੇ ਆ ਜਾਉ। ਧੰਨ ਗੁਰੂ ਰਾਮਦਾਸ ਜੀ ਚਲੇ ਗਏ ਪ੍ਰਮਾਤਮਾ ਦੇ ਘਰ ਤੇ ਉਹਨਾਂ ਨੂੰ ਸਿੰਘਾਸਣ ਦੇ ਦਿੱਤਾ। ਗੁਰੂ ਅਰਜਨ ਸਾਹਿਬ ਨੇ ਆਪ ਇਸ ਦੀ ਸੇਵਾ ਕਰਾਈ। ਕੋਠਾ ਸਾਹਿਬ ਜਦੋਂ ਹੋਂਦ ਵਿਚ ਆ ਗਿਆ ਤਾਂ ਅਜੇ ਹਰਿਮੰਦਰ ਸਾਹਿਬ ਹੋਂਦ ਵਿਚ ਨਹੀਂ ਸੀ ਆਇਆ। ਦੁਨੀਆਂ ਦੇ ਮੰਦਿਰਾਂ ਵੱਲ ਜਾਈਦਾ ਹੈ ਤਾਂ ਪੌੜੀਆਂ ਚੜ੍ਹ ਕੇ ਲੋਕ ਜਾਂਦੇ ਹਨ, ਕੇਵਲ ਇਕ ਹਰਿਮੰਦਰ ਸਾਹਿਬ ਹੀ ਹੈ ਜਿੱਥੇ ਜਦੋਂ ਵੀ ਜਾਉਗੇ, ਪਉੜੀਆਂ ਉਤਰ ਕੇ ਜਾਣਾ ਪਵੇਗਾ। ਕਿਉਂਕਿ ਰੱਬ ਦੇ ਘਰ ਵਿਚ ਥਾਂ ਹੀ ਉਸ ਨੂੰ ਮਿਲਦੀ ਹੈ ਜਿਹੜਾ ਹਉਮੈ ਦੇ ਟਿੱਬੇ ਤੋਂ ਥੱਲੇ ਦੀ ਪੌੜੀ ਉਤਰੇਗਾ।

ਗੁਰੂ ਅਰਜਨ ਸਾਹਿਬ ਨੇ ਸਰੋਵਰ ਦੀ ਸੇਵਾ ਕਰਾਉਣ ਤੋਂ ਬਾਅਦ ਹਰਿਮੰਦਰ ਸਾਹਿਬ ਦੀ ਉਸਾਰੀ ਸ਼ੁਰੂ ਕਰਾਈ। ਉਥੋਂ ਦੀ ਨੀਂਹ ਸਾਈਂ ਮੀਆਂ ਮੀਰ ਜੀ ਨੇ ਰੱਖੀ। ਹਰਿਮੰਦਰ ਸਾਹਿਬ ਦੇ ਚਾਰ ਦਰਵਾਜ਼ੇ ਹਨ। ਚਾਰੇ ਦਿਸ਼ਾਵਾਂ ਦੇ ਲੋਕ ਆਉਣ ਪਰ ਇਸ ਦਾ ਮਤਲਬ ਇਹ ਨਹੀਂ ਕਿ ਚਾਰੇ ਆ ਕੇ ਆਪੋ ਆਪਣੀ ਤੂਤੀ ਬੁਲਾਈ ਜਾਣ। ਆਉ ਜੀ ਸੱਦਕੇ, ਗੋਰਾ ਆਵੇ, ਕਾਲਾ ਆਵੇ ਪਰ ਇਹ ਨਾ ਕਹੇ ਕਿ ਸਰਬ ਸਾਂਝਾ ਮੰਦਿਰ ਹੈ ਤੇ ਮੇਰੀ ਧੌਂਸ ਚੱਲੇ। ਆਉ ਚਾਰੇ ਪਾਸਿਆਂ ਤੋਂ ਪਰ ਅੰਦਰ ਜਾਣ ਦਾ ਰਸਤਾ ਇਕ ਹੀ ਹੈ। ਇਹੀ ਕਾਰਨ ਹੈ ਕਿ ਜਦੋਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹਦੇ ਹਾਂ ਤਾਂ ਦੋ ਗੱਲਾਂ ਸਾਰੀ ਬਾਣੀ ਵਿਚ ਬਾਰ ਬਾਰ ਆਉਂਦੀਆਂ ਹਨ। ਪਹਿਲੀ ਆਉਂਦੀ ਹੈ ੧ੴ ਤੇ ਦੂਜੀ ਆਉਂਦੀ ਹੈ ਗੁਰ ਪ੍ਰਸਾਦਿ॥ ਮੇਰੇ ਗੁਰੂ ਜੀ ਨੇ ਹਰ ਸ਼ਬਦ ਆਰੰਭ ਕਰਨ ਤੋਂ ਪਹਿਲਾਂ ਗੱਲ ਸਮਝਾਈ ਕਿ ਕਦੀ ਭਟਕੀਂ ਨਾ, ਤੂੰ ਇਕ ਨਾਲ ਜੁੜਨਾ ਹੈ। ਜਿੰਨੀ ਮਰਜ਼ੀ ਬਾਣੀ ਪੜ੍ਹੀਂ, ਪਰ ਗੁਰ ਪ੍ਰਸਾਦਿ ਤੋਂ ਬਿਨਾਂ ਤੂੰ ਮਿਲ ਨਹੀਂ ਸਕਦਾ। ਜਦੋਂ ਹਰਿਮੰਦਰ ਸਾਹਿਬ ਦੀ ਉਸਾਰੀ ਹੋ ਗਈ, ਫਿਰ ਇਸ ਤੋਂ ਬਾਅਦ ਰਾਮਸਰ ਸਰੋਵਰ ਹੋਂਦ ਵਿਚ ਆਇਆ ਹੈ। ਰਾਮਸਰ ਉਹ ਹੈ ਜਿੱਥੇ ਹਜ਼ੂਰ ਨੇ ਸੁਖਮਨੀ ਸਾਹਿਬ ਜੀ ਦੀ ਬਾਣੀ ਉਚਾਰਨ ਕੀਤੀ, ਜਿੱਥੇ ਮੇਰੇ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਤੋਂ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਲਿਖਾਇਆ।

ਹੁਣ ਪ੍ਰਕਾਸ਼ ਕਰਨ ਦਾ ਵੇਲਾ ਆਇਆ। ਰਾਮਸਰ ਤੋਂ ਹਜ਼ੂਰ ਚੱਲੇ ਹਨ। ਬਾਬਾ ਬੁੱਢਾ ਸਾਹਿਬ ਜੀ ਨੂੰ ਅੱਗੇ ਰੱਖਿਆ ਹੈ। ਹਰਿਮੰਦਰ ਸਾਹਿਬ ਜੀ ਵਿਚ ਪ੍ਰਕਾਸ਼ ਕਰਕੇ ਉਸ ਦਿਨ ਕਿਹਾ ਸੀ–

*ਬੁੱਢਾ ਸਾਹਿਬ ਖੋਲੋ ਗ੍ਰੰਥ।*
*ਲੇਹੁ ਆਵਾਜ਼ ਸੁਣੇ ਸਭ ਪੰਥ।*

ਪਹਿਲਾ ਵਾਕ ਨਿਕਲਿਆ–

ਸੂਹੀ ਮਹਲਾ ੫ ॥

*ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥*

(ਅੰਗ ੭੮੩)

ਉਥੇ ਮਰਯਾਦਾ ਬੱਝੀ ਗੁਰੂ ਗ੍ਰੰਥ ਸਾਹਿਬ ਦੀ। ਇਸ ਹਰਿਮੰਦਰ ਸਾਹਿਬ ਵਿਚੋਂ ਸਿੱਖਾਂ ਨੂੰ ਜੀਅ ਦਾਨ ਮਿਲਿਆ। ਇਥੋਂ ਰੂਹਾਨੀਅਤ ਮਿਲੀ। ਗੁਰੂ ਅਰਜਨ ਦੇਵ ਜੀ ਤੋਂ ਬਾਅਦ ਇਹੋ ਜਿਹਾ ਵੀ ਸਮਾਂ ਸਿੱਖਾਂ ਉੱਪਰ ਆਇਆ ਕਿ ਇਥੇ ਗੁਰੂ ਹਰਿਗੋਬਿੰਦ ਸਾਹਿਬ ਟਿੱਕੇ ਹਨ। ਧੰਨ ਗੁਰੂ ਨਾਨਕ ਸਾਹਿਬ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ, ਗੁਰੂ ਹਰਿਗੋਬਿੰਦ ਸਾਹਿਬ ਤੇ ਕਦੀ ਭੁੱਲਿਉ ਨਾ ਕਿ ਗੁਰੂ ਤੇਗ਼ ਬਹਾਦਰ ਜੀ ਦਾ ਇਹ ਜਨਮ ਅਸਥਾਨ ਵੀ ਹੈ।

ਗੁਰੂ ਹਰਿਗੋਬਿੰਦ ਸਾਹਿਬ ਕੀਰਤਪੁਰ ਸਾਹਿਬ ਦੀ ਧਰਤੀ 'ਤੇ ਚਲੇ ਗਏ। ਪ੍ਰਿਥੀਏ ਦੀ ਔਲਾਦ ਨੇ ਇਥੇ ਆਪਣਾ ਕਬਜ਼ਾ ਕਰ ਲਿਆ। ਜਦੋਂ ਗੁਰੂ ਤੇਗ਼ ਬਹਾਦਰ ਜੀ ਗਏ, ਉਦੋਂ ਮੀਣਿਆਂ ਦਾ ਤੇ ਮਸੰਦਾਂ ਦਾ ਰਲ ਕੇ ਕਬਜ਼ਾ ਸੀ। ਗੁਰੂ ਤੇਗ਼ ਬਹਾਦਰ ਜੀ ਨੇ ਇਕ ਗੱਲ ਸਮਝਾਈ। ਗੁਰੂ ਸਾਹਿਬ ਗਏ। ਇਸ਼ਨਾਨ ਕੀਤਾ। ਉਥੇ ਥੜੇ 'ਤੇ ਬੈਠ ਕੇ ਹਜ਼ੂਰ ਸਾਹਿਬ ਨੇ ਨਮਸਕਾਰ ਕੀਤੀ। ਜਦੋਂ ਮੱਖਣ ਸ਼ਾਹ ਨੇ ਮਸੰਦਾਂ ਨੂੰ ਕਿਹਾ ਉਏ ਝੱਲਿਉ ! ਦਾਤਾ ਆਇਆ ਸੀ, ਅੱਜ ਤੁਹਾਨੂੰ ਬਖ਼ਸ਼ ਦਿੱਤਾ ਤੇ ਪਿੱਛੋਂ ਗਏ। ਉਥੇ ਹਜ਼ੂਰ ਨੇ ਸ਼ਬਦ ਕਹੇ ਸਨ-

*ਨਹਿ ਮਸੰਦ ਤੁਮ ਅੰਮ੍ਰਿਤਸਰੀਏ।*

ਹੇ ਅੰਮ੍ਰਿਤਸਰ ਦਾ ਪ੍ਰਬੰਧ ਕਰਨ ਵਾਲਿਉ ! ਤੁਸੀਂ ਅਸਲ ਵਿਚ ਸੱਚੇ ਮਸੰਦ ਨਹੀਂ-

*ਤ੍ਰਿਸ਼ਨਾ ਅਗਨਿ ਤੇ ਅੰਤਰ ਸੜੀਏ।*

ਬੈਠਦੇ ਤੁਸੀਂ ਦਰਬਾਰ ਸਾਹਿਬ ਹੋ ਤੇ ਅੰਦਰ ਤੁਹਾਡੇ ਅੱਗ ਨਾਲ ਸੜੇ ਪਏ ਹਨ।

ਗੁਰੂ ਤੇਗ਼ ਬਹਾਦਰ ਜੀ ਤੋਂ ਬਾਅਦ ਗੁਰੂ ਕਲਗੀਧਰ ਜੀ ਦੇ ਵੇਲੇ ਉਸ ਤੋਂ ਬਾਅਦ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਆਏ। ਭਾਈ ਮਨੀ ਸਿੰਘ ਜੀ ਦੀ ਸ਼ਹਾਦਤ ਤੋਂ ਬਾਅਦ ਪਹਿਲੀ ਵਾਰ ਜਦੋਂ ਜਸਪਤ ਰਾਏ ਮਾਰਿਆ ਗਿਆ ਤਾਂ ਲਖਪਤ ਰਾਏ ਨੇ ਕਿਹਾ ਕਿ ਜੇ ਸਿੱਖਾਂ ਨੂੰ ਖ਼ਤਮ ਕਰਨਾ ਹੈ ਤਾਂ ਦਰਬਾਰ ਸਾਹਿਬ ਦਾ ਸਰੋਵਰ ਪੂਰ ਦਿਉ। ਇਥੇ ਇਹਨਾਂ ਨੂੰ ਰੂਹਾਨੀਅਤ ਦਾ ਖ਼ਜ਼ਾਨਾ ਮਿਲਦਾ ਹੈ। ਲਖਪਤ ਰਾਏ ਨੇ ਦਰਬਾਰ ਸਾਹਿਬ ਪੂਰੀ ਤਰ੍ਹਾਂ ਮਿੱਟੀ ਨਾਲ ਭਰਵਾ ਦਿੱਤਾ। ਜਦੋਂ ਸਿੱਖਾਂ ਨੂੰ ਪਤਾ ਲੱਗਾ ਤਾਂ ਲਖਪਤ ਰਾਏ ਤਾਂ ਮਾਰਿਆ ਗਿਆ। ਦੀਵਾਨ ਟੋਡਰ ਮੱਲ ਵਰਗੇ ਸਿੱਖਾਂ ਦੇ ਹਮਦਰਦ ਨੇ ਸਾਥ ਦਿੱਤਾ। ਇਹ ਤੀਜੀ ਕਾਰ ਸੇਵਾ ਹੋਈ ਸੀ। ਹੈਰਾਨਗੀ ਦੀ ਗੱਲ, ਜਿਨ੍ਹਾਂ ਨੇ ਉਥੇ ਸਰੋਵਰ ਪੂਰਿਆ ਸੀ, ਖ਼ਾਲਸੇ ਦੇ ਦਲ ਨੇ ਉਹਨਾਂ ਨੂੰ ਫੜ ਕੇ ਉਥੋਂ ਦੀ ਗਾਰ ਉਹਨਾਂ ਕੋਲੋਂ ਕਢਾਈ। ਲਖਪਤ ਰਾਏ ਤੋਂ ਬਾਅਦ ਇਹ ਤੀਜੀ ਕਾਰ ਸੇਵਾ ਸੀ। ਸਾਹਿਬ ਧੰਨ ਗੁਰੂ ਕਲਗੀਧਰ ਦਾ ਖ਼ਾਲਸਾ ਜੂਝਦਾ ਰਿਹਾ।

ਅੱਜ ਅੰਮ੍ਰਿਤਸਰ ਜੀ ਦੇ ਇਸ਼ਨਾਨ ਸਬੰਧੀ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਕੁਝ ਪ੍ਰਮਾਣ ਲੈ ਕੇ ਆਪ ਜੀ ਨਾਲ ਵਿਚਾਰ ਸਾਂਝੇ ਕਰਨੇ ਹਨ। ਅੰਮ੍ਰਿਤਸਰ ਸਾਹਿਬ ਜੀ ਦੀ ਧਰਤੀ 'ਤੇ ਖ਼ਾਸ ਕਰਕੇ ਪੰਜ ਸਰੋਵਰ ਹਨ, ਜਿਹੜੇ ਗੁਰੂ ਸਾਹਿਬਾਨਾਂ ਦੇ ਜੀਵਨ

ਨਾਲ ਸਬੰਧਿਤ ਹਨ। ਜਿੱਥੇ ਦਰਬਾਰ ਸਾਹਿਬ ਹੈ, ਉਸ ਸਰੋਵਰ ਲਈ ਸ਼ਬਦ ਵਰਤਦੇ ਹਾਂ ਅੰਮ੍ਰਿਤ ਸਰੋਵਰ। ਇਸ ਤੋਂ ਇਲਾਵਾ ਹਜ਼ੂਰ ਨੇ ਇਥੇ ਸੰਤੋਖਸਰ ਦੀ ਸਿਰਜਣਾ ਕੀਤੀ। ਧੰਨ ਗੁਰੂ ਅਰਜਨ ਦੇਵ ਜੀ ਨੇ ਤੀਸਰਾ ਸਰੋਵਰ ਰਾਮਸਰ ਦੀ ਸਿਰਜਣਾ ਕੀਤੀ। ਗੁਰੂ ਹਰਿਗੋਬਿੰਦ ਸਾਹਿਬ ਕ੍ਰਿਪਾਲੂ ਜੀ ਨੇ ਇਸੇ ਨਗਰ ਦੇ ਅੰਦਰ ਦੋ ਸਰੋਵਰਾਂ ਦੀ ਸਿਰਜਣਾ ਕੀਤੀ। ਉਹਨਾਂ ਵਿਚੋਂ ਹੈ ਬਿਬੇਕਸਰ ਤੇ ਕੌਲਸਰ। ਗੁਰੂ ਤੇਗ਼ ਬਹਾਦਰ ਜੀ ਦੇ ਸਲੋਕ ਅਸੀਂ ਪੜ੍ਹਦੇ ਹਾਂ। ਕਹਿੰਦੇ ਹਨ, ਜਿਸ ਮਨੁੱਖ ਦੇ ਹਿਰਦੇ ਵਿਚ ਪ੍ਰਮਾਤਮਾ ਦੀ ਭਗਤੀ ਟਿੱਕ ਗਈ ਹੈ, ਦੇਖਣ ਨੂੰ ਭਾਵੇਂ ਉਹ ਮਨੁੱਖ ਪੰਜ ਤੱਤਾਂ ਦਾ ਸਰੀਰ ਲੱਗਦਾ ਹੈ ਪਰ ਕਦੀ ਵੀ ਭੁੱਲਿਉ ਨਾ ਕਿ ਉਸ ਨਰ ਵਿਚ ਤੇ ਪ੍ਰਮਾਤਮਾ ਵਿਚ ਕੋਈ ਅੰਤਰ ਨਹੀਂ। ਸਾਹਿਬ ਕਹਿਣ ਲੱਗੇ-

*ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ॥*

ਨਾਮ ਤੋਂ ਟੁੱਟਾ ਹੋਇਆ ਵੀ ਮਨੁੱਖ ਹੈ ਤੇ ਨਾਮ ਨਾਲ ਜੁੜੇ ਹੋਏ ਲਈ ਵੀ ਸ਼ਬਦ ਆਦਮੀ ਵਰਤਾਂਗੇ।-

*ਤਿਹਿ ਨਰ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥*

(ਅੰਗ ੧੪੨੮)

ਦੂਜਾ ਸ਼ਬਦ ਸਾਹਿਬ ਨੇ ਵਰਤਿਆ-

*ਜੋ ਪ੍ਰਾਨੀ ਨਿਸਿ ਦਿਨੁ ਭਜੈ ਰੂਪ ਰਾਮ ਤਿਹ ਜਾਨੁ॥*
*ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥*

(ਅੰਗ ੧੪੨੭)

ਜਿਸ ਸਰੀਰ ਵਿਚ ਰੱਬ ਦੀ ਬੰਦਗੀ ਟਿੱਕ ਜਾਏ, ਉਹ ਸਰੀਰ ਭਾਗਾਂ ਵਾਲਾ ਹੈ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਗੁਰੂ ਨੂੰ ਸਰੋਵਰ ਮੰਨਿਆ ਹੈ, ਗੁਰੂ ਨੂੰ ਤੀਰਥ ਮੰਨਿਆ ਹੈ। ਹਜ਼ੂਰ ਕਹਿੰਦੇ ਹਨ, ਜਦੋਂ ਇਥੇ ਕੋਈ ਇਸ਼ਨਾਨ ਕਰਦਾ ਹੈ ਤਾਂ ਉਸ ਦੇ ਲਈ ਤੁੱਕ ਹੈ-

*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*

(ਅੰਗ ੩੦੫)

ਪੰਜ ਸਰੋਵਰ ਹਨ ਇੱਥੇ। ਅੰਮ੍ਰਿਤਸਰ ਦੇ ਇਸ਼ਨਾਨ ਜਦੋਂ ਸਿੱਖ ਕਰਦਾ ਹੈ ਤਾਂ ਜਿੱਥੇ ਬਾਹਰਮੁੱਖੀ ਇਸ਼ਨਾਨ ਕਰਦਾ ਹੈ, ਉਥੇ ਅੰਤਰਮੁੱਖੀ ਵੀ ਦਾਤੇ ਦੀਆਂ ਰਹਿਮਤਾਂ ਮੰਗਦਾ ਹੈ। ਪੁਰਾਣੇ ਬਜ਼ੁਰਗ ਕੀ ਕਰਦੇ ਸਨ ਕਿ ਉਹਨਾਂ ਨੇ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਨ ਜਾਣਾ ਤੇ ਪਹਿਲਾਂ ਮਾਈਆਂ ਕਹਿੰਦੀਆਂ ਸਨ ਚਾਰ ਸਰੋਵਰਾਂ ਦਾ ਇਸ਼ਨਾਨ ਕਰੀਂ। ਸਭ ਤੋਂ ਪਹਿਲਾਂ ਇਸ਼ਨਾਨ ਰਾਮਸਰ ਦਾ ਮੰਨਦੇ ਸਨ। ਕਹਿੰਦੇ ਹਨ, ਰਾਮਸਰ ਦਾ ਇਸ਼ਨਾਨ ਉਹ ਪਵਿੱਤਰ ਅਸਥਾਨ ਹੈ, ਜਿੱਥੇ ਗੁਰੂ ਅਰਜਨ ਦੇਵ ਜੀ ਨੇ ਜਦੋਂ ਗੁਰੂ ਗ੍ਰੰਥ ਸਾਹਿਬ ਜੀ ਦੀ

ਪਵਿੱਤਰ ਬਾਣੀ ਦੀ ਸੰਪਾਦਨਾ ਕੀਤੀ ਹੈ ਤਾਂ ਭਾਈ ਗੁਰਦਾਸ ਜੀ ਤੋਂ ਬਾਣੀ ਲਿਖਾਉਂਦੇ ਹਨ। ਅੰਮ੍ਰਿਤ ਸਰੋਵਰ ਦੇ ਕਿਨਾਰੇ ਹਜ਼ੂਰ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਕਰਵਾਈ। ਇਸੇ ਸਰੋਵਰ ਦੇ ਕਿਨਾਰੇ ਹਜ਼ੂਰ ਨੇ ਸੁਖਮਨੀ ਸਾਹਿਬ ਜੀ ਦੀ ਬਾਣੀ ਉਚਾਰਨ ਕੀਤੀ। ਪ੍ਰੋਫ਼ੈਸਰ ਪੂਰਨ ਸਿੰਘ ਕਹਿੰਦੇ ਹਨ ਕਿ ਤੈਨੂੰ ਅੰਮ੍ਰਿਤਸਰ, ਤੈਨੂੰ ਰਾਮਸਰ ਕਹਿ ਰਿਹਾ ਹੈ ਕਿ ਜੇ ਤੂੰ ਅੰਮ੍ਰਿਤ ਤੱਕ ਪਹੁੰਚਣਾ ਚਾਹੁੰਦਾ ਹੈਂ ਤਾਂ ਰਾਮ ਦੇ ਨਾਮ ਵਿਚ ਇਸ਼ਨਾਨ ਕਰਨ ਤੋਂ ਪਹਿਲਾਂ ਤੇਰੇ ਅੰਦਰ ਅੰਮ੍ਰਿਤਸਰ ਦੀ ਰਹਿਮਤ ਨਹੀਂ ਟਿੱਕਣੀ। ਸ਼ਬਦ ਉਹਨਾਂ ਵਰਤੇ ਹਨ ਕਿ ਜਦੋਂ ਤੂੰ ਰਾਮਸਰ ਇਸ਼ਨਾਨ ਕਰੇਂ ਤਾਂ ਤੇਰੀ ਰਸਨਾ 'ਤੇ ਰਾਮ ਦਾ ਕੀਰਤਨ ਹੋਵੇ। ਰਾਮ ਦਾ ਅਰਥ ਕਰਦਿਆਂ ਕਬੀਰ ਸਾਹਿਬ ਵਰਗੇ ਮਹਾਂ ਪੁਰਸ਼ ਨੇ ਕਿਹਾ ਕਿ ਰਾਮਸਰ ਦੇ ਇਸ਼ਨਾਨ ਇਹ ਹਨ ਕਿ ਤੇਰੀ ਰਸਨਾ ਉੱਪਰ ਰਾਮ ਦਾ ਨਾਮ ਟਿੱਕ ਜਾਏ। ਰਾਮਸਰ ਦੇ ਇਸ਼ਨਾਨ ਇਹ ਹਨ ਕਿ ਇਸ਼ਨਾਨ ਕਰੇਂ ਤਾਂ ਤੈਨੂੰ ਸੁਪਨੇ ਵਿਚ ਵੀ ਰਾਮ ਚੇਤੇ ਆਏ। ਰਾਮਸਰ ਦੇ ਇਸ਼ਨਾਨ ਇਹ ਹਨ ਕਿ ਜਿੱਧਰ ਵੀ ਤੂੰ ਝਾਤੀ ਮਾਰੇਂ, ਤੈਨੂੰ ਸਿਰਫ਼ ਰਾਮ ਦੀ ਆਵਾਜ਼ ਹੀ ਸੁਣਾਈ ਦੇਵੇ। ਹਜ਼ੂਰ ਨੇ ਬਾਣੀ ਵਿਚ ਕਿਹਾ–

*ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ॥*

ਜੇ ਰਾਮਸਰ ਇਸ਼ਨਾਨ ਕਰਨ ਤੁਰਿਆ ਹੈਂ ਤਾਂ ਗੁਰੂ ਦੇ ਸਿੱਖਾ ! ਤੇਰੀ ਰਸਨਾ ਮਾਲਾ ਬਣ ਜਾਏ ਤੇ ਉਸ ਮਾਲਾ ਉੱਪਰ ਸਰਵ ਵਿਆਪਕ ਪ੍ਰਮਾਤਮਾ ਦਾ ਨਾਮ ਟਿੱਕ ਜਾਏ।–

*ਆਦਿ ਜੁਗਾਦੀ ਸਗਲ ਭਗਤ ਤਾ ਕੋ ਸੁਖੁ ਬਿਸ੍ਰਾਮੁ॥*

(ਅੰਗ ੧੩੬੪)

ਜਿਹੜੀ ਚੀਜ਼ ਰਸਨਾ 'ਤੇ ਟਿੱਕ ਜਾਏ, ਉਹ ਮਨੁੱਖ ਦੇ ਅੰਦਰ ਵੱਸ ਜਾਂਦੀ ਹੈ ਤੇ ਜਿਹੜੀ ਚੀਜ਼ ਸਾਡੇ ਅੰਤਿਸ਼ਕਰਨ ਵਿਚ ਵੱਸ ਜਾਏ, ਸੱਚ ਜਾਣੋ, ਰਾਤ ਨੂੰ ਸੁਪਨੇ ਵੀ ਉਸ ਦੇ ਆਉਣ ਲੱਗ ਜਾਂਦੇ ਹਨ। ਰਾਮਸਰ ਇਸ਼ਨਾਨ ਕਰਦਿਆਂ ਸਮਝ ਪੈ ਜਾਏ ਕਿ ਤੇਰੇ ਗੁਰੂ ਨੇ ਇਥੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਉੱਚੀ ਥਾਂ ਦਿੱਤੀ ਤੇ ਆਪ ਰਾਤ ਧਰਤੀ 'ਤੇ ਵਿਸ਼ਰਾਮ ਕੀਤਾ ਸੀ। ਜਦੋਂ ਰਾਮਸਰ ਤੇਰਾ ਅੰਦਰ ਬਣੇਗਾ, ਫਿਰ ਸਾਹਿਬ ਨੇ ਉਸ ਨੂੰ ਬਾਣੀ ਵਿਚ ਕਿਹਾ–

*ਰਾਮ ਨਾਮੁ ਉਰ ਮੈ ਗਹਿਓ*

ਤੇਰਾ ਅੰਦਰ ਰਾਮਸਰ ਨਾਲ ਭਰਪੂਰ ਹੋ ਜਾਏ।–

*ਜਾ ਕੈ ਸਮਿ ਨਹੀ ਕੋਇ॥*

*ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ॥*

(ਸਲੋਕ ਮਹਲਾ ੯)

ਜਦੋਂ ਤੇਰੇ ਅੰਦਰ ਰਾਮਸਰ ਦੇ ਇਸ਼ਨਾਨ ਟਿੱਕ ਜਾਣਗੇ ਫਿਰ ਤੇਰੀ ਜ਼ਬਾਨ ਕਹੇਗੀ–

*ਸਭੈ ਘਟਿ ਰਾਮੁ ਬੋਲੈ ਰਾਮਾ ਬੋਲੈ ਰਾਮ ਬਿਨਾ ਕਉ ਬੋਲੈ ਰੇ॥*

ਪ੍ਰਮਾਤਮਾ ਤੋਂ ਬਿਨਾਂ ਕੋਈ ਦੂਜਾ ਨਹੀਂ। ਪਹਿਲਾ ਇਸ਼ਨਾਨ ਰਾਮਸਰ ਦਾ ਮੰਨਿਆ ਗਿਆ। ਇਕ ਰਾਮਸਰ ਦਾ ਇਸ਼ਨਾਨ ਆਪਣੇ ਅੰਦਰ ਦਾ ਵੀ ਇਸ਼ਨਾਨ ਕਰਾਉਣਾ ਹੈ। ਉਸ ਤੋਂ ਅੱਗੇ ਸਰੋਵਰ ਹੈ ਬਿਬੇਕਸਰ। ਇਹ ਬਿਬੇਕਸਰ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਕਾਇਮ ਕੀਤਾ ਸੀ। ਇਸ ਸਰੋਵਰ ਦੀ ਸਿਰਜਨਾ ਹਜ਼ੂਰ ਦੇ ਵੇਲੇ ਦੀ ਹੋਈ। ਇਸ ਦਾ ਨਾਮ ਬਿਬੇਕਸਰ ਕਿਉਂ ਪੈ ਗਿਆ ? ਗੁਰਮੁਖੋ ! ਜਿਹੜੇ ਨਾਮ ਅਭਿਆਸੀ ਸਿੱਖ ਸਨ, ਭਜਨ ਬੰਦਗੀ ਦੇ ਪੁੱਤਲੇ ਸਨ, ਧੰਨ ਗੁਰੂ ਹਰਿਗੋਬਿੰਦ ਸਾਹਿਬ ਇਸ ਅਸਥਾਨ 'ਤੇ ਆਉਂਦੇ ਸਨ। ਇਸ ਸਰੋਵਰ ਦੇ ਕਿਨਾਰੇ ਆਉਣਾ ਤੇ ਹਜ਼ੂਰ ਨੇ ਉਹਨਾਂ ਬਿਬੇਕੀ ਸਿੱਖਾਂ ਨੂੰ ਮਿਲਣਾ। ਉਹਨਾਂ ਨਾਲ ਪ੍ਰਮਾਰਥ ਦੀਆਂ ਗੱਲਾਂ ਕਰਨੀਆਂ। ਜਿੱਥੇ ਬਿਬੇਕੀ ਆ ਕੇ ਬੈਠਦੇ ਸਨ, ਉਥੇ ਬਿਬੇਕਸਰ ਹੈ। ਕਹਿੰਦੇ ਹਨ, ਜੇ ਤੂੰ ਬਿਬੇਕਸਰ ਦੇ ਇਸ਼ਨਾਨ ਕਰੇਂ ਤੇ ਨਾਲ ਅਰਦਾਸ ਕਰੀਂ, ਰੱਬ ਤੈਨੂੰ ਅੰਦਰ ਦਾ ਬਿਬੇਕ ਵੀ ਬਖ਼ਸ਼ੇ। ਬਾਬਾ ਕਬੀਰ ਜੀ ਨੇ ਇਕ ਸ਼ਬਦ ਕਿਹਾ। ਕਹਿਣ ਲੱਗੇ, ਲੋਕਾਂ ਕੋਲ ਦੌਲਤ ਹੈ ਪਰ ਬਿਬੇਕ ਨਹੀਂ। ਲੋਕਾਂ ਕੋਲ ਤਾਕਤ ਹੈ ਪਰ ਸੂਝ ਨਹੀਂ। ਜਿਸ ਨੂੰ ਰੱਬ ਨੇ ਦੌਲਤ ਦੇ ਨਾਲ ਬਿਬੇਕ ਦੇ ਦਿੱਤਾ, ਤਾਕਤ ਦੇ ਨਾਲ ਉਸ ਨੂੰ ਅੰਦਰ ਦੀ ਸੋਝੀ ਦਿੱਤੀ, ਉਸ ਨੂੰ ਪਤਾ ਹੈ ਕਿ ਤਾਕਤ ਨੂੰ ਵਰਤਣਾ ਕਿਵੇਂ ਹੈ।

ਅਸੀਂ ਅੰਮ੍ਰਿਤਸਰ ਜਾਂਦੇ ਹਾਂ। ਕਿਤੇ ਉਸ ਥਾਂ 'ਤੇ ਖਲੋ ਕੇ ਬੇਨਤੀ ਕਰੀਏ ਕਿ ਮੇਰੇ ਦਾਤਾ ਜੀ ! ਤੂੰ ਸਾਨੂੰ ਬਿਬੇਕ ਦੇ। ਸਾਨੂੰ ਇਹ ਸਮਝ ਪੈ ਜਾਏ ਕਿ ਗ੍ਰਿਹਸਤ ਕੀ ਹੁੰਦਾ ਹੈ। ਜਿਸ ਗ੍ਰਿਹਸਤੀ ਨੂੰ ਮਿਲੋ, ਉਹ ਇਕੋ ਗੱਲ ਕਹਿੰਦਾ ਹੈ ਕਿ ਗੁਰੂ ਸਾਹਿਬ ਨੇ ਤਾਂ ਖੁੱਲ੍ਹ ਦਿੱਤੀ ਹੈ। ਅੱਧੀ ਤੁੱਕ ਸਾਰਿਆਂ ਨੂੰ ਚੇਤੇ ਹੈ।-

*ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥*

ਅੱਧੀ ਤੁੱਕ ਤਾਂ ਚੇਤੇ ਰੱਖ ਲਈ ਕਿ ਖਾਂਦਿਆਂ, ਹੱਸਦਿਆਂ, ਖੇਡਦਿਆਂ ਇਸ ਦਾ ਮਤਲਬ ਇਹ ਨਹੀਂ ਕਿ ਸਾਰੀ ਰਾਤ ਕਲੱਬਾਂ ਵਿਚ ਘੁੰਮਿਆ ਤੇ ਪਰਤ ਕੇ ਕਹੀਏ ਕਿ ਗੁਰੂ ਨੇ ਕਿਹਾ ਹੈ-

*ਵਿਚੇ ਹੋਵੈ ਮੁਕਤਿ॥*

ਪਹਿਲੀ ਤੁੱਕ ਕਦੀ ਨਾ ਭੁੱਲਿਓ, ਮੁਕਤ ਹੋਵੇਗਾ।-

*ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥*

(ਅੰਗ ੫੨੨)

ਪਹਿਲੀ ਤੁੱਕ ਤਾਂ ਚੇਤੇ ਨਹੀਂ ਰੱਖੀ। ਜੇ ਪੂਰੇ ਗੁਰੂ ਨੂੰ ਮਿਲਾਂਗੇ ਤੇ ਮਿਲਣ ਦਾ ਭਾਵ ਕੀ ਹੈ, ਜੇਕਰ ਆਪਣਾ ਅੰਦਰ ਖੋਲ੍ਹ ਕੇ ਗੁਰੂ ਦੇ ਸਾਹਮਣੇ ਰੱਖ ਦੇਈਏ। ਅੰਦਰ ਖੋਲ੍ਹਣ ਦਾ ਭਾਵ ਇਹ ਹੈ ਕਿ ਆਪਣੇ ਗੁਰੂ ਨਾਲ ਇਕਾਂਤ ਵਿਚ ਬੈਠ ਕੇ, ਸ਼ਬਦ ਪੜ੍ਹ ਕੇ ਗੱਲਾਂ ਕਰੀਏ। ਕਬੀਰ ਜੀ ਕਹਿਣ ਲੱਗੇ, ਜੇ ਗ੍ਰਿਹਸਤੀ ਬਣਿਆ ਹੈਂ ਤਾਂ ਧਰਮ ਕਮਾਈਂ ਤੇ ਜੇ ਧਰਮ ਨਹੀਂ ਕਮਾਉਣਾ ਤਾਂ ਛੱਡ ਗ੍ਰਿਹਸਤ ਨੂੰ।

ਧੰਨ ਗੁਰੂ ਹਰਿਗੋਬਿੰਦ ਸਾਹਿਬ ਨੂੰ ਪੁੱਛੀਏ ਦਾਤਾ ! ਬਿਬੇਕਸਰ ਦੇ ਇਸ਼ਨਾਨ ਸਿੱਖ ਕਿਉਂ ਲੋਚਦਾ ਪਿਆ ਹੈ ? ਕਬੀਰ ਜੀ ਨੇ ਉਥੇ ਬਿਬੇਕੀਆਂ ਸਬੰਧੀ ਬਚਨ ਕਿਹਾ ਹੈ। ਕਹਿਣ ਲੱਗੇ, ਲੋਕਾਂ ਕੋਲ ਤਾਕਤ ਹੈ ਪਰ ਬਿਬੇਕ ਨਹੀਂ। ਰਾਮਸਰ ਤੋਂ ਅੱਗੇ ਬਿਬੇਕ ਮੰਗੀਂ। ਕਿਉਂਕਿ ਬਿਬੇਕ ਨਾਮ ਤੋਂ ਬਿਨਾਂ ਨਹੀਂ ਆਉਣਾ। ਬਿਬੇਕਸਰ ਤੋਂ ਅਗਲਾ ਹੈ ਕੌਲਸਰ। ਕੌਲ ਦਾ ਅਰਥ ਕੀ ਹੈ ? ਇਹ ਬੀਬੀ ਕੌਲਾਂ ਦੇ ਨਾਮ 'ਤੇ ਰੱਖਿਆ ਗਿਆ ਹੈ। ਇਸ ਬੀਬੀ ਦੇ ਜੀਵਨ ਨੂੰ ਕਦੀ ਪੜ੍ਹ ਕੇ ਦੇਖਿਉ। ਇਸ ਬੀਬੀ ਨੂੰ ਸੁਖਮਨੀ ਸਾਹਿਬ ਦਾ ਪਾਠ ਕੰਠ ਸੀ। ਇਹ ਬੀਬੀ ਸੁਖਮਨੀ ਸਾਹਿਬ ਦਾ ਪਾਠ ਕਰਦੀ ਹੈ। ਬਾਪ ਤੋਂ ਬਰਦਾਸ਼ਤ ਨਹੀਂ ਹੁੰਦਾ। ਉਸ ਨੇ ਇਸ ਉੱਪਰ ਤਸ਼ੱਦਦ ਕਰਨਾ ਸ਼ੁਰੂ ਕੀਤਾ ਤੇ ਸਾਈਂ ਮੀਆਂ ਮੀਰ ਵਰਗੇ ਫ਼ਕੀਰ ਨੇ ਕਿਹਾ, ਬੇਟਾ ! ਇਸ ਸਮੇਂ ਜੇ ਤੇਰਾ ਬਚਾਅ ਹੋ ਸਕਦਾ ਹੈ ਤਾਂ ਕੇਵਲ ਗੁਰੂ ਨਾਨਕ ਸਾਹਿਬ ਦੇ ਘਰ ਅੰਦਰ। ਹਜ਼ੂਰ ਦੇ ਦਰ 'ਤੇ ਆਈ ਬੀਬੀ ਕੌਲਾਂ। ਅਖ਼ੀਰ ਵਿਚ ਇੰਨੀ ਕ੍ਰਿਪਾ ਹੋਈ ਕਿ ਉਸ ਪਵਿੱਤਰ ਜੀਵਨ ਵਾਲੀ ਬੀਬੀ ਦੇ ਨਾਮ 'ਤੇ ਇਕ ਸਰੋਵਰ ਬਣਾਇਆ ਜਿਸ ਨੂੰ ਅਸੀਂ ਕਹਿੰਦੇ ਹਾਂ ਕੌਲਸਰ। ਇਸ ਦੇ ਭਾਵ ਅਰਥ ਕੀ ਹਨ ? ਕੌਲਸਰ ਦੇ ਬਿਲਕੁਲ ਨਾਲ ਬਾਬਾ ਅਟੱਲ ਜੀ, ਧੰਨ ਗੁਰੂ ਹਰਿਗੋਬਿੰਦ ਸਾਹਿਬ ਦੇ ਪੁੱਤਰ ਉਹਨਾਂ ਦਾ ਅਸਥਾਨ। ਜਿਸ ਕੋਲ ਬਿਬੇਕ ਹੋਵੇਗਾ, ਉਸ ਨੂੰ ਕਮਲ ਦੀ ਤਰ੍ਹਾਂ ਨਿਰਲੇਪ ਰਹਿਣ ਦੀ ਜਾਚ ਆਉਂਦੀ ਹੈ। ਜਿਸ ਕੋਲ ਬਿਬੇਕ ਹੋਵੇਗਾ, ਉਸ ਨੂੰ ਰੱਬ ਹਿਰਦੇ ਕੌਲ ਫੁੱਲ ਦਾ ਖੇੜਾ ਦਿੰਦਾ ਹੈ। ਸਿੱਖ ਦੀ ਮੰਜ਼ਿਲ ਹਰਿਮੰਦਰ ਵਿਚ ਸਮਾਉਣਾ ਹੈ। ਬਾਣੀ ਨੇ ਕਿਹਾ ਕਿ ਕਮਲ ਦੇ ਫੁੱਲ ਵਿਚੋਂ ਨਿਰਲੇਪ ਰਹਿਣ ਦੀ ਜਾਚ ਮਿਲਦੀ ਹੈ। ਕੌਲ ਦੇ ਫੁੱਲ ਵਿਚੋਂ ਧਰਤੀ 'ਤੇ ਰਹਿ ਕੇ ਉੱਚੇ ਨੂੰ ਪਿਆਰ ਕਰਨ ਦੀ ਜਾਚ ਮਿਲਦੀ ਹੈ। ਕਮਲ ਕੋਲੋਂ ਦੁੱਖ ਤੇ ਸੁੱਖ ਹੰਢਾ ਕੇ ਵੀ ਆਪਣੇ ਪਿਆਰੇ ਨੂੰ ਪਿਆਰ ਕਰਨ ਦੀ ਜਾਚ ਮਿਲਦੀ ਹੈ। ਸਾਹਿਬ ਨੇ ਕਿਹਾ ਕਿ ਜੇ ਦੁਨੀਆਂ ਵਿਚ ਰਹਿਣਾ ਹੈ ਤਾਂ ਕਮਲ ਦੀ ਤਰ੍ਹਾਂ। ਕਮਲ ਫੁੱਲ ਦੀ ਤਰ੍ਹਾਂ ਜੇ ਗੁਰੂ ਕੋਲ ਰਹਿੰਦਿਆਂ ਤੈਨੂੰ ਦੁੱਖ ਵੀ ਆ ਜਾਏ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਗੁਰੂ ਸਰੋਵਰ ਨੂੰ ਛੱਡ ਕੇ ਜਾਏ। ਕਮਲ ਦਾ ਫੁੱਲ ਪਾਣੀ ਦੀਆਂ ਠੋਕਰਾਂ ਖਾਂਦਾ ਹੈ, ਪਰ ਕਦੀ ਵੀ ਉਹ ਪਾਣੀ ਨੂੰ ਤਿਆਗਣ ਲਈ ਤਿਆਰ ਨਹੀਂ। ਸਾਹਿਬ ਕਹਿਣ ਲੱਗੇ-

*ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ॥*
*ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ॥*

(ਅੰਗ ੫੮)

ਕਮਲ ਦਾ ਫੁੱਲ ਸੱਟ ਖਾ ਕੇ ਵੀ ਖੇੜੇ ਵਿਚ ਹੈ। ਚਿੱਕੜ ਤੋਂ ਨਿਰਲੇਪ ਹੈ। ਤੀਜਾ ਗੁਣ ਉਸ ਦਾ ਇਹ ਹੈ ਕਿ ਧਰਤੀ 'ਤੇ ਰਹਿ ਕੇ ਆਸਮਾਨ ਵਿਚ ਚਮਕਣ ਵਾਲੇ ਸੂਰਜ ਨੂੰ ਉਹ ਪਿਆਰ ਕਰਦਾ ਹੈ। ਗੁਰੂ ਦੇ ਸਿੱਖਾ ! ਤੈਨੂੰ ਤੀਸਰੀ ਰਹਿਮਤ ਮਿਲੇਗੀ ਅੰਦਰ ਦਾ ਕੌਲਸਰ। ਇਸੇ ਕੌਲਸਰ ਦੇ ਵਿਚੋਂ ਤੈਨੂੰ ਇਕ ਸੰਦੇਸ਼ ਮਿਲੇਗਾ ਕਿ ਜਿਸ ਦਿਨ ਆਪਣੇ ਵੀ ਤੇਰੇ ਵਿਰੁੱਧ ਹੋ ਜਾਣ ਤਾਂ ਇਸ ਗੁਰੂ ਦੀ ਸ਼ਰਨ ਵਿਚ ਆ ਜਾਈਂ। ਜਿਹੜਾ ਇਸ ਦੀ ਸ਼ਰਨ ਵਿਚ ਆ ਜਾਏ, ਉਸ ਦਾ ਵਾਲ ਵੀ ਕੋਈ ਵਿੰਗਾ ਨਹੀਂ ਕਰ ਸਕਦਾ। ਸਾਹਿਬ ਨੇ ਕਿਹਾ ਕਿ ਕੌਲਸਰ

ਤੋਂ ਅੱਗੇ ਚੌਥਾ ਸਰੋਵਰ ਹੈ ਸੰਤੋਖਸਰ।

ਸੰਤੋਖ ਤੋਂ ਬਿਨਾਂ ਬੰਦੇ ਦਾ ਜੀਵਨ ਕਦੀ ਝੱਲਿਆ ਨਹੀਂ ਜਾ ਸਕਦਾ। ਸੰਤੋਖ ਤੋਂ ਬਿਨਾਂ ਰੱਬ ਦੀ ਰਹਿਮਤ ਨਹੀਂ ਟਿੱਕ ਸਕਦੀ ਤੇ ਸੱਚ ਜਾਣੋ, ਸੰਤੋਖ ਤੋਂ ਬਿਨਾਂ ਗੁਰੂ ਦੀ ਕੀਤੀ ਹੋਈ ਸੇਵਾ ਵੀ ਪ੍ਰਵਾਨ ਨਹੀਂ ਹੁੰਦੀ। ਸਾਹਿਬ ਨੇ ਸ਼ਬਦ ਵਰਤੇ-

*ਸੇਵ ਕੀਤੀ ਸੰਤੋਖੀਈ ਜਿਨ੍ਹੀ ਸਚੋ ਸਚੁ ਧਿਆਇਆ॥*

(ਆਸਾ ਦੀ ਵਾਰ)

ਭਾਵੇਂ ਸੰਤੋਖਸਰ ਸਭ ਤੋਂ ਪਹਿਲਾ ਸਰੋਵਰ ਹੈ, ਪਰ ਅੰਮ੍ਰਿਤਸਰ ਦੇ ਇਸ਼ਨਾਨ ਸਬੰਧੀ ਇਹ ਕਿਹਾ ਜਾਂਦਾ ਹੈ ਕਿ ਜੇ ਤੈਨੂੰ ਰੱਬ ਨੇ ਸੰਤੋਖ ਦੇ ਦਿੱਤਾ ਤਾਂ ਸੰਤੋਖਸਰ ਜਾ ਕੇ ਬੇਨਤੀ ਕਰੀਂ, ਸੰਤੋਖ ਵਾਲੇ ਵੱਗਦੇ ਦਰਿਆ ਬਣ ਜਾਂਦੇ ਹਨ ਤੇ ਜਿਹੜੇ ਸੰਤੋਖ ਤੋਂ ਟੁੱਟ ਜਾਣ, ਉਹ ਟੁੱਟ ਕੇ ਪਾਣੀ ਦੇ ਮੈਲੇ ਛੱਪੜ ਬਣ ਜਾਂਦੇ ਹਨ। ਸੰਤੋਖਸਰ ਦਾ ਇਸ਼ਨਾਨ ਤੇਰੇ ਅੰਦਰ ਨੂੰ ਸੰਤੋਖ ਦੇਵੇ। ਸੰਤੋਖਸਰ ਤੋਂ ਟੁੱਟਿਆਂ ਅੰਦਰ ਤ੍ਰਿਸ਼ਨਾ ਆਉਂਦੀ ਹੈ। ਚੇਤੇ ਰੱਖੋ, ਸੰਤੋਖ ਵਾਲਾ ਜੋ ਕੁਝ ਆਪਣੇ ਨਾਲ ਵਾਪਰਦਾ ਹੈ, ਉਹ ਦੂਜੇ ਕਿਸੇ ਨੂੰ ਰੌਲਾ ਪਾ ਕੇ ਕਹਿੰਦਾ ਵੀ ਨਹੀਂ ਕਿ ਮੈਨੂੰ ਇਹ ਦੁੱਖ ਹੈ। ਉਸ ਦਾ ਸੁਭਾਅ ਕੀ ਹੈ ਕਿ-

*ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ॥*
*ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ॥*

(ਅੰਗ ੧੩੭੯)

ਗੁਰੂ ਦੇ ਸਿੱਖੋ ! ਜਿਸ ਦੇ ਅੰਦਰ ਸੰਤੋਖ ਆ ਜਾਏ, ਉਹ ਸਾਰੀ ਧਰਤੀ ਦਾ ਸ਼ਮਰਾਟ ਹੈ। ਗੁਰਮੁਖਾ ! ਤੂੰ ਚਾਰ ਸਰੋਵਰਾਂ ਨੂੰ ਦੇਖਿਆ, ਹੁਣ ਸਾਹਮਣੇ ਤੇਰੇ ਅੰਮ੍ਰਿਤਸਰ ਹੈ। ਜੇ ਤੂੰ ਇੰਨੇ ਗੁਣ ਧਾਰਨ ਕਰ ਲਏ ਹਨ ਤਾਂ ਅੰਮ੍ਰਿਤਸਰ ਦਾ ਇਸ਼ਨਾਨ ਕਰੀਂ, ਜਿੱਥੇ ਅੱਠੇ ਪਹਿਰ ਰੱਬ ਦੀ ਕੀਰਤੀ ਦੀਆਂ, ਪ੍ਰਮਾਤਮਾ ਦੀ ਕੀਰਤੀ ਦੀਆਂ ਧੁਨੀਆਂ ਪਈਆਂ ਉੱਠਦੀਆਂ ਹਨ। ਇਸ ਦੇ ਇਸ਼ਨਾਨ ਭਾਗਾਂ ਵਾਲਿਆਂ ਨੂੰ ਨਸੀਬ ਹੁੰਦੇ ਹਨ। ਅੰਮ੍ਰਿਤ ਸਰੋਵਰ ਸਾਰੇ ਸ਼ਹਿਰ ਤੋਂ ਨੀਵੀਂ ਥਾਂ 'ਤੇ ਹੈ। ਕਿਉਂ ? ਜਿਨ੍ਹਾਂ ਗੁਰਮੁਖਾਂ ਨੇ ਉਥੇ ਸੁੱਖ ਨੂੰ ਮਾਣਿਆਂ, ਸ਼ਹੀਦਾਂ ਨੇ ਉਸ ਥਾਂ 'ਤੇ ਦੀਵੇ ਨੂੰ ਬਾਲ ਕੇ ਰੱਖਿਆ। ਪ੍ਰੋਫੈਸਰ ਪੂਰਨ ਸਿੰਘ ਕਹਿੰਦਾ ਹੈ, ਮੇਰੇ ਵੀਰ ! ਜੇ ਕੌਮ ਦੀ ਘਾੜਤ ਘੜਨੀ ਹੈ ਤਾਂ ਤੈਨੂੰ ਹਰਿਮੰਦਰ ਵਿਚ ਝੁੱਕਣ ਦੀ ਜਾਚ ਆ ਜਾਏ। ਤੈਨੂੰ ਅੰਮ੍ਰਿਤ ਸਰੋਵਰ ਵਿਚ ਟੁੱਭੀ ਲਾਉਣ ਦੀ ਜਾਚ ਆ ਜਾਏ। ਕਹਿੰਦਾ ਹੈ, ਜਦੋਂ ਤੂੰ ਅੱਜ ਪ੍ਰਕਰਮਾ ਵਿਚ ਉਤਰ ਕੇ ਜਾਂਦਾ ਹੈਂ ਤਾਂ ਕਦੀ ਵੀ ਤੇਜ਼ੀ ਨਾਲ ਪੈਰ ਨਾ ਪੁੱਟੀਂ। ਹਰਿਮੰਦਰ ਸਾਹਿਬ ਨੂੰ ਜਿੱਥੇ ਮੱਥਾ ਟੇਕਦਾ ਹੈਂ, ਉਥੇ ਮੱਥਾ ਟੇਕ ਕੇ ਕਹੀਂ, ਸ਼ਹੀਦੋ ! ਤੁਹਾਡੇ ਖ਼ੂਨ ਨੂੰ ਨਮਸਕਾਰ ਕਰਨ ਆਇਆ ਹਾਂ ਤੇ ਜੇ ਤੁਸੀਂ ਖ਼ੂਨ ਨਾ ਡੋਲਦੇ ਤਾਂ ਸ਼ਾਇਦ ਅੱਜ ਪ੍ਰਕਰਮਾ ਵਿਚ ਮੈਨੂੰ ਪ੍ਰਕਰਮਾ ਕਰਨ ਦਾ ਸੁਭਾਗ ਕਦੀ ਨਾ ਮਿਲਦਾ।

ਅੱਜ ਅਸੀਂ ਜੋੜੇ ਬਾਹਰ ਉਤਾਰ ਕੇ ਜਾਂਦੇ ਹਾਂ। ਕਦੀ ਸੋਚਿਆ ਹੈ ਕਿ ਇਹ ਜੋੜੇ ਪ੍ਰਕਰਮਾ ਤੋਂ ਬਾਹਰ ਕਿਉਂ ਲਾਹੇ ਜਾਂਦੇ ਹਨ ? ਇਸ ਦੇ ਪਿੱਛੇ ਵੀ ਇਕ ਬਹੁਤ ਕਮਾਲ ਦੀ ਘਟਨਾ ਹੈ। ਉਥੇ ਅੰਗਰੇਜ਼ਾਂ ਦੇ ਵੇਲੇ ਇਕ ਅਫ਼ਸਰ ਆਇਆ ਸੀ ਤੇ ਕੁਝ ਕੁ ਖ਼ੁਸ਼ਾਮਦੀ ਬੰਦਿਆਂ ਨੇ ਉਸ ਨੂੰ ਕਿਹਾ ਕਿ ਤੈਨੂੰ ਜੋੜਾ ਲਾਹੁਣ ਦੀ ਜ਼ਰੂਰਤ ਨਹੀਂ। ਕਹਿੰਦੇ ਹਨ ਜਦੋਂ ਉਹ ਅਫ਼ਸਰ ਆਇਆ ਤੇ ਜੋੜਿਆਂ ਸਮੇਤ ਉਹ ਥੱਲੇ ਉਤਰਨ ਲੱਗਾ। ਕਹਿੰਦੇ ਹਨ, ਗੁਰੂ ਦਾ ਗ੍ਰੰਥੀ ਭਾਈ ਭਗਤ ਸਿੰਘ ਸਾਹਮਣੇ ਆ ਕੇ ਖਲੋ ਗਿਆ। ਨਾਲਦਿਆਂ ਨੇ ਸੋਚਿਆ ਕਿ ਸ਼ਾਇਦ ਗਿਆਨੀ ਜੀ ਇਸ ਨੂੰ ਜੀ ਆਇਆਂ ਕਹਿਣਗੇ ਪਰ ਉਸ ਨੇ ਆਪਣੀ ਤਲਵਾਰ ਦੇ ਮੁੱਠੇ 'ਤੇ ਹੱਥ ਰੱਖਿਆ ਤੇ ਕਹਿਣ ਲੱਗਾ, ਖ਼ਬਰਦਾਰ, ਇਸ ਪ੍ਰਕਰਮਾ ਵਿਚ ਮੈਂ ਜੋੜੇ ਪਾ ਕੇ ਨਹੀਂ ਆਉਣ ਦੇਣਾ। ਪ੍ਰਬੰਧਕਾਂ ਨੇ ਗ਼ੁੱਸਾ ਮਨਾਇਆ। ਉਹ ਕਹਿੰਦਾ ਹੈ, ਕੋਈ ਵੀ ਹੋਵੇ, ਮੈਂ ਇਸ ਦਰ ਦਾ ਸੇਵਾਦਾਰ ਹਾਂ। ਮੇਰਾ ਫ਼ਰਜ਼ ਬਣਦਾ ਹੈ ਇਥੋਂ ਦੀ ਪਵਿੱਤਰਤਾ ਨੂੰ ਕਾਇਮ ਰੱਖਣਾ। ਕਹਿੰਦੇ ਹਨ ਉਹ ਅਫ਼ਸਰ ਤਾਂ ਚੁੱਪ ਕਰਕੇ ਗ਼ੁੱਸੇ ਨਾਲ ਮੁੜ ਗਿਆ ਪਰ ਉਸ ਨੇ ਲਾਹੌਰ ਜਾਂਦਿਆਂ ਪਹਿਲਾ ਕੰਮ ਇਹ ਕੀਤਾ ਕਿ ਪ੍ਰਬੰਧਕਾਂ ਨੂੰ ਕਿਹਾ ਕਿ ਇਸ ਗ੍ਰੰਥੀ ਨੂੰ ਸਸਪੈਂਡ ਕਰ ਦਿਉ। ਕਹਿੰਦੇ ਹਨ, ਜਾਣ ਲੱਗਿਆਂ ਗਿਆਨੀ ਭਗਤ ਸਿੰਘ ਗੁਰੂ ਰਾਮਦਾਸ ਜੀ ਦੇ ਦਰ 'ਤੇ ਇਕੋ ਬੇਨਤੀ ਕਰਕੇ ਗਏ। ਹੇ ਦਾਤਾਰ ਜੀ ! ਮੇਰੇ ਅੰਦਰ ਆਪਣਾ ਕੋਈ ਸੁਆਰਥ ਨਹੀਂ ਹੈ। ਮੈਂ ਭਾਵੇਂ ਮਾਨਸਿਕ ਤੌਰ 'ਤੇ ਫੁਰਨਿਆਂ ਦਾ ਮਾਰਿਆ ਹਾਂ, ਪਰ ਤੇਰੇ ਦਰ 'ਤੇ ਬੈਠ ਕੇ ਤੇਰੀ ਸਿਫ਼ਤ-ਕੀਰਤਨ ਕਰਦਾ ਹਾਂ ਤੇ ਜ਼ਮੀਰ ਇਜਾਜ਼ਤ ਨਹੀਂ ਦਿੰਦੀ ਕਿ ਮੇਰੇ ਹੁੰਦਿਆਂ ਤੇਰੇ ਦਰਬਾਰ ਵਿਚ ਭਾਵੇਂ ਜਿੰਨਾ ਮਰਜ਼ੀ ਕੋਈ ਵੱਡਾ ਬੰਦਾ ਹੋਵੇ, ਮੇਰੀਆਂ ਅੱਖਾਂ ਨਹੀਂ ਦੇਖ ਸਕਦੀਆਂ ਕਿ ਜੋੜੇ ਪਾ ਕੇ ਤੁਰੇ। ਭਾਈ ਸਾਹਿਬ ਕਹਿ ਕੇ ਘਰ ਚਲੇ ਗਏ।

ਪ੍ਰਮਾਤਮਾ ਦੀ ਕਰਨੀ ਕਿ ਜਿਸ ਅਫ਼ਸਰ ਨੇ ਭਾਈ ਸਾਹਿਬ ਨੂੰ ਬਰਖ਼ਾਸਤ ਕਰਵਾਇਆ ਸੀ, ਕਹਿੰਦੇ ਹਨ, ਉਸ ਦੇ ਢਿੱਡ ਵਿਚ ਸੂਲ ਉੱਠਿਆ, ਸਾਰੀ ਰਾਤ ਤੜਫਿਆ ਤੇ ਉਸ ਦੀ ਘਰਵਾਲੀ ਨੇ ਇਕੋ ਗੱਲ ਕਹੀ ਕਿ ਮੈਨੂੰ ਇੰਝ ਲੱਗਦਾ ਹੈ ਕਿ ਤੇਰੇ ਕੋਲੋਂ ਬਹੁਤ ਵੱਡੀ ਭੁੱਲ ਹੋ ਗਈ ਹੈ। ਅਫ਼ਸਰ ਨੇ ਕਿਹਾ ਕਿ ਹਾਂ, ਗ੍ਰੰਥੀ ਸਾਹਿਬ ਮੇਰੇ ਸਾਹਮਣੇ ਖਲੋਤਾ ਸੀ। ਮੈਨੂੰ ਜੁੱਤੀ ਪਾ ਕੇ ਉਸ ਨੇ ਅੰਦਰ ਨਹੀਂ ਜਾਣ ਦਿੱਤਾ। ਕਹਿਣ ਲੱਗੀ, ਫਿਰ ਤੂੰ ਕੀ ਕੀਤਾ ? ਕਹਿੰਦਾ ਹੈ, ਮੈਂ ਉਸ ਨੂੰ ਨੌਕਰੀ ਤੋਂ ਬਰਖ਼ਾਸਤ ਕਰਵਾ ਦਿੱਤਾ। ਕਹਿਣ ਲੱਗੀ ਇਕ ਕੰਮ ਕਰ ਕਿ ਦਵਾਈ ਨੂੰ ਛੱਡ ਕੇ, ਉਸ ਦਰ 'ਤੇ ਜਿਹੜੇ ਲੋਕ ਬੈਠੇ ਹਨ, ਉਹਨਾਂ ਦੇ ਮੈਲੇ ਕੱਪੜੇ ਨਾ ਦੇਖੀਂ, ਉਹਨਾਂ ਦੀਆਂ ਕੱਚੀਆਂ ਕੁੱਲੀਆਂ ਨਾ ਦੇਖੀਂ, ਉਹ ਅੰਦਰੋਂ ਇੰਨੇ ਕੁ ਜੁੜੇ ਹਨ ਕਿ ਉਹਨਾਂ ਦਾ ਸੱਜਣ ਪ੍ਰਮਾਤਮਾ ਹੈ। ਜੋ ਕੁਝ ਆਪਣੀ ਜ਼ਬਾਨ ਤੋਂ ਕਹਿ ਦੇਣ, ਉਹਨਾਂ ਦੀ ਗੱਲ ਤਾਂ ਰੱਬ ਵੀ ਨਹੀਂ ਮੋੜਦਾ।

ਪਹਿਲਾਂ ਤਾਂ ਉਸ ਨੇ ਇਨਕਾਰ ਕੀਤਾ ਕਿ ਮੈਂ ਨਹੀਂ ਜਾਣਾ। ਅਖ਼ੀਰ ਵਿਚ ਜ਼ੋਰ ਪਾਇਆ। ਕਹਿੰਦੇ ਹਨ, ਭਾਈ ਸਾਹਿਬ ਜਦੋਂ ਲਾਹੌਰ ਗਏ ਤਾਂ ਉਸ ਵੇਲੇ ਉਸ ਦੇ ਹੱਥ ਜੁੜੇ ਹੋਏ ਸਨ। ਮੰਜੇ 'ਤੇ ਲੇਟੇ ਨੇ ਕਿਹਾ, ਮੈਨੂੰ ਬਖ਼ਸ਼ ਦੇਈਂ। ਉਸ ਵੇਲੇ ਭਾਈ ਸਾਹਿਬ ਨੇ ਕਿਹਾ,

ਰਹਿਮਤਾਂ ਕਰੇਗਾ ਗੁਰੂ ਰਾਮਦਾਸ ਪਰ ਪਹਿਲਾਂ ਇਹ ਲਿਖ ਕੇ ਦੇ ਕਿ ਅੱਜ ਤੋਂ ਬਾਅਦ ਜਿੰਨਾ ਮਰਜ਼ੀ ਕੋਈ ਤਾਕਤ ਵਾਲਾ ਆਵੇ, ਉਹ ਪ੍ਰਕਰਮਾ ਵਿਚ ਜੋੜਾ ਪਾ ਕੇ ਨਹੀਂ ਜਾਵੇਗਾ। ਉਸੇ ਸਮੇਂ ਲਿਖ ਕੇ ਦਿੱਤਾ ਗਿਆ ਕਿ ਹਰਿਮੰਦਰ ਸਾਹਿਬ ਵਿਚ ਕੋਈ ਜੋੜਾ ਨਹੀਂ ਪਾ ਕੇ ਆਵੇਗਾ।

ਇਕ ਉਦਾਸੀ ਸਾਧੂ ਆਇਆ ਸੀ। ਉਹ ਕਹਿੰਦਾ ਹੈ, ਮੈਂ ਅੱਜ ਤੱਕ ਕੇਵਲ ਸਾਧਨਾ ਕੀਤੀ ਸੀ ਸਵਰਗ ਦੀ ਪ੍ਰਾਪਤੀ ਲਈ ਪਰ ਜਦੋਂ ਮੈਂ ਇਥੇ ਬੈਠ ਕੇ ਕੀਰਤਨ ਸੁਣਿਆ ਹੈ ਤਾਂ ਉਸ ਨੇ ਦੋ ਗੱਲਾਂ ਕਹੀਆਂ। ਕਹਿੰਦਾ ਹੈ, ਤੁਹਾਨੂੰ ਪਤਾ ਹੈ ਕਿ ਹਰਿਮੰਦਰ ਨੀਵਾਂ ਕਿਉਂ ਹੈ ? ਦੂਜੀ ਗੱਲ ਕਹਿੰਦਾ ਹੈ, ਅੱਜ ਤੱਕ ਇੰਨੇ ਪੀਰ ਫ਼ਕੀਰ ਆਏ, ਇੰਨੇ ਅਵਤਾਰ ਆਏ, ਆਪਣੇ ਸਮੇਂ ਨਾਲ ਉਪਦੇਸ਼ ਦੇ ਕੇ ਚਲੇ ਗਏ। ਪਰ ਗੁਰੂ ਨਾਨਕ ਸਾਹਿਬ ਆਏ ਤੇ ਗਏ ਨਹੀਂ। ਪੁੱਛਿਆ ਕਿਉਂ ? ਕਹਿੰਦਾ ਹੈ, ਸੱਚ ਜਾਣੋ, ਅੱਜ ਮੈਂ ਕੀਰਤਨ ਸੁਣਦਿਆਂ ਪ੍ਰਤੀਤ ਕੀਤਾ ਹੈ ਕਿ ਗੁਰੂ ਤਾਂ ਕੀਰਤਨ ਦਾ ਰੂਪ ਧਾਰਨ ਕਰਕੇ ਹਰਿਮੰਦਰ ਸਾਹਿਬ ਵਿਚ ਹੀ ਟਿੱਕ ਗਿਆ ਹੈ। ਕੀਰਤਨ ਦਾ ਰੂਪ ਹੈ ਗੁਰੂ, ਸ਼ਬਦ ਦਾ ਰੂਪ ਹੈ ਗੁਰੂ। ਕਹਿੰਦਾ ਹੈ, ਪ੍ਰਮਾਤਮਾ ਨੇ ਇਕ ਪਾਸੇ ਇਸ ਸਰੋਵਰ ਵਾਲੀ ਥਾਂ ਨੂੰ ਤੇ ਦੂਜੇ ਪਾਸੇ ਅਖੌਤੀ ਸਵਰਗ ਨੂੰ ਪਾਇਆ। ਤੱਕੜੀ ਵਿਚ ਰੱਖ ਕੇ ਜਦੋਂ ਦੋਨਾਂ ਨੂੰ ਤੋਲਣ ਲੱਗੇ ਤਾਂ ਕਹਿੰਦੇ ਹਨ, ਕੁਦਰਤੀ ਤੌਰ 'ਤੇ ਹੌਲੀ ਚੀਜ਼ ਹਮੇਸ਼ਾ ਉੱਪਰ ਚਲੀ ਜਾਂਦੀ ਹੈ ਤੇ ਜਿਹੜੀ ਭਾਰੀ ਚੀਜ਼ ਹੈ, ਉਹ ਨੀਵੀਂ ਆ ਜਾਂਦੀ ਹੈ। ਪੌੜੀਆਂ ਉਤਰ ਕੇ ਥੱਲੇ ਆਉਂਦੇ ਹੋ, ਇਸ ਦਾ ਭਾਵ ਇਹ ਹੈ ਕਿ ਇਹ ਹੌਲੀ ਖੇਡ ਨਹੀਂ, ਇਹ ਭਾਰਾ ਦਰ ਹੈ। ਜਿਸ ਸਵਰਗ ਨੂੰ ਲੋਚਦੇ ਹੋ, ਪਤਾ ਨਹੀਂ ਆਸਮਾਨ ਵਿਚ ਕਿੱਥੇ ਜਾ ਟੰਗਿਆ ਹੈ। ਕਹਿਣ ਲੱਗਾ, ਜਿਹੜਾ ਸਵਰਗ ਨਾਲੋਂ ਵੀ ਭਾਰਾ ਹੈ, ਉਹ ਧਰਤੀ 'ਤੇ ਨੀਵੀਂ ਥਾਂ 'ਤੇ ਰਹਿ ਗਿਆ ਹੈ। ਉਸ ਨੇ ਉਥੇ ਇਕ ਦੋਹਰਾ ਕਿਹਾ-

*ਹਰਿਮੰਦਰ ਔਰ ਬੈਕੁੰਠ ਕੋ ਤੋਲ ਲੀਉ ਹਰੀਦਾਸ।*
*ਭਾਰੋ ਹੁਤੋ ਸੋ ਗਿਰ ਪਰਿਉ ਹੋਲੋ ਚੜਿਉ ਆਕਾਸ।*

ਜਲ ਵਿਚ ਇਸ਼ਨਾਨ ਕਰਦਿਆਂ ਗੁਰੂ ਜੀ ਕਹਿੰਦੇ ਹਨ ਕਿ ਅੰਮ੍ਰਿਤ ਜਲ ਵਿਚ ਇਸ਼ਨਾਨ ਕਰੀਂ। ਇਸ ਜਲ ਦਾ ਇਸ਼ਨਾਨ ਵੀ ਤੇਰੇ ਅੰਦਰ ਨੂੰ ਅਰੋਗਤਾ ਤੇ ਟਿਕਾਅ ਦੇਵੇਗਾ। ਇਕੱਲਾ ਇਸ਼ਨਾਨ ਕਰਕੇ ਤੁਰੀਂ ਨਾ, ਅੱਗੇ ਹਰਿਮੰਦਰ ਵਿਚ ਜਾਈਂ, ਉਥੇ ਬਾਣੀ ਦਾ ਪ੍ਰਵਾਹ ਪਿਆ ਚੱਲਦਾ ਹੈ। ਇਥੇ ਤਨ ਨੂੰ ਇਸ਼ਨਾਨ ਕਰਾ ਕੇ ਤੁਰਿਆਂ ਚਮੜੀ ਨੂੰ ਠੰਢ ਮਿਲਦੀ ਹੈ, ਅੰਦਰ ਬੈਠ ਕੇ ਬਾਣੀ ਦਾ ਇਸ਼ਨਾਨ ਕਰੀਂ, ਤੇਰੇ ਮਨ ਨੂੰ ਠੰਢ ਮਿਲੇਗੀ। ਭਾਈ ਕਾਨ੍ਹ ਸਿੰਘ ਨਾਭਾ ਦਾ ਮਹਾਨ ਕੋਸ਼ ਉਸ ਦੇ ਵਿਚ ਉਹ ਹਰਿਮੰਦਰ ਸ਼ਬਦ ਦੇ ਕਈ ਅਰਥ ਕਰਦੇ ਹਨ। ਪਹਿਲਾ ਅਰਥ ਕਰਦੇ ਹਨ ਕਿ ਹਰਿਮੰਦਰ ਦਾ ਅਰਥ ਹੈ ਸੰਸਾਰ। ਦੂਜਾ ਅਰਥ ਕਰਦੇ ਹਨ ਕਿ ਹਰਿਮੰਦਰ ਦਾ ਅਰਥ ਹੈ ਸਰੀਰ। ਤੀਜਾ ਅਰਥ ਕਰਦੇ ਹਨ ਕਿ ਹਰਿਮੰਦਰ ਦਾ ਅਰਥ ਹੈ ਸਾਧ ਸੰਗਤ ਤੇ ਚੌਥਾ ਅਰਥ ਕਰਦੇ ਹਨ ਕਿ ਸਰੋਵਰ ਦੇ ਵਿਚਕਾਰ ਗੁਰੂ ਰਾਮਦਾਸ ਜੀ ਦੇ ਹੁਕਮ ਨਾਲ ਗੁਰੂ ਅਰਜਨ ਦੇਵ ਜੀ ਵੱਲੋਂ ਬਣਾਇਆ ਹੋਇਆ ਦਰਬਾਰ

ਸਾਹਿਬ। ਸਾਹਿਬ ਕਹਿੰਦੇ ਹਨ ਕਿ ਸਰੋਵਰ ਦੇ ਤੈਨੂੰ ਇਸ਼ਨਾਨ ਮਿਲਣ ਤੇ ਹਰਿਮੰਦਰ ਵਿਚ ਬਾਬਾ ਤੈਨੂੰ ਕੀਰਤਨ ਸੁਣਨ ਦੀ ਦਾਤ ਦੇਵੇ। ਜਿਸ ਕੋਲ ਅੰਮ੍ਰਿਤ ਸਰੋਵਰ ਦੇ ਇਸ਼ਨਾਨ ਹੋਣ, ਅੰਦਰ ਨੂੰ ਧੋਣ ਲਈ ਬਾਣੀ ਦੇ ਇਸ਼ਨਾਨ ਹੋਣ ਤਾਂ ਸੱਚ ਜਾਣੋ, ਉਸ ਦੇ ਅੰਮ੍ਰਿਤਸਰ ਦੇ ਕੀਤੇ ਹੋਏ ਇਸ਼ਨਾਨ ਸਫਲ ਹੋ ਜਾਂਦੇ ਹਨ।

ਹਰਿਮੰਦਰ ਸਾਹਿਬ ਵਿਚ ਕੋਈ ਵੀ ਸਮਾਂ ਅਜਿਹਾ ਨਹੀਂ ਜਦੋਂ ਕੀਰਤਨ ਨਹੀਂ ਚੱਲਦਾ। ਸਿੱਖ ਦੀ ਅਰਦਾਸ ਹਮੇਸ਼ਾ ਰਹੇਗੀ ਕਿ ਹੇ ਮੇਰੇ ਅਕਾਲ ਪੁਰਖ ! ਜਿੱਥੇ ਨਾਮ ਦਾ ਦਾਨ ਦੇਵੀਂ, ਉਥੇ ਮੈਨੂੰ ਰਾਮਸਰ ਦਾ ਇਸ਼ਨਾਨੀ ਬਣਾ ਦੇਵੀਂ, ਉਥੇ ਮੈਨੂੰ ਬਿਬੇਕਸਰ ਦਾ ਇਸ਼ਨਾਨ ਦੇਈਂ, ਉਥੇ ਮੈਨੂੰ ਕੌਲ ਵਰਗਾ ਖੇੜਾ ਦੇ ਦੇਵੀਂ, ਉਥੇ ਮੈਨੂੰ ਅੰਦਰ ਦਾ ਸੰਤੋਖ ਦੇਵੀਂ। ਤੁਸੀਂ ਕਿਤੇ ਵੀ ਬੈਠੋ ਹੋ, ਹਰਿਮੰਦਰ ਸਾਹਿਬ ਵਿਚ ਆਪਣੀ ਦਸਾਂ ਨਹੁੰਆਂ ਦੀ ਕਿਰਤ ਵਿਚੋਂ ਕੁਝ ਨਾ ਕੁਝ ਜ਼ਰੂਰ ਸੇਵਾ ਘੱਲਿਆ ਕਰੋ। ਹਰਿਮੰਦਰ ਨੇ ਸਦਾ ਰਹਿਣਾ ਹੈ। ਉਥੇ ਜਦੋਂ ਜਾਈਏ ਤਾਂ ਉਥੇ ਬੈਠ ਕੇ ਸਿਮਰਨ ਵਿਚ ਟਿੱਕੀਏ। ਭਾਈ ਵੀਰ ਸਿੰਘ ਕਹਿੰਦੇ ਹਨ ਕਿ ਭਾਈ ਸੇਵਾ ਸਿੰਘ ਬਾਹਰ ਖਲੋਤੇ ਹਨ ਘੰਟਾ ਘਰ ਵਾਲੇ ਪਾਸੇ ਦਰਬਾਰ ਸਾਹਿਬ ਵਿਚ। ਕਿਸੇ ਜਗਿਆਸੂ ਨੇ ਪ੍ਰਕਰਮਾ ਵਿਚ ਮੱਥਾ ਟੇਕ ਉੱਚੀ ਸਾਰੀ ਕਿਹਾ, ਧੰਨ ਗੁਰੂ ਰਾਮਦਾਸ ! ਕਰੀਂ ਨਾ ਕਿਸੇ ਦਾ ਮੁਥਾਜ। ਫਿਰ ਬਾਹਰ ਆ ਗਿਆ। ਬਾਹਰ ਖਲੋਤਾ ਸਿਗਰਟ ਪਿਆ ਪੀਂਦਾ ਸੀ। ਉਸ ਦੇ ਕੰਨ ਵਿਚ ਆਵਾਜ਼ ਪਈ, ਕਿਸੇ ਦਾ ਮੁਥਾਜ ਨਾ ਕਰੀਂ। ਕਹਿੰਦਾ ਹੈ, ਦੇਖ ਐਵੇਂ ਕਹੀ ਜਾਂਦੇ ਹਨ। ਭਾਈ ਸੇਵਾ ਸਿੰਘ ਦੇ ਕੰਨਾਂ ਵਿਚ ਪਈ, ਕਹਿੰਦੇ ਹਨ, ਕੀ ਕਿਹਾ ਜੇ ? ਕਹਿੰਦਾ ਹੈ, ਇਹ ਰੋਜ਼ ਹੀ ਕਹਿੰਦੇ ਹਨ ਕਿ ਕਰੀਂ ਨਾ ਕਿਸੇ ਦਾ ਮੁਥਾਜ। ਮੇਰੇ ਤੋਂ ਇਹ ਸਿਗਰਟ ਨਹੀਂ ਛੁੱਟਦੀ ਪਈ। ਮੈਂ ਚੌਦਾਂ ਸਿਗਰਟਾਂ ਰੋਜ਼ ਪੀਂਦਾ ਹਾਂ। ਭਾਈ ਸੇਵਾ ਸਿੰਘ ਜੀ ਕਹਿਣ ਲੱਗੇ, ਮੱਥਾ ਟੇਕ ਤੇ ਪਿਉ ਦਾ ਬਣ ਕੇ ਭਾਵਨਾ ਬਣਾਈਂ। ਕਹਿੰਦੇ ਹਨ, ਉਹ ਇਕੋ ਦੱਮ ਝੁੱਕਿਆ। ਦੂਜੇ ਦਿਨ ਭਾਈ ਸੇਵਾ ਸਿੰਘ ਲੰਘੇ ਤੇ ਉਹ ਲੈ ਕੇ ਦੇਗ ਵਾਲਾ ਡੂਨਾ ਰਾਹ ਵਿਚ ਮਿਲ ਗਿਆ। ਉਹਨਾਂ ਪੁੱਛਿਆ ਕਿਉਂ ? ਕਹਿੰਦਾ ਹੈ, ਸੱਚ ਜਾਣੀ, ਮੇਰੇ ਹੰਕਾਰੀ ਦਾ ਹੰਕਾਰ ਟੁੱਟ ਗਿਆ ਹੈ। ਉਹ ਮੇਰੀ ਆਖ਼ਰੀ ਸਿਗਰਟ ਸੀ ਜਿਹੜੀ ਮੈਂ ਗੁਰੂ ਰਾਮਦਾਸ ਜੀ ਨੂੰ ਮੱਥਾ ਟੇਕਣ ਤੋਂ ਪਹਿਲਾਂ ਪੀਤੀ ਸੀ। ਹੁਣ ਮੇਰਾ ਨੇਮ ਬਣ ਗਿਆ ਹੈ। ਸਾਹਿਬ ਕ੍ਰਿਪਾਲੂ ਮੇਹਰ ਕਰਨ ਤੇ ਅਸੀਂ ਵੀ ਅੰਮ੍ਰਿਤਸਰ ਦੇ ਇਸ਼ਨਾਨ ਕਰੀਏ। ਜਲ ਨਾਲ ਇਸ਼ਨਾਨ ਕਰਕੇ ਤਨ ਨੂੰ ਅਰੋਗਤਾ ਮਿਲਦੀ ਹੈ। ਬਾਣੀ ਦਾ ਇਸ਼ਨਾਨ ਕਰਾਂਗੇ ਤਾਂ ਸਾਨੂੰ ਅੰਦਰ ਦੀ ਅਰੋਗਤਾ ਮਿਲੇਗੀ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



# ਚੌਂਕੀਆਂ, ਝੰਡੇ, ਬੁੰਗੇ, ਜੁਗੋ ਜੁੱਗ ਅਟੱਲ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਅੱਗੇ ਜੋ ਬਚਨ ਆਉਂਦੇ ਹਨ, ਉਹ ਇਹ ਹਨ-

*ਚੌਂਕੀਆਂ ਝੰਡੇ ਬੁੰਗੇ ਜੁਗੋ ਜੁੱਗ ਅਟੱਲ।*

ਪਹਿਲਾ ਸ਼ਬਦ ਹੈ ਚੌਂਕੀ। ਚੌਂਕੀ ਦਾ ਅਰਥ ਕੀ ਹੈ ? ਆਮ ਤੌਰ 'ਤੇ ਜਦੋਂ ਅਸੀਂ ਗੁਟਕਿਆਂ ਵਿਚੋਂ ਪੜ੍ਹਦੇ ਹਾਂ ਤਾਂ ਉਸ ਵਿਚ ਵੀ ਚੌਂਕੀ ਸ਼ਬਦ ਹੀ ਆਉਂਦਾ ਹੈ। ਭਾਈ ਸਾਹਿਬ ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਅਰਥ ਕੀਤਾ ਹੈ ਕਿ ਚੌਂਕੀ ਦਾ ਅਰਥ ਹੈ ਸਾਵਧਾਨ ਪਹਿਰਾ। ਦੂਜੀ ਚੌਂਕੀ ਦਾ ਅਰਥ ਹੈ ਚਾਰ ਆਦਮੀਆਂ ਦਾ ਸਮੂਹ। ਤੀਸਰਾ ਅਰਥ ਕੀਤਾ ਹੈ ਕਿ ਭਜਨ ਬੰਦਗੀ, ਰੱਬ ਦੀ ਕੀਰਤੀ ਕਰਨ ਵਾਲੇ ਚਾਰ ਆਦਮੀਆਂ ਦਾ ਇਕੱਠ। ਪਰ ਜਦੋਂ ਅਸੀਂ ਚੌਂਕੀਆਂ ਦੇ ਅਰਥ ਕਰਾਂਗੇ ਤਾਂ ਇਹਨਾਂ ਨੂੰ ਤਿੰਨ ਹਿੱਸੇ ਵਿਚ ਇਕ ਵਿਦਵਾਨ ਨੇ ਮੰਨਿਆ ਹੈ। ਨਿਤਨੇਮ ਦੀਆਂ ਚੌਂਕੀਆਂ, ਇਤਿਹਾਸਕ ਚੌਂਕੀਆਂ ਤੇ ਯਾਤਰੂਆਂ ਦੀਆਂ ਚੌਂਕੀਆਂ।

ਪਹਿਲੀ ਚੌਂਕੀ ਹੈ ਨਿਤਨੇਮ ਦੀ ਚੌਂਕੀ। ਨਿਤਨੇਮ ਦਾ ਅਰਥ ਇਥੇ ਪੰਜ ਬਾਣੀਆਂ ਦਾ ਨੇਮ ਨਾ ਸਮਝਿਉ। ਨਿਤਨੇਮ ਦੀ ਚੌਂਕੀ ਦਾ ਅਰਥ ਹੈ ਜਿਹੜੀ ਮਰਯਾਦਾ ਨਿੱਤ ਦੀ ਉਥੇ ਨਿਭਾਈ ਜਾਂਦੀ ਹੈ। ਨਿਤਨੇਮ ਦੀਆਂ ਚੌਂਕੀਆਂ ਵਿਚ ਸਭ ਤੋਂ ਪਹਿਲਾਂ ਅਸੀਂ ਗੱਲ ਕਰਾਂਗੇ ਕੀਰਤਨ ਦੀਆਂ ਚੌਂਕੀਆਂ। ਬੇਨਤੀ ਕਰੀਂ ਕਿ ਤੇਰੇ ਕੋਲ ਸ਼ਬਦ ਦੀ ਚੌਂਕੀ ਹੋਵੇ। ਸਾਰੇ ਛੱਡ ਕੇ ਚੱਲੇ ਜਾਣਗੇ ਪਰ ਸ਼ਬਦ ਦੀ ਚੌਂਕੀ ਵਾਲਿਆਂ ਨੂੰ ਤੱਤੀ ਵਾਅ ਵੀ ਨਹੀਂ ਲੱਗਦੀ ਹੁੰਦੀ। ਕੀ ਸ਼ਬਦ ਦੀ ਚੌਂਕੀ ਸਿੱਖ ਨੂੰ ਅੰਦਰੋਂ ਬਾਹਰੋਂ ਰੱਖਦੀ ਨਹੀਂ ?

ਇਕ ਸ਼ਬਦ ਅਸੀਂ ਪੜ੍ਹਦੇ ਹਾਂ ਕਿ ਧਰਮਰਾਜ ਨੇ ਦੂਤਾਂ ਨੂੰ ਇਕ ਗੱਲ ਕਹੀ ਸੀ। ਕਹਿਣ ਲੱਗਾ ਦੇਖੋ ਤੁਸੀਂ ਮੇਰੇ ਹੁਕਮ ਨੂੰ ਪਾਲਦੇ ਹੋ ਪਰ ਇਕ ਮੇਰੀ ਬੇਨਤੀ ਸੁਣਿਉ ਕਿ ਜਿਥੇ ਸ਼ਬਦ ਕੀਰਤਨ ਦੀ ਚੌਂਕੀ ਹੋਵੇ, ਉਥੇ ਦੂਤ ਨਹੀਂ ਜਾ ਸਕਦਾ। ਅਸੀਂ ਲੋਕ ਕਹਿੰਦੇ ਹਾਂ ਕਿ ਕੀਰਤਨ ਦਾ ਅਸਰ ਕੋਈ ਨਹੀਂ, ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਜਦੋਂ ਗੁਰੂ ਪੁਕਾਰ ਕੇ

ਕਹੇ ਤੇ ਅਸੀਂ ਕਹੀਏ ਕਿ ਅਧੂਰੇ ਗਿਆਨ ਹਨ, ਸਾਡੀ ਬੇੜੀ ਡੋਬਣ ਲੱਗ ਪਿਆ ਹੈ। ਚਾਰ ਪੰਜ ਸ਼ਬਦ ਪੜ੍ਹੇ, ਦੋ ਦਿਨ ਮਾਈਕ ਵਿਚ ਬੋਲਣ ਦੀ ਜਾਚ ਆ ਗਈ ਤੇ ਪੰਜਵੇਂ ਦਿਨ ਬੈਗ ਚੁੱਕ ਕੇ ਤੁਰ ਪਏ ਲੋਕਾਂ ਨੂੰ ਸਿੱਖਿਆ ਦੇਣ ਲਈ। ਗੁਰੂ ਗ੍ਰੰਥ ਸਾਹਿਬ ਜੀ ਨੂੰ ਪੜ੍ਹੋ ਸ਼ਬਦ ਦੀ ਚੌਂਕੀ ਸਿੱਖ ਨੂੰ ਰੱਖਦੀ ਹੈ। ਕਹਿਣ ਲੱਗੇ-

*ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ॥*

(ਅੰਗ ੨੫੬)

ਜਿੱਥੇ ਬੰਦਗੀ ਕਰਨ ਵਾਲਾ ਸਾਧੂ ਬੈਠਾ ਹੋਵੇ, ਜਿੱਥੇ ਪ੍ਰਮਾਤਮਾ ਦਾ ਕੀਰਤਨ ਹੁੰਦਾ ਹੋਵੇ, ਜਿੱਥੇ ਬੰਦਗੀ ਕਰਨ ਵਾਲੇ ਗੁਰਮੁਖ ਜਨ ਹੋਣ, ਉਹਨਾਂ ਦੇ ਚਾਰ ਚੁਫੇਰੇ ਸ਼ਬਦ ਦੀ ਚੌਂਕੀ ਵੀ ਹੈ। ਧਰਮਰਾਜ ਕਹਿੰਦਾ ਹੈ-

*ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ॥*

(ਅੰਗ ੨੫੬)

ਇਹ ਹੈ ਸ਼ਬਦ ਦੀ ਚੌਂਕੀ। ਜਿਸ ਕੋਲ ਸ਼ਬਦ ਦੀ ਚੌਂਕੀ ਹੈ, ਉਹ ਕਹਿੰਦਾ ਹੈ, ਮੈਂ ਕਿਤੇ ਵੀ ਚਲਾ ਜਾਵਾਂ ਮੇਰੇ ਉੱਪਰ ਮੇਰੇ ਗੁਰੂ ਦਾ ਪਹਿਰਾ ਹੈ। ਜਦੋਂ ਸਿੱਖ ਨੂੰ ਵਿਕਾਰ ਸਤਾਉਂਦੇ ਹਨ ਤਾਂ ਇਸ ਤੋਂ ਕਿਸੇ ਨੇ ਨਹੀਂ ਬਚਾਉਣਾ। ਜਿੰਨਾ ਮਰਜ਼ੀ ਭੱਜ ਲਈਏ। ਨਾ ਤਾਂ ਅੰਦਰ ਦੇ ਵਿਕਾਰਾਂ ਤੋਂ ਜਨਮ ਦੇਣ ਵਾਲੀ ਮਾਂ ਕਿਸੇ ਨੂੰ ਬਚਾਅ ਸਕੀ ਹੈ, ਨਾ ਅੰਦਰ ਦੀ ਮਲੀਨ ਬਿਰਤੀ ਤੋਂ ਸੱਕੇ ਭੈਣ ਭਰਾ ਬਚਾਅ ਸਕੇ ਹਨ। ਨਾ ਰੁਪਈਏ ਨਾਲ ਕਦੀ ਕੋਈ ਵਿਕਾਰਾਂ ਤੋਂ ਬਚਿਆ ਹੈ। ਜਿਸ ਨੇ ਵੀ ਬੱਚਣਾ ਹੈ ਉਸ ਨੇ ਸ਼ਬਦ ਦੀ ਚੌਂਕੀ ਨਾਲ ਬੱਚਣਾ ਹੈ। ਸਾਹਿਬ ਕਹਿੰਦੇ ਹਨ-

*ਉਨ ਤੇ ਰਾਖੈ ਬਾਪੁ ਨ ਮਾਈ॥*
*ਉਨ ਤੇ ਰਾਖੈ ਮੀਤੁ ਨ ਭਾਈ॥*
*ਦਰਬਿ ਸਿਆਣਪ ਨਾ ਓਇ ਰਹਤੇ॥*
*ਸਾਧਸੰਗਿ ਓਇ ਦੁਸਟ ਵਸਿ ਹੋਤੇ॥*

(ਅੰਗ ੧੮੨)

ਜਿਹੜੀਆਂ ਅਸੀਂ ਚੌਂਕੀਆਂ ਅਟੱਲ ਮੰਗਦੇ ਹਾਂ, ਇਕ ਤਾਂ ਇਹ ਮੰਗਦੇ ਹਾਂ ਕਿ ਦਾਤਾ! ਕਿਤੇ ਵੀ ਜਾਈਏ, ਸ਼ਬਦ ਦਾ ਪਹਿਰਾ ਤੂੰ ਸਾਨੂੰ ਬਖ਼ਸ਼। ਸ਼ਬਦ ਦੇ ਪਹਿਰੇ ਵਾਲਾ ਛੇਤੀ ਕਿਤੇ ਖਿੜਕਦਾ ਨਹੀਂ। ਉਸ ਤੋਂ ਇਲਾਵਾ ਸਾਡੇ ਨਿਤਨੇਮ ਦੀਆਂ ਚੌਂਕੀਆਂ ਹਨ। ਹਰਿਮੰਦਰ ਸਾਹਿਬ ਦਾ ਕਵਾੜ ਖੁੱਲ੍ਹਦਾ ਹੈ। ਸਰਦੀਆਂ ਤੇ ਗਰਮੀਆਂ ਵਿਚ ਕਵਾੜ ਖੋਲ੍ਹਣ ਦਾ ਸਮਾਂ ਵੱਖ-ਵੱਖ ਹੈ। ਪਹਿਲੀ ਚੌਂਕੀ ਹੈ ਆਸਾ ਦੀ ਵਾਰ ਦੀ ਚੌਂਕੀ। ਦੂਜੀ ਚੌਂਕੀ ਹੈ ਬਿਲਾਵਲ ਦੀ ਚੌਂਕੀ। ਤੀਜੀ ਚੌਂਕੀ ਅਸੀਂ ਪੜ੍ਹਦੇ ਹਾਂ ਚਰਨ ਕਮਲ ਦੀ ਚੌਂਕੀ। ਚੌਥੀ ਚੌਂਕੀ

ਹੈ ਸੋ ਦਰੁ ਦੀ ਚੌਂਕੀ ਤੇ ਪੰਜਵੀਂ ਚੌਂਕੀ ਹੈ ਕਲਿਆਣ ਦੀ ਚੌਂਕੀ। ਇਸ ਤੋਂ ਪਹਿਲਾਂ ਇਕ ਚੌਂਕੀ ਹੋਰ ਹੈ ਜਿਸ ਨੂੰ ਅਸੀਂ ਭੁਲਾ ਨਹੀਂ ਸਕਾਂਗੇ, ਉਹ ਹੈ ਚੁਪਹਿਰੇ ਦੀ ਚੌਂਕੀ। ਚੁਪਹਿਰੇ ਦਾ ਅਰਥ ਆਪ ਸਮਝਦੇ ਹੋ ਕਿ ਆਸਾ ਦੀ ਵਾਰ ਤੋਂ ਪਹਿਲਾਂ ਇਕ ਘੰਟਾ ਗੁਰੂ ਦੇ ਕੀਰਤਨੀਏ ਕੀਰਤਨ ਕਰਦੇ ਹਨ। ਰਾਤ ਰਹਿੰਦਿਆਂ ਗੁਰੂ ਦੇ ਕੀਰਤਨੀਏ ਆਉਂਦੇ ਹਨ, ਆਸਾ ਦੀ ਵਾਰ ਦਾ ਕੀਰਤਨ ਆਰੰਭ ਹੁੰਦਾ ਹੈ। ਉਸੇ ਦਰਮਿਆਨ ਹੀ ਧੰਨ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ। ਜਦੋਂ ਸੂਰਜ ਦੀ ਟਿੱਕੀ ਨਿਕਲਣ ਲੱਗ ਪੈਂਦੀ ਹੈ ਤੇ ਨਾਲ ਹੀ ਗੁਰੂ ਦੇ ਕੀਰਤਨੀਏ ਸ਼ਬਦ ਲਾ ਦਿੰਦੇ ਹਨ। ਅਖ਼ੀਰਲੀ ਪਉੜੀ ਪੜ੍ਹਦੇ ਹਾਂ-

*ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ॥*

(ਆਸਾ ਦੀ ਵਾਰ)

ਉਸ ਤੋਂ ਬਾਅਦ ਅਰਦਾਸ ਹੁੰਦੀ ਹੈ। ਅਰਦਾਸ ਤੋਂ ਬਾਅਦ ਜਦੋਂ ਸੂਰਜ ਦੀਆਂ ਕਿਰਨਾਂ ਧਰਤੀ 'ਤੇ ਪੈਣ ਲੱਗਦੀਆਂ ਹਨ ਤਾਂ ਦੂਜੇ ਜੱਥੇ ਨੇ ਆ ਜਾਣਾ ਤੇ ਉਸ ਦੇ ਨਾਲ ਹੀ ਫਿਰ ਬਿਲਾਵਲ ਦੀ ਚੌਂਕੀ ਸ਼ੁਰੂ ਹੋ ਜਾਂਦੀ ਹੈ। ਉਸ ਤੋਂ ਬਾਅਦ ਚਰਨ ਕਮਲ ਦੀ ਚੌਂਕੀ ਵਿਚ-

*ਚਰਨ ਕਮਲ ਪ੍ਰਭ ਕੇ ਨਿਤ ਧਿਆਵਉ॥*

(ਅੰਗ ੮੦੬)

ਵਾਲਾ ਸ਼ਬਦ ਪੜ੍ਹਿਆ ਜਾਂਦਾ ਹੈ। ਫਿਰ ਸੂਰਜ ਅਸਤ ਹੁੰਦਾ ਹੋਵੇ ਤਾਂ ਸੋ ਦਰੁ ਦੀ ਚੌਂਕੀ ਲੱਗ ਜਾਂਦੀ ਹੈ। ਉਸ ਤੋਂ ਅੱਗੇ ਚੌਂਕੀ ਆਉਂਦੀ ਹੈ ਕਲਿਆਣ ਦੀ ਚੌਂਕੀ। ਇਹ ਸਾਡੀਆਂ ਪੰਜ ਚੌਂਕੀਆਂ ਹਨ ਜਿਹੜੀਆਂ ਕੀਰਤਨ ਦੀਆਂ ਹਨ। ਇਸ ਤੋਂ ਇਲਾਵਾ ਵੀ ਕੀਰਤਨ ਹੁੰਦਾ ਹੈ। ਅਸੀਂ ਸਾਰੇ ਅਰਦਾਸ ਕਰਦੇ ਹਾਂ ਕਿ ਹੇ ਮੇਰੇ ਗੁਰੂ ਗ੍ਰੰਥ ਸਾਹਿਬ ! ਮੇਹਰ ਕਰੀਂ, ਰਹਿੰਦੀ ਦੁਨੀਆਂ ਤੱਕ ਤੇਰੇ ਘਰ ਦੀਆਂ ਚੌਂਕੀਆਂ ਜੁੱਗੋ ਜੁੱਗ ਅਟੱਲ ਰਹਿਣ। ਜਦੋਂ ਸਵੇਰੇ ਅਸੀਂ ਆਸਾ ਦੀ ਵਾਰ ਦਾ ਕੀਰਤਨ ਸੁਣਦੇ ਹਾਂ ਤਾਂ ਇਹ ਚੌਂਕੀ ਸਾਨੂੰ ਇਕ ਪੈਹਰਾ ਦਿੰਦੀ ਪਈ ਹੈ। ਉਸ ਤੋਂ ਬਾਅਦ ਬਿਲਾਵਲ ਦੀ ਚੌਂਕੀ ਸਾਡੇ ਅੰਦਰ ਨੂੰ ਖੇੜਾ ਪਈ ਦਿੰਦੀ ਹੈ। ਚਰਨ ਕਮਲ ਦੀ ਚੌਂਕੀ ਚਰਨਾਂ ਵਿਚ ਰਹਿਣ ਦੀ ਜਾਚ ਪਈ ਦੱਸਦੀ ਹੈ। ਸੋ ਦਰੁ ਦੀ ਚੌਂਕੀ ਦੱਸਦੀ ਹੈ ਕਿ ਜੇ ਤੂੰ ਸੋ ਦਰੁ 'ਤੇ ਪ੍ਰਵਾਨ ਹੋਣਾ ਹੈ ਤਾਂ ਇਸ ਚੌਂਕੀ ਦਾ ਪੈਹਰਾ ਤੇਰੇ 'ਤੇ ਹੋਵੇ। ਕਲਿਆਣ ਦੀ ਚੌਂਕੀ ਅਖ਼ੀਰਲੀ ਹੈ। ਜੇ ਚਾਰ ਚੌਂਕੀਆਂ ਨੂੰ ਕਮਾ ਲਵੇਂਗਾ ਤਾਂ ਤੇਰੀ ਕਲਿਆਣ ਜ਼ਰੂਰ ਹੋਵੇਗੀ।

ਉਸ ਤੋਂ ਅੱਗੇ ਹਨ ਸਾਡੀਆਂ ਇਤਿਹਾਸਕ ਚੌਂਕੀਆਂ। ਸਾਹਿਬ ਧੰਨ ਗੁਰੂ ਹਰਿਗੋਬਿੰਦ ਸਾਹਿਬ ਡਰੋਲੀ ਗਏ ਹਨ। ਭਾਈ ਸਾਈਂ ਦਾਸ ਗੁਰੂ ਹਰਿਗੋਬਿੰਦ ਸਾਹਿਬ ਦਾ ਸਾਂਢੂ ਹੈ। ਭਾਈ ਸਾਈਂ ਦਾਸ ਤੇ ਬੀਬੀ ਰਾਮੋ ਡਰੋਲੀ ਰਹਿੰਦੇ ਹਨ। ਪਰ ਉਸ ਨੇ ਕਦੀ ਵੀ ਖ਼ੂਨ ਦਾ ਰਿਸ਼ਤਾ ਕਾਇਮ ਨਹੀਂ ਰੱਖਿਆ। ਉਸ ਨੇ ਇਕੋ ਗੱਲ ਕਹੀ ਕਿ ਤੂੰ ਮੇਰਾ ਦਾਤਾ ਹੈਂ ਤੇ ਮੈਂ ਤੇਰੇ ਦਰ

ਦਾ ਭਿਖਾਰੀ ਤੇਰੇ ਦਰ 'ਤੇ ਜੀਅ ਦਾਨ ਮੰਗਣ ਵਾਲਾ ਹਾਂ। ਗੁਰੂ ਹਰਿਗੋਬਿੰਦ ਸਾਹਿਬ ਉਥੇ ਗਏ। ਬਹੁਤ ਸਮਾਂ ਡਰੌਲੀ ਭਾਈ ਸਾਈਂ ਦਾਸ ਦੇ ਘਰ ਵਿਚ ਟਿੱਕੇ ਹਨ। ਪਿੱਛੋਂ ਸੰਗਤ ਜਦੋਂ ਬੇਹਬਲ ਹੋਈ ਤਾਂ ਕਵੀ ਸੰਤੋਖ ਸਿੰਘ ਨੇ ਸ਼ਬਦ ਲਿਖੇ ਹਨ ਕਿ ਸਵੇਰੇ ਬਾਬਾ ਬੁੱਢਾ ਸਾਹਿਬ ਵਰਗੇ ਗੁਰਮੁਖ ਤੇ ਸੰਗਤ ਦਰਸ਼ਨਾਂ ਲਈ ਬੇਹਬਲ ਹੋ ਕੇ ਜਦੋਂ ਪੁਕਾਰਦੀ ਸੀ ਤੇ ਧੰਨ ਗੁਰੂ ਹਰਿਗੋਬਿੰਦ ਸਾਹਿਬ ਨੂੰ ਪੱਤ੍ਰਿਕਾ ਭੇਜੀ। ਉਹਨਾਂ ਨੇ ਕਿਹਾ ਸੀ ਕਿ ਸ਼ਬਦ ਕੀਰਤਨ ਕਰੋ। ਗੁਰੂ ਅੰਦਰ ਨੂੰ ਟਿਕਾਅ ਦਿੰਦਾ ਹੈ। ਕਹਿੰਦੇ ਹਨ, ਪਹਿਲੀ ਚੌਂਕੀ ਇਤਿਹਾਸਕ ਉਦੋਂ ਨਿਕਲੀ। ਬਾਬਾ ਬੁੱਢਾ ਜੀ ਨੇ ਆਪ ਸ਼ਬਦ ਕੀਰਤਨ ਸ਼ੁਰੂ ਕਰਾਇਆ।

ਖ਼ਾਸ ਕਰਕੇ ਅਸੀਂ ਚੌਂਕੀ ਕਹਿੰਦੇ ਹਾਂ ਜੁੱਗੋ ਜੁੱਗ ਅਟੱਲ ਹੋਵੇ, ਉਹ ਚੌਂਕੀ ਗੁਰੂ ਦਾ ਸ਼ਬਦ ਟੋਲੀਆਂ ਵਿਚ ਤੁਰਦਿਆਂ ਫਿਰਦਿਆਂ ਪੜ੍ਹਨਾ। ਇਸ ਚੌਂਕੀ ਦੀ ਆਰੰਭਤਾ ਹੋਈ ਸੀ ਜਦੋਂ ਹਜ਼ੂਰ ਗਵਾਲੀਅਰ ਦੇ ਕਿਲ੍ਹੇ ਵਿਚ ਜਹਾਂਗੀਰ ਨੇ ਕੈਦ ਕੀਤੇ ਹਨ। ਉਹ ਕਿਲ੍ਹਾ ਅਸਲ ਵਿਚ ਆਮ ਬੰਦਿਆਂ ਲਈ ਨਹੀਂ ਸੀ। ਉਹ ਰਾਜਸੀ ਕੈਦੀਆਂ ਲਈ ਕਿਲ੍ਹਾ ਸੀ। ਉਥੇ ਜਿਹੜੇ ਵੀ ਜਾਂਦੇ ਸਨ, ਉਹਨਾਂ ਦੇ ਜਨਾਜ਼ੇ ਹੀ ਨਿਕਲਦੇ ਸਨ, ਪਰ ਕਦੀ ਵੀ ਕੋਈ ਗਵਾਲੀਅਰ ਦੇ ਕਿਲ੍ਹੇ ਵਿਚੋਂ ਜੀਉਂਦਾ ਨਹੀਂ ਸੀ ਆਇਆ। ਗੁਰੂ ਸਾਹਿਬ ਗਏ। ਪਹਿਲਾਂ ਤਾਂ ਇਹਨਾਂ ਲਈ ਜ਼ਹਿਰ ਵਾਲਾ ਚੋਲਾ ਤਿਆਰ ਕਰਾਇਆ ਗਿਆ, ਪਰ ਉਥੋਂ ਦਾ ਦਰੋਗ਼ਾ ਬੜੀ ਭਾਵਨਾ ਵਾਲਾ ਸੀ। ਉਸ ਨੇ ਚੋਲਾ ਪਹਿਨਣ ਨਹੀਂ ਦਿੱਤਾ। ਦੂਜੀ ਬੇਨਤੀ ਉਸ ਨੇ ਪਹਿਲਾਂ ਕਰ ਦਿੱਤੀ ਕਿ ਸਤਿਗੁਰੂ ! ਇਸ ਕਿਲ੍ਹੇ ਵਿਚੋਂ ਭੋਜਨ ਨਹੀਂ ਛੱਕਣਾ, ਕਿਉਂਕਿ ਇਥੇ ਜ਼ਹਿਰ ਪਾ ਕੇ ਦਿੱਤਾ ਜਾਂਦਾ ਹੈ। ਉਹ ਜ਼ਹਿਰ ਜਿਹੜਾ ਭੋਜਨ ਖਾਣ ਦੇ ਨਾਲ ਬੰਦੇ ਦੀ ਹੌਲੀ-ਹੌਲੀ ਮੌਤ ਹੁੰਦੀ ਹੈ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਕਿਹਾ ਇਸ ਕਿਲ੍ਹੇ ਦਾ ਭੋਜਨ ਨਹੀਂ ਛੱਕਣਾ। ਉਥੇ ਇਕ ਠਠਿਆਰ ਸੀ। ਉਸ ਨੇ ਭੋਜਨ ਤਿਆਰ ਕਰਨਾ ਤੇ ਗੁਰੂ ਸਾਹਿਬ ਦੇ ਚਰਨਾਂ ਵਿਚ ਭੋਜਨ ਲੈ ਕੇ ਆਉਣਾ। ਇਧਰ ਸਾਈਂ ਮੀਆਂ ਮੀਰ ਵਰਗੇ, ਭਾਈ ਜੇਠੇ ਵਰਗੇ ਕਰਮੀ ਕਮਾਈ ਵਾਲਿਆਂ ਨੇ ਜਹਾਂਗੀਰ 'ਤੇ ਜਦੋਂ ਦਬਾਅ ਪਾਇਆ ਤਾਂ ਉਸ ਵੇਲੇ ਜਹਾਂਗੀਰ ਗਵਾਲੀਅਰ ਦੇ ਕਿਲ੍ਹੇ ਵਿਚੋਂ ਹਜ਼ੂਰ ਨੂੰ ਰਿਹਾਈ ਦੇਣੀ ਚਾਹੁੰਦਾ ਹੈ। ਸਿੱਖ ਸੰਗਤਾਂ ਬੇਹਬਲ ਹੋ ਗਈਆਂ।

ਚੌਂਕੀ ਦਾ ਅਰਥ ਪਹਿਲਾਂ ਰੋਸ ਮਾਰਚ ਵੀ ਸੀ। ਚੌਂਕੀ ਦਾ ਅਰਥ ਸੀ ਆਪਣੇ ਗੁਰੂ ਤੋਂ ਕੁਰਬਾਨ ਜਾਣਾ। ਇਸ ਘਟਨਾ ਨੂੰ ਅੱਖਾਂ ਨਾਲ ਦੇਖਿਆ ਹੈ ਮੋਹ ਤਲਫਾਨੀ ਨੇ। ਇਹ ਗੁਰੂ ਹਰਿਗੋਬਿੰਦ ਸਾਹਿਬ ਦਾ ਸਮਕਾਲੀ ਸੀ। ਉਹ ਕਹਿੰਦਾ ਹੈ ਮੈਂ ਆਪਣੀਆਂ ਅੱਖਾਂ ਨਾਲ ਦੇਖਿਆ ਹੈ ਗੁਰੂ ਹਰਿਗੋਬਿੰਦ ਸਾਹਿਬ ਗਵਾਲੀਅਰ ਦੇ ਕਿਲ੍ਹੇ ਵਿਚ ਹਨ। ਪਿੱਛੇ ਸਿੱਖ ਸੰਗਤ ਬੇਹਬਲ ਹੋ ਗਈ। ਮਨ ਅੰਦਰ ਤੜਪ ਸੀ ਗੁਰੂ ਦੇ ਦਰਸ਼ਨਾਂ ਲਈ। ਸੱਚ ਜਾਣੋ, ਸਿੱਖ ਜਿਹੜਾ ਅੰਦਰੋਂ ਗੁਰੂ ਨਾਲ ਜੁੜਿਆ ਹੈ, ਉਹ ਸਤਿਗੁਰੂ ਤੋਂ ਬਿਨਾਂ ਰਹਿ ਨਹੀਂ ਸਕਦਾ। ਜਿਹੜਾ ਰੋਜ਼ ਗੁਰੂ ਦੀ ਇਹ ਬਾਣੀ ਪੜ੍ਹਦਾ ਹੋਵੇਗਾ ਕਿ-

*ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ॥*

*ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖੁ ਲੰਘਿ ਗੁਰ ਪਹਿ ਜਾਈ॥*
*ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ ਤਿਉ ਸਿਖੁ ਗੁਰ ਬਿਨੁ ਮਰਿ ਜਾਈ॥*

(ਅੰਗ ੭੫੭)

ਜਿਵੇਂ ਮੱਛੀ ਪਾਣੀ ਤੋਂ ਬਿਨਾਂ ਤੜਫਦੀ ਹੈ, ਚਾਤ੍ਰਿਕ ਸਵਾਂਤੀ ਬੂੰਦ ਤੋਂ ਬਿਨਾਂ ਤੜਫਦਾ ਹੈ, ਜਿਵੇਂ ਭੰਵਰਾ ਫੁੱਲ ਉੱਪਰ ਆਪਣੇ ਆਪ ਨੂੰ ਕੁਰਬਾਨ ਕਰ ਦਿੰਦਾ ਹੈ, ਇਸੇ ਤਰ੍ਹਾਂ ਗੁਰੂ ਦੇ ਸਿੱਖਾਂ ਅੰਦਰ ਬੈਰਾਗ ਸੀ। ਸੰਗਤ ਦਾ ਧਿਆਨ ਕੁਦਰਤੀ ਕੁਤਬੀ ਸਿਤਾਰੇ ਵੱਲ ਗਿਆ। ਮੈਂ ਕੁਤਬੀ ਸਿਤਾਰਾ ਸ਼ਬਦ ਵਰਤਦਾ ਹਾਂ, ਸਤਿਕਾਰ ਯੋਗ ਬਾਬਾ ਬੁੱਢਾ ਸਾਹਿਬ ਜੀ ਲਈ। ਜਦੋਂ ਕਦੀ ਸਿੱਖਾਂ ਦੀ ਬੇੜੀ ਡੋਲਦੀ ਦੇਖੀ ਹੈ ਤਾਂ ਮੈਂ ਕਹਿੰਦਾ ਹਾਂ ਕਿ ਇਕ ਹੀ ਗੁਰਮੁਖ ਕੌਮ ਵਿਚ ਜੀਵਨ ਵਾਲਾ ਹੋਵੇ ਤਾਂ ਸਿੱਖਾਂ ਨੂੰ ਡੋਲਣ ਤੋਂ ਬਚਾਅ ਸਕਦਾ ਹੈ। ਕੁਤਬੀ ਸਿਤਾਰੇ ਵੱਲ ਧਿਆਨ ਗਿਆ। ਬਾਬਾ ਬੁੱਢਾ ਸਾਹਿਬ ਜੀ ਮਾਤਾ ਗੰਗਾ ਜੀ ਨੂੰ ਮਿਲੇ ਹਨ। ਭਾਈ ਗੁਰਦਾਸ ਜੀ ਆਏ ਹਨ। ਸੰਗਤਾਂ ਨੇ ਕਿਹਾ, ਬਾਬਾ ਜੀ ! ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਸ਼ਨਾਂ ਤੋਂ ਬਿਨਾਂ ਰਹਿ ਨਹੀਂ ਸਕਦੇ। 100 ਸਾਲ ਦੇ ਕਰੀਬ ਸੀ ਇਸ ਮਹਾਂਪੁਰਸ਼ ਦੀ ਆਰਬਲਾ। ਇਸ ਬਜ਼ੁਰਗ ਨੇ ਫਿਰ ਚੌਂਕੀ ਕੱਢੀ। ਇਕ ਚੋਬਦਾਰ ਅੱਗੇ ਤੋਰਿਆ। ਇਕ ਨਿਸ਼ਾਨ ਸਾਹਿਬ ਦਿੱਤਾ। ਇਕ ਬੱਲਦੀ ਹੋਈ ਮਿਸ਼ਾਲ ਦਿੱਤੀ ਤੇ ਨਾਲ ਕਿਹਾ, ਅਸੀਂ ਸ਼ਬਦ ਪੜ੍ਹਦੇ ਜਾਣਾ ਹੈ, ਸਿਫ਼ਤ ਗੁਰੂ ਦੀ ਕਰਨੀ ਹੈ।

ਹਕੂਮਤ ਲਈ ਇਹ ਚੌਂਕੀ ਸਾਡਾ ਰੋਸ ਮਾਰਗ ਹੋਵੇਗਾ। ਪਿੰਡ ਪਿੰਡ ਜਾ ਕੇ ਜਾਗ੍ਰਿਤੀ ਪੈਦਾ ਕਰਾਂਗੇ। ਗਵਾਲੀਅਰ ਦੇ ਕਿਲ੍ਹੇ ਤੱਕ ਚੌਂਕੀ ਲੈ ਕੇ ਜਾਵਾਂਗੇ। ਮਿਸ਼ਾਲ ਇਸ ਲਈ ਜਗਾਈ ਹੈ ਕਿ ਅੰਨ੍ਹੀ ਹਕੂਮਤ ਨੂੰ ਪਤਾ ਲੱਗ ਜਾਏ ਕਿ ਗੁਰੂ ਹਰਿਗੋਬਿੰਦ ਸਾਹਿਬ ਦੇ ਸਿੱਖ ਕਿੰਨਾ ਕੁ ਕੁਰਬਾਨ ਹੋਣ ਲਈ ਬੈਠੇ ਹਨ। ਨਿਸ਼ਾਨ ਇਸ ਕਰਕੇ ਲੈ ਕੇ ਚੱਲੇ ਹਾਂ ਕਿ ਇਹ ਗੁਰੂ ਘਰ ਦੀ ਮਹਿਮਾ ਇਸ ਗੁਰੂ ਘਰ ਦੇ ਉੱਤੇ ਆਜ਼ਾਦੀ ਦਾ ਜੋ ਪ੍ਰਤੀਕ ਹੈ, ਇਸ ਨੂੰ ਕੋਈ ਕੈਦ ਨਹੀਂ ਕਰ ਸਕਦਾ। ਕਹਿੰਦੇ ਹਨ, ਜੱਗਦੀ ਮਿਸ਼ਾਲ ਤੇ ਹੱਥ ਵਿਚ ਨਿਸ਼ਾਨ ਸਾਹਿਬ, 100 ਸਾਲ ਦੇ ਕਰੀਬ ਮਹਾਂ ਪੁਰਸ਼ ਚੱਲਿਆ ਹੈ ਅੰਮ੍ਰਿਤਸਰ ਸਾਹਿਬ ਦੀ ਧਰਤੀ ਤੋਂ। ਪਿੰਡਾਂ ਥਾਵਾਂ ਵਿਚੋਂ ਹੁੰਦਿਆਂ ਸ਼ਬਦ ਕੀਰਤਨ ਜੋਟੀਆਂ ਵਿਚ ਕਰਦਿਆਂ ਗਵਾਲੀਅਰ ਦੇ ਕਿਲ੍ਹੇ ਪਹੁੰਚੇ ਹਨ। ਜਦੋਂ ਗਵਾਲੀਅਰ ਦੇ ਕਿਲ੍ਹੇ ਕੋਲ ਪਹੁੰਚੇ ਤਾਂ ਮੋਹ ਤਲਵਾਨੀ ਕਹਿੰਦਾ ਹੈ ਕਿ ਮੈਂ ਅੱਖਾਂ ਨਾਲ ਦੇਖਿਆ ਹੈ ਇਸ ਬਜ਼ੁਰਗ ਨੇ ਕਿਲ੍ਹੇ ਦੀ ਪ੍ਰਕਰਮਾ ਕੀਤੀ। ਇਸ ਬਜ਼ੁਰਗ ਨੇ ਪਹਿਲਾਂ ਦਰਵਾਜ਼ੇ ਉੱਪਰ ਨਮਸਕਾਰ ਕੀਤੀ। ਸ਼ਬਦ ਪੜ੍ਹਦਿਆਂ ਉਸ ਦਰਵਾਜ਼ੇ ਕੋਲ ਪਈ ਹੋਈ ਮਿੱਟੀ ਨੂੰ ਆਪਣੇ ਮੱਥੇ ਉੱਪਰ ਲਾਇਆ। ਉਸ ਨੇ ਨੇੜੇ ਹੋ ਕੇ ਪੁੱਛਿਆ ਕਿ ਇਹ ਕੀ ਕਾਰਨ ਹੈ ? ਕਹਿੰਦੇ ਸਨ ਕਿ ਇਥੇ ਮੇਰੇ ਦੀਨ ਦੁਨੀ ਦਾ ਪਾਤਿਸ਼ਾਹ ਹੈ। ਕਈ ਦਿਨ ਹੋ ਗਏ ਹਨ ਦੀਦਾਰ ਪਾਇਆਂ। ਜਿਸ ਦਰਵਾਜ਼ੇ ਵਿਚੋਂ ਨਿਕਲ ਕੇ ਗਿਆ ਹੈ, ਉਸ ਦਰਵਾਜ਼ੇ ਦੀ ਧੂੜ ਮੈਂ ਮੱਥੇ 'ਤੇ ਲਾਉਣ ਆਇਆ ਹਾਂ। ਕਹਿੰਦੇ ਹਨ, ਕਿਲ੍ਹੇ ਦੀਆਂ ਦੀਵਾਰਾਂ ਨੂੰ ਚੁੰਮਿਆ,

ਕਿਉਂਕਿ ਸਿੱਖ ਨੂੰ ਇਕ ਭਰੋਸਾ ਹੈ।

ਅਸੀਂ ਭਾਵੇਂ ਤਰਕ ਕਰੀਏ। ਜਿੱਥੇ ਸਿੱਖ ਦਾ ਗੁਰੂ ਬੈਠ ਜਾਏ, ਸਿੱਖ ਉਸ ਥਾਂ ਨੂੰ ਆਪਣੇ ਸਾਹਿਬ ਦੀ ਤਰ੍ਹਾਂ ਸਤਿਕਾਰ ਦਿੰਦਾ ਹੈ। ਬਾਬਾ ਬੁੱਢਾ ਸਾਹਿਬ ਨੇ ਚੌਂਕੀ ਕੱਢੀ। ਵਾਪਿਸ ਆਏ। ਉਸ ਚੌਂਕੀ ਨੇ ਇੰਨੀ ਵੱਡੀ ਕ੍ਰਾਂਤੀ ਲਿਆਂਦੀ ਤੇ ਜਹਾਂਗੀਰ ਨੇ ਦੇਖਿਆ ਕਿ ਇੰਨੇ ਸਿੱਖ ਕਤਾਰਾਂ ਬਣਾ ਕੇ ਗਵਾਲੀਅਰ ਦੇ ਕਿਲ੍ਹੇ ਨੂੰ ਆਉਂਦੇ ਪਏ ਹਨ। ਅੰਦਰ ਡੋਲਿਆ। ਉਸ ਨੇ ਸਾਈਂ ਮੀਆਂ ਮੀਰ ਜੀ ਨਾਲ ਸਲਾਹ ਕੀਤੀ। ਸਾਈਂ ਜੀ ਨੇ ਉਥੇ ਕੜਕਵੀਂ ਆਵਾਜ਼ ਵਿਚ ਕਿਹਾ ਸੀ ਕਿ ਦੇਖ, ਗੁਰੂ ਅਰਜਨ ਦੇਵ ਜੀ ਨੂੰ ਪਹਿਲਾਂ ਤੱਤੀ ਤਵੀ 'ਤੇ ਬਿਠਾਇਆ ਹੈ। ਕਿਉਂ ਆਪਣੀ ਤਬਾਹੀ ਕਰਨ ਚੱਲਿਆ ਹੈਂ। ਗੁਰੂ ਹਰਿਗੋਬਿੰਦ ਸਾਹਿਬ ਨੂੰ ਗਵਾਲੀਅਰ ਦੇ ਕਿਲ੍ਹੇ ਵਿਚੋਂ ਰਿਹਾਈ ਦੇ। ਧੰਨ ਗੁਰੂ ਹਰਿਗੋਬਿੰਦ ਸਾਹਿਬ ਦਾ ਇਹ ਸਿੱਖ ਚੌਂਕੀ ਲੈ ਕੇ ਗਿਆ। ਗਵਾਲੀਅਰ ਦੇ ਕਿਲ੍ਹੇ ਵਿਚੋਂ ਗੁਰੂ ਹਰਿਗੋਬਿੰਦ ਸਾਹਿਬ ਜੀ ਬਾਹਰ ਆਉਣ ਲੱਗੇ। ਕਿਲ੍ਹੇ ਵਿਚ 52 ਰਾਜੇ ਵੀ ਕੈਦ ਸਨ। ਉਹਨਾਂ ਪਹਿਲਾਂ ਹੀ ਕਿਹਾ ਸੀ—ਦੀਨ ਦੁਨੀ ਦੇ ਪਾਤਿਸ਼ਾਹ! ਅੱਜ ਜੇ ਤੁਸੀਂ ਸਾਨੂੰ ਆਪਣੇ ਨਾਲ ਕੱਢ ਕੇ ਲੈ ਗਏ ਤਾਂ ਨਿਕਲ ਜਾਵਾਂਗੇ, ਨਹੀਂ ਤਾਂ ਅੱਜ ਤੋਂ ਬਾਅਦ ਸਾਡੇ ਪਿੰਜਰ ਨਿਕਲਣੇ ਹਨ। ਹਜ਼ੂਰ ਗਵਾਲੀਅਰ ਦੇ ਕਿਲ੍ਹੇ ਵਿਚੋਂ ਨਿਕਲੇ ਤੇ ਹਜ਼ੂਰ ਦੇ ਚੋਲੇ ਦੀਆਂ ਕਲੀਆਂ ਫੜ ਕੇ ਉਹ ਰਾਜੇ ਵੀ ਬਾਹਰ ਨਿਕਲੇ। ਬਾਬਾ ਬੁੱਢਾ ਸਾਹਿਬ ਅੰਮ੍ਰਿਤਸਰ ਦੀ ਧਰਤੀ 'ਤੇ ਆ ਗਏ ਹਨ।

ਅੱਜ ਗੁਰੂ ਹਰਿਗੋਬਿੰਦ ਸਾਹਿਬ ਗਵਾਲੀਅਰ ਦੇ ਕਿਲ੍ਹੇ ਵਿਚੋਂ ਬਾਹਰ ਆਏ ਹਨ। ਬਾਬੇ ਬੁੱਢਾ ਜੀ ਨੇ ਦੀਪਕ ਜਗਾਅ ਕੇ ਖ਼ੁਸ਼ੀ ਦਾ ਪ੍ਰਗਟਾਵਾ ਕੀਤਾ। ਉਸ ਵੇਲੇ ਹਜ਼ੂਰ ਨੇ ਭਰੀ ਸੰਗਤ ਵਿਚ ਕਿਹਾ ਸੀ ਕਿ ਇਹ ਚੌਂਕੀ ਰੋਜ਼ ਨਿਕਲੇਗੀ। ਜਦੋਂ ਬਾਬੇ ਬੁੱਢੇ ਜੀ ਦੀ ਚੌਂਕੀ ਹਰਿਮੰਦਰ ਸਾਹਿਬ ਦੇ ਸਾਹਮਣੇ ਜਾਏਗੀ, ਅੰਦਰੋਂ ਕੀਰਤਨ ਬੰਦ ਹੋਵੇਗਾ। ਜਿਹੜਾ ਸਿੱਖ ਭਾਵਨਾ ਨਾਲ ਚੌਂਕੀ ਵਿਚ ਜਾਏਗਾ, ਉਸ ਦੀ ਭਾਵਨਾ ਨੂੰ ਭਾਗ ਲੱਗਣਗੇ। ਦਾਤਾ, ਤੇਰੀ ਚੌਂਕੀ ਵਿਚ ਮੈਂ ਸ਼ਾਮਿਲ ਹੋਇਆ ਕਰਾਂਗਾ। ਇਸ ਚੌਂਕੀ ਵਿਚ ਅਰਦਾਸ ਵੀ ਹੁੰਦੀ ਹੈ। ਇਸ ਦੇ ਵਿਚ ਕੜਾਹ ਪ੍ਰਸ਼ਾਦ ਵੀ ਮਿਲਦਾ ਹੈ। ਇਸ ਦੇ ਵਿਚ ਕੋਈ ਸੇਵਾਦਾਰ ਬਰਫ਼ੀ ਦਾ ਪ੍ਰਸ਼ਾਦ ਜੋ ਵੀ ਮਿੱਠਾ ਦਿੰਦੇ ਹਨ, ਉਹ ਵਰਤਾਉਂਦੇ ਹਨ। ਅਰਦਾਸ ਕਰਕੇ ਇਹ ਚੌਂਕੀ ਪਰਤ ਕੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਜਾਂਦੀ ਹੈ। ਉਥੇ ਗ੍ਰੰਥੀ ਸਾਹਿਬ ਨਿਸ਼ਾਨ ਸਾਹਿਬ ਤੇ ਸ੍ਰੀ ਸਾਹਿਬ ਵਾਪਿਸ ਲੈ ਜਾਂਦੇ ਹਨ। ਗੁਰੂ ਦੇ ਕੀਰਤਨੀਏ ਜਾਂ ਚੌਂਕੀ ਕੱਢਣ ਵਾਲੇ ਜਿਹੜੇ ਹਨ, ਵਾਪਿਸ ਘਰਾਂ ਨੂੰ ਜਾਂਦੇ ਹਨ। ਅੱਜ ਵੀ ਇਹ ਚੌਂਕੀ ਨਿਕਲਦੀ ਹੈ ਤੇ ਸਿੱਖ ਜਦੋਂ ਅਰਦਾਸ ਕਰਦਾ ਹੈ, ਹੇ ਮੇਰੇ ਧੰਨ ਗੁਰੂ ਰਾਮਦਾਸ ਪਾਤਿਸ਼ਾਹ! ਮੇਹਰ ਕਰੀਂ, ਤੇਰੇ ਬਾਬੇ ਦੀ ਕੱਢੀ ਹੋਈ ਚੌਂਕੀ ਜਿੰਨੀ ਦੇਰ ਤੱਕ ਸੰਸਾਰ ਰਹੇਗਾ, ਇਹ ਚੌਂਕੀ ਜੁੱਗੋ ਜੁੱਗ ਅਟੱਲ ਰਹੇ।

ਇਹ ਹਨ ਸਾਡੀਆਂ ਇਤਿਹਾਸਕ ਚੌਂਕੀਆਂ। ਪਹਿਲੀ ਚੌਂਕੀ ਸੀ ਕੀਰਤਨ ਦੀ, ਦੂਜੀ ਹੈ ਇਤਿਹਾਸਕ ਬਾਬਾ ਬੁੱਢਾ ਜੀ ਦੀ। ਇਸ ਤੋਂ ਇਲਾਵਾ ਹੋਰ ਵੀ ਚੌਂਕੀਆਂ ਨਿਕਲਦੀਆਂ

ਹਨ। ਤੀਜੀ ਚੌਂਕੀ ਹੈ ਯਾਤਰੂਆਂ ਦੀ ਚੌਂਕੀ। ਇਹ ਚੌਂਕੀ ਕਿਹੜੀ ਹੈ ? ਮੌਸਿਆ ਵਾਲੀ ਰਾਤ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਧਰਤੀ ਤੋਂ ਸੰਗਤ ਅਰਦਾਸ ਕਰਕੇ ਤੁਰਦੀ ਹੈ। ਤਰਨਤਾਰਨ ਸਾਹਿਬ ਸਾਰੀ ਰਾਤ ਸ਼ਬਦ ਪੜ੍ਹਦਿਆਂ ਉਹਨਾਂ ਨੇ ਪਹੁੰਚਣਾ। ਅੱਜ ਵੀ ਸੰਗਤ ਅੰਮ੍ਰਿਤਸਰ ਦੀ ਧਰਤੀ ਤੋਂ ਤਰਨਤਾਰਨ ਸਾਹਿਬ ਜਾਂਦੀ ਹੈ। ਪੰਚਮੀ ਨੂੰ ਤਰਨਤਾਰਨ ਸਾਹਿਬ ਤੋਂ ਚੌਂਕੀ ਗੋਇੰਦਵਾਲ ਸਾਹਿਬ ਰਾਤ ਨੂੰ ਜਾਂਦੀ ਹੈ। ਇਹ ਚੌਂਕੀਆਂ ਸਾਨੂੰ ਸੁਚੇਤ ਕਰਦੀਆਂ ਹਨ ਕਿ ਥਾਂ-ਥਾਂ 'ਤੇ ਗੁਰੂ ਦਾ ਬੋਲ ਬਾਲਾ ਹੋਵੇ। ਲੰਘਦੀਆਂ ਕਹਿੰਦੀਆਂ ਹਨ, ਸਿੱਖਾ ! ਘਬਰਾ ਨਾ, ਤੇਰੇ ਉੱਤੇ ਸ਼ਬਦ ਦਾ ਪੈਹਰਾ ਹੈ। ਤਿੰਨੇ ਚੌਂਕੀਆਂ ਜੁੱਗੋ ਜੁੱਗ ਅਟੱਲ ਰਹਿਣ, ਇਹ ਅਸੀਂ ਰੋਜ਼ ਮੰਗਦੇ ਹਾਂ।

ਚੌਂਕੀਆਂ ਤੋਂ ਅੱਗੇ ਹਨ ਝੰਡੇ। ਝੰਡੇ ਲਈ ਅਸੀਂ ਸ਼ਬਦ ਵਰਤਦੇ ਹਾਂ ਸਾਡਾ ਨਿਸ਼ਾਨ ਸਾਹਿਬ। ਸਭ ਤੋਂ ਪਹਿਲਾਂ ਨਿਸ਼ਾਨ ਸਾਹਿਬ ਗੁਰੂ ਗ੍ਰੰਥ ਸਾਹਿਬ ਵਿਚ ਆਉਂਦਾ ਹੈ ਕਿ ਗੁਰੂ ਅਮਰਦਾਸ ਜੀ ਵੇਲੇ ਚਿੱਟਾ ਕੱਪੜਾ ਜਿਸ ਉੱਪਰ ੧ੴ ਸੀ, ਗੋਇੰਦਵਾਲ ਸਾਹਿਬ ਦੀ ਧਰਤੀ 'ਤੇ ਝੂਲਦਾ ਸੀ। ਝੰਡੇ ਲਈ ਸਭ ਤੋਂ ਪਹਿਲਾਂ ਪ੍ਰਮਾਣ ਮਿਲਦਾ ਹੈ ਕਿ ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਸੰਨ 1609 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਉੱਪਰ ਨਿਸ਼ਾਨ ਸਾਹਿਬ ਝੁਲਾਇਆ ਸੀ। ਉਸ ਵੇਲੇ ਕੇਵਲ ਦੋ ਕਿਰਪਾਨਾਂ ਸਨ। ਗੁਰੂ ਤੇਗ਼ ਬਹਾਦਰ ਜੀ ਦੇ ਵੇਲੇ ਇਹ ਝੰਡਾ ਸਾਡੀ ਅਣਖ ਦਾ, ਸਾਡੀ ਆਜ਼ਾਦੀ ਦਾ, ਸਾਡੇ ਵੱਖਰੇਪਣ ਦਾ ਚਿੰਨ੍ਹ ਹੈ। ਗੁਰੂ ਸਾਹਿਬ ਨੇ ਰਾਜ ਕਾਇਮ ਕੀਤਾ। ਹਜ਼ੂਰ ਨੇ ਕੇਸਰੀ ਬਸੰਤੀ ਰੰਗ ਦਾ ਬਸਤਰ ਉੱਤੇ ਦੋ ਖੰਡੇ। ਕੇਸਰੀ ਰੰਗ ਪ੍ਰਤੀਕ ਹੈ ਖੇੜੇ ਦਾ, ਬਸੰਤੀ ਰੰਗ ਪ੍ਰਤੀਕ ਹੈ ਚੜ੍ਹਦੀ ਕਲਾ ਦਾ। ਗੁਰੂ ਹਰਿਗੋਬਿੰਦ ਸਾਹਿਬ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਉੱਤੇ ਆਪ ਨਿਸ਼ਾਨ ਸਾਹਿਬ ਚੜ੍ਹਾਇਆ। ਆਪ ਤਖ਼ਤ ਉੱਪਰ ਬਿਰਾਜਮਾਨ ਹੋਏ।

ਗੁਰੂ ਤੇਗ਼ ਬਹਾਦਰ ਜੀ ਦਾ ਇਤਿਹਾਸ ਪੜ੍ਹਦੇ ਹਾਂ ਤਾਂ ਇਕ ਥਾਂ 'ਤੇ ਮਿਲਿਆ ਹੈ ਕਿ ਜਦੋਂ ਹਜ਼ੂਰ ਧਮਧਾਣ ਸਾਹਿਬ ਦੀ ਧਰਤੀ 'ਤੇ ਗਏ ਹਨ ਤਾਂ ਉਥੇ ਹਜ਼ੂਰ ਨੇ ਭਾਈ ਮੀਏਂ ਨੂੰ ਇਸ ਦੀ ਸੇਵਾ ਤੋਂ ਖ਼ੁਸ਼ ਹੋ ਕੇ ਇਹ ਨਗਾਰਾ ਅਤੇ ਨਾਲ ਇਕ ਨਿਸ਼ਾਨ ਸਾਹਿਬ ਦਿੱਤਾ ਸੀ। ਇਹ ਪ੍ਰਤੀਕ ਸੀ ਕਿ ਸਿੱਖਾ ! ਡੰਕੇ ਦੀ ਚੋਟ ਨਾਲ ਸ਼ਬਦ ਦਾ ਪ੍ਰਚਾਰ ਕਰੀਂ। ਕੇਸਰੀ ਨਿਸ਼ਾਨ ਦੇ ਥੱਲੇ ਤੁਰਦਾ ਰਹੀਂ। ਤੂੰ ਅਗਵਾਈ ਹਮੇਸ਼ਾ ਕੇਸਰੀ ਨਿਸ਼ਾਨ ਸਾਹਿਬ ਦੀ ਲਈਂ। ਜੇ ਬਾਹਰ ਨਗਾਰਾ ਵਜਾਏਂ ਤਾਂ ਬਾਹਰ ਨਗਾਰੇ ਉਹਨਾਂ ਦੇ ਵੱਜਦੇ ਹਨ ਜਿਨ੍ਹਾਂ ਦੇ ਦਸਮ ਦੁਆਰ ਵਿਚ ਵੀ ਨਗਾਰੇ ਵੱਜਣ ਲੱਗ ਜਾਂਦੇ ਹਨ।

ਉਸ ਤੋਂ ਅੱਗੇ ਗੁਰੂ ਕਲਗੀਧਰ ਜੀ ਦਾ ਸਮਾਂ ਆ ਗਿਆ ਹੈ। ਗੁਰੂ ਸਾਹਿਬ ਵੇਲੇ ਜੰਗਾਂ ਯੁੱਧਾਂ ਵਿਚ ਇਸ ਨਿਸ਼ਾਨ ਸਾਹਿਬ ਨੂੰ ਲਿਜਾਣ ਲੱਗੇ ਸਨ। ਸਾਡੀਆਂ ਚੌਂਕੀਆਂ ਵੀ ਅਟੱਲ ਰਹਿਣ ਅਤੇ ਸਾਡੇ ਝੰਡੇ ਵੀ ਅਟੱਲ ਰਹਿਣ। ਜਦੋਂ ਨਿਸ਼ਾਨ ਸਾਹਿਬ ਬਣਾਉਂਦੇ ਹਾਂ ਤਾਂ ਇਹ ਤਿਕੋਣਾ ਬਣਾਇਆ ਜਾਂਦਾ ਹੈ। ਉਦਾਸੀ ਮਹਾਂ ਪੁਰਸ਼ ਹੋਏ ਹਨ ਬਾਬਾ ਪ੍ਰੀਤਮ ਦਾਸ ਤੇ ਬਾਬਾ

ਸੰਤੋਖ ਦਾਸ ਜੀ। ਜਿਹੜੇ ਤੁਸੀਂ ਦੋ ਨਿਸ਼ਾਨ ਸਾਹਿਬ ਝੰਡੇ ਬੁੰਗਿਆਂ ਵਾਲੀ ਥਾਂ 'ਤੇ ਦੇਖਦੇ ਹੋ, ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਦੋ ਨਿਸ਼ਾਨ ਸਾਹਿਬ ਜਿਹੜੇ ਲੱਗੇ ਹਨ, ਉਸ ਦੇ ਨਾਲ ਜਿਹੜੀ ਥਾਂ ਬਣੀ ਹੈ, ਉਸ ਦੇ ਲਈ ਸ਼ਬਦ ਵਰਤਿਆ ਜਾਂਦਾ ਹੈ ਬੁੰਗਾ, ਇਹ ਝੰਡੇ ਬੁੰਗੇ ਵਾਲੀ ਥਾਂ ਹੈ। ਸਭ ਤੋਂ ਪਹਿਲਾਂ ਉਦਾਸੀ ਮਹਾਂ ਪੁਰਸ਼ਾਂ ਨੇ ਇਹਨਾਂ ਨਿਸ਼ਾਨਾਂ ਦੀ ਸੇਵਾ ਕੀਤੀ। ਹਨੇਰੀ ਆਈ ਤੇ ਇਹ ਟੁੱਟ ਗਏ। ਪਰਤ ਕੇ ਸਮਾਂ ਆਇਆ ਤਾਂ ਇਹ ਦੋ ਨਿਸ਼ਾਨ ਸਾਹਿਬ ਕੌਮ ਨੇ ਕਾਇਮ ਕੀਤੇ। ਦੋਨਾਂ ਨੂੰ ਮਿਲਾਉਣ ਵਾਲਾ ਖੰਡਾ ਉਸ ਦੇ ਬਿਲਕੁਲ ਵਿਚਕਾਰ ਖੰਡਾ ਹੈ ਤੇ ਚੱਕਰ ਬਣਿਆ ਹੈ। ਇਕ ਨਿਸ਼ਾਨ ਸਾਹਿਬ ਉੱਚਾ ਹੈ ਤੇ ਇਕ ਨਿਸ਼ਾਨ ਸਾਹਿਬ ਥੋੜਾ ਜਿਹਾ ਨੀਵਾਂ ਹੈ। ਉਹ ਉੱਚਾ ਤੇ ਨੀਵਾਂ ਇਸ ਕਰਕੇ ਹੈ ਕਿ ਜਿਹੜਾ ਉੱਚਾ ਨਿਸ਼ਾਨ ਸਾਹਿਬ ਹੈ, ਉਹ ਹਰਿਮੰਦਰ ਦਾ ਪ੍ਰਤੀਕ ਹੈ ਤੇ ਜਿਹੜਾ ਨਿਸ਼ਾਨ ਸਾਹਿਬ ਥੋੜ੍ਹਾ ਨੀਵਾਂ ਹੈ, ਉਹ ਅਕਾਲ ਤਖ਼ਤ ਦਾ ਪ੍ਰਤੀਕ ਹੈ। ਇਸ ਦਾ ਭਾਵ ਇਹ ਹੈ ਕਿ ਪੀਰੀ ਵਾਲਾ ਨਿਸ਼ਾਨ ਕਦੀ ਵੀ ਮੀਰੀ ਤੋਂ ਥੱਲੇ ਨਾ ਰੱਖੀਂ। ਸ਼ਕਤੀ ਨੂੰ ਭਗਤੀ ਦੇ ਅਧੀਨ ਰੱਖ ਕੇ ਚੱਲੀਂ। ਸਾਹਿਬ ਨੇ ਮੇਹਰ ਕੀਤੀ ਤੇ ਇਹ ਨਿਸ਼ਾਨ ਸਾਹਿਬ ਸਾਨੂੰ ਦਿੱਤੇ। ਨਿਸ਼ਾਨ ਸਾਹਿਬ ਨੂੰ ਅਸੀਂ ਸਤਿਕਾਰ ਦੇਣਾ ਹੈ।

ਉਸ ਤੋਂ ਅਗਲੀ ਬੇਨਤੀ ਹੈ ਬੁੰਗੇ। ਇਸ ਦਾ ਅਰਥ ਹੈ ਰਿਹਾਇਸ਼। ਜਿੱਥੇ ਰਹਿਣ ਲਈ ਥਾਂ ਮਿਲੇ, ਖਾਣ ਨੂੰ ਭੋਜਨ ਮਿਲੇ। ਇਹ ਸਿੱਖਾਂ ਦੇ ਬੁੰਗੇ 85 ਦੇ ਕਰੀਬ ਹਨ। ਪਹਿਲਾ ਬੁੰਗਾ ਗਿਆਨੀਆਂ ਦਾ ਬੁੰਗਾ। ਦੂਜਾ ਰਾਗੀਆਂ ਦਾ ਬੁੰਗਾ। ਤੀਜਾ ਅਕਾਲੀਆਂ ਦਾ ਬੁੰਗਾ। ਚੌਥਾ ਸੰਪਰਦਾਈਆਂ ਦਾ ਬੁੰਗਾ। ਪੰਜਵਾਂ ਸਰਦਾਰਾਂ ਦਾ ਬੁੰਗਾ। ਛੇਵਾਂ ਧਰਮ ਦਾ ਬੁੰਗਾ ਆਦਿਕ। ਗਿਆਨੀਆਂ ਦਾ ਬੁੰਗਾ ਹਰਿਮੰਦਰ ਸਾਹਿਬ ਦੇ ਅਕਾਲ ਤਖ਼ਤ ਵਾਲੇ ਪਾਸੇ ਨੇੜੇ ਸੀ। ਇਸ ਬੁੰਗੇ ਵਿਚ ਸੋਹਣੇ ਵਿਦਵਾਨ ਪੈਦਾ ਕੀਤੇ ਜਾਂਦੇ ਸਨ। ਉਸ ਗਿਆਨੀਆਂ ਦੇ ਬੁੰਗੇ ਵਿਚ ਆਏ ਹੋਏ ਵਿਦਵਾਨਾਂ, ਆਏ ਹੋਏ ਨੌਜਵਾਨਾਂ ਨੂੰ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਸੰਥਿਆ ਦਿੱਤੀ ਜਾਂਦੀ ਸੀ। ਉਹਨਾਂ ਬੁੰਗਿਆਂ ਵਿਚ ਸ਼ੁੱਧ ਪਾਠ ਕਰਨ ਦੀ ਤੇ ਵਾਕ ਲੈਣ ਦੀ ਜਾਚ ਦੱਸੀ ਜਾਂਦੀ ਸੀ। ਇਸ ਵਿਚ ਸਿੱਖ ਨੂੰ ਜੀਵਨ ਕਮਾਉਣ ਦੀ ਜਾਚ ਦੱਸੀ ਜਾਂਦੀ ਸੀ। ਉਸ ਤੋਂ ਅਗਲਾ ਸੀ ਰਾਗੀਆਂ ਦਾ ਬੁੰਗਾ। ਇਹ ਕਪੂਰਥਲੇ ਵਾਲੇ ਮਹਾਰਾਜਾ ਫਤਹਿ ਸਿੰਘ ਦਾ ਬਣਿਆ ਸੀ। ਬੁੰਗੇ ਜਿਹੜੇ ਹਨ ਇਹ 1765 ਤੋਂ ਲੈ ਕੇ 1833 ਦੇ ਦਰਮਿਆਨ ਹੋਂਦ ਵਿਚ ਆਏ। ਇਸ ਦੇ ਵਿਚ ਰਬਾਬ, ਸਰੰਦਾ, ਤਾਨਪੁਰਾ, ਮਰਦੰਗ ਤੇ ਹਰਿਮੰਦਰ ਸਾਹਿਬ ਵਿਚ ਕੀਰਤਨ ਕਰਨ ਦੀ ਸਿਖਲਾਈ ਦਿੱਤੀ ਜਾਂਦੀ ਸੀ।

ਤੀਜਾ ਬੁੰਗਾ ਸੀ ਅਕਾਲੀਆਂ ਦਾ ਬੁੰਗਾ। ਅਕਾਲੀ ਬਾਬਾ ਫੂਲਾ ਸਿੰਘ ਜੀ ਜਿਹੜੇ ਅਕਾਲ ਦੇ ਉਪਾਸ਼ਕ ਸਨ। ਉਸ ਤੋਂ ਅੱਗੇ ਸਨ ਸਾਡੇ ਬੁੰਗੇ ਸੰਪਰਦਾਈਆਂ ਦੇ। ਇਸ ਦੇ ਵਿਚ ਉਦਾਸੀ, ਨਿਰਮਲੇ ਮਹਾਤਮਾ ਰਹਿੰਦੇ ਸਨ। ਪੰਜਵਾਂ ਬੁੰਗਾ ਸਰਦਾਰਾਂ ਦਾ ਬੁੰਗਾ। ਇਹ ਮਿਸਲਾਂ ਦੇ ਸਰਦਾਰਾਂ ਨੇ ਬਣਾਏ ਸਨ। ਇਸ ਦਾ ਭਾਵ ਸੀ ਕਿ ਜਦੋਂ ਵੀ ਅਸੀਂ ਆਈਏ, ਸਾਨੂੰ ਵਿਸ਼ਰਾਮ ਕਰਨ ਲਈ ਥਾਂ ਮਿਲ ਜਾਏ। ਇਥੇ ਇਕ ਆਦਮੀ ਪੱਕਾ ਰਹਿੰਦਾ ਸੀ। ਕਿਸੇ

ਇਲਾਕੇ ਦੀ ਸੰਗਤ ਆ ਜਾਏ, ਉਸ ਨੂੰ ਵਿਸ਼ਰਾਮ ਕਰਨ ਲਈ ਭੋਜਨ ਮਿਲੇ। ਛੇਵਾਂ ਬੁੰਗਾ ਹੈ ਧਰਮ ਦਾ ਬੁੰਗਾ। ਉਹ ਕਿਹੜਾ ਸੀ ? ਸ੍ਰੀ ਅਕਾਲ ਤਖ਼ਤ ਸਾਹਿਬ, ਦੁਖਭੰਜਨੀ ਬੁੰਗਾ। ਇਹ ਸਾਡੇ ਸਨ ਧਰਮ ਦੇ ਬੁੰਗੇ। ਇਹਨਾਂ ਵਿਚੋਂ ਧਰਮ ਨਿਕਲਦਾ ਸੀ। ਸਾਡੀ ਵਿਦਵਤਾ, ਸਾਡੇ ਕੀਰਤਨ, ਸਾਡੇ ਸਰਬੰਸ ਦੇ ਭਲੇ ਦੀ ਸੋਚ ਨਿਕਲਦੀ ਸੀ। ਸਿੱਖਾਂ ਨੇ ਅਰਦਾਸ ਵਿਚ ਇਸ ਚੀਜ਼ ਨੂੰ ਸ਼ਾਮਿਲ ਕਰ ਲਿਆ – ਦਾਤਾ !

*ਚੌਂਕੀਆਂ ਝੰਡੇ ਬੁੰਗੇ ਜੁਗੋ ਜੁਗ ਅਟੱਲ।*

ਜਿੰਨੀ ਦੇਰ ਤੱਕ ਸੰਸਾਰ ਰਹੇ, ਤੇਰੇ ਘਰ ਵਿਚੋਂ ਚੌਂਕੀਆਂ ਨਿਕਲਦੀਆਂ ਰਹਿਣ, ਤੇਰਾ ਨਿਸ਼ਾਨ ਸਾਹਿਬ ਝੂਲਦਾ ਰਹੇ। ਮੇਹਰ ਕਰੀਂ, ਤੇਰੇ ਬੁੰਗਿਆਂ ਵਿਚੋਂ ਸਾਡੇ ਰਾਜਸੀ, ਸਮਾਜਿਕ, ਧਾਰਮਿਕ, ਆਰਥਿਕ ਪੱਖ ਇਹ ਪ੍ਰਗਟ ਹੁੰਦੇ ਰਹਿਣ। ਇਹਨਾਂ ਨੂੰ ਅਸੀਂ ਅਰਦਾਸ ਵਿਚ ਪੱਕੇ ਤੌਰ ’ਤੇ ਲਿਖ ਦਿੱਤਾ ਕਿ ਦਾਤਾ ! ਜਿੱਥੇ ਅੰਮ੍ਰਿਤਸਰ ਜੀ ਦੇ ਇਸ਼ਨਾਨ ਬਖ਼ਸ਼ੇ ਹਨ, ਉਥੇ ਮੇਹਰ ਕਰੀਂ, ਚੌਂਕੀਆਂ ਝੰਡੇ ਬੁੰਗੇ ਜੁਗੋ ਜੁਗ ਅਟੱਲ ਰਹਿਣ। ਇਹਨਾਂ ਦੇ ਅਟੱਲ ਰਹਿਣ ਨਾਲ ਹੋਵੇਗਾ ਕੀ ? ਧਰਮ ਕਾ ਜੈਕਾਰ ਹੋਵੇਗਾ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ, ਸਾਨੂੰ ਇਸ ਅਮੀਰ ਵਿਰਸੇ ਨਾਲ ਜੋੜ ਕੇ ਰੱਖੇ। ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਧਰਮ ਕਾ ਜੈਕਾਰ, ਬੋਲੋ ਜੀ ਵਾਹਿਗੁਰੂ!

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਅੱਜ ਦਾ ਸ਼ਬਦ ਹੈ-

*ਧਰਮ ਕਾ ਜੈਕਾਰ, ਬੋਲੋ ਜੀ ਵਾਹਿਗੁਰੂ।*

ਪਹਿਲੀ ਬੇਨਤੀ ਹੈ ਕਿ ਗੁਰਮਤਿ ਅਨੁਸਾਰ ਧਰਮ ਕੀ ਹੈ ? ਇਸ ਦਾ ਉੱਤਰ ਗੁਰੂ ਨਾਨਕ ਸਾਹਿਬ ਜੀ ਨੇ ਇਕ ਤੁੱਕ ਵਿਚ ਦਿੱਤਾ ਹੈ। ਸਾਹਿਬ ਨੇ ਸ਼ਬਦ ਵਰਤੇ-

*ਏਕੋ ਧਰਮੁ ਦ੍ਰਿੜੈ ਸਚੁ ਕੋਈ॥*

(ਅੰਗ ੧੧੮੮)

ਕਹਿਣ ਲੱਗੇ, ਗੁਰਮਤਿ ਦੇ ਅਨੁਸਾਰ ਧਰਮ ਕੇਵਲ ਇਕ ਹੈ। ਮਹਾਰਾਜ, ਉਹ ਧਰਮ ਕੀ ਹੈ ? ਕਹਿਣ ਲੱਗੇ, ਜਿਸ ਬੰਦੇ ਨੇ ਆਪਣੇ ਅੰਦਰ ਸੱਚ ਨੂੰ ਦ੍ਰਿੜ੍ਹ ਕਰ ਲਿਆ ਹੈ, ਸੱਚ ਜਾਣੋ, ਉਹੀ ਬੰਦਾ ਧਰਮੀ ਹੈ।

ਗੁਰੂ ਅਰਜਨ ਸਾਹਿਬ ਨੇ ਦੋ ਤੁੱਕਾਂ ਵਿਚ ਕਿਹਾ ਹੈ, ਜਿਸ ਨੂੰ ਅਸੀਂ ਸੁਖਮਨੀ ਸਾਹਿਬ ਦੀ ਬਾਣੀ ਵਿਚ ਪੜ੍ਹਦੇ ਹਾਂ-

*ਸਰਬ ਧਰਮ ਮਹਿ ਸ੍ਰੇਸਟ ਧਰਮੁ॥*
*ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥*

(ਸੁਖਮਨੀ ਸਾਹਿਬ)

ਨਾਮ ਜੱਪਣਾ ਤੇ ਨਿਰਮਲ ਧਰਮ ਕਰਮ ਕਰਨਾ ਹੀ ਸੱਚ ਨੂੰ ਦ੍ਰਿੜ੍ਹ ਕਰਨਾ ਹੈ। ਅਨੇਕਾਂ ਧਰਮ ਹਨ ਦੁਨੀਆਂ ਵਿਚ ਤੇ ਜਦੋਂ ਅਸੀਂ ਆਪਣੀਆਂ ਉਂਗਲਾਂ 'ਤੇ ਖ਼ਾਸ ਖ਼ਾਸ ਗਿਣਨੇ ਹੋਣ ਤਾਂ ਸ਼ਬਦ ਸ਼ੁਰੂ ਕਰਾਂਗੇ—ਈਸਾਈ ਹਨ, ਮੁਸਲਮਾਨ ਹਨ, ਹਿੰਦੂ ਹਨ, ਸਿੱਖ ਹਨ, ਯਹੂਦੀ ਹਨ, ਇਹਨਾਂ ਨੂੰ ਅਸੀਂ ਖ਼ਾਸ ਕਰਕੇ ਗਿਣਤੀ ਵਿਚ ਲੈ ਲੈਂਦੇ ਹਾਂ। ਧੰਨ ਗੁਰੂ ਨਾਨਕ

ਸਾਹਿਬ ਕਹਿੰਦੇ ਹਨ-

*ਛਿਅ ਘਰ ਛਿਅ ਗੁਰ ਛਿਅ ਉਪਦੇਸ॥*
*ਗੁਰੁ ਗੁਰੁ ਏਕੋ ਵੇਸ ਅਨੇਕ॥ ੧॥*
*ਬਾਬਾ ਜੈ ਘਰਿ ਕਰਤੇ ਕੀਰਤਿ ਹੋਇ॥*
*ਸੋ ਘਰੁ ਰਾਖੁ ਵਡਾਈ ਤੋਇ॥ ੧॥ ਰਹਾਉ॥*
*ਵਿਸੁਏ ਚਸਿਆ ਘੜੀਆ ਪਹਰਾ*
*ਥਿਤੀ ਵਾਰੀ ਮਾਹੁ ਹੋਆ॥*
*ਸੂਰਜੁ ਏਕੋ ਰੁਤਿ ਅਨੇਕ॥*
*ਨਾਨਕ ਕਰਤੇ ਕੇ ਕੇਤੇ ਵੇਸ॥ ੨॥*

(ਕੀਰਤਨ ਸੋਹਿਲਾ)

ਛੇ ਸ਼ਾਸਤਰ ਤੇ ਅੱਗੋਂ ਇਹਨਾਂ ਛੇ ਸ਼ਾਸਤਰਾਂ ਦੇ ਰਚਾਇਤਾ ਤੇ ਇਹਨਾਂ ਛੇਆਂ ਦੇ ਉਪਦੇਸ਼ ਵੀ ਆਪੋ ਆਪਣੇ ਹਨ। ਇਹਨਾਂ ਸਾਰਿਆਂ ਦਾ ਜਿਹੜਾ ਸ਼੍ਰੋਮਣੀ ਗੁਰੂ ਹੈ, ਉਹ ਕੇਵਲ ਇਕ ਪ੍ਰਮਾਤਮਾ ਹੈ। ਪਰ ਉਸ ਦੇ ਅਨੇਕਾਂ ਲਿਬਾਸ ਹਨ। ਅੱਗੇ ਰਹਾਉ ਦੀ ਤੁੱਕ ਹੈ-

*ਬਾਬਾ ਜੈ ਘਰਿ ਕਰਤੇ ਕੀਰਤਿ ਹੋਇ॥*

ਇਥੇ ਘਰਿ ਦਾ ਅਰਥ ਕਰਾਂਗੇ ਗ੍ਰੰਥ। ਹੇ ਮੇਰੇ ਪ੍ਰਮਾਤਮਾ ! ਇਸ ਗ੍ਰੰਥ ਵਿਚ ਵੀ ਕਰਤੇ, ਤੇਰੇ ਸੱਚ ਦੀ ਵਿਆਖਿਆ ਹੈ।-

*ਸੋ ਘਰੁ ਰਾਖਿ ਵਡਾਈ ਤੋਇ॥ ੧॥ ਰਹਾਉ॥*

ਉਸ ਗ੍ਰੰਥ ਦਾ ਬੋਲ ਬਾਲਾ ਕਰੀਂ, ਬਸ ਇਹੀ ਤੇਰੀ ਵਡਿਆਈ ਹੈ। ਜਿਸ ਗ੍ਰੰਥ ਵਿਚ, ਜਿਸ ਪੋਥੀ ਵਿਚ ਜਿਸ ਥਾਂ 'ਤੇ ਇਕ ਰੱਬ ਦੀ ਗੱਲ ਹੋਵੇ, ਸਾਹਿਬ ਕਹਿੰਦੇ ਹਨ, ਉਸ ਗ੍ਰੰਥ ਨੂੰ ਰੱਖੀਂ, ਇਹ ਧਰਮ ਦਾ ਜੈਕਾਰ ਹੋਵੇਗਾ। ਫਿਰ ਸਤਿਗੁਰੂ ਨੂੰ ਪੁੱਛਿਆ, ਇਹ ਕਿਵੇਂ ਹੋ ਗਿਆ ? ਧਰਮ ਤਾਂ ਵੱਖਰੇ ਵੱਖਰੇ ਹਨ ? ਮੇਰੇ ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ, ਦੇਖ ਉਏ ਬੰਦਿਆ, ਕਿਸੇ ਨੂੰ ਸੂਝ ਘੱਟ ਮਿਲ ਗਈ ਤੇ ਕਿਸੇ ਨੂੰ ਵੱਧ ਮਿਲ ਗਈ। ਕਿਸੇ ਨੂੰ ਛੇਤੀ ਸਮਝ ਪੈ ਗਈ ਤੇ ਕਿਸੇ ਨੂੰ ਦੇਰ ਨਾਲ ਪੈ ਗਈ। ਜੇ ਤੂੰ ਇਹ ਕਹੇਂ ਕਿ ਇਕ ਪ੍ਰਮਾਤਮਾ ਤੇ ਇੰਨੇ ਧਰਮ ਹਨ ਤੇ ਸਾਰਿਆਂ ਦਾ ਮਾਲਕ ਇਕ ਹੈ, ਇਹ ਕਿਵੇਂ ਹੈ ? ਉਥੇ ਸਤਿਗੁਰੂ ਨੇ ਕਿਹਾ-

*ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਹੋਆ॥*
*ਸੂਰਜੁ ਏਕੋ ਰੁਤਿ ਅਨੇਕ॥*

ਹੁਣ ਵਿਸੁਏ ਕੀ ਹਨ ? ਪਹਿਰ ਕੀ ਹਨ ? ਚਸਿਆ ਕੀ ਹਨ ? ਘੜੀਆਂ ਕੀ ਹਨ ?

ਹੁਣ ਅਸੀਂ ਸਮਾਂ ਦੇਖਦੇ ਹਾਂ ਤਾਂ ਇਕ ਘੰਟੇ ਦੇ ਅੰਦਰ 60 ਮਿੰਟ ਹਨ, ਇਕ ਮਿੰਟ ਦੇ ਵਿਚ 60 ਸੈਕਿੰਡ ਹਨ। ਪਰ ਬਜ਼ੁਰਗ ਜਦੋਂ ਸਮੇਂ ਦੀ ਗੱਲ ਕਰਦੇ ਸਨ ਤਾਂ ਉਦੋਂ ਵਿਸੁਏ, ਘੜੀਆਂ, ਚਸਿਆ, ਪਹਿਰਾ, ਥਿਤਾਂ ਤੇ ਵਾਰਾਂ ਰਾਹੀਂ ਗੱਲ ਹੁੰਦੀ ਸੀ। ਵਿਸੇ ਕੀ ਹਨ ? ਸਿਆਣੇ ਕਹਿੰਦੇ ਹਨ ਜਿਹੜੀ ਅਸੀਂ ਅੱਖ ਝਮਕਦੇ ਹਾਂ, ਕਹਿੰਦੇ ਹਨ, ਅੱਖ ਦੇ 15 ਫੇਰ ਇਕ ਵਿਸਾ ਹੁੰਦਾ ਹੈ। 15 ਵਿਸੇ ਹੋਣ ਤਾਂ ਬਣਦਾ ਹੈ ਇਕ ਚਸਾ। 30 ਚਸਿਆਂ ਦਾ ਬਣਦਾ ਹੈ ਇਕ ਪੱਲ। 60 ਪੱਲਾਂ ਦੀ ਬਣਦੀ ਹੈ ਇਕ ਘੜੀ। ਸਾਢੇ 7 ਘੜੀਆਂ ਦਾ ਬਣਦਾ ਹੈ ਇਕ ਪਹਿਰ। ਚਾਰ ਪਹਿਰਾਂ ਦਾ ਦਿਨ ਤੇ ਚਾਰ ਪਹਿਰਾਂ ਦੀ ਰਾਤ। 7 ਵਾਰਾਂ ਦਾ ਬਣਦਾ ਹੈ ਇਕ ਹਫ਼ਤਾ। ਗੁਰੂ ਸਾਹਿਬ ਕਹਿੰਦੇ ਹਨ ਕਿ ਕਦੀ ਇਸ ਗੱਲ ਨੂੰ ਸੋਚਿਆ ਨਹੀਂ ਕਿ ਸੂਰਜ ਇਕ ਹੈ। ਸਮੇਂ ਦਾ, ਰੁੱਤ ਦਾ ਸੰਬੰਧ ਸੂਰਜ ਨਾਲ ਹੈ। ਇਕ ਸੂਰਜ ਦੇ ਵਿਚ ਵਿਸੁਏ ਵੀ ਸਮੇਂ ਦੇ ਗਿਣੇ ਜਾਂਦੇ ਹਨ। ਘੜੀਆਂ ਵੀ ਗਿਣਤੀਆਂ ਜਾਂਦੀਆਂ ਹਨ। ਪਹਿਰ ਵੀ ਗਿਣੇ ਜਾਂਦੇ ਹਨ। 7 ਵਾਰ ਵੀ ਗਿਣੇ ਜਾਂਦੇ ਹਨ। ਇਥੇ ਸੱਜਣਾ ! ਮਹੀਨੇ ਦੇ ਦਿਨ ਤੇ 15 ਥਿਤਾਂ ਵੀ ਗਿਣਤੀਆਂ ਜਾਂਦੀਆਂ ਹਨ। ਇਸ ਨੂੰ ਚਸੇ ਤੋਂ ਸ਼ੁਰੂ ਕਰੇ, ਵਿਸੇ ਤੋਂ ਸ਼ੁਰੂ ਕਰੇ ਤਾਂ ਇਹ ਸਮਾਂ ਸਦੀਆਂ ਤੱਕ ਜਾਂਦਾ ਹੈ। ਪਰ ਇਸ ਸਾਰੇ ਦਾ ਵਿਸਥਾਰ ਛੇ ਰੁੱਤਾਂ ਉਸ ਧਰਤੀ ਤੋਂ ਆਉਂਦੀਆਂ ਹਨ ਜਿੱਥੋਂ ਅਸੀਂ ਆਏ ਹਾਂ।

ਸਤਿਗੁਰੂ ਕਹਿੰਦੇ ਹਨ, ਮੈਨੂੰ ਇਕ ਗੱਲ ਦੱਸੀਂ ਕਿ ਜਦੋਂ ਵਿਸੁਏ ਹੁੰਦਾ ਹੈ, ਅੱਖ ਝਮਕਦੀ ਹੈ ਤੇ ਉਦੋਂ ਭੇਸ ਬਦਲ ਕੇ ਕੋਈ ਹੋਰ ਆ ਜਾਂਦਾ ਹੈ। ਜਦੋਂ ਅਸੀਂ ਅੱਖ ਝਮਕਦੇ ਹਾਂ ਤਾਂ ਇਹ ਕਹਿੰਦੇ ਹਾਂ ਕਿ ਮੈਂ ਅੱਖ ਝਮਕੀ ਤਾਂ ਸੂਰਜ ਹੋਰ ਸੀ, ਦੂਜੇ ਨੇ ਅੱਖ ਝਮਕੀ ਤਾਂ ਸੂਰਜ ਹੋਰ ਹੈ। ਦੇਖੋ ਜਿੰਨੇ ਮਰਜ਼ੀ ਲੋਕ ਅੱਖ ਝਮਕਣ, ਅੱਖ ਝਮਕਦਿਆਂ ਵੀ ਸੂਰਜ ਉਹ ਹੈ। ਜਦੋਂ ਉਸ ਦੇ ਬਣਦੇ ਹਨ ਚਸੇ ਤਾਂ ਸੱਚ ਜਾਣੋ, ਉਥੇ ਸੂਰਜ ਨੇ ਟਿੱਕਣਾ ਹੈ। ਜਦੋਂ ਥਿਤਾਂ, ਵਾਰ, ਪਹਿਰ, ਮਹੀਨੇ ਬਣਦੇ ਹਨ ਤਾਂ ਉਦੋਂ ਵੀ ਸੂਰਜ ਉਹ ਹੈ। ਜਦੋਂ ਸਰਦੀ ਆਉਣੀ ਹੈ, ਉਦੋਂ ਵੀ ਸੂਰਜ ਇਹੀ ਰਹਿਣਾ ਹੈ। ਗਰਮੀ ਆਉਣੀ ਹੈ ਤਾਂ ਸੂਰਜ ਇਹੀ ਰਹਿਣਾ ਹੈ। ਬਸੰਤ ਆਉਣੀ ਹੈ ਤਾਂ ਸੂਰਜ ਇਹੀ ਝਮਕਣਾ ਹੈ। ਵਰਖਾ ਰੁੱਤ ਆਉਣੀ ਹੈ ਤਾਂ ਸੂਰਜ ਇਹੀ ਰਹਿਣਾ ਹੈ। ਸੂਰਜ ਇਕ ਰਹੇਗਾ ਪਰ ਸਮੇਂ ਦੀ ਗਿਣਤੀ ਤੇ ਰੁੱਤਾਂ ਬਦਲਦੀਆਂ ਰਹਿਣਗੀਆਂ। ਸੱਜਣਾ, ਜਿਵੇਂ ਇਕ ਸੂਰਜ ਨਾਲ 12 ਮਹੀਨੇ 15 ਥਿਤਾਂ 7 ਵਾਰ 8 ਪਹਿਰ ਚੱਲਦੇ ਪਏ ਹਨ, ਇਹ ਕਦੀ ਵੀ ਨਾ ਭੁੱਲੀਂ ਕਿ ਕੋਈ ਘੱਟ ਜਾਣਦਾ ਹੈ ਤੇ ਕੋਈ ਵੱਧ ਜਾਣਦਾ ਹੈ। ਸੂਰਜ ਇਕ ਹੈ ਤੇ ਰੁੱਤਾਂ ਅਨੇਕਾਂ ਹਨ। ਪ੍ਰਮਾਤਮਾ ਇਕ ਹੈ ਤੇ ਸੱਚ ਜਾਣੀ, ਉਸ ਪ੍ਰਮਾਤਮਾ ਦੀ ਗੱਲ ਕਰਨ ਵਾਲੇ ਅਨੇਕਾਂ ਹਨ। ਅਨੇਕਾਂ ਹੋ ਕੇ ਵੀ ਉਸ ਦੇ ਵਿਚ ਲੀਨ ਹੋ ਜਾਂਦੇ ਹਨ।-

*ਸੂਰਜੁ ਏਕੋ ਰੁਤਿ ਅਨੇਕ॥*
*ਨਾਨਕ ਕਰਤੇ ਕੇ ਕੇਤੇ ਵੇਸ॥*

(ਕੀਰਤਨ ਸੋਹਿਲਾ)

ਇਸ ਤੋਂ ਅੱਗੇ ਅਸੀਂ ਚੱਲੀਏ ਕਿ ਕਿਹੜੇ ਕਿਹੜੇ ਧਰਮ ਦੀ ਜੈਕਾਰ ਹੋਣੀ ਚਾਹੀਦੀ ਹੈ। ਧੰਨ ਗੁਰੂ ਨਾਨਕ ਸਾਹਿਬ ਜੀ ਨੇ ਅੰਮ੍ਰਿਤ ਬਾਣੀ ਵਿਚ ਧਰਮ ਤੇ ਅਧਰਮ ਦੀ ਵਿਆਖਿਆ

ਕੀਤੀ ਹੈ। ਧਰਮ ਦਾ ਅਰਥ ਗੁਣ ਵੀ ਹੈ, ਧਰਮ ਦਾ ਅਰਥ ਸੁਭਾਅ ਵੀ ਹੈ। ਜਦੋਂ ਕੇਵਲ ਬਾਹਰ ਦੀਆਂ ਗੱਲਾਂ ਤੇ ਫੋਕੇ ਪਹਿਰਾਵੇ ਰਹਿ ਜਾਣ, ਅੰਦਰੋਂ ਸੱਚ ਚਲਾ ਜਾਏ ਤਾਂ ਉਹ ਕਈ ਵਾਰੀ ਧਰਮ ਦੇ ਚੋਲੇ ਅੰਦਰ ਵੀ ਅਧਰਮ ਹੁੰਦਾ ਹੈ। ਗੁਰੂ ਸਾਹਿਬ ਦੇ ਬਾਰੇ ਭਾਈ ਗੁਰਦਾਸ ਜੀ ਨੇ ਬਹੁਤ ਸੋਹਣੇ ਸ਼ਬਦ ਕਹੇ ਹਨ। ਗੁਰੂ ਸਾਹਿਬ ਕਹਿਣ ਲੱਗੇ ਕਿ ਧਰਮ ਹੈ ਹੀ ਉਹ ਜਿਸ ਦਾ ਜਨਮ ਦਇਆ ਵਿਚੋਂ ਹੋਵੇ। ਜਿਹੜਾ ਬੰਦਾ ਪੱਥਰ ਦੀ ਤਰ੍ਹਾਂ ਕਠੋਰ ਹੈ, ਜਿਹੜਾ ਬੰਦਾ ਧਰਮ ਦੇ ਨਾਮ 'ਤੇ ਲੋਕਾਂ ਦੇ ਗਲ ਵੱਢਦਾ ਪਿਆ ਹੈ, ਬੱਚੀਆਂ ਦੀ ਪਤ ਰੋਲਦਾ ਪਿਆ ਹੈ, ਉਹ ਬੱਚੀਆਂ ਜਿਨ੍ਹਾਂ ਦੇ ਉਦਰ ਵਿਚ ਬੱਚੇ ਪੱਲਦੇ ਹਨ। ਉਹਨਾਂ ਦੇ ਗਰਭ ਵਿਚੋਂ ਬੱਚੇ ਕੱਢ ਕੇ ਧਰਮ ਦੇ ਨਾਮ 'ਤੇ ਖੋਂਹਦਾ ਪਿਆ ਹੈ, ਉਹ ਕਦੀ ਧਰਮ ਨਹੀਂ ਹੋ ਸਕਦਾ। ਹਜ਼ੂਰ ਨੇ ਧਰਮ ਦੀ ਪਰਿਭਾਸ਼ਾ ਦਿੱਤੀ ਹੈ ਕਿ ਧਰਮ ਇਕ ਨੇਮ ਹੈ। ਧਰਮ ਇਕ ਫ਼ਰਜ਼ ਹੈ। ਧਰਮ ਨਿਕਲਦਾ ਹੈ ਦਇਆ ਦੇ ਵਿਚੋਂ ਤੇ ਸੱਚ ਜਾਣੀ, ਜਿਸ ਧਰਮ ਦੇ ਇਕ ਪਾਸੇ ਦਇਆ ਹੋਵੇ ਤੇ ਦੂਜੇ ਪਾਸੇ ਸੰਤੋਖ ਹੋਵੇ, ਕੇਵਲ ਉਹ ਹੀ ਸੱਚ ਨੂੰ ਦ੍ਰਿੜ੍ਹ ਕਰ ਸਕਦਾ ਹੈ ਤੇ ਜਿਸ ਅੰਦਰ ਦਇਆ ਤੇ ਸੰਤੋਖ ਨਹੀਂ, ਉਸ ਨੂੰ ਕਦੀ ਧਰਮ ਨਹੀਂ ਕਿਹਾ ਜਾ ਸਕਦਾ। ਹਜ਼ੂਰ ਕਹਿੰਦੇ ਹਨ–

*ਧੌਲੁ ਧਰਮੁ ਦਇਆ ਕਾ ਪੂਤੁ॥*

(ਜਪੁਜੀ ਸਾਹਿਬ)

ਜੇ ਦਇਆ ਨਹੀਂ ਤਾਂ ਧਰਮ ਨੇ ਕਿੱਥੋਂ ਪਣਪ ਜਾਣਾ ਹੈ। ਧਰਮ ਕਠੋਰ ਨਹੀਂ ਹੁੰਦਾ। ਧਰਮ ਅੱਗ ਨਹੀਂ ਬਿਖੇਰਦਾ। ਧਰਮ ਕਿਸੇ ਦੇ ਅੰਦਰ ਨੂੰ ਤੋੜਦਾ ਨਹੀਂ ਹੈ। ਇਹ ਗੱਲ ਵੱਖਰੀ ਹੈ ਕਿ ਜੋੜਨ ਦੇ ਨਾਮ ਥੱਲੇ ਕੋਈ ਪਾਖੰਡੀ ਆਪਣੀ ਦੁਕਾਨ ਚਲਾ ਲਏ। ਕਹਿਣ ਲੱਗੇ, ਸੱਜਣਾ! ਧਰਮ ਜਿਹੜਾ ਹੈ ਇਹ ਚਿੱਟੇ ਰੰਗ ਦਾ ਪ੍ਰਤੀਕ ਹੈ। ਬਾਕੀ ਜਿੰਨੇ ਰੰਗ ਹਨ, ਉਹ ਮਿਲਾਵਟ ਕਰਕੇ ਬਣਾਏ ਜਾਂਦੇ ਹਨ। ਧਰਮ ਹੈ ਹੀ ਉਹ, ਜਿੱਥੇ ਝੂਠ ਨਾਮ ਦੀ ਕੋਈ ਚੀਜ਼ ਨਹੀਂ। ਕੇਵਲ ਉਹ ਨਿਰੋਲ ਸੱਚੇ ਰੱਬ ਵਾਲੇ ਬੰਦੇ ਦੇ ਅੰਦਰ ਟਿੱਕਿਆ ਹੈ। ਗੁਰੂ ਸਾਹਿਬ ਨੇ ਕਿਹਾ ਕਿ ਦਇਆ ਮਾਂ ਹੈ ਤੇ ਧਰਮ ਪੁੱਤਰ ਹੈ ਤੇ ਇਸ ਦਾ ਪਿਤਾ ਸੰਤੋਖ ਹੈ। ਜੇ ਦਇਆ ਨਹੀਂ ਤਾਂ ਸੰਤੋਖ ਨਹੀਂ। ਜਿਸ ਦਾ ਮਾਂ ਬਾਪ ਹੀ ਨਹੀਂ, ਲੋਕ ਉਸ ਨੂੰ ਕਿਵੇਂ ਸਵੀਕਾਰ ਕਰਨਗੇ। ਉਸ ਦੀ ਹੋਂਦ ਕੀ ਹੈ ? ਤੁਲਸੀ ਦਾਸ ਨੇ ਇਕ ਸ਼ਬਦ ਵਰਤਿਆ ਸੀ। ਉਸ ਨੇ ਲਿਖਿਆ ਸੀ–

*ਦਇਆ ਧਰਮ ਕਾ ਮੂਲ ਹੈ ਪਾਪ ਮੂਲ ਅਭਿਮਾਨ।*
*ਤੁਲਸੀ ਦਇਆ ਨਾ ਛੋਡੀਐ ਜਬ ਲਗਿ ਘਟਿ ਮੈਂ ਪ੍ਰਾਨ।*

ਸੱਜਣਾ, ਧਰਮ ਦਾ ਮੂਲ ਦਇਆ ਹੈ। ਜਦੋਂ ਧਰਮੀ ਬੰਦਾ ਨਿਕਲਦਾ ਹੈ, ਭਾਵੇਂ ਉਹਨਾਂ ਕਰਮਾਂ ਨੂੰ ਉਹ ਕਰਦਾ ਨਹੀਂ, ਪਰ ਜਦੋਂ ਕਿਤੇ ਧਰਮੀ ਬੰਦਾ ਜਿਸ ਦਾ ਜਨਮ ਦਇਆ ਵਿਚੋਂ ਹੋਇਆ ਹੈ, ਦੂਜੇ ਉੱਪਰ ਕੋਈ ਹੱਥ ਚੁੱਕਦਾ ਹੋਵੇ ਤਾਂ ਸੱਚ ਜਾਣੋ, ਦਇਆ ਵਿਚੋਂ ਨਿਕਲਿਆ ਹੋਇਆ ਧਰਮ ਆਪਣਾ ਸਿਰ ਦੇ ਕੇ ਵੀ ਤਿਲਕ ਜੰਞੂ ਬਚਾਅ ਜਾਂਦਾ ਹੈ।

ਇਕ ਸੱਜਣ ਨੇ ਬੜੀ ਸੋਹਣੀ ਉਦਾਹਰਨ ਦਿੱਤੀ ਹੈ। ਉਹ ਕਹਿੰਦਾ ਹੈ ਕਿ ਪੁਰਾਤਨ ਸਮੇਂ ਦੀ ਘਟਨਾ ਹੈ ਕਿ ਕੁਝ ਕੁ ਵਿਦਿਆਰਥੀ ਆਪਣੇ ਉਸਤਾਦ ਕੋਲੋਂ ਪੜ੍ਹ ਕੇ ਚੱਲੇ ਹਨ। ਜਦੋਂ ਪੜ੍ਹ ਕੇ ਨਿਕਲੇ ਤਾਂ ਸਾਰੇ ਜਣੇ ਖ਼ੁਸ਼ੀ ਨਾਲ ਘਰ ਚੱਲੇ ਕਿ ਇੰਨੇ ਸਾਲ ਲਾਏ, ਅੱਜ ਪੜ੍ਹ ਕੇ ਚੱਲੇ ਹਾਂ ਤੇ ਰਾਹ ਵਿਚ ਤੁਰਦਿਆਂ ਇਕ ਨੇ ਕਿਹਾ, ਸਾਰੀਆਂ ਗੱਲਾਂ ਸਾਨੂੰ ਪ੍ਰੀਖਿਆ ਵਿਚ ਸਾਡੇ ਉਸਤਾਦ ਨੇ ਪੁੱਛੀਆਂ, ਪਰ ਧਰਮ ਸਬੰਧੀ ਕੁਝ ਨਹੀਂ ਪੁੱਛਿਆ। ਥੋੜ੍ਹੀ ਜਿਹੀ ਦੂਰ ਗਏ ਤਾਂ ਦੇਖਦੇ ਹਨ ਕਿ ਰਸਤੇ ਵਿਚ ਤਿੱਖੀਆਂ ਸੂਲਾਂ ਖਿਲਰੀਆਂ ਪਈਆਂ ਹਨ, ਕੰਡੇ ਖਿਲਰੇ ਪਏ ਹਨ ਤੇ ਇੰਨੇ ਕੰਡੇ ਖਿਲਰੇ ਹਨ ਕਿ ਬੰਦਾ ਲੰਘੇ ਤਾਂ ਉਸ ਦੇ ਪੈਰਾਂ ਵਿਚ ਜੋੜੇ ਵੀ ਪਾਏ ਹੋਣ ਤਾਂ ਜੋੜੇ ਨੂੰ ਵੀ ਵਿੰਨ੍ਹ ਕੇ ਬੰਦੇ ਦੇ ਅੰਦਰ ਨੂੰ ਦੁੱਖ ਦੇਣ। ਸੂਲਾਂ ਖਿਲਰੀਆਂ ਹਨ ਤੇ ਸਾਰਿਆਂ ਨੇ ਕਿਹਾ, ਸੁਚੇਤ ਹੋ ਜਾਉ ਅੱਗੇ ਸੂਲਾਂ ਖਿਲਰੀਆਂ ਹਨ, ਬੱਚ ਕੇ ਨਿਕਲ ਜਾਉ ਕੰਡਿਆਂ ਤੋਂ। ਸਾਰਿਆਂ ਨੇ ਬੱਚ ਬੱਚ ਕੇ ਪੈਰ ਪੁੱਟੇ ਤੇ ਅੱਗੇ ਨਿਕਲ ਗਏ।

ਇਕ ਵਿਦਿਆਰਥੀ ਰੁੱਕ ਗਿਆ। ਉਸ ਨੇ ਕੰਡਿਆਂ ਨੂੰ ਦੇਖਿਆ। ਕੰਡਿਆਂ ਨੂੰ ਦੇਖ ਕੇ ਉਥੇ ਬੈਠ ਗਿਆ। ਉਸ ਨੇ ਕੰਡੇ ਚੁੱਕਣੇ ਸ਼ੁਰੂ ਕਰ ਦਿੱਤੇ। ਜਦੋਂ ਕੰਡੇ ਚੁੱਕਣ ਲੱਗਾ ਤਾਂ ਨਾਲਦਿਆਂ ਨੇ ਕਿਹਾ, ਕੀ ਕਰਦਾ ਪਿਆ ਹੈਂ ? ਕਹਿੰਦਾ ਹੈ, ਮੈਂ ਚਾਹੁੰਦਾ ਹਾਂ ਕਿ ਇਹਨਾਂ ਕੰਡਿਆਂ ਨੂੰ ਚੁੱਕ ਦੇਵਾਂ ਜਿਹੜੇ ਕੰਡੇ ਰਾਹ ਵਿਚ ਪਏ ਹਨ। ਕਹਿਣ ਲੱਗੇ, ਦੇਖ ਜਿਵੇਂ ਅਸੀਂ ਬੱਚ ਕੇ ਆਏ ਹਾਂ, ਇਸ ਤਰ੍ਹਾਂ ਤੂੰ ਵੀ ਆਪਣੇ ਆਪ ਨੂੰ ਬਚਾਅ ਕੇ ਨਿਕਲ ਜਾ। ਕਿੰਨੇ ਕੁ ਕੰਡੇ ਚੁੱਕੇਂਗਾ, ਇੰਨੇ ਕੰਡੇ ਪਏ ਹਨ। ਉਹ ਕਹਿੰਦਾ ਹੈ, ਮੈਂ ਯਤਨ ਕਰਾਂਗਾ ਜਿੰਨੇ ਚੁੱਕੇ ਗਏ, ਮੈਂ ਚੁੱਕ ਲਵਾਂ ਤੇ ਰਾਤ ਨੂੰ ਮੈਂ ਇਥੇ ਬੈਠਾਂਗਾ, ਜਦੋਂ ਕੋਈ ਲੰਘੇਗਾ ਤੇ ਮੈਂ ਉੱਚੀ ਆਵਾਜ਼ ਦੇ ਕੇ ਕਹਾਂਗਾ—ਲੰਘਣ ਵਾਲਿਆ ! ਸੁਚੇਤ ਹੋ ਕੇ ਲੰਘ, ਰਾਹ ਵਿਚ ਕੰਡੇ ਹਨ। ਆ ਰਸਤਾ ਹੈ ਤੂੰ ਕੰਡਿਆਂ ਤੋਂ ਬੱਚ ਕੇ ਨਿਕਲੀਂ। ਸਵੇਰੇ ਦਿਨ ਨਿਕਲੇਗਾ ਤਾਂ ਕੰਡੇ ਫਿਰ ਮੈਂ ਚੁੱਕਾਂਗਾ। ਕਹਿਣ ਲੱਗੇ, ਇਹ ਕਿਵੇਂ ਤੂੰ ਕਰੇਂਗਾ ? ਕਹਿੰਦਾ ਮੈਂ ਸੋਚਿਆ ਹੈ ਕਿ ਲੰਘਣ ਵਾਲਿਆਂ ਦੇ ਰਸਤੇ ਵਿਚੋਂ ਕੰਡੇ ਚੁਗਣੇ ਹਨ। ਵਿਦਿਆਰਥੀਆਂ ਨੇ ਕਿਹਾ, ਮੂਰਖ ਹੈ। ਕਹਿਣ ਲੱਗੇ ਸਮਝ ਨਹੀਂ ਤੈਨੂੰ, ਚੁੱਪ ਕਰਕੇ ਆਪਣਾ ਰਾਹ ਦੇਖਕੇ ਅਸੀਂ ਲੰਘੀਏ, ਤੂੰ ਕੰਡਿਆਂ ਤੋਂ ਕੀ ਲੈਣਾ ਹੈ। ਉਹ ਉਥੇ ਬੈਠ ਗਿਆ। ਪਿੱਛੋਂ ਆਵਾਜ਼ ਆਈ, ਰੁੱਕ ਜਾਉ। ਰੁੱਕੇ ਤੇ ਕੀ ਦੇਖਿਆ ਕਿ ਜਿਸ ਉਸਤਾਦ ਕੋਲੋਂ ਪੜ੍ਹ ਕੇ ਆਏ ਸਨ, ਉਹ ਆਵਾਜ਼ ਦੇ ਰਿਹਾ ਹੈ। ਕਹਿਣ ਲੱਗੇ, ਬੇਟਾ ! ਤੁਸੀਂ ਕਹਿ ਰਹੇ ਸੀ ਕਿ ਧਰਮ ਦੇ ਕਦੀ ਸਵਾਲ ਨਹੀਂ ਪੁੱਛੇ। ਕਹਿਣ ਲੱਗੇ, ਧਰਮ ਦੇ ਸਵਾਲ ਨਹੀਂ ਕੀਤੇ ਜਾਂਦੇ, ਧਰਮ ਕਮਾਇਆ ਜਾਂਦਾ ਹੈ। ਉਸ ਨੇ ਕਿਹਾ, ਦੇਖੋ ਇਕ ਨੇ ਕੇਵਲ ਧਰਮ ਕਮਾਇਆ ਹੈ।

ਸਿਆਸੀ ਬੰਦਾ ਇਹ ਨਹੀਂ ਦੇਖਦਾ ਕਿ ਕੰਡਿਆਂ ਨੂੰ ਚੁੱਕਣਾ ਹੈ। ਉਹ ਕਹਿੰਦਾ ਹੈ ਪਏ ਨੇ ਤੇ ਪਏ ਰਹਿਣ, ਮੈਂ ਬਚਾਅ ਕੇ ਨਿਕਲ ਜਾਵਾਂ। ਧਰਮੀ ਕਹਿੰਦਾ ਹੈ ਕਿ ਨਹੀਂ, ਮੈਨੂੰ ਭਾਵੇਂ ਸਾਰੀ ਰਾਤ ਬੈਠਣਾ ਪਵੇ, ਪਰ ਕੋਈ ਲੰਘੇ ਤਾਂ ਉਸ ਨੂੰ ਕੰਡੇ ਚੁੱਭ ਕੇ ਦੁੱਖ ਨਾ ਦੇਣ। ਬਸ ਇਹੀ ਫ਼ਰਕ ਹੈ ਧਰਮੀ ਤੇ ਅਧਰਮੀ ਵਿਚ। ਧਰਮੀ ਰਾਹ ਵਿਚੋਂ ਕੰਡਿਆਂ ਨੂੰ ਚੁੱਗਦਾ ਹੈ ਤੇ

ਅਧਰਮੀ ਰਾਹ ਵਿਚ ਕੰਡਿਆਂ ਨੂੰ ਖਿਲਾਰਦਾ ਹੈ।

ਗੁਰਮੁਖੋ ! ਧਰਮ ਦਾ ਜੈਕਾਰ ਕਰਨ ਵਾਲਾ ਠੀਕਰੇ ਆਪਣੇ ਭੰਨ ਦਿੰਦਾ ਹੈ, ਪਰ ਸੋਚਦਾ ਹੈ ਕਿ ਮੇਰਾ ਠੀਕਰਾ ਭਾਵੇਂ ਭੱਜ ਜਾਏ ਪਰ ਪਿੱਛੇ ਆਉਣ ਵਾਲਿਆਂ ਨੂੰ ਕੋਈ ਦੁੱਖ ਨਾ ਹੋਵੇ। ਹਜ਼ੂਰ ਕਹਿਣ ਲੱਗੇ-

*ਧੌਲੁ ਧਰਮੁ ਦਇਆ ਕਾ ਪੂਤੁ॥*
*ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥*

(ਜਪੁਜੀ ਸਾਹਿਬ)

ਗੁਰੂ ਸਾਹਿਬ ਨੇ ਕਿਹਾ ਦਾਤਾ ! ਇਸ ਚੀਜ਼ ਦਾ ਬੋਲ ਬਾਲਾ ਨਾ ਹੋਵੇ। ਕਿਹੜਾ ? ਅਧਰਮ ਦਾ। ਅਧਰਮ ਕਿਹੜਾ ਹੈ ਬਾਬੇ ਦੀ ਨਜ਼ਰ ਵਿਚ ? ਕਹਿਣ ਲੱਗੇ-

*ਕਲਿ ਕਾਤੀ ਰਾਜੇ ਕਾਸਾਈ॥*
*ਧਰਮ ਪੰਖ ਕਰਿ ਉਡਰਿਆ॥*

ਧਰਮ ਕਿਤੇ ਖੰਭ ਲਾ ਕੇ ਚਲਾ ਗਿਆ ਹੈ-

*ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥*
*ਹਉ ਭਾਲਿ ਵਿਕੁੰਨੀ ਹੋਈ॥*
*ਆਧੇਰੈ ਰਾਹੁ ਨ ਕੋਈ॥*

(ਅੰਗ ੧੪੫)

ਕਹਿੰਦੇ ਹਨ, ਵਿਆਕੁਲ ਹੋ ਗਿਆ ਹਾਂ, ਰਾਹ ਲੱਭਦਾ ਪਿਆ ਹਾਂ, ਹਨੇਰੇ ਵਿਚ ਕੋਈ ਮਾਰਗ ਨਹੀਂ ਦਿੱਸਦਾ ਪਿਆ। ਇਹ ਹੈ ਅਧਰਮ। ਸਾਹਿਬ ਕਹਿੰਦੇ ਹਨ, ਅਧਰਮ ਇਹ ਹੈ ਕਿ ਘਰ ਬਜ਼ੁਰਗ ਬੈਠਾ ਹੈ। ਨੌਜਵਾਨ ਬੱਚੀ ਆਈ ਹੈ। ਉਸ ਨੇ ਆਪਣੇ ਬਜ਼ੁਰਗ ਦੀ ਕੋਈ ਪ੍ਰਵਾਹ ਨਹੀਂ ਕੀਤੀ। ਆਪਣੀ ਮਨ ਮਰਜ਼ੀ ਕੀਤੀ, ਆਪ ਹੁਦਰਾਪਣ ਕੀਤਾ। ਉਹਨਾਂ ਨੇ ਬਜ਼ੁਰਗ ਨੂੰ, ਧਰਮ ਨੂੰ ਬਿਲਕੁਲ ਨਾ ਮੰਨਿਆ। ਕਹਿਣ ਲੱਗੇ, ਜਦੋਂ ਪੁਰਸ਼ ਨੂੰ ਦੇਖਦੇ ਪਏ ਹਾਂ, ਸ਼ਿਕਾਰੀ ਹੋ ਕੇ ਸਵੇਰ ਤੋਂ ਸ਼ਾਮ ਤੱਕ ਤੁਰਿਆ ਰਹਿੰਦਾ ਹੈ। ਉਹ ਵੀ ਧਰਮ ਤੋਂ ਗਿਆ। ਸਿੱਖੀ ਦਾ ਸੰਬੰਧ ਰੂਹਾਨੀਅਤ ਨਾਲ ਹੈ ਹੀ, ਪਰ ਇਥੇ ਸਮਾਜਿਕ ਜੀਵਨ ਢਾਲਣ ਦੀ ਵੀ ਗੱਲ ਕਹੀ। ਭਾਈ ਗੁਰਦਾਸ ਕਹਿੰਦੇ ਹਨ-

*ਚਾਰਿ ਵਰਨਿ ਚਾਰਿ ਮਜਹਬਾ ਜਗਿ ਵਿਚਿ ਹਿੰਦੂ ਮੁਸਲਮਾਣੇ।*
*ਖੁਦੀ ਬਖੀਲਿ ਤਕਬਰੀ ਖਿੰਚੋਤਾਣਿ ਕਰੇਨਿ ਧਿਙਾਣੇ।*
*ਗੰਗ ਬਨਾਰਸਿ ਹਿੰਦੂਆਂ ਮਕਾ ਕਾਬਾ ਮੁਸਲਮਾਣੇ।*
*ਸੁੰਨਤਿ ਮੁਸਲਮਾਣ ਦੀ ਤਿਲਕ ਜੰਞੂ ਹਿੰਦੂ ਲੋਭਾਣੇ।*

*ਰਾਮ ਰਹੀਮ ਕਹਾਇਦੇ ਇਕੁ ਨਾਮੁ ਦੁਇ ਰਾਹ ਭੁਲਾਣੇ।*

ਦਾਅਵੇ ਦੋਨੋਂ ਕਰਦੇ ਪਏ ਹਨ ਕਿ ਅਸੀਂ ਧਰਮੀ ਹਾਂ ਪਰ ਗੁਰਮਤਿ ਇਹ ਗੱਲ ਕਹੇਗੀ-

*ਬੇਦ ਕਤੇਬ ਭੁਲਾਇ ਕੈ ਮੋਹੇ ਲਾਲਚ ਦੁਨੀ ਸੈਤਾਣੇ॥*
*ਸਚੁ ਕਿਨਾਰੇ ਰਹਿ ਗਇਆ ਖਹਿ ਮਰਦੇ ਬਾਮ੍ਣ ਮਉਲਾਣੇ॥*
*ਸਿਰੋ ਨ ਮਿਟੇ ਆਵਣਿ ਜਾਣੇ॥੨੧॥* (ਵਾਰ ੧, ਪਉੜੀ ੨੧)

ਪਿਆਰਿਉ ! ਜਿਸ ਨੂੰ ਭਾਈ ਸਾਹਿਬ ਕਹਿੰਦੇ ਹਨ-

*ਖਹਿ ਮਰਦੇ ਬਾਮ੍ਣ ਮਉਲਾਣੇ।*

ਫਿਰ ਆਪਾਂ ਜੇ ਉਸ ਚੀਜ਼ ਨੂੰ ਕਰਾਂਗੇ ਤੇ ਕਿਵੇਂ ਉਹ ਧਰਮ ਦੀ ਜੈਕਾਰ ਹੋਵੇਗੀ। ਮੇਰੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਧਰਮ ਕਾ ਜੈਕਾਰ ਹੈ। ਇਥੇ ਸ਼ਬਦਾਵਲੀ ਵਿਚ ਨਹੀਂ ਪਏ ਕਿ ਇਹ ਸੰਸਕ੍ਰਿਤ ਬੋਲਦਾ ਪਿਆ ਹੈ, ਇਹ ਅਰਬੀ ਬੋਲਦਾ ਪਿਆ ਹੈ, ਇਸ ਦਾ ਇਲਾਕਾ ਯੂ.ਪੀ. ਦਾ ਹੈ, ਇਹ ਚਮਾਰਾਂ ਵਿਚੋਂ ਹੈ, ਇਹ ਨਾਈਆਂ ਵਿਚੋਂ ਹੈ, ਇਹ ਨਹੀਂ ਦੇਖਿਆ ਕਿ ਇਹ ਹੱਲ ਵਾਹੁਣ ਵਾਲਾ ਹੈ, ਇਹ ਨਹੀਂ ਦੇਖਿਆ ਕਿ ਇਸ ਦੀਆਂ ਦੋਨੋਂ ਅੱਖਾਂ ਬੰਦ ਹਨ। ਮੇਰੇ ਗੁਰੂ ਸਾਹਿਬ ਨੇ ਕਿਹਾ, ਸੱਜਣਾ ! ਜਿੱਥੇ ਧਰਮ ਦੇ ਜੈਕਾਰ ਦੀ ਗੱਲ ਆਵੇ, ਸੱਚ ਦੀ ਗੱਲ ਹੁੰਦੀ ਹੈ, ਉਥੇ ਜਾਤਾਂ, ਬਰਾਦਰੀਆਂ ਸਾਰੇ ਮਿੱਟ ਜਾਂਦੇ ਹਨ। ਸੱਚ ਜਾਣੋਂ, ਧਰਮ ਦਾ ਜੈਕਾਰ ਹੈ ਸਿੱਖ ਦੀ ਸੋਚ ਬ੍ਰਹਿਮੰਡੀ ਸੋਚ ਹੈ। ਜਿੱਥੇ ਕਿਤੇ ਕੋਈ ਸੱਚ ਦੀ ਗੱਲ ਕਰਨ ਵਾਲਾ ਬੈਠਾ ਹੈ, ਮੇਰੇ ਵਾਹਿਗੁਰੂ ਉਸ ਦਾ ਜੈਕਾਰ ਹੋਵੇ। ਜਿਹੜਾ ਧਰਮ ਦੀ ਜੈਕਾਰ ਹੈ, ਉਹ ਦੋ ਗੱਲਾਂ ਕਹਿੰਦਾ ਹੈ। ਉਹ ਕਹਿੰਦਾ ਹੈ, ਜਬਰ ਨੂੰ ਸਹਿਣਾ ਵੀ ਪਾਪ ਹੈ ਤੇ ਕਿਸੇ ਨੂੰ ਧਮਕਾਉਣਾ ਵੀ ਪਾਪ ਹੈ।

ਗੁਰੂ ਕਲਗੀਧਰ ਜੀ ਦੇ ਪਿਤਾ ਗੁਰੂ ਤੇਗ਼ ਬਹਾਦਰ ਜੀ ਨੂੰ ਦੁਨੀਆਦਾਰਾਂ ਦੀ ਨਜ਼ਰ ਨਾਲ ਦੇਖੋ। ਉਸ ਵੇਲੇ ਦੁਸ਼ਮਣ ਦੇ ਮੂੰਹ ਵਿਚੋਂ ਇਹ ਸ਼ਬਦ ਨਿਕਲੇ ਹੋਣਗੇ ਕਿ ਗੱਲ ਤਾਂ ਸੱਚ ਦੀ ਕਰਦਾ ਪਿਆ ਹੈ। ਅੱਜ ਇਸ ਦੇ ਸੀਸ ਨੂੰ ਚਾਂਦਨੀ ਚੌਂਕ ਵਿਚ ਧੜ ਤੋਂ ਅਲਹਿਦਾ ਕਰਨਾ ਹੈ। ਆਪਣੀ ਨਜ਼ਰ ਵਿਚ ਤਾਂ ਜ਼ਾਲਮ ਪੂਰੇ ਹੰਕਾਰ ਵਿਚ ਆਇਆ ਤੇ ਕਹਿੰਦਾ ਹੈ ਕਿ ਅੱਜ ਮੇਰੀ ਕਿਰਪਾਨ ਨੂੰ ਰੋਕਣ ਵਾਲਾ ਕੋਈ ਨਹੀਂ। ਗੁਰੂ ਦੇ ਸਿੱਖੋ ! ਜ਼ੁਲਮ ਨਾਲ ਕਿਸੇ ਦੇ ਆਪਣੇ ਅੰਦਰ ਦੀ ਹਉਮੈ ਨਾਲ, ਜਬਰ ਨਾਲ ਵਾਰ ਕਰਨਾ ਜੈ ਜੈਕਾਰ ਨਹੀਂ। ਜਬਰ ਨੂੰ ਸਹਿ ਜਾਣਾ ਤੇ ਕੂੜੇ ਸਾਹਮਣੇ ਨਾ ਝੁੱਕਣਾ ਸੱਚ ਜਾਣੋ ਇਹ ਧਰਮ ਦੀ ਜੈਕਾਰ ਹੈ। ਗੁਰੂ ਕਲਗੀਧਰ ਜੀ ਕਹਿੰਦੇ ਹਨ-

*ਤਿਲਕ ਜੰਞੂ ਰਾਖਾ ਪ੍ਰਭ ਤਾਕਾ॥*
*ਕੀਨੋ ਬਡੋ ਕਲੂ ਮਹਿ ਸਾਕਾ॥*

ਕਹਿੰਦੇ ਹਨ, ਇਸ ਤੋਂ ਵੱਡਾ ਸਾਕਾ ਹੋਰ ਕੋਈ ਨਹੀਂ। ਕੋਈ ਮਰਿਆ ਹੈ ਕੇਵਲ ਆਪਣੇ ਸਿਧਾਂਤ ਵਿਚ। ਮੈਂ ਆਰੰਭ ਵਿਚ ਬੇਨਤੀ ਕੀਤੀ ਸੀ ਕਿ ਧਰਮ ਕਾ ਜੈਕਾਰ ਹੀ ਇਹ ਹੈ ਕਿ ਭਾਵੇਂ ਅਸੂਲ 'ਤੇ ਖਲੋ ਜਾਈਏ, ਉਹਨਾਂ ਅਸੂਲਾਂ ਨੂੰ ਉਹ ਮੰਨਦੇ ਨਹੀਂ, ਤਿਲਕ ਜੰਞੂ ਦੀ ਉਹ ਗੱਲ ਨਹੀਂ ਕਰਦੇ, ਤੀਰਥ 'ਤੇ ਇਸ਼ਨਾਨ ਨਹੀਂ ਕਰਦੇ, ਕੇਵਲ ਸੱਚ ਨਾਮ ਦੇ ਅਭਿਆਸੀ ਹਨ। ਪਰ ਜਿਸ ਦਿਨ ਕੋਈ ਜਰਵਾਣਾ ਚੜ੍ਹ ਕੇ ਆਵੇ ਤੇ ਧਰਮ ਦੀ ਜੈਕਾਰ ਹੋਵੇ ਤੇ ਧਰਮੀ ਕੋਈ ਖਲੋ ਜਾਵੇ, ਪਹਾੜ ਦੀ ਤਰ੍ਹਾਂ ਅਡੋਲ ਰਹਿੰਦਾ ਹੈ, ਉਸ ਨੂੰ ਕੋਈ ਹਿਲਾਅ ਨਹੀਂ ਸਕਦਾ। ਇਹ ਹੈ ਧਰਮ ਕਾ ਜੈਕਾਰ ਕਿ ਤਨ ਦੇ ਟੁੱਕੜੇ ਹੋ ਜਾਣ ਪਰ ਵਾਹਿਗੁਰੂ ਮੇਹਰ ਕਰੇ, ਅੰਦਰੋਂ ਹਾਏ ਸ਼ਬਦ ਨਾ ਨਿਕਲੇ।-

*ਸਾਧਨ ਹੇਤਿ ਇਤੀ ਜਿਨਿ ਕਰੀ॥*
*ਸੀਸੁ ਦੀਆ ਪਰ ਸੀ ਨਾ ਉਚਰੀ॥*

ਅੱਗੇ ਮੇਹਰ ਕੀਤੀ-

*ਧਰਮ ਹੇਤ ਸਾਕਾ ਜਿਨਿ ਕੀਆ॥*

ਧਰਮ ਦੇ ਅਸੂਲ ਨੂੰ ਮੁੱਖ ਰੱਖ ਕੇ, ਸੱਚ ਧਰਮ ਨੂੰ ਦ੍ਰਿੜ੍ਹ ਰੱਖ ਕੇ ਇੰਨਾ ਵੱਡਾ ਸਾਕਾ ਕੀਤਾ।-

*ਸੀਸੁ ਦੀਆ ਪਰ ਸਿਰਰੁ ਨ ਦੀਆ॥*

ਅੰਦਰ ਦੀ ਅਡੋਲਤਾ ਨਾ ਬਦਲੀ।

*ਨਾਟਕ ਚੇਟਕ ਕੀਏ ਕੁਕਾਜਾ॥*
*ਪ੍ਰਭ ਲੋਗਨ ਕਹ ਆਵਤ ਲਾਜਾ॥*

ਫਿਰ ਜੈਕਾਰ ਕਿਵੇਂ ਹੁੰਦੀ ਹੈ ? ਅਖ਼ੀਰ ਵਿਚ ਮੇਰੇ ਸਾਹਿਬ ਕਹਿੰਦੇ ਹਨ-

*ਠੀਕਰਿ ਫੋਰਿ ਦਿਲੀਸਿ ਸਿਰਿ*

ਧਰਮ ਦੀ ਜੈਕਾਰ ਹੀ ਇਹ ਹੈ ਕਿ ਜ਼ਾਲਮ ਦੇ ਸਿਰ ਵਿਚ ਆਪਣਾ ਠੀਕਰਾ ਭੰਨ ਦੇਣਾ। ਪੈਰਾਂ ਵਿਚ ਠੀਕਰੇ ਹਮੇਸ਼ਾ ਕਾਇਰਾਂ ਦੇ ਭੱਜਦੇ ਹਨ ਤੇ ਸੱਚ ਜਾਣੋ, ਧਰਮ ਨੂੰ ਕਮਾਉਣ ਵਾਲਿਆਂ ਦੇ ਠੀਕਰੇ ਕਿਸੇ ਦੇ ਸਿਰ ਵਿਚ ਭੱਜਦੇ ਹਨ।-

*ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ॥*
*ਤੇਗ ਬਹਾਦਰ ਸੀ ਕ੍ਰਿਆ ਕਰੀ ਨਾ ਕਿਨਹੂੰ ਆਨ॥*
*ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ॥*
*ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ॥*

ਜਿਸ ਨੂੰ ਰੱਬ ਦੇ ਘਰ ਵਿਚੋਂ ਜੈ ਜੈਕਾਰ ਦੀ ਆਵਾਜ਼ ਮਿਲਦੀ ਹੋਵੇ, ਉਹੀ ਸਿੱਖ ਅਸਲ

ਵਿਚ ਕਹਿੰਦਾ ਹੈ, ਧਰਮ ਦਾ ਜੈਕਾਰ ਹੋਵੇ। ਜਦੋਂ ਅਸੀਂ ਸੀਸ ਗੰਜ ਸਾਹਿਬ ਜਾਂਦੇ ਹਾਂ ਤਾਂ ਉਥੇ ਧਰਮ ਕਾ ਜੈਕਾਰ ਗੂੰਜਦਾ ਹੈ। ਅੱਜ ਚਾਂਦਨੀ ਚੌਕ ਵਿਚ ਔਰੰਗਜ਼ੇਬ ਦਾ ਚਿਹਰਾ ਨਹੀਂ, ਉਸ ਦਾ ਪਹਿਰਾ ਨਹੀਂ। ਜਿਸ ਦਿਨ ਸਾਹਿਬ ਨੂੰ ਸ਼ਹੀਦ ਕੀਤਾ ਹੋਵੇਗਾ, ਦਿੱਲੀ ਦੀ ਧਰਤੀ 'ਤੇ ਭਾਵੇਂ ਔਰੰਗਜ਼ੇਬ ਉਸ ਵੇਲੇ ਨਹੀਂ ਸੀ, ਪਰ ਉਸ ਵੇਲੇ ਜਦੋਂ ਉਹ ਨਿਕਲਦਾ ਸੀ, ਅੱਗੇ ਨਗਾਰੇ ਵੱਜਦੇ ਸਨ। ਉੱਚੀ ਆਵਾਜ਼ ਵਿਚ ਕਹਿੰਦੇ ਸਨ ਕਿ ਜਹਾਂ ਪਨਾਹ ਸ਼ਹਿਨਸ਼ਾਹ, ਆਲਮ ਦੀ ਗੱਲ ਪਏ ਕਰਦੇ ਸਨ ਆਲਮਗੀਰ। ਬਾਦਸ਼ਾਹ ਦੇ ਪਧਾਰਨ ਦੀ ਗੱਲ ਨਿਕਲਦੀ ਸੀ। ਹਾਂ, ਉਸ ਦੇ ਨਗਾਰੇ, ਉਸ ਦੀਆਂ ਤੂਤੀਆਂ, ਉਸ ਦੀ ਆਵਾਜ਼ ਤਾਂ ਬੰਦ ਹੋ ਗਈ, ਪਰ ਧਰਮ ਦੇ ਜੈਕਾਰ ਦੀ ਅੱਜ ਵੀ ਆਵਾਜ਼ ਆਉਂਦੀ ਹੈ ਜਦੋਂ ਦੋਹਰਾ ਪੜ੍ਹਦੇ ਹਨ। ਅਖ਼ੀਰ ਵਿਚ ਪੜ੍ਹਿਆ ਜਾਂਦਾ ਹੈ–

*ਠੀਕਰਿ ਫੋਰਿ ਦਿਲੀਸਿ ਸਿਰਿ, ਪ੍ਰਭ ਪੁਰ ਕੀਯਾ ਪਯਾਨ॥*
*ਤੇਗ ਬਹਾਦਰ ਸੀ ਕ੍ਰਿਆ, ਕਰੀ ਨਾ ਕਿਨਹੂੰ ਆਨ॥*

ਗੁਰੂ ਤੇਗ਼ ਬਹਾਦਰ ਜੀ ਦੀ ਸੱਚ ਦੀ ਆਵਾਜ਼ ਅੱਜ ਵੀ ਬੋਲਦੀ ਹੈ, ਪਰ ਕੂੜ ਦੀ ਆਵਾਜ਼ ਮੁੱਦਤਾਂ ਪਹਿਲਾਂ ਖ਼ਾਮੋਸ਼ ਹੋ ਗਈ। ਅੱਜ ਅਸੀਂ ਗੱਲ ਕਰਨ ਲਈ ਤਿਆਰ ਨਹੀਂ। ਇਹ ਧਰਮ ਕਾ ਜੈਕਾਰ ਹੈ ? ਧਰਮ ਕਾ ਜੈਕਾਰ ਇਕ ਖਿਨ ਭਾਵਕਤਾ ਦਾ ਜੈਕਾਰਾ ਨਹੀਂ। ਜਜ਼ਬਾਤੀ ਹੋ ਕੇ ਜੈਕਾਰਾ ਨਹੀਂ। ਉਹ ਜਿਸ ਨੇ ਸੱਚ ਨੂੰ ਦ੍ਰਿੜ੍ਹ ਕੀਤਾ ਹੈ। ਸੀਸ ਉਥੇ ਸੀ, ਧੜ ਉਥੇ ਸੀ ਪਰ ਇਹ ਗੱਲ ਵੱਖਰੀ ਹੈ ਕਿ ਭਾਈ ਜੈਤੇ ਵਰਗੇ ਸਬਰ ਦੇ ਪਿਆਲੇ ਜਿਸ ਨੇ ਭਰੇ। ਜਦੋਂ ਜਪੁ ਸਾਹਿਬ ਸੰਪੂਰਨ ਕਰਦੇ ਹਾਂ ਤਾਂ ਕਹਿੰਦੇ ਹਾਂ–

*ਧੀਰਜ ਸੁਨਿਆਰ॥*

ਐਵੇਂ ਹੌਲੇ ਭਾਂਡੇ ਖਿਨ ਵਿਚ ਬੁੜਕ ਜਾਂਦੇ ਹਨ, ਜਿਹੜੇ ਧੀਰਜ ਵਾਲੇ ਹਨ, ਉਹ ਟਿੱਕ ਜਾਂਦੇ ਹਨ।

ਦੁਨੀਆਦਾਰਾਂ ਦੀ ਨਜ਼ਰ ਵਿਚ ਆਨੰਦਪੁਰ ਉਜਾੜ ਦਿੱਤਾ ਗਿਆ ਹੈ। ਮਸੰਦਾਂ ਕਿਹਾ ਵੀ ਕਿ ਕੀ ਖੱਟਿਆ ਸਾਨੂੰ ਕਿਰਪਾਨਾਂ ਪੁਆ ਕੇ ? ਜਿਸ ਦਿਨ ਦਾ ਅੰਮ੍ਰਿਤ ਛਕਾਇਆ, ਉਸ ਦਿਨ ਦੀ ਖ਼ੈਰ ਹੀ ਕੋਈ ਨਹੀਂ। ਲੋਕਾਂ ਕਿਹਾ ਨਹੀਂ ਕਿ ਆਨੰਦਪੁਰ ਸਾਹਿਬ ਦੀ ਧਰਤੀ ਦੁਨੀਆਂ ਦੀ ਨਜ਼ਰ ਵਿਚ ਉਜੜੀ। ਕਹਿਣ ਲੱਗੇ, ਉਸ ਤੋਂ ਅੱਗੇ ਸਰਸਾ ਪਾਰ ਕੀਤੀ, ਰੋਪੜ ਗਏ, ਚਮਕੌਰ ਦੀ ਗੜ੍ਹੀ ਵਿਚ ਦੋ ਪੁੱਤਰ ਸ਼ਹੀਦ ਹੋ ਗਏ। ਕੁਝ ਦਿਨਾਂ ਤੋਂ ਬਾਅਦ ਖ਼ਬਰ ਮਿਲੀ ਕਿ ਤੁਹਾਡੇ ਛੋਟੇ ਲਾਲਾਂ ਨੇ ਸ਼ਹਾਦਤ ਦਾ ਜਾਮ ਪੀ ਲਿਆ ਹੈ। ਪਰ ਉਹ ਧਰਮ ਦਾ ਜੈਕਾਰਾ ਬੁਲਾ ਕੇ ਗਏ। ਬੰਦਾ ਸਭ ਕੁਝ ਜੱਰ ਲੈਂਦਾ ਹੈ ਪਰ ਜਿਸ ਨੂੰ ਇਹ ਪਤਾ ਲੱਗੇ ਕਿ ਪੰਜਾਂ ਦਿਨਾਂ ਦੇ ਵਿਚ ਵਿਚ ਤੁਹਾਡੇ ਪੰਜ ਜੀਅ ਸ਼ਹੀਦ ਕਰ ਦਿੱਤੇ ਹਨ ਤਾਂ ਇਸ ਨੂੰ ਜਰਨਾ ਬਹੁਤ ਮੁਸ਼ਕਿਲ ਹੈ। ਕਹਿਣਾ ਬਹੁਤ ਸੌਖਾ ਹੈ। ਇਹ ਹੈ ਅੰਦਰ ਦੀ ਅਡੋਲਤਾ। ਇੰਨਾ ਕੁਝ ਸੁਣ ਕੇ ਵੀ ਕਹਿ ਦੇਣਾ–

*ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ॥*
*ਤੁਧੁ ਬਿਨੁ ਰੋਗੁ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦੇ ਰਹਣਾ॥*
*ਸੂਲ ਸੁਰਾਹੀ ਖੰਜਰ ਪਿਆਲਾ ਬਿੰਗ ਕਸਾਈਆਂ ਦਾ ਸਹਣਾ॥*
*ਯਾਰੜੇ ਦਾ ਸਾਨੂੰ ਸਥਰ ਚੰਗਾ ਭਠ ਖੇੜਿਆਂ ਦਾ ਰਹਣਾ॥*

(ਖਿਆਲ ਪਾ: ੧੦)

ਹੁਣ ਇਕ ਪਾਸੇ ਬਾਦਸ਼ਾਹ ਦਾ ਅੰਤਲਾ ਸਮਾਂ ਹੈ ਤੇ ਦੂਜੇ ਪਾਸੇ ਪਾਤਿਸ਼ਾਹ ਦਾ ਅੰਤਲਾ ਸਮਾਂ ਹੈ। ਇਕ ਪਾਸੇ ਉਹ ਬਾਦਸ਼ਾਹ ਹੈ, ਜਿਸ ਨੇ ਸਾਰੀ ਜ਼ਿੰਦਗੀ ਆਪਣੀ ਮਨ ਮਰਜ਼ੀ ਕੀਤੀ ਹੈ। ਉਸ ਦਾ ਅੰਤਲਾ ਸਮਾਂ 20 ਫਰਵਰੀ ਸੰਨ 1707 ਨੂੰ ਆਉਂਦਾ ਪਿਆ ਹੈ। ਡੇਢ ਕੁ ਸਾਲ ਬਾਅਦ ਦੀਨ ਦੁਨੀ ਦੇ ਪਾਤਿਸ਼ਾਹ 1708 ਅਕਤੂਬਰ ਦੇ ਮਹੀਨੇ ਵਿਚ ਆਪਣੇ ਆਪ ਉਸ ਅਕਾਲ ਦੀ ਗੋਦ ਵਿਚ ਜਾਂਦੇ ਪਏ ਹਨ। ਦੋਨਾਂ ਦੇ ਜਾਣ ਵਿਚ ਫ਼ਰਕ ਬੜਾ ਹੈ। ਬਾਦਸ਼ਾਹ ਅੰਤਲੇ ਸਮੇਂ ਤੜਫਦਾ ਪਿਆ ਹੈ ਤੇ ਇਥੇ ਅੰਤਲੇ ਸਮੇਂ ਕਹਿੰਦੇ ਪਏ ਹਨ- ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥ ਸਾਹਿਬ ਕ੍ਰਿਪਾਲੂ ਦੇ ਸਿੱਖਾਂ ਨੇ ਅਰਦਾਸ ਵਿਚ ਕਿਹਾ ਤੇ ਅੱਜ ਵੀ ਅਸੀਂ ਕਹਿੰਦੇ ਹਾਂ, ਹੇ ਮੇਰੇ ਦਾਤਾ !

*ਧਰਮ ਦਾ ਜੈਕਾਰ ਹੋਵੇ*

ਪਰ ਧਰਮ ਕਿਹੜਾ ?-

*ਏਕੋ ਧਰਮੁ ਦ੍ਰਿੜੈ ਸਚੁ ਕੋਈ॥*

(ਅੰਗ ੧੧੮੮)

ਕਿਹੜਾ ਧਰਮ ?-

*ਸਰਬ ਧਰਮ ਮਹਿ ਸ੍ਰੇਸਟ ਧਰਮੁ॥*
*ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥*

(ਸੁਖਮਨੀ ਸਾਹਿਬ)

ਮੇਹਰ ਕਰੀਂ ਕਿ-

*ਜੁਗੋ ਜੁਗ ਅਟਲ ਧਰਮ ਕਾ ਜੈਕਾਰ, ਬੋਲੋ ਜੀ ਵਾਹਿਗੁਰੂ।*

ਇਸ ਨੂੰ ਪ੍ਰਮਾਤਮਾ ਚੇਤੇ ਆਵੇ, ਵਾਹਿਗੁਰੂ ਚੇਤੇ ਆਵੇ। ਗੁਰੂ ਦੇ ਸਿੱਖੋ ! ਅੰਦਰ ਦੀ ਸੰਕੀਰਨਤਾ ਥੋੜੀ ਜਿਹੀ ਛੱਡੀਏ। ਧਰਮ ਦੀ ਵਿਆਖਿਆ ਆਪਣੇ ਆਪ ਨਾ ਬਣਾਈ ਜਾਈਏ। ਧੰਨ ਗੁਰੂ ਗ੍ਰੰਥ ਸਾਹਿਬ ਮੇਹਰ ਕਰੇ। ਸਾਨੂੰ ਸ਼ਬਦ ਦੀ ਰੌਸ਼ਨੀ ਵਿਚੋਂ ਧਰਮ ਦੀ ਦਾਤ ਦੇ ਦੇਵੇ। ਸਿੱਖੀ ਕਮਾਉਣ ਦੀ ਜਾਚ ਦੱਸੇ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

# ਸਿੱਖਾਂ ਦਾ ਮਨ ਨੀਵਾਂ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਅੱਗੇ ਇਕ ਦਾਤ ਹੋਰ ਮੰਗੀ ਜਾਂਦੀ ਹੈ ਜਿਹੜੀ ਅੱਜ ਜ਼ਰੂਰੀ ਹੈ ਸਿੱਖਾਂ ਲਈ ਇਹ ਧਾਰਨ ਕਰਨੀ। ਇਸ ਦੇ ਵਿਚ ਸ਼ਬਦ ਹਨ-

*ਸਿੱਖਾਂ ਦਾ ਮਨ ਨੀਵਾਂ ਮਤ ਉਚੀ ਮਤ ਦਾ ਰਾਖਾ ਆਪ ਵਾਹਿਗੁਰੂ॥*

ਅੱਜ ਅਸੀਂ ਅਰਜ਼ ਕਰਨੀ ਹੈ-

*ਸਿੱਖਾਂ ਦਾ ਮਨ ਨੀਵਾਂ*

ਮਨ ਨੀਵਾਂ ਕੀ ਹੈ ? ਹਰ ਇਕ ਸੱਜਣ ਨੇ ਆਪਣੇ ਆਪਣੇ ਢੰਗ ਨਾਲ ਇਸ ਦੇ ਅਰਥ ਕੀਤੇ ਹਨ। ਗੁਰਮੁਖ ਪਿਆਰੇ ਇਹ ਵੀ ਅਰਥ ਕਰਦੇ ਹਨ ਕਿ ਉਹ ਬਿਰਤੀ ਜਿਸ ਦੇ ਵਿਚ ਸੰਕਲਪ ਤੇ ਵਿਕਲਪ ਪੈਦਾ ਹੁੰਦੇ ਹਨ। ਮਤ ਕੀ ਚੀਜ਼ ਹੈ ? ਮਤ ਦਾ ਅਰਥ ਹੈ ਜਿਹੜੇ ਫੁਰਨੇ ਮਨ ਵਿਚ ਪੈਦਾ ਹੋਏ ਹਨ, ਉਸ ਨੂੰ ਚੰਗੀ ਤਰ੍ਹਾਂ ਪੜਚੋਲ ਕੇ ਆਪਣੇ ਸਰੀਰ ਵਿਚ ਪ੍ਰੈਕਟੀਕਲ ਲਾਗੂ ਕਰ ਦੇਣਾ। ਮਤ ਤੇ ਬੁੱਧੀ ਸ਼ਬਦ ਬੜੇ ਨੇੜੇ ਦੇ ਹਨ। ਉਹ ਬਿਰਤੀ ਜਿਹੜੀ ਮਨ ਦੇ ਪੈਦਾ ਕੀਤੇ ਹੋਏ ਫੁਰਨਿਆਂ ਨੂੰ ਵਿਚਾਰਦੀ ਹੈ।

ਭਾਈ ਵੀਰ ਸਿੰਘ ਜੀ ਨੇ ਮਨ ਦੀ ਪਰਿਭਾਸ਼ਾ ਸਬੰਧੀ ਕਿਹਾ ਕਿ ਮਨ ਦਾ ਅਰਥ ਹੈ ਆਤਮਾ ਅਤੇ ਇੰਦਰੇ। ਇਹਨਾਂ ਦੇ ਵਿਚਕਾਰ ਜਿਹੜੀ ਚੇਤਨ ਸੱਤਾ ਹੈ, ਉਸ ਨੂੰ ਮਨ ਕਿਹਾ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਫ਼ੁਰਮਾਂਦੇ ਹਨ - ਹਕੀਕਤ ਵਿਚ ਸਾਰੀ ਖੇਡ ਹੀ ਮਨ ਦੀ ਹੈ। ਜੇ ਮਤ ਹੋਵੇ ਮਲੀਨ ਤਾਂ ਫਿਰ ਉਹ ਮਨਮੱਤ ਹੋ ਜਾਂਦੀ ਹੈ ਤੇ ਜੇ ਕਿਤੇ ਉਸ ਮਤ ਵਿਚ ਨਿਰਮਲਤਾਈ ਹੋਵੇ, ਉਸ ਬੁੱਧੀ 'ਤੇ ਗੁਰੂ ਬੈਠਾ ਹੋਵੇ ਤਾਂ ਹਕੀਕਤ ਵਿਚ ਉਹ ਮਨਮੱਤ ਨਹੀਂ ਕਰਦਾ, ਫਿਰ ਉਹ ਮਨ ਗੁਰਮਤਿ ਨੂੰ ਅਪਣਾਉਂਦਾ ਹੈ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹਜ਼ੂਰ ਨੇ ਇਕ ਬਚਨ ਕਿਹਾ ਹੈ। ਇਸ ਸ਼ਬਦ ਦਾ ਸਿਰਲੇਖ ਹੈ ਗਉੜੀ ਕਬੀਰ ਜੀ ਕੀ, ਨਾਲ ਰਲਾਏ ਲਿਖਿਆ ਮਹਲਾ ੫॥ ਇਸ ਸ਼ਬਦ

ਦੇ ਚਾਰ ਪਦੇ ਹਨ। ਜਿਹੜੇ ਤਿੰਨ ਪਦੇ ਖ਼ਤਮ ਹੁੰਦੇ ਹਨ, ਉਹ ਕਬੀਰ ਜੀ ਦੇ ਹਨ। ਅਖ਼ੀਰਲਾ ਜਿਹੜਾ ਪਦਾ ਹੈ ਉਥੇ ਲਿਖਿਆ ਹੈ ਚਾਰ। ਚਾਰ ਪਾ ਕੇ ਅੱਗੇ ਲਿਖਿਆ ਹੈ ਇਕ। ਇਸ ਦਾ ਭਾਵ ਇਹ ਹੈ ਕਿ ਸ਼ਬਦ ਇਹ ਚਉਪਦਿਆਂ ਦਾ ਹੈ, ਪਰ ਜਿਹੜਾ ਅਖ਼ੀਰ ਵਾਲਾ ਇਕ ਪਦਾ ਹੈ ਇਹ ਨਾਲ ਰਲਾਏ ਲਿਖਿਆ ਮਹਲਾ ੫, ਇਹ ਅਸਲ ਵਿਚ ਧੰਨ ਗੁਰੂ ਅਰਜਨ ਦੇਵ ਜੀ ਦੇ ਸ਼ਬਦ ਦੀ ਵਿਆਖਿਆ ਕਰਨ ਲਈ ਹੈ। ਇਹ ਸ਼ਬਦ ਆਰੰਭ ਹੁੰਦਾ ਹੈ। ਕਬੀਰ ਜੀ ਨੇ ਇਕ ਅਨੋਖੀ ਖੇਡ ਦੇਖੀ ਹੈ। ਅਨੋਖੀ ਖੇਡ ਕੀ ਹੈ ? ਕਹਿਣ ਲੱਗੇ ਮਨੁੱਖ ਭੁੱਲ ਚੁੱਕਾ ਹੈ ਅਤੇ ਇਹ ਦੁੱਧ ਦੇ ਭੁਲੇਖੇ ਵਿਚ ਪਾਣੀ ਨੂੰ ਦਿਨ ਰਾਤ ਰਿੜਕਦਾ ਪਿਆ ਹੈ।-

*ਐਸੋ ਅਚਰਜੁ ਦੇਖਿਓ ਕਬੀਰ॥*
*ਦਧਿ ਕੈ ਭੋਲੈ ਬਿਰੋਲੈ ਨੀਰੁ॥ ੧ ॥ ਰਹਾਉ॥*
*ਹਰੀ ਅੰਗੂਰੀ ਗਦਹਾ ਚਰੈ॥*
*ਨਿਤ ਉਠਿ ਹਾਸੈ ਹੀਗੈ ਮਰੈ॥੧॥*
*ਮਾਤਾ ਭੈਸਾ ਅੰਮੁਹਾ ਜਾਇ॥*
*ਕੁਦਿ ਕੁਦਿ ਚਰੈ ਰਸਾਤਲਿ ਪਾਇ॥ ੨॥*
*ਕਹੁ ਕਬੀਰ ਪਰਗਟੁ ਭਈ ਖੇਡ॥*
*ਲੇਲੇ ਕਉ ਚੂਘੈ ਨਿਤ ਭੇਡ॥ ੩॥*
*ਰਾਮ ਰਮਤ ਮਤਿ ਪਰਗਟੀ ਆਈ॥*
*ਕਹੁ ਕਬੀਰ ਗੁਰ ਸੋਝੀ ਪਾਈ॥ ੪॥*

(ਅੰਗ ੩੨੬)

ਮਨ ਨੀਵਾਂ ਤੇ ਮਤ ਉੱਚੀ ਕੀ ਹੈ ? ਕਬੀਰ ਜੀ ਕਹਿੰਦੇ ਹਨ, ਮੈਂ ਇਕ ਅਸਚਰਜ ਖੇਡ ਦੇਖੀ। ਕਬੀਰ ਜੀ ! ਕੀ ਅਸਚਰਜ ਖੇਡ ਦੇਖੀ ? ਕਹਿਣ ਲੱਗੇ— ਦੁੱਧ ਦੇ ਭੁਲੇਖੇ ਬੰਦਾ ਪਾਣੀ ਵਿਚ ਮਧਾਣੀ ਪਾ ਕੇ ਬੈਠਾ ਹੈ। ਇਸ ਭੁਲੇਖੇ ਦੇ ਨਾਲ ਕਿ ਸ਼ਾਇਦ ਪਾਣੀ ਨੂੰ ਰਿੜਕ ਕੇ ਮੇਰੀ ਤ੍ਰਿਪਤੀ ਹੋ ਜਾਏ। ਇਸ ਦਾ ਭਾਵ ਇਹ ਹੈ ਕਿ ਅਸਲ ਵਿਚ ਬੰਦਾ ਆਤਮ ਸੁੱਖ ਨੂੰ ਚਾਹੁੰਦਾ ਹੈ ਕਿ ਵਿਕਾਰਾਂ ਵਿਚੋਂ ਪਾ ਲਵਾਂ। ਵਿਕਾਰਾਂ ਵਿਚ ਮਨ ਦਾ ਖਚਤ ਹੋਣਾ ਪਾਣੀ ਨੂੰ ਰਿੜਕਣਾ ਹੈ। ਸਾਰੀ ਜ਼ਿੰਦਗੀ ਭੋਗ ਭੋਗਦਾ ਰਹੀਂ, ਪਾਣੀ ਰਿੜਕ ਕੇ ਕਦੀ ਕਿਸੇ ਨੂੰ ਮੱਖਣ ਨਹੀਂ ਮਿਲਿਆ ਤੇ ਭੋਗਾਂ ਨੂੰ ਭੋਗ ਕੇ ਕਦੀ ਕਿਸੇ ਨੂੰ ਆਤਮਕ ਤ੍ਰਿਪਤੀ ਨਹੀਂ ਮਿਲੀ। ਅੱਗੇ ਕਹਿਣ ਲੱਗੇ— ਜਿਹੜਾ ਹਰਾ-ਹਰਾ ਘਾਹ ਹੈ ਇਹ ਖੋਤਾ ਮਨ ਬੜੇ ਰਸਕ ਲੈ-ਲੈ ਕੇ ਇਸ ਨੂੰ ਖਾਂਦਾ ਪਿਆ ਹੈ। ਰੋਜ਼ ਇਹ ਹਿਣਕਦਾ ਹੈ, ਆਪਣੇ ਆਪ ਵਿਚ ਬੜਾ ਪ੍ਰਸੰਨ ਹੈ, ਪਰ ਇਸ ਭੈੜੇ ਗਧੇ ਮਨ ਨੂੰ ਪਤਾ ਨਹੀਂ ਕਿ ਖਾਣ ਲੱਗਿਆਂ ਹਰੀ ਹੈ ਤੇ ਜਿਸ ਦਿਨ ਦੁੱਖ ਪਾਉਣਾ ਪਿਆ, ਉਸ ਦਿਨ ਦੇਖੀਂ ਤੇਰੇ ਸਰੀਰ ਨਾਲ ਬਣਦਾ ਕੀ ਹੈ। ਕਹਿਣ ਲੱਗੇ, ਮਨ ਸੰਢਾ ਝੋਟਾ

ਮਸਤ ਹੋ ਗਿਆ ਹੈ ਤੇ ਇਹ ਕਰਦਾ ਕੀ ਪਿਆ ਹੈ ਕਿ ਰੋਜ਼ ਕੁੱਦ-ਕੁੱਦ ਕੇ ਚਰਦਾ ਪਿਆ ਹੈ ਵਿਸ਼ਿਆਂ ਦੇ ਘਾਹ ਨੂੰ, ਪਰ ਇਸ ਅਵੈੜੇ ਝੋਟੇ ਨੂੰ ਪਤਾ ਨਹੀਂ ਕਿ ਇਕ ਦਿਨ ਇਹੋ ਜਿਹਾ ਨਰਕ ਵਿਚ ਡਿੱਗਾਂਗਾ ਕਿ ਮੈਨੂੰ ਕਿਸੇ ਨੇ ਵੀ ਕੱਢਣਾ ਨਹੀਂ। ਅਸੀਂ ਕਹਾਂਗੇ, ਇਹ ਤਾਂ ਖੇਡ ਬੜੀ ਅਸਚਰਜ ਹੈ ਤੇ ਹੈ ਵੀ ਅਸਚਰਜ। ਵਿਕਾਰੀ ਬੰਦੇ ਦਾ ਜੀਵਨ ਦੇਖੋ ਗਰਕ ਗਿਆ ਜੇ। ਚਾਹੀਦਾ ਤਾਂ ਇਹ ਸੀ ਕਿ ਮਨ ਉੱਚੀ ਮਤ ਦੇ ਕਿਸੇ ਤੱਲ 'ਤੇ ਹੁੰਦਾ ਤੇ ਆਪ ਨੀਵਾਂ ਰਹਿੰਦਾ ਪਰ ਖੇਡ ਉਲਟੀ ਹੋ ਗਈ ਹੈ। ਲੇਲਾ ਰੂਪ ਮਨ ਨੂੰ ਮੱਤ ਰੂਪ ਭੇਡ ਚੁੰਘਦੀ ਪਈ ਹੈ। ਜਿਸ ਦੀ ਮਤ ਮਨ ਦੇ ਪਿੱਛੇ ਤੁਰ ਪਏ, ਉਸ ਦੇ ਮਨ ਨੂੰ ਕਦੀ ਸ਼ਾਂਤੀ ਨਹੀਂ ਮਿਲਦੀ ਹੁੰਦੀ। ਅੱਗੇ ਮੇਰੇ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਇਕ ਤਰੀਕਾ ਹੈ, ਮਤ ਉੱਚੀ ਪ੍ਰਗਟ ਹੋ ਸਕਦੀ ਹੈ। ਕਿਵੇਂ ਜੀ ! ਕੀ ਚੋਖੀਆਂ ਕਿਤਾਬਾਂ ਪੜ੍ਹਾਂਗੇ ਤਾਂ ਮਤ ਉੱਚੀ ਹੋਵੇਗੀ ? ਕੀ ਅਸੀਂ ਚੋਖੀ ਗਿਆਨ ਚਰਚਾ ਕਰਾਂਗੇ ਤਾਂ ਮਤ ਉੱਚੀ ਹੋਵੇਗੀ ? ਗੁਰੂ ਅਰਜਨ ਸਾਹਿਬ ਕਹਿੰਦੇ ਹਨ-

*ਰਾਮ ਰਮਤ ਮਤਿ ਪਰਗਟੁ ਆਈ॥*

(ਅੰਗ ੩੨੬)

ਉੱਚੀ ਮਤ ਤਾਂ ਪ੍ਰਗਟ ਹੋਈ ਜਦੋਂ ਅਸੀਂ ਪ੍ਰਮਾਤਮਾ ਦੇ ਨਾਮ ਨੂੰ ਜੱਪਿਆ। ਜਿਉਂ-ਜਿਉਂ ਸਿਮਰਨ ਕੀਤਾ-

*ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ॥*

(ਸੁਖਮਨੀ ਸਾਹਿਬ)

ਸਤਿਗੁਰੂ ਕਿਥੋਂ ਸਮਝ ਪੈ ਗਈ ਕਿ ਮਨ ਨੀਵਾਂ ਤੇ ਮਤ ਉੱਚੀ ਹੋਈ ? ਕਹਿਣ ਲੱਗੇ-

*ਕਹੁ ਕਬੀਰ ਗੁਰਿ ਸੋਝੀ ਪਾਈ॥*

(ਅੰਗ ੩੨੬)

ਇਹ ਸੋਝੀ ਕੇਵਲ ਗੁਰੂ ਤੋਂ ਮਿਲਦੀ ਹੈ ਕਿ ਮਨ ਨੂੰ ਨੀਵਾਂ ਕਿਵੇਂ ਕਰਨਾ ਹੈ ਤੇ ਮਤ ਨੂੰ ਉੱਚਾ ਕਿਵੇਂ ਕਰਨਾ ਹੈ। ਅੱਜ ਰਹਿਣਾ ਇਕੱਲਾ ਮਨ ਉੱਤੇ ਹੈ, ਕਿਉਂਕਿ ਪੁਆੜੇ ਦੀ ਜੜ੍ਹ ਹੀ ਇਹ ਹੈ। ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ, ਮਨ ਨੂੰ ਨਿੰਦੀਂ ਵੀ ਨਾ। ਕਬੀਰ ਸਾਹਿਬ ਨੇ ਤਿੰਨ ਸ਼ਬਦ ਗਉੜੀ ਰਾਗ ਵਿਚ ਬਾਵਨ ਅੱਖਰੀ ਵਿਚ ਮੇਹਰ ਕਰਕੇ ਮਨ ਦੇ ਸਬੰਧੀ ਦਿੱਤੇ ਹਨ। ਉਹਨਾਂ ਦਾ ਸ਼ਬਦ ਆਉਂਦਾ ਹੈ-

*ਮਮਾ ਮੂਲ ਗਹਿਆ ਮਨੁ ਮਾਨੈ॥*

(ਅੰਗ ੩੪੨)

ਕਹਿੰਦੇ ਹਨ, ਮਨ ਨਹੀਂ ਮੰਨਦਾ ਪਦਾਰਥਾਂ ਵਿਚ। ਜਿਸ ਦਿਨ ਵੀ ਮੰਨੇਗਾ, ਸੱਚ ਜਾਣੀ, ਆਪਣੇ ਮੂਲ ਨਾਲ ਜੁੜ ਕੇ ਮੰਨੇਗਾ। ਕਿਉਂ ? ਕਹਿਣ ਲੱਗੇ, ਇਸ ਨੂੰ ਨਿੰਦੀਂ ਵੀ ਨਾ ਜਾਈਂ, ਇਸ ਦੇ ਕੋਲ ਤਾਕਤ ਬੜੀ ਹੈ। ਭਾਈ ਗੁਰਦਾਸ ਜੀ ਨੇ ਵਿਆਖਿਆ ਕਰਦਿਆਂ

ਕਿਹਾ ਕਿ ਸੱਜਣਾ ! ਬਹੁਤ ਕੁਝ ਤੂੰ ਤੇਜ਼ ਰਫ਼ਤਾਰ ਵਾਲਾ ਪੈਦਾ ਕਰ ਲਿਆ ਹੈ। ਸਭ ਤੋਂ ਤੇਜ਼ ਰਫ਼ਤਾਰ ਨਾਲ ਚੱਲਣ ਵਾਲਾ ਪੰਛੀ ਹੈ ਗਰੁੜ। ਕਹਿੰਦੇ ਹਨ, ਸੱਚ ਜਾਣੀ, ਗਰੁੜ ਪੰਛੀ ਦੀ ਵੀ ਇਥੇ ਬਸ ਹੋ ਗਈ ਹੈ। ਮਨ ਦੇ ਸਾਹਮਣੇ ਹਜ਼ਾਰਾਂ ਗਰੁੜ ਪੰਛੀ ਇਕੱਠੇ ਕਰਕੇ ਉਹਨਾਂ ਦੀ ਰਫ਼ਤਾਰ ਇਕ ਥਾਂ ਲੈ ਆਉ ਤੇ ਮਨ ਜਿਹੜਾ ਹੈ ਉਹ ਗਰੁੜ ਪੰਛੀ ਨੂੰ ਵੀ ਮਾਤ ਕਰ ਜਾਂਦਾ ਹੈ। ਜਿਹੜੀ ਚੀਜ਼ ਅਸੀਂ ਮਾਪਦੇ ਹਾਂ, ਅੱਜ ਜਦੋਂ ਰਾਕਟ ਉੱਪਰ ਚੜ੍ਹਦੇ ਹਨ ਤਾਂ ਅਸੀਂ ਰੌਸ਼ਨੀ ਦੇ ਨਾਲ ਉਸ ਨੂੰ ਮਾਪਦੇ ਹਾਂ। ਕਿੰਨੇ ਅਜਿਹੇ ਤਾਰੇ ਹਨ ਜਿਨ੍ਹਾਂ ਦੀ ਲਾਈਟ ਅਜੇ ਧਰਤੀ 'ਤੇ ਪਹੁੰਚੀ ਨਹੀਂ। ਪਰ ਧੰਨ ਗੁਰੂ ਗ੍ਰੰਥ ਸਾਹਿਬ ਦੇ ਲਿਖਾਰੀ ਭਾਈ ਗੁਰਦਾਸ ਕਹਿੰਦੇ ਹਨ ਕਿ ਆਪਣੇ ਮਨ ਨੂੰ ਪੁੱਛ ਕੇ ਦੇਖ, ਸੱਚ ਜਾਣੀਂ, ਇਹ ਲਾਈਟ ਦੀ ਰਫ਼ਤਾਰ ਨੂੰ ਵੀ ਮਾਤ ਕਰ ਜਾਂਦਾ ਹੈ। ਇਸ ਦੇ ਸਾਹਮਣੇ ਸੂਰਜ ਦੀ ਰੌਸ਼ਨੀ ਦੀ ਰਫ਼ਤਾਰ ਵੀ ਫਿੱਕੀ ਪੈ ਗਈ। ਭਾਈ ਸਾਹਿਬ ਕਹਿੰਦੇ ਹਨ ਕਿ ਗਰੁੜ ਪੰਛੀ ਇਸ ਦੇ ਸਾਹਮਣੇ ਕੁਝ ਨਹੀਂ। ਤਾਕਤਵਰ ਬੜਾ ਹੈ। ਜੇ ਕਿਤੇ ਇਸ ਦੀ ਤਾਕਤ ਦੀ ਦੁਰਵਰਤੋਂ ਕੀਤੀ ਜਾਏ ਤਾਂ ਅੱਖ ਝਮਕਣ ਵਿਚ ਸਾਰੀ ਦੁਨੀਆਂ ਨੂੰ ਰਾਖ ਕਰ ਸਕਦਾ ਹੈ ਤੇ ਜੇ ਕਿਤੇ ਸਿੱਧੇ ਪਾਸੇ ਚੱਲ ਪਵੇ ਤਾਂ ਸੱਚ ਜਾਣੋ, ਇਹ ਰੱਬ ਵਰਗਾ ਵੀ ਬਣ ਸਕਦਾ ਹੈ। ਭਾਈ ਸਾਹਿਬ ਕਹਿੰਦੇ ਹਨ-

*ਖਗਪਤਿ ਪ੍ਰਬਲ ਪਰਾਕ੍ਰਮੀ ਪਰਮ-ਹੰਸ,*

ਜੇ ਕਿਤੇ ਮਾਲਕ ਇਸ ਦੀ ਮਤ ਉੱਚੀ ਕਰ ਦੇਵੇ ਤੇ ਮਨ ਨੀਵਾਂ ਕਰ ਦੇਵੇ ਤਾਂ ਪਰਮ ਹੰਸ ਜੀਉਂਦੇ ਜੀਅ ਆਪਣੇ ਸਰੀਰ ਵਿਚੋਂ ਆਤਮਾ ਨੂੰ ਵੀ ਵੱਖ ਕਰ ਸਕਦਾ ਹੈ। ਇਸ ਤੋਂ ਵੱਧ ਚਲਾਕ ਕੋਈ ਨਹੀਂ।- ਚਾਤੁਰ ਚਤੁਰ-ਮੁਖ, ਅਸੀਂ ਦੇਖਦੇ ਹਾਂ ਬੰਦਾ ਕੇਵਲ ਇਕ ਮੂੰਹ ਨਾਲ ਦੇਖਦਾ ਹੈ। ਇਕ ਸੱਪ ਦੀ ਕਿਸਮ ਹੈ, ਜਿਸ ਨੂੰ ਅਸੀਂ ਦਮੂਹੀ ਕਹਿੰਦੇ ਹਾਂ, ਉਸ ਦੇ ਦੋ ਮੂੰਹ ਹਨ। ਭਾਈ ਗੁਰਦਾਸ ਕਹਿੰਦੇ ਹਨ ਇਸ ਮਨ ਦੇ ਚਾਰ ਮੂੰਹ ਹਨ। ਇਥੇ ਬੈਠਾ ਬੈਠਾ ਚਾਰੇ ਮੂੰਹਾਂ ਨੂੰ ਵਰਤ ਕੇ ਸਾਰੀ ਖੇਡ ਨੂੰ ਜਾਣ ਲੈਂਦਾ ਹੈ।-

*ਚਾਤੁਰ ਚਤੁਰ-ਮੁਖ ਚੰਚਲਾ ਚਪਲ ਹੈ॥*

ਇੰਨਾ ਚੰਚਲ ਹੈ ਕਿ ਬਿਜਲੀ ਵੱਲ ਝਾਤੀ ਮਾਰੀਏ, ਇਕ ਖਿਨ ਵਿਚ ਉਹ ਕੀ ਕਰਦੀ ਹੈ ਕਿ ਆਪਣੀ ਸ਼ਕਲ ਦਿਖਾ ਕੇ ਪਰਤ ਕੇ ਫਿਰ ਅਲੋਪ ਹੋ ਜਾਂਦੀ ਹੈ। ਕਹਿਣ ਲੱਗੇ, ਬਿਜਲੀ ਵੀ ਇੰਨੀ ਚੰਚਲ ਨਹੀਂ ਜਿੰਨਾ ਚੰਚਲ ਬੰਦੇ ਦਾ ਮਨ ਹੈ। ਅੱਗੇ ਕਹਿੰਦੇ ਹਨ-

*ਭੁਜ-ਬਲੀ ਅਸਟ-ਭੁਜਾ ਤਾ ਕੇ ਚਾਲੀਸ ਕਰ,*
*ਏਕ ਸਉ ਸਾਠ ਪਾਉ, ਚਾਲ ਚਲਾਚਲ ਹੈ॥*

ਭੁਜ ਬਲੀ ਦਾ ਅਰਥ ਹੈ ਜਿਸ ਦੀਆਂ ਬਾਹਾਂ ਵਿਚ ਬੜਾ ਬੱਲ ਹੈ। ਭਾਈ ਸਾਹਿਬ ਕਹਿੰਦੇ ਹਨ, ਜਿਸ ਦੀਆਂ ਦੋ ਬਾਹਾਂ ਵਿਚ ਬੱਲ ਹੋਵੇ, ਉਹ ਸਾਰੇ ਪਿੰਡ ਨੂੰ ਡਿੱਗਣ ਨਹੀਂ ਦਿੰਦਾ। ਉਹ ਕਹਿੰਦਾ ਹੈ, ਜਿਸ ਦੀਆਂ ਦੋ ਬਾਹਾਂ ਵਿਚ ਬੱਲ ਹੋਵੇ, ਉਹ ਪਿੰਡ ਨੂੰ ਟਿੱਕਣ ਨਹੀਂ ਦਿੰਦਾ ਤੇ ਜਿਸ ਦੀਆਂ ਅੱਠਾਂ ਬਾਹਾਂ ਵਿਚ ਬੱਲ ਹੋਵੇ, ਉਹ ਅੰਦਰ ਨੂੰ ਕਿੱਥੇ ਟਿੱਕਣ

ਦੇਵੇਗਾ। ਕਹਿਣ ਲੱਗੇ, ਮਨ ਦੀਆਂ ਅੱਠ ਪੰਸੇਰੀਆਂ ਹਨ ਤੇ ਅੰਦਰ ਵਾਲੇ ਮਨ ਦੀਆਂ ਅੱਠ ਬਾਹਾਂ ਹਨ। ਉਸ ਦੇ ਚਾਲੀ ਸੇਰ ਹੋਣ ਤਾਂ ਮਨ ਬਣਦਾ ਹੈ। ਕਹਿਣ ਲੱਗੇ, ਇਸ ਦੀਆਂ ਅੱਠ ਬਾਹਾਂ ਹਨ ਤੇ ਇਕ ਇਕ ਬਾਂਹ ਨੂੰ ਪੰਜ ਪੰਜ ਹੱਥ ਲੱਗੇ ਹਨ, 40 ਇਸ ਦੇ ਹੱਥ ਹਨ। ਕਹਿਣ ਲੱਗੇ, ਜਿਸ ਦੇ 40 ਹੱਥ ਹੋਣ ਉਸ ਨੇ ਖ਼ੈਰ ਕਿੱਥੇ ਕਰ ਲੈਣੀ ਹੈ। ਕਹਿਣ ਲੱਗੇ ਅੱਠ ਬਾਹਾਂ ਹਨ, ਇਸ ਦੇ ਅੱਗੋਂ 40 ਹੱਥ ਹਨ ਤੇ 160 ਪੈਰ ਹਨ। ਭਾਈ ਗੁਰਦਾਸ ਕਹਿੰਦੇ ਹਨ ਕਿ ਹਕੀਕਤ ਇਹ ਹੈ ਕਿ ਜਿਸ ਦੇ ਦੋ ਪੈਰ ਹੋਣ, ਉਹ ਟਿੱਕਦਾ ਨਹੀਂ, ਇਸ ਦੇ 160 ਪੈਰ ਹਨ, ਉਸ ਮਨ ਨੇ ਕਿੱਥੇ ਜਾਣਾ ਹੈ। ਕਹਿਣ ਲੱਗੇ, ਮਨ ਸੁੱਤਾ ਹੁੰਦਾ ਹੈ, ਮਨ ਕਹਿੰਦਾ ਹੈ ਤੂੰ ਸੌਂ, ਤੇਰੀਆਂ ਦੋ ਲੱਤਾਂ ਹਨ। ਬੰਦਿਆ, ਤੇਰਾ ਤਨ ਸੌਂਵੇ, ਮੈਂ ਬਾਹਰ ਸੈਰ ਕਰਨ ਚੱਲਿਆ ਹਾਂ। ਕਹਿਣ ਲੱਗੇ, ਹਕੀਕਤ ਹੈ ਕਿ ਇਹ ਸੁੱਤਿਆਂ ਵੀ ਟਿੱਕਦਾ ਨਹੀਂ, ਇਹ ਜਾਗਦਿਆਂ ਵੀ ਟਿੱਕਦਾ ਨਹੀਂ। ਬੰਦਾ ਤਾਂ ਕੇਵਲ ਆਕਾਸ਼ ਵਿਚ ਉਡਾਰੀ ਮਾਰਨ ਜੋਗਾ ਹੋਇਆ ਹੈ। ਪਰ ਮਨ ਵੱਲ ਝਾਤੀ ਮਾਰੀਏ, ਇਹ ਤਿੰਨਾਂ ਭਵਨਾਂ ਦੀ ਸੈਰ ਕਰਕੇ ਫਿਰ ਮੰਜੇ ਉੱਪਰ ਆ ਜਾਂਦਾ ਹੈ। ਅਗਲੀ ਗੱਲ ਭਾਈ ਸਾਹਿਬ ਨੇ ਕਹੀ ਹੈ ਕਿ ਇਕ ਪੰਛੀ ਉੱਡਦਾ ਹੈ ਤੇ ਉਸ ਨੂੰ ਅਸੀਂ ਕਿਸੇ ਪਿੰਜਰੇ ਵਿਚ ਬੰਦ ਕਰ ਲਈਏ ਤਾਂ ਉਹ ਉੱਡਣ ਜੋਗਾ ਨਹੀਂ ਰਹਿੰਦਾ। ਕਹਿੰਦਾ ਹੈ, ਜੇ ਕਿਤੇ ਮੈਨੂੰ ਪਿੰਜਰੇ ਵਿਚੋਂ ਬਾਹਰ ਕੱਢੋ ਤੇ ਫਿਰ ਮੇਰੀ ਖੇਡ ਦੇਖੋ। ਆਪਣੀ ਮਰਜ਼ੀ ਨਾਲ ਉਹ ਉੱਡਦਾ ਨਹੀਂ। ਜੇ ਕਿਤੇ ਪਿੰਜਰਾ ਖੁੱਲ੍ਹ ਜਾਏ ਤੇ ਉਹ ਉੱਡ ਜਾਏ ਤਾਂ ਪਰਤ ਕੇ ਪਿੰਜਰੇ ਵਿਚ ਛੇਤੀ ਕਿਤੇ ਆਉਂਦਾ ਵੀ ਨਹੀਂ। ਕਹਿਣ ਲੱਗੇ, ਦੁਨੀਆਂ ਦੇ ਪੰਛੀ ਪਿੰਜਰੇ ਵਿਚ ਢੱਕ ਦਿੱਤੇ, ਪਰਤ ਕੇ ਉਹ ਉੱਡੇ ਨਾ। ਪੰਜਾਂ ਤੱਤਾਂ ਦਾ ਸਰੀਰ ਬਣਿਆ-

*ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ॥*

(ਅੰਗ ੬੫੯)

ਮਨ ਪੰਛੀ ਬੈਠਾ ਹੈ, ਇਹ ਪਿੰਜਰੇ ਦੀ ਪ੍ਰਵਾਹ ਨਹੀਂ ਕਰਦਾ। ਕਹਿੰਦਾ ਹੈ, ਮੈਂ ਕੀ ਪ੍ਰਵਾਹ ਕਰਾਂ ਤੇਰੀਆਂ ਹੱਡੀਆਂ ਦੇ ਪਿੰਜਰ ਦੀ, ਤੂੰ ਪਿੰਜਰਾ ਲੈ ਕੇ ਤੁਰਿਆ ਫਿਰ, ਮੈਂ ਤੇਰੇ ਪਿੰਜਰੇ ਦੀਆਂ ਸਲਾਖ਼ਾਂ ਵਿਚੋਂ ਬਾਹਰ ਨਿਕਲ ਜਾਣਾ ਹੈ। ਕਹਿਣ ਲੱਗੇ-

*ਪਿੰਜਰੀ ਮੈ ਅਛਤ ਉਡਤ ਪਹੁੰਚੈ ਨ ਕੋਊ,*
*ਪੁਰ ਪੁਰ ਪੂਰ ਗਿਰ ਤਰ ਥਲ ਜਲ ਥਲ ਹੈ॥*

(ਕਬਿੱਤ ਸਵੱਯੇ ਭਾ: ਗੁਰਦਾਸ)

ਅਸਲ ਵਿਚ ਜਿਹੜਾ ਇੰਨਾ ਅਵੈੜਾ ਮਨ ਹੈ ਗੁਰੂ ਦੇ ਸਿੱਖੋ ! ਜੇ ਸਿੱਖੀ ਨੂੰ ਕਮਾਉਣਾ ਹੈ ਤਾਂ ਇਸ ਮਨ ਨੂੰ ਨੀਵਿਆਂ ਕਰਨਾ ਪਵੇਗਾ। ਨੌਕਰੀ ਕਰਦਿਆਂ ਕਦੀ ਖ਼ਿਆਲ ਨਹੀਂ ਆਵੇਗਾ ਕਿ ਮੇਰੇ ਪੁੱਤਰਾਂ ਦਾ ਕੱਲ ਨੂੰ ਕੀ ਬਣੇਗਾ। ਵਿਕਾਰ ਭੋਗਦਿਆਂ, ਕਦੀ ਖਾਂਦਿਆਂ ਪੀਂਦਿਆਂ ਬੰਦੇ ਨੂੰ ਖ਼ਿਆਲ ਨਹੀਂ ਆਇਆ ਕਿ ਮੇਰੀ ਸੰਤਾਨ ਦਾ ਕੀ ਬਣੇਗਾ। ਜਦੋਂ ਗੁਟਕਾ ਫੜ ਕੇ ਬੈਠਦਾ ਹੈ ਤਾਂ ਸਾਰੇ ਘਰ ਦੇ ਜੀਆਂ ਦਾ ਬੋਝ ਮੋਢਿਆਂ 'ਤੇ ਚੁੱਕ ਲੈਂਦਾ ਹੈ। ਐਵੇਂ ਸੋਚੀ

ਜਾਂਦਾ ਹੈ। ਜਿਹੜਾ ਜ਼ਿੰਦਗੀ ਵਿਚ ਕਦੀ ਵਾਪਰਨਾ ਵੀ ਨਹੀਂ, ਉਸ ਨੂੰ ਮਨ ਸਾਹਮਣੇ ਲਿਆ ਕੇ ਕਹਿੰਦਾ ਹੈ। ਅਸੀਂ ਕਹਿੰਦੇ ਹਾਂ, ਮਨ ਨਹੀਂ ਟਿੱਕਦਾ, ਇਸ ਲਈ ਅੱਜ ਤੋਂ ਬਾਅਦ ਨਹੀਂ ਸੁਖਮਨੀ ਸਾਹਿਬ ਪੜ੍ਹਨਾ। ਜੇ ਪਾਠ ਨਹੀਂ ਕੀਤਾ ਤਾਂ ਨਾ ਕਰਨ ਨਾਲ ਕਿਹੜੀ ਮਨ ਦੀ ਪ੍ਰਾਪਤੀ ਹੋ ਗਈ। ਕਬੀਰ ਜੀ ਨੇ ਸ਼ਬਦ ਵਰਤੇ-

*ਮਮਾ ਮੂਲ ਗਹਿਆ ਮਨੁ ਮਾਨੈ॥*
*ਮਰਮੀ ਹੋਇ ਸੁ ਮਨ ਕਉ ਜਾਨੈ॥*
*ਮਤ ਕੋਈ ਮਨ ਮਿਲਤਾ ਬਿਲਮਾਵੈ॥*

ਕਹਿੰਦੇ ਹਨ ਜੇ ਕਿਤੇ ਤੇਰਾ ਅੰਦਰ ਇਕ ਖਿਨ ਵੀ ਟਿੱਕਦਾ ਹੈ ਤਾਂ ਦੇਰੀ ਨਾ ਕਰੀਂ, ਬਸ ਬੈਠ ਜਾਈਂ ਚੁੱਪ ਕਰਕੇ-

*ਮਗਨ ਭਇਆ ਤੇ ਸੋ ਸਚੁ ਪਾਵੈ॥*

(ਅੰਗ ੩੪੨)

ਮਨ ਹੈ ਕੀ ? ਕਹਿਣ ਲੱਗੇ-

*ਇਹੁ ਮਨੁ ਸਕਤੀ ਇਹੁ ਮਨੁ ਸੀਉ॥*

ਕਹਿਣ ਲੱਗੇ, ਜਦੋਂ ਇਹ ਮਨ ਮਾਇਆ ਵਾਲੇ ਪਾਸੇ ਚਲਾ ਜਾਵੇ ਤਾਂ ਚੇਤੇ ਰੱਖੀਂ ਇਹ ਮਾਇਆਵਾਦੀ ਬਣ ਜਾਂਦਾ ਹੈ।-

*ਇਹੁ ਮਨੁ ਪੰਚ ਤਤੁ ਕੋ ਜੀਉ॥*

ਜੇ ਕਿਤੇ ਇੰਦਰੇ ਦੇ ਰਸਾਂ ਵਿਚ ਖਚਤ ਹੋ ਜਾਏ ਤਾਂ ਸੱਚ ਜਾਣੀਂ ਇਹ ਪੰਜਾਂ ਤੱਤਾਂ ਦੇ ਸਰੀਰ ਦੀ ਕੀਮਤ ਹੈ।

*ਇਹੁ ਮਨੁ ਲੇ ਜਉ ਉਨਮਨਿ ਰਹੈ॥*

ਜਿਹੜਾ ਇਸ ਮਨ ਨੂੰ ਛੱਡ ਕੇ ਉੱਚੀ ਮੱਤ ਤੇ ਜਿਸ ਮੱਤ ਉੱਤੇ ਗੁਰੂ ਬੈਠਾ ਹੋਵੇ, ਕਹਿਣ ਲੱਗੇ ਜਿਸ ਦਿਨ ਮਨ ਉਸ ਦੀਆਂ ਗੱਲਾਂ ਮੰਨਣ ਲੱਗ ਪਵੇ-

*ਤਉ ਤੀਨਿ ਲੋਕ ਕੀ ਬਾਤੈ ਕਹੈ॥*

(ਅੰਗ ੩੪੨)

ਜਿਸ ਦਾ ਮਨ ਨੀਵਾਂ ਹੈ, ਮੱਤ ਉੱਚੀ ਹੈ, ਉਹ ਤਿੰਨ ਲੋਕਾਂ ਦਾ ਗਿਆਤਾ ਹੋ ਜਾਂਦਾ ਹੈ। ਇਸ ਮਨ ਨੂੰ ਕਿਵੇਂ ਸਾਧਨਾ ਹੈ ? ਗੁਰੂ ਸਾਹਿਬ ਨੇ ਕੁਝ ਪ੍ਰਮਾਣ ਦਿੱਤੇ ਹਨ ਇਸ ਮਨ ਨੂੰ ਸਾਧਨ ਦੇ। ਮੇਰੀ ਇਕ ਗੱਲ ਸਮਝਿਉ ਕਿ ਫੁਰਨੇ ਨੂੰ ਫੁਰਨੇ ਨੇ ਹੀ ਮਾਰਨਾ ਹੈ। ਲੋਹੇ ਨੂੰ ਲੋਹਾ ਹੀ ਕੱਟੇਗਾ। ਹੀਰੇ ਨੂੰ ਹੀਰਾ ਹੀ ਵਿੰਨੇਗਾ। ਮਨ ਨੂੰ ਮਨ ਨੇ ਹੀ ਮਾਰਨਾ ਹੈ। ਕੋਈ ਪੁੱਛੇਗਾ ਕਿ ਮਨ ਨਾਲ ਮਨ ਕਿਵੇਂ ਮਰੇਗਾ ? ਜਦੋਂ ਮਨ ਵਿਚ ਮਲੀਨ ਫੁਰਨੇ ਪੈਦਾ ਹੋਣਗੇ, ਜੇ ਮੱਤ

ਉੱਤੇ ਗੁਰੂ ਬੈਠਾ ਹੋਵੇਗਾ ਫਿਰ ਉਸੇ ਫੁਰਨੇ ਨੂੰ ਗੁਰੂ ਦੇ ਮੱਤ ਦੇ ਫੁਰਨੇ ਨਾਲ ਮਾਰ ਦੇਵੇਗਾ। ਜਿਵੇਂ ਫੁਰਨੇ ਨਾਲ ਫੁਰਨਾ ਮਰੇਗਾ, ਸੱਚ ਜਾਣੋ, ਉਹਨਾਂ ਫੁਰਨਿਆਂ ਦੇ ਮਰਨ ਨਾਲ ਹੀ ਮਨ ਦੀ ਮੌਤ ਹੋ ਜਾਵੇਗੀ। ਸਾਹਿਬ ਨੇ ਬਾਣੀ ਵਿਚ ਕਿਹਾ-

*ਮਨ ਕੀ ਬਾਸਨਾ ਮਨ ਤੇ ਟਰੈ॥*

(ਅੰਗ ੨੭੪)

ਅਸਲ ਵਿਚ ਛੇਤੀ ਕੀਤਿਆਂ ਮਨ ਨੀਵਾਂ ਨਹੀਂ ਹੁੰਦਾ। ਜਿਸ ਦਿਨ ਗੁਰੂ ਮਿਲ ਗਿਆ, ਉਸ ਦਿਨ ਗੁਰੂ ਸਾਹਿਬ ਨੇ ਬਾਣੀ ਵਿਚ ਕਿਹਾ-

*ਮਨੁ ਜੋਗੀ ਮਨੁ ਭੋਗੀਆ ਮਨੁ ਮੂਰਖੁ ਗਾਵਾਰੁ॥*

(ਅੰਗ ੧੩੩੦)

ਕਦੀ ਉਹੀ ਮਨ ਹੈ, ਇਕੋ ਦੱਮ ਕਹਿੰਦਾ ਹੈ, ਅੱਜ ਤੋਂ ਬਾਅਦ ਪ੍ਰਮਾਤਮਾ ਦੇ ਚਰਨਾਂ ਨਾਲ ਜੁੜ ਜਾਣਾ ਹੈ। ਉਹੀ ਮਨ ਕਹਿੰਦਾ ਹੈ, ਅਜੇ ਬੜੀ ਜ਼ਿੰਦਗੀ ਪਈ ਹੈ, ਅਸੀਂ ਭੋਗ ਭੋਗ ਲਈਏ, ਇੰਨੀ ਜਲਦੀ ਵੀ ਕੀ ਹੈ। ਇਕ ਖਿਨ ਪਹਿਲਾਂ ਜੋਗੀ ਸੀ ਤੇ ਅਗਲੇ ਖਿਨ ਭੋਗੀ ਹੋ ਗਿਆ। ਕਹਿਣ ਲੱਗੇ, ਉੱਚੀ ਮਤ ਮਿਲੀ ਤਾਂ ਇਹੀ ਮਨ ਗੁਰੂ ਦੇ ਸ਼ਬਦ ਨਾਲ ਜੁੜ ਗਿਆ। ਗੁਰੂ ਦੇ ਸ਼ਬਦ ਨਾਲ ਜੁੜਦਿਆਂ ਸਾਰ ਇਹ ਮਨ ਕਰਤਾਰ ਦਾ ਰੂਪ ਵੀ ਹੋ ਸਕਦਾ ਹੈ-

*ਮਨੁ ਜੋਗੀ ਮਨੁ ਭੋਗੀਆ ਮਨੁ ਮੂਰਖੁ ਗਾਵਾਰੁ॥*
*ਮਨੁ ਦਾਤਾ ਮਨੁ ਮੰਗਤਾ ਮਨ ਸਿਰਿ ਗੁਰੁ ਕਰਤਾਰੁ॥*

(ਅੰਗ ੧੩੩੦)

ਇਹੀ ਮਨ ਕਿਤੇ ਗੁਰੂ ਦੇ ਚਰਨਾਂ ਵਿਚ ਜੁੜ ਜਾਏ ਤਾਂ ਕਰਤਾਰ ਦਾ ਰੂਪ ਹੋ ਜਾਂਦਾ ਹੈ। ਪਰ ਮਨ ਕਿਵੇਂ ਕਾਬੂ ਆਵੇ ? ਗੁਰੂ ਗ੍ਰੰਥ ਸਾਹਿਬ ਜੀ ਦਾ ਇਕ ਪ੍ਰਮਾਣ ਅਸੀਂ ਪੜ੍ਹਦੇ ਹਾਂ। ਸਾਹਿਬ ਨੇ ਕਿਹਾ ਕਿ ਇਸ ਉੱਪਰ ਭਰੋਸਾ ਨਾ ਕਰੀਂ ਤੇ ਭਰੋਸਾ ਕਦੀ ਕੀਤਾ ਵੀ ਨਹੀਂ ਜਾ ਸਕਦਾ। ਹਜ਼ੂਰ ਕਹਿਣ ਲੱਗੇ ਕਿ ਕਦੀ ਗਧੇ ਵੱਲ ਝਾਤੀ ਮਾਰੋ, ਉਸ ਦੇ ਅੰਦਰ ਕਦੀ ਟਿਕਾਅ ਨਹੀਂ। ਜਦੋਂ ਲੈ ਕੇ ਜਾਂਦਾ ਹੈ ਮਾਲਕ ਪਿੰਡ ਤੋਂ ਤਾਂ ਉਦੋਂ ਕਹਿੰਦਾ ਹੈ ਇੰਝ ਕਰੋ ਕਿ ਜਾਂ ਤਾਂ ਕੱਚੀਆਂ ਇੱਟਾਂ ਲੱਦ ਲਿਆਉ ਤੇ ਜਾਂ ਇਸ ਦੇ ਉੱਪਰ ਬਾਲਣ ਪਾਉ। ਪਿੰਡੋਂ ਤੁਰਦਾ ਹੈ ਤਾਂ ਲੱਕੜਾਂ ਨਾਲ ਲੱਦਿਆ ਜਾਂਦਾ ਹੈ ਤੇ ਜਦੋਂ ਆਵੇ ਦੇ ਥੱਲੇ ਖਲੋਤਾ ਹੈ, ਉਦੋਂ ਕਹਿੰਦਾ ਹੈ ਹੁਣ ਖ਼ਾਲੀ ਕੀ ਜਾਣਾ ਹੈ, ਇਸ ਉੱਪਰ ਪੱਕੀਆਂ ਇੱਟਾਂ ਲੱਦ ਕੇ ਲੈ ਜਾਉ। ਆਉਂਦਾ ਵੀ ਭਰਿਆ ਹੈ ਤੇ ਜਾਂਦਾ ਵੀ ਭਰਿਆ ਹੈ। ਸੱਚ ਜਾਣੋ, ਸਾਡਾ ਮਨ ਵੀ ਉਸ ਖੋਤੇ ਦੀ ਤਰ੍ਹਾਂ ਹੈ। ਜਦੋਂ ਆਇਆ ਉਦੋਂ ਵੀ ਪਿਛਲੇ ਜਨਮਾਂ ਦੀਆਂ ਪੰਡਾਂ ਲੱਦ ਕੇ ਲੈ ਆਇਆ ਤੇ ਜਦੋਂ ਤੁਰਨ ਲੱਗਦਾ ਹੈ ਤਾਂ ਕਿਹੜਾ ਭਾਰ ਇਥੇ ਖ਼ਾਲੀ ਕੀਤਾ ਹੈ, ਪਰਤ ਕੇ ਹੋਰ ਲੱਦ

ਕੇ ਅੱਗੇ ਤੁਰ ਪਿਆ ਹੈ। ਕਹਿੰਦੇ ਹਨ, ਗਧੇ ਦਾ ਰੱਸਾ ਖੋਲ੍ਹੀਏ ਤੇ ਭਾਰ ਲੱਦੀਏ। ਮਨ ਨੂੰ ਬਾਹਰ ਲੈ ਕੇ ਜਾਣਾ ਹੈ ਤਾਂ ਉੱਤੇ ਸ਼ਬਦ ਦਾ ਭਾਰ ਲੱਦੀਂ। ਉਹਨਾਂ ਦੂਸਰਾ ਪ੍ਰਮਾਣ ਦਿੱਤਾ ਕਿ ਹਾਥੀ ਕੋਲ ਕਿੰਨੀ ਤਾਕਤ ਹੈ। ਉਸ ਦੇ ਸਿਰ ਉੱਪਰ ਇਕ ਮਹਾਵਤ ਬੈਠਾ ਹੈ। ਮਹਾਵਤ ਦੇ ਹੱਥ ਵਿਚ ਕੁੰਡਾ ਹੈ। ਹਾਥੀ ਤਾਕਤਵਰ ਬੜਾ ਹੈ। ਪਰ ਜੇ ਕਿਤੇ ਕੁੰਡੇ ਤੋਂ ਬਾਹਰ ਹੋ ਜਾਏ ਤਾਂ ਹਾਥੀ ਉਜਾੜਾ ਪਾ ਕੇ ਰੱਖ ਦਿੰਦਾ ਹੈ। ਜੇ ਕੁੰਡੇ ਦੇ ਥੱਲੇ ਚੱਲੇ ਤਾਂ ਹਾਥੀ ਕਈਆਂ ਦੀ ਰੋਟੀ ਦਾ ਸਾਧਨ ਬਣ ਜਾਂਦਾ ਹੈ। ਹਾਥੀ ਕਈਆ ਦੇ ਘਰਾਂ ਦਾ ਸ਼ਿੰਗਾਰ ਬਣ ਜਾਂਦਾ ਹੈ। ਚੇਤੇ ਰੱਖੀਂ, ਜੇ ਕੁੰਡਾ ਨਹੀਂ ਤਾਂ ਹਾਥੀ ਵੀ ਤਬਾਹੀ ਹੈ। ਜੇ ਸ਼ਬਦ ਦਾ ਕੁੰਡਾ ਨਹੀਂ ਤਾਂ ਮਨ ਸ਼ਿੰਗਾਰ ਨਹੀਂ ਬਣਦਾ। ਅਸਲ ਵਿਚ ਕੁੰਡੇ ਤੋਂ ਬਿਨਾਂ ਜਿਹੜੇ ਮਨ ਹਨ, ਉਹ ਅੰਦਰ ਦੀ ਤਬਾਹੀ ਕਰਕੇ ਰੱਖ ਦਿੰਦੇ ਹਨ। ਸਾਹਿਬ ਕਹਿਣ ਲੱਗੇ-

*ਮਨੁ ਕੁੰਚਰੁ ਪੀਲਕੁ ਗੁਰੂ ਗਿਆਨੁ ਕੁੰਡਾ ਜਹ ਖਿੰਚੇ ਤਹ ਜਾਇ॥*
*ਨਾਨਕ ਹਸਤੀ ਕੁੰਡੇ ਬਾਹਰਾ ਫਿਰਿ ਉਝੜਿ ਪਾਇ॥*

(ਅੰਗ ੫੧੬)

ਗੁਰਸਿੱਖੋ ! ਜਿਸ ਦੇ ਮਨ ਦੇ ਉੱਪਰ ਸ਼ਬਦ ਦਾ ਕੁੰਡਾ ਨਹੀਂ, ਉਸ ਨੇ ਤਾਂ ਜ਼ਿੰਦਗੀ ਤਬਾਹ ਕਰਨੀ ਹੀ ਕਰਨੀ ਹੈ। ਸਾਹਿਬ ਗੁਰੂ ਅਰਜਨ ਸਾਹਿਬ ਕਹਿੰਦੇ ਹਨ, ਅਸੀਂ ਗੁਰੂ ਦਰ 'ਤੇ ਗਏ। ਉਹਨਾਂ ਨੂੰ ਪੁੱਛਿਆ ਮਹਾਰਾਜ ! ਕ੍ਰਿਪਾ ਕਰੋ ਕਿਤੇ ਮਨ ਨੀਵਾਂ ਹੋ ਜਾਏ। ਗੁਰੂ ਅਰਜਨ ਦੇਵ ਜੀ ਨੇ ਇਕ ਸ਼ਬਦ ਕਿਹਾ-

*ਅਬ ਮੋਰੋ ਨਾਚਨੋ ਰਹੋ॥*

(ਅੰਗ ੧੨੦੩)

ਕਹਿੰਦੇ ਹਨ, ਹੁਣ ਮੇਰਾ ਨੱਚਣ ਵਾਲਾ ਮਨ ਨਹੀਂ ਕਰਦਾ। ਅੱਗੇ ਥਾਂ-ਥਾਂ 'ਤੇ ਨੱਚਦਾ ਫਿਰਦਾ ਸੀ ਮਾਇਆ ਦੀ ਖ਼ਾਤਰ, ਤ੍ਰਿਸ਼ਨਾ ਦੀ ਖ਼ਾਤਰ, ਵਿਕਾਰਾਂ ਦੀ ਖ਼ਾਤਰ। ਕਿਉਂ ਜੀ ? ਕਹਿਣ ਲੱਗੇ, ਜਿਸ ਦਿਨ ਗੁਰੂ ਦਾ ਸ਼ਬਦ ਸੁਣਿਆ ਹੈ, ਉਸ ਦਿਨ ਮਨ ਨੱਚਣਾ ਬੰਦ ਕਰ ਗਿਆ। ਇਸ ਦੀ ਆਵਾਜ਼ ਹੀ ਬੰਦ ਹੋ ਗਈ। ਕਹਿਣ ਲੱਗੇ, ਜੀ, ਕੋਈ ਗੱਲ ਦੱਸੋ, ਕਿਵੇਂ ਸਮਝ ਪਵੇ ਕਿ ਇਹ ਨੱਚਣਾ ਬੰਦ ਹੋ ਗਿਆ ਹੈ ? ਸਾਹਿਬ ਕਹਿਣ ਲੱਗੇ, ਸਾਡਾ ਅਮੀਰ ਸੱਭਿਆਚਾਰ ਹੈ ਕਿ ਬੱਚੀ ਜਵਾਨ ਹੋਣੀ ਤੇ ਉਸ ਦੇ ਲਈ ਮਾਤਾ ਪਿਤਾ ਨੇ ਘਰ ਢੂੰਡਣਾ। ਉਹ ਆਪਣੀਆਂ ਸਹੇਲੀਆਂ ਵਿਚ ਬੈਠੀ ਸੀ। ਨਾ ਬਾਪ ਨਾਲ ਗੱਲ ਕਰਦੀ ਸੀ, ਨਾ ਮਾਂ ਨਾਲ ਤੇ ਨਾ ਭਰਜਾਈਆਂ ਨਾਲ। ਜਦੋਂ ਉਸ ਦੀਆਂ ਸਹੇਲੀਆਂ ਨੇ ਆਉਣਾ ਤਾਂ ਉਹਨਾਂ ਨੇ ਕਹਿਣਾ, ਤੇਰਾ ਪਤੀ ਇਹੋ ਜਿਹਾ ਹੋਣਾ ਹੈ। ਤੇਰੇ ਪਤੀ ਦਾ ਇਹੋ ਜਿਹਾ ਕਾਰੋਬਾਰ ਹੈ। ਉਸ ਨੇ ਵੀ ਅੱਗੋਂ ਹੱਸ ਕੇ ਕਹਿ ਦੇਣਾ ਕਿ ਇਹੋ ਜਿਹਾ ਹੋਵੇਗਾ। ਕਹਿਣ ਲੱਗੇ, ਜਿਸ ਦਿਨ ਉਹ ਪਤੀ ਪਰਨਾਣ ਆਇਆ, ਜਿਹੜੇ ਪਤੀ ਦੀਆਂ ਗੱਲਾਂ ਕਰਕੇ ਸਹੇਲੀਆਂ ਨਾਲ ਹੱਸਦੀ ਸੀ, ਆਉਂਦਿਆਂ ਸਾਰ ਉਸ ਨੇ ਘੁੰਡ ਕੱਢ ਲਿਆ। ਆਪਣੇ ਪਤੀ ਤੋਂ ਆਪਣਾ ਚਿਹਰਾ ਵੀ ਲੁਕਾ

ਲਿਆ। ਕਹਿਣ ਲੱਗੇ, ਗੁਰੂ ਦੇ ਸਿੱਖੋ ! ਜਿਵੇਂ ਇਕ ਕੁਆਰੀ ਕੰਨਿਆ ਪਤੀ ਦੀਆਂ ਗੱਲਾਂ ਆਪਣੀਆਂ ਸਹੇਲੀਆਂ ਨਾਲ ਕਰਕੇ ਹੱਸਦੀ ਸੀ, ਸਾਹਿਬ ਕਹਿਣ ਲੱਗੇ-

*ਕੁਆਰ ਕੰਨਿਆ ਜੈਸੇ ਸੰਗਿ ਸਹੇਰੀ ਪ੍ਰਿਅ ਬਚਨ ਉਪਹਾਸੁ ਕਹੋ॥*
*ਜਉ ਸੁਰਿਜਨੁ ਗ੍ਰਿਹ ਭੀਤਰਿ ਆਇਓ ਤਬ ਮੁਖੁ ਕਾਜਿ ਲਜੋ॥*

(ਅੰਗ ੧੨੦੩)

ਕਹਿਣ ਲੱਗੇ ਵਾਹਿਗੁਰੂ ਜੀ ! ਜਿੰਨੀ ਦੇਰ ਤੱਕ ਤੁਸੀਂ ਘਰ ਨਹੀਂ ਸੀ ਆਏ, ਮਨ ਜਣੇ-ਖਣੇ ਨਾਲ ਹੀ ਗੱਲਾਂ ਕਰਦਾ ਸੀ। ਜੇ ਪਤੀ ਘਰ ਵਿਚ ਆ ਜਾਏ ਤਾਂ ਔਰਤ ਦੀ ਜ਼ਬਾਨ ਨੂੰ ਤਾਲਾ ਲੱਗ ਗਿਆ। ਜਿਸ ਦਿਨ ਸੁਰਜਨ ਪ੍ਰਮਾਤਮਾ ਘਰ ਵਿਚ ਆ ਗਿਆ, ਸੱਚ ਜਾਣੋ, ਉਸ ਦਿਨ ਮਨ ਦੀ ਜ਼ਬਾਨ ਨੂੰ ਤਾਲਾ ਲੱਗ ਗਿਆ। ਅਗਲੀ ਉਦਾਹਰਨ ਦਿੱਤੀ ਸੋਨਾ ਘੜਨ ਵਾਲੇ ਵੀਰ ਦੀ। ਕੁਠਾਲੀ ਵਿਚ ਸੋਨਾ ਪਾਇਆ ਤੇ ਉਸ ਨੂੰ ਅੱਗ ਨਾਲ ਸੇਕ ਦੇਈ ਜਾਂਦਾ ਹੈ।

ਸਾਡੀ ਸਮੱਸਿਆ ਇਹ ਹੈ ਕਿ ਅਸੀਂ ਬਿਨਾਂ ਕਮਾਈ ਤੋਂ ਪੁੱਛੀ ਜਾਂਦੇ ਹਾਂ ਕਿ ਮਨ ਨਹੀਂ ਟਿੱਕਦਾ। ਖਿਮਾ ਕਰਿਉ, ਕਈ ਵਾਰੀ ਅਜਿਹੇ ਜੁੜੇ ਹੋਏ ਵੀ ਹੁੰਦੇ ਹਨ, ਬਾਹਰੋਂ ਤੱਕੀਦਾ ਹੈ ਕਿ ਚੁੰਝ ਗਿਆਨ ਹੈ ਪਰ ਅੰਦਰੋਂ ਝਾਤੀ ਮਾਰੀਦੀ ਹੈ ਤਾਂ ਇੰਝ ਲੱਗਦਾ ਹੈ ਜਿਵੇਂ ਓਤ ਪੋਤ ਹਨ। ਹਜ਼ੂਰ ਕਹਿਣ ਲੱਗੇ, ਕੁਠਾਲੀ ਵਿਚ ਸੋਨਾ ਪਿਆ ਹੈ, ਵਿਚ ਮੈਲ ਹੈ। ਅੱਗ ਬਾਲ ਦਿੱਤੀ ਹੈ। ਜਦੋਂ ਕੁਠਾਲੀ ਵਿਚ ਸੋਨਾ ਤੱਪਦਾ ਹੈ ਉਦੋਂ ਉਸ ਦੇ ਵਿਚੋਂ ਆਵਾਜ਼ ਵੀ ਆਉਂਦੀ ਹੈ, ਤਿਲਕਦਾ ਵੀ ਹੈ ਤੇ ਉਦੋਂ ਉਹ ਕੁਠਾਲੀ ਵਿਚ ਘੁੰਮਦਾ ਹੈ। ਜਦੋਂ ਅਸੀਂ ਬਾਣੀ ਪੜ੍ਹਨ ਲੱਗਦੇ ਹਾਂ ਤਾਂ ਉਦੋਂ ਇੰਨੇ ਗੰਦੇ ਤੇ ਮਲੀਨ ਫੁਰਨੇ ਆਉਂਦੇ ਹਨ। ਜਦੋਂ ਸ਼ਬਦ ਦਾ ਅਭਿਆਸ ਕਰਦੇ ਹਾਂ ਤਾਂ ਉਦੋਂ ਅੰਦਰੋਂ ਮੈਲ ਨਿਕਲਦੀ ਹੈ। ਕੱਪੜਾ ਹੱਥ ਨਾਲ ਮੱਲੀ ਜਾਈਏ, ਮੈਲ ਨਹੀਂ ਨਿਕਲਦੀ। ਜਦੋਂ ਸਾਬਣ ਦਾ ਰਗੜਾ ਲਾਉਗੇ ਅੰਦਰੋਂ ਮੈਲ ਨਿਕਲੇਗੀ।

ਜਦੋਂ ਬਾਣੀ ਪੜ੍ਹਦੇ ਹਾਂ ਤਾਂ ਅਸੀਂ ਕਹਿੰਦੇ ਹਾਂ ਫੁਰਨੇ ਆਉਂਦੇ ਹਨ ਉਸ ਦਿਨ। ਮੈਂ ਕਹਿੰਦਾ ਹਾਂ, ਅਸਲ ਵਿਚ ਬਾਬੇ ਦੇ ਸ਼ਬਦ ਦਾ ਲੱਗਾ ਹੈ ਸਾਬਣ, ਮੈਲ ਨਿਕਲੀ ਹੈ, ਮੈਲ ਵੇਖ ਕੇ ਭੱਜ ਨਾ ਜਾਈਂ। ਹੁਣ ਪਾ ਕੇ ਸੰਗਤ ਦਾ ਪਾਣੀ ਇਸ ਨੂੰ ਧੋ ਦੇ। ਜਿੰਨਾ ਰਗੜੇਂਗਾ, ਉੱਨੀ ਮੈਲ ਨਿਕਲੇਗੀ। ਇਕ ਦਿਨ ਅਜਿਹਾ ਆ ਜਾਏਗਾ ਕਿ ਸਾਰਾ ਸਵੱਛ ਹੋ ਜਾਏਂਗਾ। ਸਾਹਿਬ ਕਹਿਣ ਲੱਗੇ, ਜਦੋਂ ਕੁਠਾਲੀ ਵਿਚ ਸੋਨਾ ਪਾਇਆ, ਉਸ ਨੂੰ ਸੇਕ ਲੱਗਿਆ, ਤਿੜਕਿਆ। ਮੈਲ ਸੀ ਤੇ ਚਾਰ ਚੁਫੇਰੇ ਘੁੰਮੇ। ਜਦੋਂ ਗੁਰੂ ਦੇ ਸਿੱਖੋ, ਮੈਲ ਸੜ ਗਈ ਤਾਂ ਇਕੋ ਦੱਮ ਆਵਾਜ਼ ਵੀ ਬੰਦ ਹੋ ਗਈ ਤੇ ਸੋਨਾ ਵੀ ਟਿੱਕ ਗਿਆ। ਕਹਿਣ ਲੱਗੇ, ਜਦੋਂ ਮੈਲ ਸੜ ਜਾਏ ਉਦੋਂ ਟਿੱਕ ਜਾਂਦਾ ਹੈ। ਜਦੋਂ ਅੰਦਰ ਦੀ ਮੈਲ ਦੂਰ ਹੁੰਦੀ ਹੈ ਤਾਂ ਸਾਡਾ ਮਨ ਟਿੱਕਦਾ ਹੈ। ਮਨ ਟਿਕੇ ਤਾਂ ਸ਼ਬਦ ਕਮਾਉਂਦਾ ਹੈ। ਉਤੇ ਮੱਤ ਹੋਵੇ, ਮੱਤ ਉੱਤੇ ਗੁਰੂ ਹੋਵੇ ਤਾਂ ਸੱਚ ਜਾਣੋ, ਸ਼ਬਦ ਨੂੰ ਕਮਾਉਂਦਿਆਂ ਆਪਣੇ ਆਪ ਨੀਵਾਂ ਹੋਣ ਲੱਗ ਪੈਂਦਾ ਹੈ। ਹਜ਼ੂਰ ਨੇ ਕਿਹਾ-

*ਜਿਉ ਕਨਿਕੋ ਕੋਠਾਰੀ ਚੜਿਓ ਕਬਰੋ ਹੋਤ ਫਿਰੋ॥*
*ਜਬ ਤੇ ਸੁਧ ਭਏ ਹੈ ਬਾਰਹਿ ਤਬ ਤੇ ਥਾਨ ਥਿਰੋ॥*

(ਅੰਗ ੧੨੦੩)

ਫਿਰ ਇਹ ਨੀਵਾਂ ਕਿਵੇਂ ਹੋਵੇ ? ਨੀਵਾਂ ਹੋਵੇਗਾ ਜੇ ਦਾਤੇ ਦੀ ਦਾਤ ਲੈ ਕੇ ਹੰਕਾਰੀ ਨਾ ਹੋਵੇ। ਦਾਤਾ ! ਤੁਸੀਂ ਕ੍ਰਿਪਾ ਕਰੋ ਕਿ ਸਿੱਖਾਂ ਦੇ ਮਨ ਨੀਵੇਂ ਹੋ ਜਾਣ ਤੇ ਇਹਨਾਂ ਦੀ ਮੱਤ ਉੱਚੀ ਹੋ ਜਾਏ। ਕਿਉਂਕਿ ਨੀਵੇਂ ਮਨਾਂ ਵਿਚ ਗੁਰੂ ਦੀ ਕ੍ਰਿਪਾ ਠਹਿਰਦੀ ਹੈ ਤੇ ਬਾਬਾ ਫ਼ਰੀਦ ਸਾਹਿਬ ਨੇ ਸ਼ਬਦ ਕਹੇ ਸਨ-

*ਫਰੀਦਾ ਗਰਬੁ ਜਿਨ੍ਹਾ ਵਡਿਆਈਆ ਧਨਿ ਜੋਬਨਿ ਆਗਾਹ॥*
*ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ॥*

(ਅੰਗ ੧੨੮੩)

ਜਦੋਂ ਮੀਂਹ ਪੈ ਜਾਏ ਤਾਂ ਟਿੱਬੇ 'ਤੇ ਸਭ ਤੋਂ ਵੱਧ ਮੀਂਹ ਪੈਂਦਾ ਹੈ, ਪਰ ਹੈਰਾਨਗੀ ਦੀ ਗੱਲ ਕਿ ਰਹਿੰਦਾ ਸੁੱਕੇ ਦਾ ਸੁੱਕਾ ਹੈ। ਨੀਵੀਆਂ ਥਾਵਾਂ ਪਾਣੀ ਨਾਲ ਭਰੀਆਂ ਜਾਂਦੀਆਂ ਹਨ। ਸਿੱਖਾ ! ਜੇ ਨੀਵੇਂ ਥਾਂ 'ਤੇ ਪਾਣੀ ਟਿੱਕ ਜਾਂਦਾ ਹੈ ਤਾਂ ਨੀਵੀਆਂ ਥਾਵਾਂ 'ਤੇ ਗੁਰੂ ਦੀ ਮੱਤ ਟਿੱਕ ਜਾਂਦੀ ਹੈ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਸਤਿਗੁਰੂ ਰਹਿਮਤ ਕਰਨ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਮਤ ਉੱਚੀ, ਮਤ ਦਾ ਰਾਖਾ ਆਪ ਵਾਹਿਗੁਰੂ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਕੱਲ ਬੇਨਤੀ ਕੀਤੀ ਸੀ ਕਿ ਮਨ ਕੀ ਹੈ, ਮਨ ਦੀਆਂ ਉਡਾਰੀਆਂ ਕਿਹੋ ਜਿਹੀਆਂ ਹਨ, ਇਸ ਦਾ ਟਿਕਾਅ ਕਿਵੇਂ ਆ ਸਕਦਾ ਹੈ, ਇਸ ਮਨ ਨੂੰ ਨੀਵਾਂਪਣ ਕਿਵੇਂ ਮਿਲ ਜਾਵੇ। ਅੱਜ-

*ਮਨ ਉੱਚੀ, ਮਤ ਦਾ ਰਾਖਾ ਆਪ ਵਾਹਿਗੁਰੂ।*

ਰਾਖਾ ਕਿਵੇਂ ਬਣਦੇ ਹਨ, ਅਸੀਂ ਵਿਚਾਰਨਾ ਹੈ। ਮਨ ਦਾ ਸੁਭਾਅ ਇਕ ਪੰਛੀ ਦੀ ਤਰ੍ਹਾਂ ਹੈ। ਜਿਵੇਂ ਇਕ ਪੰਛੀ ਆਪਣੇ ਖੰਭਾਂ ਦੇ ਨਾਲ ਉੱਡਦਾ ਹੈ ਤੇ ਜਿਹੋ ਜਿਹੇ ਰੁੱਖ ਦੇ ਉੱਪਰ ਜਾ ਕੇ ਉਸ ਨੇ ਆਪਣਾ ਟਿਕਾਣਾ ਬਣਾਉਣਾ ਹੈ, ਉਹੋ ਜਿਹੇ ਰੁੱਖ ਦੇ ਫਲਾਂ ਨੂੰ ਉਹ ਚੁੰਝ ਮਾਰ ਕੇ ਖਾਣ ਲੱਗ ਪੈਂਦਾ ਹੈ। ਮਨ ਦਾ ਸੁਭਾਅ ਹੈ ਕਿ ਇਹ ਇਕ ਖਿਨ ਵੀ ਟਿੱਕਦਾ ਨਹੀਂ। ਜਿਹੜਾ ਮਨ ਖਿੰਡਾਉ ਵਿਚ ਹੈ, ਖਿੰਡੇ ਹੋਏ ਮਨ ਵਿਚ ਰੰਚਕ ਮਾਤਰ ਵੀ ਟਿਕਾਉ ਨਹੀਂ। ਕਬੀਰ ਸਾਹਿਬ ਨੇ ਕਿਹਾ ਹੈ-

*ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹ ਦਿਸ ਜਾਇ॥*
*ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ॥*

(ਅੰਗ ੧੩੬੯)

ਜਿਸ ਥਾਂ 'ਤੇ ਇਹ ਬੈਠੇਗਾ, ਉਹੋ ਕੁਝ ਹੀ ਮਨ ਨੇ ਆਪਣੇ ਅੰਦਰ, ਉਹਨਾਂ ਗੁਣਾਂ ਜਾਂ ਔਗੁਣਾਂ ਨੂੰ ਆਪਣੇ ਅੰਦਰ ਸੰਚਿਤ ਕਰ ਲੈਣਾ ਹੈ। ਮਨ ਆਪਣੀ ਮਰਜ਼ੀ ਕਿੰਨੀ ਕੁ ਕਰਦਾ ਹੈ ? ਮਨ ਕਿਤੇ ਮੱਤ ਦੇ ਥੱਲੇ ਚੱਲਦਾ ਹੋਵੇ ਤੇ ਮੱਤ ਹੋਵੇ ਗੁਰੂ ਦੇ ਆਸਰੇ, ਫਿਰ ਇਸ ਦੇ ਦੇਖਣ ਵਿਚ, ਇਸ ਦੇ ਖਾਣ ਵਿਚ, ਇਸ ਦੇ ਬੋਲਣ ਵਿਚ, ਇਸ ਦੇ ਪਹਿਨਣ ਵਿਚ, ਇਸ ਦੇ ਸੁਣਨ ਵਿਚ ਜ਼ਮੀਨ ਆਸਮਾਨ ਦਾ ਅੰਤਰ ਹੋਵੇਗਾ।

ਇਕ ਮਨ ਅੱਖਾਂ ਨਾਲ ਆਪ ਦੇਖਦਾ ਪਿਆ ਹੈ। ਜਦੋਂ ਅਸੀਂ ਦੇਖਦੇ ਹਾਂ ਤਾਂ ਇਹ

ਜ਼ਰੂਰ ਕਹਿੰਦੇ ਹਾਂ ਕਿ ਬੰਦਾ ਅੱਖਾਂ ਨਾਲ ਦੇਖਦਾ ਪਿਆ ਹੈ। ਅੱਖਾਂ ਦੇਖਦੀਆਂ ਹਨ ਤੇ ਉਸ ਦਾ ਆਨੰਦ ਮਨ ਮਾਣਦਾ ਪਿਆ ਹੈ। ਕੰਨਾਂ ਨਾਲ ਅਸੀਂ ਸੁਣਦੇ ਹਾਂ, ਪਰ ਕੰਨਾਂ ਵਿਚ ਬੈਠਾ ਹੋਇਆ ਮਨ ਹੀ ਸਭ ਕੁਝ ਸੁਣਦਾ ਪਿਆ ਹੈ। ਜ਼ਬਾਨ ਨਾਲ ਬੋਲਦੇ ਹਾਂ, ਪਰ ਚੇਤੇ ਰੱਖਿਉ, ਜ਼ਬਾਨ ਬਾਅਦ ਵਿਚ ਬੋਲਦੀ ਹੈ, ਅਸਲ ਵਿਚ ਜ਼ਬਾਨ ਵਿਚ ਮਨ ਪਿਆ ਬੋਲਦਾ ਹੈ। ਹੱਥਾਂ ਨਾਲ ਕੋਈ ਕੰਮ ਕਰਨ ਤੁਰਦੇ ਹਾਂ ਤਾਂ ਹੱਥਾਂ ਵਿਚ ਵੀ ਕੰਮ ਮਨ ਪਿਆ ਕਰਦਾ ਹੈ। ਪੈਰਾਂ ਨਾਲ ਤੁਰਨਾ ਸ਼ੁਰੂ ਕਰਦੇ ਹਾਂ ਤੇ ਪੈਰਾਂ ਨਾਲ ਵੀ ਅਸਲ ਵਿਚ ਮਨ ਤੁਰਦਾ ਪਿਆ ਹੈ। ਅਸੀਂ ਕਹਾਂਗੇ ਇਹ ਕਿਵੇਂ ? ਭਾਈ ਗੁਰਦਾਸ ਕਹਿੰਦੇ ਹਨ, ਜਦੋਂ ਅੱਖਾਂ ਦੇਖਦੀਆਂ ਹਨ ਤੇ ਇਕ ਗੱਲ ਦਾ ਖ਼ਿਆਲ ਕਰੀਂ ਕਿ ਅੱਖਾਂ ਬਾਅਦ ਵਿਚ ਦੇਖਣ ਜਾਂਦੀਆਂ ਹਨ, ਪਹਿਲਾਂ ਮਨ ਵਿਚ ਇਹ ਸੰਕਲਪ ਜਾਂ ਵਿਕਲਪ ਉੱਠਦੇ ਹਨ ਕਿ ਮੈਂ ਇਹ ਚੰਗੀ ਜਾਂ ਮੰਦੀ ਚੀਜ਼ ਦੇਖਣੀ ਹੈ।

ਇਕਨਾਂ ਦੇ ਮਨ ਵਿਚ ਫੁਰਨਾ ਉੱਠਿਆ। ਮਨ ਨੇ ਕਿਹਾ ਮੈਂ ਗੁਰੂ ਘਰ ਜ਼ਰੂਰ ਜਾਣਾ ਹੈ। ਮਨ ਦੇ ਫੁਰਨੇ ਨੂੰ, ਅੱਖਾਂ ਨੂੰ ਗੁਰੂ ਕੋਲ ਲੈ ਕੇ ਆਉਂਦਾ ਹੈ। ਇਕਨਾਂ ਦੇ ਮਨ ਵਿਚ ਫੁਰਨਾ ਉੱਠਿਆ ਕਿ ਦੁਨੀਆਂ ਦੀਆਂ ਰੰਗ ਰਲੀਆਂ ਦੇਖਣੀਆਂ ਹਨ। ਮਨ ਉਹਨਾਂ ਨੂੰ ਰੰਗ ਰਲੀਆਂ ਵਾਲੇ ਪਾਸੇ ਲੈ ਤੁਰਿਆ। ਇਕਨਾਂ ਦੇ ਮਨ ਨੇ ਕਿਹਾ ਕਿ ਮੈਂ ਗੁਰੂ ਦੀ ਬਾਣੀ ਸੁਣਨੀ ਹੈ। ਸੁਣਨਾ ਕੰਨਾਂ ਨੇ ਸੀ। ਪਰ ਮਨ ਸੀ, ਉਸ ਮਨ ਦੇ ਉੱਤੇ ਸੀ ਮੱਤ, ਮੱਤ ਦੇ ਉੱਤੇ ਸੀ ਗੁਰੂ। ਜਿਨ੍ਹਾਂ ਦੀ ਮੱਤ ਉੱਤੇ ਗੁਰੂ ਬੈਠਾ ਸੀ, ਉਹ ਕੰਨਾਂ ਨਾਲ ਕੀਰਤਨ ਸੁਣਨ ਵਾਲੇ ਪਾਸ ਤੁਰੇ। ਕਹਿਣ ਲੱਗੇ, ਜਿਨ੍ਹਾਂ ਦੀ ਮੱਤ ਉੱਤੇ ਗੁਰੂ ਬੈਠਾ ਸੀ, ਉਹਨਾਂ ਦੇ ਮਨ ਨੇ ਹੁਕਮ ਕੀਤਾ ਕਿ ਆਪਾਂ ਚੱਲੀਏ ਤੇ ਚੱਲ ਕੇ ਕਿਤੇ ਬੈਠ ਕੇ ਦੋ ਘੜੀਆਂ ਗੁਰੂ ਗੁਰੂ ਕਰਾਂਗੇ। ਕਿਉਂਕਿ ਜੇ ਮਨ ਉੱਤੇ ਮਨ ਹੋਵੇਗਾ ਤਾਂ ਮਨਮਤਿ ਬੰਦਾ ਕਰੇਗਾ ਤੇ ਜਿਸ ਦਿਨ ਮੱਤ ਉੱਤੇ ਗੁਰੂ ਬੈਠਾ ਹੋਵੇਗਾ ਤਾਂ ਉਸ ਦਿਨ ਹਰ ਕਰਮ ਵਿਚ ਇਹ ਆਪਣੇ ਗੁਰੂ ਦੀ ਮੱਤ ਨੂੰ ਮੁੱਖ ਰੱਖੇਗਾ। ਭਾਈ ਗੁਰਦਾਸ ਜੀ ਨੇ ਬਚਨ ਕਹੇ–

*ਅਖੀ ਅੰਦਰਿ ਵੇਖਦਾ ਸਭ ਚੋਜ ਵਿਡਾਣਾ।*
*ਕੰਨੀ ਸੁਣਦਾ ਸੁਰਤਿ ਕਰਿ ਆਖਾਣਿ ਵਿਖਾਣਾ।*
*ਜੀਭੈ ਅੰਦਰਿ ਬੋਲਦਾ ਬਹੁ ਸਾਦ ਲੁਭਾਣਾ।*

ਜਿਸ ਦਿਨ ਕੋਈ ਚੀਜ਼ ਖਾਣ ਦੇ ਫੁਰਨੇ ਪੈਦਾ ਹੋਣ, ਖਾਂਦੀ ਤਾਂ ਜੀਭ ਪਈ ਹੈ ਪਰ ਇੱਛਾ ਸ਼ਕਤੀ ਤਾਂ ਮਨ ਦੀ ਸੀ। ਅੱਗੇ ਕਹਿਣ ਲੱਗੇ–

*ਹਥੀਂ ਕਿਰਤਿ ਕਮਾਂਵਦਾ ਪਗਿ ਚਲੈ ਸੁਜਾਣਾ।*
*ਦੇਹੀ ਅੰਦਰਿ ਇਕੁ ਮਨੁ ਇੰਦ੍ਰੀ ਪਰਵਾਣਾ।*
*ਆਪੇ ਆਪਿ ਵਰੱਤਦਾ ਗੁਰਮੁਖਿ ਸੁਖੁ ਮਾਣਾ॥੧੮॥*

(ਵਾਰ ੨, ਪਉੜੀ ੧੮)

ਸਰੀਰ ਪੰਜਾਂ ਤੱਤਾਂ ਦਾ ਹੈ, ਇੰਦਰੇ ਇਸ ਦੇ ਦੱਸ ਹਨ, ਪਰ ਕਹਿੰਦੇ ਹਨ, ਦੱਸਾਂ ਇੰਦਰਿਆਂ ਨੂੰ ਇਕ ਮਨ ਨੇ ਕਾਬੂ ਕੀਤਾ ਹੋਇਆ ਹੈ। ਜੋ ਮਨ ਕਹਿੰਦਾ ਹੈ, ਉਹ ਚੱਲਦੀ ਹੈ। ਸਾਡੀ ਮੱਤ ਉੱਚੀ ਹੋਣੀ ਅੱਤ ਜ਼ਰੂਰੀ ਹੈ। ਉੱਚੀ ਮੱਤ ਦਾ ਭਾਵ ਕੀ ਹੈ ? ਕੀ ਉੱਚੀਆਂ ਗੱਲਾਂ ਕਰਨ ਦਾ ਨਾਮ ਉੱਚੀ ਮੱਤ ਹੈ ? ਪਹਿਲੀ ਗੱਲ ਜਿਨ੍ਹਾਂ ਨੇ ਗੁਰੂ ਤੋਂ ਮਨ ਨੀਵਾਂ ਕਰਨ ਦੀ ਜਾਚ ਸਿੱਖਣੀ ਹੈ, ਉਹ ਆਪਣੇ ਮਨ ਨੂੰ ਆਪਣਾ ਨਾ ਰਹਿਣ ਦੇਣ, ਉਹ ਆਪਣੇ ਮਨ ਨੂੰ ਗੁਰੂ ਦਾ ਬਣਾ ਦੇਣ। ਕਈ ਵਾਰੀ ਭੁਲੇਖਾ ਪੈਂਦਾ ਹੈ ਕਿ ਬੰਦੇ ਦੀ ਮੱਤ ਉੱਚੀ ਹੈ, ਪਰ ਹਕੀਕਤ ਵਿਚ ਗੱਲਾਂ ਉੱਚੀਆਂ ਹੁੰਦੀਆਂ ਹਨ, ਮੱਤ ਉੱਚੀ ਨਹੀਂ ਹੁੰਦੀ। ਪਰ ਹਕੀਕਤ ਵਿਚ ਜਿਹੜਾ ਅੰਦਰ ਹੈ ਉਹ ਉਸੇ ਤਰ੍ਹਾਂ ਨੀਵੇਂਪਣ ਵਿਚ ਰਹਿੰਦਾ ਹੈ। ਗੱਲ ਉੱਚੀ ਕਰਨ ਦੇ ਨਾਲ ਕਦੀ ਵੀ ਮੱਤ ਉੱਚੀ ਨਹੀਂ ਹੁੰਦੀ। ਮੱਤ ਉੱਚੀ ਤਾਂ ਹੋਵੇਗੀ ਜੇ ਮੱਤ ਦੇ ਉੱਤੇ ਗੁਰੂ ਦਾ ਸ਼ਬਦ ਟਿੱਕਿਆ ਹੋਵੇਗਾ। ਭਾਈ ਸਾਹਿਬ ਕਹਿੰਦੇ ਹਨ, ਕਈ ਵਾਰੀ ਜਿਹੜੀ ਚੀਜ਼ ਉੱਚੀ ਹੁੰਦੀ ਹੈ, ਹਕੀਕਤ ਵਿਚ ਉਸ ਦਾ ਅੰਦਰ ਨੀਵਾਂ ਹੁੰਦਾ ਹੈ। ਖ਼ਿਆਲ ਉੱਚੇ ਹੋਣਗੇ, ਪਰ ਮੱਤ ਉੱਚੀ ਨਹੀਂ।

ਭਾਈ ਸਾਹਿਬ ਕਹਿੰਦੇ ਹਨ, ਇਕ ਬੰਦਾ ਮਾਲਾ ਹੱਥ ਵਿਚ ਫੜਦਾ ਹੈ। ਜਦੋਂ ਉਹ ਮਾਲਾ ਫੜਦਾ ਹੈ ਤਾਂ ਮਾਲਾ ਦੇ ਇਕ ਇਕ ਮਣਕੇ ਨੂੰ ਫੜ ਕੇ ਰਾਮ ਰਾਮ ਜਾਂ ਗੁਰੂ ਗੁਰੂ ਕਹਿੰਦਾ ਹੈ। ਸਾਰੇ ਮਣਕੇ ਗਿਣਤੀ ਵਿਚ ਆ ਗਏ। ਜਿਹੜਾ ਸਭ ਤੋਂ ਸ਼੍ਰੋਮਣੀ ਮਣਕਾ ਹੈ, ਉਸ ਨੂੰ ਕਿਹਾ ਜਾਂਦਾ ਹੈ ਮੇਰੂ ਮਣਕਾ। ਸਾਰੇ ਮਣਕੇ ਗਿਣਤੀ ਵਿਚ ਆਉਣਗੇ, ਪਰ ਇਹ ਕਦੀ ਵੀ ਨਾ ਭੁਲੀਏ ਕਿ ਮੇਰੂ ਮਣਕਾ ਕਦੀ ਵੀ ਗਿਣਤੀ ਵਿਚ ਨਹੀਂ ਆਉਂਦਾ। ਇਸ ਦਾ ਕਾਰਨ ਕੀ ਹੈ ? ਕਹਿਣ ਲੱਗੇ, ਸਭ ਤੋਂ ਉੱਚਾ ਬਣਿਆ ਬੈਠਾ ਹੈ। ਮੇਰੂ ਜ਼ਰੂਰ ਕਹਿੰਦੇ ਹਨ ਪਰ ਹਕੀਕਤ ਵਿਚ ਇਸ ਦੀ ਗਿਣਤੀ ਕੋਈ ਨਹੀਂ। ਸਾਹਿਬ ਕਹਿਣ ਲੱਗੇ, ਜੇ ਤੂੰ ਆਪਣੇ ਆਪ ਨੂੰ ਉੱਚਾ ਕਰੀ ਬੈਠਾ ਹੈਂ ਤਾਂ ਸੱਚ ਜਾਣ, ਜੇ ਤੇਰੇ ਅੰਦਰ ਨਾਮ ਨਹੀਂ, ਸਿਮਰਨ ਨਹੀਂ, ਹਰ ਮਣਕਾ ਗਿਣਤੀ ਵਿਚ ਆਏਗਾ ਪਰ ਉੱਚਾ ਰਹਿਣ ਵਾਲਾ ਮੇਰੂ ਕਦੀ ਵੀ ਗਿਣਤੀ ਵਿਚ ਨਹੀਂ ਆਉਂਦਾ। ਇਸ ਉੱਚੇਪਣ ਦਾ ਅਸੀਂ ਕੀ ਕਰਨਾ ਹੈ ਜਿਹੜਾ ਰੱਬ ਦੇ ਘਰ ਵਿਚ ਕਿਸੇ ਗਿਣਤੀ ਵਿਚ ਵੀ ਨਾ ਆਵੇ।

ਸਿੰਬਲ ਦਾ ਰੁੱਖ ਦੇਖਣ ਨੂੰ ਬੜਾ ਉੱਚਾ ਹੈ ਪਰ ਉਸ ਦਾ ਉੱਚਾਪਣ ਕਿਸੇ ਅਰਥ ਨਹੀਂ। ਉੱਚਾ ਹੋ ਕੇ ਵੀ ਉਸ ਦੇ ਪੱਲੇ ਕੁਝ ਨਹੀਂ। ਨਾ ਉਸ ਦੇ ਪੱਤੇ, ਨਾ ਉਸ ਦੇ ਫੁੱਲ, ਨਾ ਉਸ ਦੇ ਫਲ, ਬਕਬਕਾ ਕਿਸੇ ਕੰਮ ਨਹੀਂ ਆਉਂਦਾ ਪਿਆ। ਭਾਈ ਸਾਹਿਬ ਨੇ ਤੀਸਰਾ ਪ੍ਰਮਾਣ ਦਿੱਤਾ ਹੈ। ਕਹਿਣ ਲੱਗੇ ਕਿ ਸੱਚ ਜਾਣੀ, ਇੱਲ ਦੀ ਉਡਾਰੀ ਬੜੀ ਉੱਚੀ ਹੈ। ਕਿਸੇ ਆਸਮਾਨ ਦੇ ਸਿਖਰ ਉੱਪਰ ਜਾ ਕੇ ਇੱਲ ਉੱਡਦੀ ਪਈ ਹੈ ਤਾਂ ਜਿੰਨੀ ਉੱਚੀ ਇੱਲ ਉੱਡਦੀ ਪਈ ਹੈ, ਮਤ ਸਮਝੀਂ ਕਿ ਉੱਚੇ ਖ਼ਿਆਲਾਂ ਵਾਲੇ, ਉੱਚੀਆਂ ਗੱਲਾਂ ਕਰਨ ਵਾਲੇ, ਉੱਚੀਆਂ ਗੱਲਾਂ ਲਿਖਣ ਵਾਲਿਆਂ ਦੀ ਮੱਤ ਵੀ ਉੱਚੀ ਹੋਵੇਗੀ। ਇੱਲ ਸਭ ਤੋਂ ਉੱਚੀ ਉੱਡਦੀ ਹੈ, ਪਰ ਬਿਰਤੀ ਇੰਨੀ ਨੀਵੀਂ ਹੈ, ਕਿ ਉੱਚੀ ਉੱਡ ਕੇ ਵੀ ਮਰੇ ਹੋਏ ਪਿੰਜਰ ਦੇਖ ਕੇ ਮਰੇ ਹੋਏ ਪਿੰਜਰਾਂ

ਵੱਲ ਆਪਣਾ ਧਿਆਨ ਰੱਖਦੀ ਹੈ। ਉਸ ਦੀ ਉੱਚੀ ਉਡਾਰੀ ਕਿਸੇ ਲੇਖੇ ਨਹੀਂ, ਕਿਉਂਕਿ ਉਸ ਦੀ ਅੰਦਰ ਦੀ ਬਿਰਤੀ ਅੱਤ ਦੀ ਨੀਵੀਂ ਹੈ। ਭਾਈ ਗੁਰਦਾਸ ਕਹਿੰਦੇ ਹਨ, ਦੇਖੀਂ ਉੱਚੀ ਮੱਤ ਦੀਆਂ ਗੱਲਾਂ ਨਾ ਕਰੀਂ ਜਾਈਂ, ਕਿਤੇ ਉੱਚੇ ਖ਼ਿਆਲਾਂ ਨਾਲ ਲੋਕਾਂ ਨੂੰ ਕੀਲੀ ਨਾ ਜਾਈਂ। ਦੇਖ, ਉੱਚੇ ਖ਼ਿਆਲ ਕਹਿਣ ਨਾਲ ਮੱਤ ਉੱਚੀ ਨਹੀਂ ਹੁੰਦੀ। ਮੱਤ ਤਾਂ ਉੱਚੀ ਹੁੰਦੀ ਹੈ ਜੇ ਇਸ ਉੱਪਰ ਗੁਰੂ ਦੇ ਸ਼ਬਦ ਦਾ ਕੁੰਡਾ ਹੋਵੇ। ਭਾਈ ਗੁਰਦਾਸ ਜੀ ਕਹਿਣ ਲੱਗੇ–

*ਜੈਸੇ ਮਾਲਾ ਮੇਰੁ ਪੋਈਅਤ ਸਭ ਊਪਰ ਕੈ,*
*ਸਿਮਰਨ ਸੰਖਿਆ ਮੈ ਨ ਆਵਤ ਬਡਾਈ ਕੈ॥*
*ਜੈਸੇ ਬਿਰਖਨ ਬਿਖੈ ਪੇਖੀਐ ਸਬਲ ਊਚੋ,*
*ਨਿਹਫਲ ਭਇਓ ਸੋਊ ਅਤਿ ਅਧਕਾਈ ਕੈ॥*
*ਜੈਸੇ ਚੀਲ ਪੰਛਿਨ ਮੈ ਉਡਤ ਅਕਾਸਚਾਰੀ,*
*ਹੇਰੈ ਮ੍ਰਿਤ ਪਿੰਜਰਨ ਊਚੇ ਮਤੁ ਪਾਈ ਕੈ॥*

(ਕਬਿੱਤ ਸਵੱਯੇ ਭਾ: ਗੁਰਦਾਸ)

ਜੇ ਲਿਖਣ ਵਿਚ ਮੇਰੇ ਸ਼ਬਦ ਉੱਚੇ ਹੋਣ, ਪਰ ਮੇਰੇ ਆਪਣੇ ਅੰਦਰ ਦਾ ਇਖ਼ਲਾਕ ਨੀਵਾਂ ਹੋਵੇ ਤਾਂ ਸੱਚ ਜਾਣੋ, ਉਹ ਉੱਚੀ ਮੱਤ ਨਹੀਂ। ਜੇ ਮੈਂ ਵਿਆਖਿਆ ਉੱਚੇ ਸ਼ਬਦਾਂ ਦੀ ਕਰਾਂ ਤੇ ਆਪ ਨੀਵਾਂ ਹੋਵਾਂ ਤਾਂ ਫਿਰ ਇਹੋ ਜਿਹੀ ਮੱਤ ਨੂੰ ਸਾਹਿਬ ਕਹਿੰਦੇ ਹਨ–

*ਗਲੀ ਅਸੀ ਚੰਗੀਆ ਆਚਾਰੀ ਬੁਰੀਆਹ॥*
*ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ॥*

(ਅੰਗ ੮੫)

ਕਿਸੇ ਵੀ ਗੁਣ ਦਾ ਹੰਕਾਰ ਨਾ ਹੋਣਾ ਤਾਂ ਸੱਚ ਜਾਣੋ, ਇਹ ਮਨ ਨੀਵਾਂ ਹੈ। ਜਦੋਂ ਵੀ ਦਾਤਾ ਕੋਈ ਦਾਤ ਦੇਵੇ, ਆਪਣੇ ਅੰਦਰ ਨੂੰ ਸਿੱਖਾ, ਨੀਵਿਆਂ ਕਰਕੇ ਆਈਂ। ਜਿਹੜੇ ਮਨ ਨੀਵੇਂ ਰੱਖ ਕੇ ਚੱਲੇ, ਉਹਨਾਂ ਨੇ ਸਾਈਂ ਦੇ ਦਰ 'ਤੇ ਦਾਤਾਂ ਵੀ ਪਾਈਆਂ। ਸਾਹਿਬ ਕਹਿੰਦੇ ਹਨ, ਫਿਰ ਮੱਤ ਉੱਚੀ ਕਿਵੇਂ ਹੋਵੇ ? ਮੱਤ ਉੱਚੀ ਆਪਣੇ ਖ਼ਿਆਲਾਂ ਨਾਲ ਨਹੀਂ, ਮੱਤ ਉੱਚੀ ਹੋਵੇਗੀ ਉੱਚਿਆਂ ਦੀ ਸੰਗਤ ਕਰਕੇ। ਕਬੀਰ ਜੀ ਦੇ ਇਕ ਸ਼ਬਦ ਦੀ ਵਿਆਖਿਆ ਕਰਨੀ ਹੈ ਕਿ ਉੱਚੀ ਮੱਤ ਕੀ ਹੈ। ਕਬੀਰ ਜੀ ਅੱਜ ਗੰਗਾ ਦੇ ਕਿਨਾਰੇ ਪਏ ਹਨ। ਅਚਨਚੇਤ ਰਾਮਾਨੰਦ ਜੀ ਦਾ ਚਰਨ ਇਹਨਾਂ ਦੇ ਸਿਰ ਨੂੰ, ਸਰੀਰ ਨੂੰ ਸਪਰਸ਼ ਕੀਤਾ ਹੈ ਤੇ ਪੈਰ ਨੂੰ ਪਤਾ ਲੱਗਾ ਕਿ ਕੋਈ ਮਨੁੱਖ ਪਿਆ ਹੈ। ਬਸ ਇਕੋ ਸ਼ਬਦ ਕਿਹਾ ਸੀ–

*ਉਠ ਰਾਮ ਕੇ ਰਾਮ ਬੋਲ।*

ਅੱਗੇ ਭਾਈ ਗੁਰਦਾਸ ਨੇ ਗੱਲ ਕਹੀ ਕਿ ਉਹ ਉੱਚੀ ਮੱਤ ਕਿਵੇਂ ਹੋਈ। ਭਾਈ ਸਾਹਿਬ ਦੀ ਪਉੜੀ ਹੈ–

*ਹੋਇ ਬਿਰਕਤੁ ਬਨਾਰਸੀ ਰਹਿੰਦਾ ਰਾਮਾਨੰਦੁ ਗੁਸਾਈਂ।*
*ਅੰਮ੍ਰਿਤੁ ਵੇਲੇ ਉਠਿ ਕੈ ਜਾਂਦਾ ਗੰਗਾ ਨ੍ਹਾਵਣ ਤਾਈਂ।*
*ਅਗੋ ਹੀ ਦੇ ਜਾਇ ਕੈ ਲੰਮਾ ਪਿਆ ਕਬੀਰ ਤਿਥਾਈਂ।*
*ਪੈਰੀ ਟੁੰਬਿ ਉਠਾਲਿਆ 'ਬੋਲਹੁ ਰਾਮ' ਸਿਖ ਸਮਝਾਈ।*

(ਵਾਰ ੧੦, ਪਉੜੀ ੧੫)

ਗੁਰੂ ਦੇ ਸਿੱਖੇ ਉਸ ਦੀ ਮੱਤ ਕੀਮਤੀ ਮਾਣਕ ਬਣ ਜਾਂਦੀ ਹੈ, ਜਿਸ ਨੂੰ ਗੁਰੂ ਦੀ ਸਿੱਖੀ ਛੇਤੀ ਕੀਤਿਆਂ ਸਮਝ ਪੈ ਜਾਏ। ਇਕ ਸਿੱਖ ਦਾ ਅਰਥ ਹੁੰਦਾ ਹੈ ਇਕ ਦਾ ਸਿਮਰਨ। ਅੱਗੇ ਭਾਈ ਸਾਹਿਬ ਕਹਿੰਦੇ ਹਨ, ਦੇਖੋ ਅੱਜ ਮੱਤ ਉੱਚੀ ਹੋਣ ਲੱਗੀ ਹੈ। ਇਕੋ ਗੱਲ ਕਹੀ-

*'ਬੋਲਹੁ ਰਾਮ' ਸਿਖ ਸਮਝਾਈ।*

ਅੱਗੇ ਸ਼ਬਦ ਵਰਤੇ-

*ਜਿਉ ਲੋਹਾ ਪਾਰਸੁ ਛੁਹੇ ਚੰਦਨ ਵਾਸੁ ਨਿੰਮੁ ਮਹਕਾਈ।*

ਕਹਿੰਦੇ ਹਨ, ਜਿਵੇਂ ਪਾਰਸ ਨੂੰ ਲੋਹਾ ਟੱਚ ਕਰ ਜਾਏ ਤੇ ਸੋਨਾ ਬਣ ਜਾਂਦਾ ਹੈ। ਚੰਦਨ ਦੇ ਨੇੜੇ ਨਿੰਮ ਹੋਵੇ ਤਾਂ ਉਸ ਦੇ ਵਿਚ ਮਹਿਕ ਆਉਣ ਲੱਗ ਪੈਂਦੀ ਹੈ। ਜਦੋਂ ਕਿਸੇ ਨੂੰ ਅੰਦਰੋਂ ਸਿਮਰਨ ਦੀ ਛੁਹ ਮਿਲ ਜਾਏ, ਗੁਰੂ ਦੇ ਸਿੱਖੋ ਤਾਂ ਇਕ ਖਿਨ ਵਿਚ ਉਸ ਦੀ ਮਲੀਨ ਮੱਤ ਨਿਰਮਲ ਹੋ ਜਾਂਦੀ ਹੈ। ਨੀਵੀਂ ਰਹਿਣ ਵਾਲੀ ਮੱਤ ਉੱਚੀ ਹੋ ਜਾਂਦੀ ਹੈ। ਕਹਿਣ ਲੱਗੇ-

*ਪਸੂ ਪਰੇਤਹੁ ਦੇਵ ਕਰਿ ਪੂਰੇ ਸਤਿਗੁਰ ਦੀ ਵਡਿਆਈ।*

ਭਾਈ ਸਾਹਿਬ ਕਹਿਣ ਲੱਗੇ-

*ਝਰਣਾ ਝਰਦਾ ਨਿਝਰਹੁ ਗੁਰਮੁਖਿ ਬਾਣੀ ਅਘੜ ਘੜਾਈ।*
*ਰਾਮ ਕਬੀਰੈ ਭੇਦੁ ਨ ਭਾਈ॥੧੫॥* (ਵਾਰ ੧੦, ਪਉੜੀ ੧੫)

ਗੁਰੂ ਦੀ ਬਾਣੀ ਅਘੜ ਮਨਾਂ ਨੂੰ ਘੜ ਦਿੰਦੀ ਹੈ। ਉਥੇ ਕਬੀਰ ਜੀ ਨੇ ਇਕ ਰਾਮ ਨੂੰ ਪੱਲੇ ਬੰਨ੍ਹਿਆ। ਇੰਨਾ ਉਹਨਾਂ ਨੇ ਸਿਮਰਨ ਨੂੰ ਪ੍ਰਪੱਕ ਕੀਤਾ। ਅੱਜ ਉਸ ਕਬੀਰ ਜੀ ਨੂੰ ਜਦੋਂ ਪੁੱਛਿਆ ਉਹਨਾਂ ਦੇ ਮੱਤ ਬਾਰੇ, ਤਾਂ ਉਹਨਾਂ ਨੇ ਉੱਤਰ ਬੜਾ ਸੋਹਣਾ ਦਿੱਤਾ। ਕਹਿਣ ਲੱਗੇ, ਮੇਰੀ ਪਹਿਲੀ ਮੱਤ ਮਰ ਗਈ ਹੈ। ਕਹਿਣ ਲੱਗੇ-

*ਪਹਿਲੀ ਕਰੂਪਿ ਕੁਜਾਤਿ ਕੁਲਖਨੀ ਸਾਹੁਰੈ ਪੇਈਐ ਬੁਰੀ॥*

ਜਿਹੜੀ ਨੀਵੀਂ ਅਕਲ ਸੀ, ਕਹਿਣ ਲੱਗੇ ਉਸ ਦੀ ਸ਼ਕਲ ਚੰਗੀ ਨਹੀਂ ਸੀ। ਉਹ ਕਿਹੜੀ ਮੱਤ ਸੀ ? ਉਸ ਮੱਤ ਵਿਚ ਸੀ ਲਾਲਚ, ਉਸ ਮੱਤ ਵਿਚ ਸੀ ਹੰਕਾਰ, ਉਸ ਮੱਤ ਵਿਚ ਸੀ ਕਾਮ, ਉਸ ਮੱਤ ਵਿਚ ਸੀ ਕ੍ਰੋਧ। ਇੰਨੀ ਭੈੜੀ ਮੱਤ ਸੀ ਕਿ ਜਿੱਥੇ ਜਾਣਾ ਲੋਕਾਂ ਨੇ ਧਿੱਕਾਰਾਂ ਪਾਉਣੀਆਂ, ਲੋਕਾਂ ਨੇ ਫਿੱਟਕਾਰਾਂ ਪਾਉਣੀਆਂ। ਕਬੀਰ ਜੀ ਕਹਿੰਦੇ ਹਨ, ਪਹਿਲੀ

ਕਰੂਪ ਵੀ ਸੀ, ਕੁਜਾਤ ਵੀ ਸੀ, ਕੁਲਖਣੀ ਵੀ ਸੀ। ਸਹੁਰੇ ਤੇ ਪੇਕੇ ਘਰ ਉਸ ਨੂੰ ਰੰਚਕ ਮਾਤਰ ਵਿਚ ਢੋਈ ਨਹੀਂ ਸੀ। ਹੁਣ ਗੁਰੂ ਨੇ ਮੇਹਰ ਕੀਤੀ ਕਿ-

*ਅਬ ਕੀ ਸਰੂਪਿ ਸੁਜਾਨਿ ਸੁਲਖਨੀ*

ਹੁਣ ਸੋਹਣੇ ਰੂਪ ਵਾਲੀ ਮੱਤ ਆ ਗਈ। ਸੁਜਾਨ ਦਾ ਅਰਥ ਜਿਸ ਨੂੰ ਬਹੁਤ ਗਿਆਨ ਹੈ-

*ਅਬ ਕੀ ਸਰੂਪਿ ਸੁਜਨਿ ਸੁਲਖਨੀ ਸਹਜੇ ਉਦਰਿ ਧਰੀ॥*
*ਭਲੀ ਸਰੀ ਮੁਈ ਮੇਰੀ ਪਹਿਲੀ ਬਰੀ॥*

ਬਹੁਤ ਚੰਗਾ ਹੋ ਗਿਆ ਕਿ ਜਿਹੜੀ ਮੇਰੀ ਪਹਿਲੀ ਅਕਲ ਸੀ, ਉਹ ਮਰ ਗਈ ਹੈ। ਸੱਚ ਜਾਣੋ ਕਿ ਗੁਰੂ ਦੇ ਚਰਨਾਂ ਵਿਚ ਆਪਣੇ ਆਪ ਨੂੰ ਭੇਟ ਕਰਕੇ ਆਪਣੀ ਮੱਤ ਨੂੰ ਛੱਡ ਦੇਣਾ, ਗੁਰੂ ਦੀ ਮੱਤ ਨੂੰ ਗ੍ਰਹਿਣ ਕਰ ਲੈਣਾ ਇਹੀ ਹੈ ਕਿ ਅੰਦਰ ਦੀ ਮੱਤ ਮਰੇ ਤੇ ਗੁਰੂ ਮੇਹਰ ਕਰੇ ਕਿ ਸਾਨੂੰ ਉੱਚੀ ਮੱਤ ਦੇਵੇ। ਸਾਹਿਬ ਕਹਿਣ ਲੱਗੇ-

*ਜੁਗੁ ਜੁਗੁ ਜੀਵਉ ਮੇਰੀ ਅਬ ਕੀ ਧਰੀ॥*

(ਅੰਗ ੪੮੩)

ਜਿਹੜੀ ਨਿਰਮਲ ਮੱਤ ਮੈਨੂੰ ਦਿੱਤੀ ਹੈ, ਹੁਣ ਕ੍ਰਿਪਾ ਕਰੋ ਇਹ ਮੱਤ ਮੇਰੀ ਕਦੀ ਮਰੇ ਨਾ। ਗੁਰੂ ਅਰਜਨ ਸਾਹਿਬ ਨੇ ਇਸੇ ਮੱਤ ਸਬੰਧੀ ਕੁਝ ਸ਼ਬਦ ਕਹੇ ਹਨ। ਕਹਿਣ ਲੱਗੇ ਪਿਆਰਿਉ-

*ਅਪੁਸਟ ਬਾਤ ਤੇ ਭਈ ਸੀਧਰੀ*

ਕਹਿਣ ਲੱਗੇ ਤੁਸੀਂ ਮੇਹਰ ਕੀਤੀ ਤੇ ਹੁਣ ਹਰ ਕੰਮ ਸਿੱਧਾ ਹੁੰਦਾ ਪਿਆ ਹੈ।-

*ਦੂਤ ਦੁਸਟ ਸਜਨਈ॥*
*ਅੰਧਕਾਰ ਮਹਿ ਰਤਨੁ ਪ੍ਰਗਾਸਿਓ ਮਲੀਨ ਬੁਧਿ ਹਛਨਈ॥*

(ਅੰਗ ੪੦੨)

ਮਲੀਨ ਬੁੱਧ ਚੰਗੀ ਬਣ ਜਾਏ ਤਾਂ ਸੱਚ ਜਾਣੋ, ਉਸ ਦਾ ਨਾਮ ਹੈ ਮੱਤ ਉੱਚੀ ਹੋਣੀ। ਰੋਜ਼ ਅਸੀਂ ਬੇਨਤੀ ਕਰਦੇ ਹਾਂ ਕਿ ਦਾਤਾ ਜੀ ! ਕ੍ਰਿਪਾ ਕਰੋ।

*ਸਿੱਖਾਂ ਦਾ ਮਨ ਨੀਵਾਂ।*

ਇਹਨਾਂ ਦੇ ਮਨ ਨੂੰ ਨਿਮਰਤਾ ਦੀ ਦਾਤ ਬਖ਼ਸ਼ੋ। ਇਹਨਾਂ ਦੇ ਮਨ ਝੁੱਕਣ ਦੀ ਜਾਚ ਬਖ਼ਸ਼ੋ। ਇਹਨਾਂ ਦੇ ਮਨ ਨੂੰ ਕੁਝ ਗੁਣ ਗ੍ਰਹਿਣ ਕਰਨ ਦੀ ਜਾਚ ਬਖ਼ਸ਼ੋ। ਸਿੱਖਾਂ ਦੇ ਮਨ ਨੂੰ ਕ੍ਰਿਪਾ ਕਰਕੇ ਨੀਵਾਂ ਰੱਖਿਉ ਤੇ ਇਹਨਾਂ ਦੀ ਮੱਤ ਉੱਚੀ ਹੋ ਜਾਏ। ਮਨ ਇੰਨਾ ਨੀਵਾਂ ਹੋਵੇ ਕਿ ਬਾਹਰੋਂ ਕੋਈ ਭੇਖ ਨਹੀਂ। ਮੱਤ ਇੰਨੀ ਉੱਚੀ ਹੋਵੇ ਕਿ ਜਦੋਂ ਬੋਲੇ ਤੇ ਲੋਕ ਕਹਿਣ ਵਾਹ। ਜੇ ਕਿਸੇ ਕੋਲ ਗਿਆਨ ਹੈ ਤਾਂ ਕੇਵਲ ਗੁਰੂ ਦੇ ਸਿੱਖ ਕੋਲ ਹੈ। ਮਨ ਨੀਵਾਂ ਤੇ ਮੱਤ ਉੱਚੇ

ਵਾਲਿਆਂ ਨੂੰ ਬਾਬਾ ਨਾਨਕ ਜੀ ਨੇ ਸ਼ਬਦ ਦਿੱਤੇ-

*ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ॥*
*ਤਿਨ੍ ਨੇਹੁ ਲਗਾ ਰਬ ਸੇਤੀ ਦੇਖਨ੍ੇ ਵੀਚਾਰਿ॥*

(ਅੰਗ ੪੭੩)

ਪਿਆਰਿਉ ! ਜਿਨ੍ਹਾਂ ਦੇ ਮਨ ਉੱਚੇ ਹਨ, ਮੱਤ ਨੀਵੀਂ ਹੈ, ਉਹਨਾਂ ਨੂੰ ਸਾਹਿਬ ਨੇ ਕਿਹਾ-

*ਅੰਦਰਹੁ ਝੂਠੇ ਪੈਜ ਬਾਹਰਿ*

ਮਨ ਟਿੱਬੇ ਦੀ ਤਰ੍ਹਾਂ ਛੇਤੀ ਕਿਤੇ ਝੁੱਕਦਾ ਨਹੀਂ।-

*ਦੁਨੀਆ ਅੰਦਰ ਫੈਲੁ॥*

ਜਿਨ੍ਹਾਂ ਦੀ ਮੱਤ ਨੀਵੀਂ ਹੋਵੇ, ਗੁਰੂ ਦੇ ਸਿੱਖੋ, ਭਾਵੇਂ ਅਠਾਹਠ ਤੀਰਥਾਂ ਦਾ ਇਸ਼ਨਾਨ ਕਰੀ ਜਾਏ, ਉਹਨਾਂ ਨੂੰ ਨਿਰਮਲਤਾਈ ਨਹੀਂ ਮਿਲ ਸਕਦੀ।-

*ਅਠਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ॥*

(ਅੰਗ ੪੭੩)

ਜਦੋਂ ਤੈਨੂੰ ਉਜਲੀ ਮੱਤ ਮਿਲ ਜਾਏ, ਉੱਚੀ ਮੱਤ ਮਿਲ ਜਾਏ ਤੇ ਉੱਚੀ ਮੱਤ ਵਾਲੇ ਪਾਸੇ ਸਿੱਖ ਬੜਾ ਘੱਟ ਸੋਚਦੇ ਹਨ। ਜਿਹੜਾ ਸੋਚਣ ਦਾ ਯਤਨ ਕਰੇਗਾ, ਉਸ ਨੂੰ ਵੀ ਘੇਰ ਕੇ ਕਿਸੇ ਤਰੀਕੇ ਨਾਲ ਕਹਿਣਗੇ ਕਿ ਇਸ ਨੂੰ ਸੁੱਟੋ, ਇਸ ਨੂੰ ਕਿਵੇਂ ਸੋਹਣੀ ਮੱਤ ਆ ਗਈ। ਇਕ ਕਵੀ ਨੇ ਕਵਿਤਾ ਬਣਾਈ ਸੀ ਤੇ ਕਿਹਾ ਸੀ-

*ਧੰਨ ਗੁਰੂ ਕੇ ਸਿੱਖ ਅਕਲ ਕੇ ਪੱਕੇ ਵੈਰੀ।*
*ਧੰਨ ਗੁਰੂ ਸਮਰੱਥ ਵੱਸ ਕੀਤੇ ਜਿਤ ਵੈਰੀ।*

ਜਦੋਂ ਕੋਈ ਮੱਤ ਦੀ ਗੱਲ ਕਰੇਗਾ, ਉੱਚੀ ਗੱਲ ਕਰੇਗਾ, ਸਾਡੇ ਸਮਝ ਨਹੀਂ ਪੈਂਦੀ। ਨਾ ਸਮਝ ਕਰਕੇ ਅਸੀਂ ਉਸ ਉੱਪਰ ਦੋਸ਼ ਲਗਾ ਕੇ ਉਸ ਨੂੰ ਸੁੱਟਣ ਦਾ ਯਤਨ ਕਰਦੇ ਹਾਂ। ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਤੇਰੀ ਮੱਤ ਇੰਨੀ ਉੱਚੀ ਹੋਵੇ ਕਿ ਤੇਰੀ ਮੱਤ ਤੋਂ ਸਾਰੀ ਦੁਨੀਆਂ ਅਗਵਾਈ ਲੈਂਦੀ ਹੋਵੇ। ਉੱਚੀ ਮੱਤ ਹੁੰਦੀ ਹੈ ਸਿਮਰਨ ਨਾਲ, ਫਿਰ ਦਾਤਾ ਮੇਹਰ ਕਰਦਾ ਹੈ ਕਿ ਇੰਨੀ ਉੱਚੀ ਮੱਤ ਦਿੰਦਾ ਹੈ ਕਿ ਇਕ ਸਿੱਖ ਕੋਲੋਂ ਸਾਰਾ ਪਿੰਡ ਫਿਰ ਗਿਆਨ ਲੈਣ ਲਈ ਆ ਸਕਦਾ ਹੈ। ਫਿਰ ਸਾਹਿਬ ਕਹਿੰਦੇ ਹਨ-

*ਸਿੱਖਾਂ ਦਾ ਮਨ ਨੀਵਾਂ ਮਤ ਉੱਚੀ*

ਤੇ ਇਕ ਕ੍ਰਿਪਾ ਕਰੀਂ ਕਿ-

*ਮਤ ਦਾ ਰਾਖਾ ਆਪ ਵਾਹਿਗੁਰੂ।*

ਦਰਬਾਰ ਸਾਹਿਬ ਵਿਚ ਅਰਦਾਸ ਹੁੰਦੀ ਹੈ ਕਿ-

### *ਮਤ ਪਤ ਦਾ ਰਾਖਾ ਆਪ ਵਾਹਿਗੁਰੂ।*

ਅਰਦਾਸ ਗੁਰਬਾਣੀ ਵਾਰਤਕ ਨਹੀਂ। ਵੈਸੇ ਜੋ ਪੰਥ ਨੇ ਰਿਵਾਇਤ ਬਣਾ ਦਿੱਤੀ, ਇਕ ਇਕ ਲਫ਼ਜ਼ ਨੂੰ ਮੰਨਣਾ ਚਾਹੀਦਾ ਹੈ। ਪਰ ਜਿੱਥੇ ਲੋੜ ਹੋਵੇ ਉਥੇ ਪੰਥਕ ਰਾਏ ਕਰਕੇ ਇਸ ਸ਼ਬਦ ਨੂੰ ਅੰਕਿਤ ਕਰ ਦੇਣਾ ਚਾਹੀਦਾ ਹੈ। ਗੁਰਬਾਣੀ ਕਹਿੰਦੀ ਹੈ ਕਿ ਮੱਤ ਇਸ ਕਰਕੇ ਕਹੀਦੀ ਹੈ ਕਿ ਮੱਤ ਕਾਇਮ ਰਹੇ ਤਾਂ ਪੱਤ ਆਪਣੇ ਆਪ ਕਾਇਮ ਰਹਿ ਜਾਂਦੀ ਹੈ। ਨਹੀਂ ਗੁਰੂ ਦੇ ਸਿੱਖੋ ! ਭਾਵੇਂ ਮੱਤ ਉੱਚੀ ਹੋਵੇ, ਜਦੋਂ ਪੱਤ ਰੁਲਣ 'ਤੇ ਆ ਜਾਏ, ਤਾਂ ਕੀ ਸਾਹਿਬ ਤੇਗ਼ ਬਹਾਦਰ ਜੀ ਦੀ ਪੱਤ ਉੱਚੀ ਨਹੀਂ ਸੀ। ਉਹਨਾਂ ਸ਼ਬਦ ਕਿਹਾ ਕਿ-

*ਹਰਿ ਜੂ ਰਾਖਿ ਲੇਹੁ ਪਤਿ ਮੇਰੀ॥* (ਅੰਗ ੭੦੩)

ਸਿੱਖ ਨੇ ਪੱਤ ਲਈ ਵੀ ਗੁਰੂ ਚਰਨਾਂ ਵਿਚ ਬੇਨਤੀ ਕਰਨੀ ਹੈ। ਗੁਰੂ ਕਲਗੀਧਰ ਜੀ ਕਹਿੰਦੇ ਹਨ-

*ਪ੍ਰਭ ਜੂ ਤੋ ਕਹ ਲਾਜ ਹਮਾਰੀ।*
*ਨੀਲ ਕੰਠ ਨਰਹਰਿ ਨਾਰਾਇਣ ਨੀਲ ਬਸਨ ਬਨਵਾਰੀ॥*

(ਦਸਮ ਗ੍ਰੰਥ)

ਪੱਤ ਦਾ ਅਰਥ ਹੈ ਖ਼ਾਲਸਾ ਆਪਣੀ ਰੱਖਿਆ ਆਪ ਕਰੇਗਾ। ਇਸ ਦੇ ਵਿਚ ਕੋਈ ਸ਼ੱਕ ਨਹੀਂ, ਪਰ ਗੁਰੂ ਦੇ ਸਿੱਖੋ ! ਜਿਸ ਦਿਨ ਅਸੀਂ ਕਹਾਂਗੇ ਕਿ ਪੱਤ ਅਸੀਂ ਆਪਣੇ ਆਪ ਰੱਖ ਸਕਦੇ ਹਾਂ, ਉਸ ਦਿਨ ਵੀ ਅੰਦਰ 'ਮੈਂ' ਬੋਲੇਗੀ ਕਿ ਤੇਰੀ ਪੱਤ ਦੀ ਲੋੜ ਨਹੀਂ, ਪੱਤ ਦਾ ਰਾਖਾ ਮੈਂ ਆਪ ਹਾਂ। ਹਜ਼ੂਰ ਨੇ ਕਿਹਾ, ਮੈਨੂੰ ਪ੍ਰੇਮ ਦੀ ਸਿਫ਼ਤ ਸਲਾਹ ਕਰਨ ਦੀ ਦਾਤ ਦੇਈਂ।-

*ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ॥*

(ਅੰਗ ੫੨੦)

ਪ੍ਰਮਾਤਮਾ ਪੱਤ ਰੱਖਦਾ ਹੈ। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਜਿਸ ਦਿਨ ਪੱਤ ਰੁਲਦੀ ਦਿੱਸੇ ਤੇ ਪੱਤ ਦਾ ਸੰਬੰਧ ਕੇਵਲ ਬਾਹਰ ਦੀ ਪੱਤ ਨਾਲ ਨਹੀਂ, ਪੱਤ ਦਾ ਸੰਬੰਧ ਸਾਡੇ ਅੰਦਰ ਨਾਲ ਵੀ ਹੈ। ਖਿਮਾ ਕਰਿਉ, ਬਾਹਰੋਂ ਕਈ ਵਾਰੀ ਪਤਵੰਤੇ ਹੁੰਦੇ ਹਨ, ਅੰਦਰੋਂ ਵਿਕਾਰਾਂ ਨੇ ਮਿੱਟੀ ਪਲੀਤ ਕੀਤੀ ਹੁੰਦੀ ਹੈ। ਬਾਹਰੋਂ ਭੇਖ ਧਰਮੀਆਂ ਵਾਲਾ ਹੁੰਦਾ ਹੈ, ਅੰਦਰੋਂ ਰੱਜ ਕੇ ਕੁਕਰਮ ਕਮਾਏ ਜਾਂਦੇ ਹਨ। ਬਾਹਰੋਂ ਬਾਣਾ ਸਾਧੂ ਵਾਲਾ ਹੁੰਦਾ ਹੈ ਤੇ ਅੰਦਰ ਕੰਮ ਅਸਾਧੂ ਵਾਲੇ ਹੁੰਦੇ ਹਨ। ਅੰਦਰ ਦੀ ਪੱਤ ਲਈ ਵੀ ਸਿੱਖ ਨੇ ਅਰਦਾਸ ਕਰਨੀ ਹੈ। ਜੇ ਅਸੀਂ ਕਹੀਏ ਕਿ ਪੱਤ ਅਸੀਂ ਆਪਣੇ ਆਪ ਢੱਕਦੇ ਹਾਂ, ਨਹੀਂ ਗੁਰਮੁਖੋ। ਜਿਹੜਾ ਬੰਦਾ ਰੋਜ਼ ਔਗੁਣ ਫੋਲਦਾ ਹੈ, ਕੁਝ ਸਾਲਾਂ ਤੋਂ ਬਾਅਦ ਔਗੁਣਾਂ ਦਾ ਪੁਤਲਾ ਬਣ ਜਾਂਦਾ ਹੈ। ਜਿਹੜਾ ਬੰਦਾ ਰੋਜ਼ ਇਕ ਇਕ ਗੁਣ ਗ੍ਰਹਿਣ ਕਰਨ ਲੱਗਦਾ ਹੈ, ਇਕ ਦਿਨ ਉਹ ਗੁਣੀ ਨਿਧਾਨ ਨਾਲ ਮਿਲ ਜਾਂਦਾ ਹੈ। ਜਿਹੜਾ ਬੰਦਾ ਰੋਜ਼ ਨਿੰਦਿਆ ਕਰਨ ਲੱਗਦਾ ਹੈ, ਇਕ ਦਿਨ ਉਹ ਨਿੰਦਿਆ ਦਾ ਹੀ ਰੂਪ ਬਣ ਜਾਂਦਾ ਹੈ। ਜੇ ਪ੍ਰਮਾਤਮਾ ਦਾ ਚਿੰਤਨ ਕਰਕੇ ਬੰਦਾ ਪ੍ਰਮਾਤਮਾ ਬਣ

ਜਾਂਦਾ ਹੈ ਤਾਂ ਔਗੁਣਾਂ ਦਾ ਚਿੰਤਨ ਕਰਨ ਵਾਲਾ ਖ਼ੁਦ ਹੀ ਔਗੁਣ ਬਣ ਜਾਂਦਾ ਹੈ। ਪਹਿਲੀ ਬੇਨਤੀ ਕਰੀਏ ਦਾਤਾ !

*ਸਿੱਖਾਂ ਦਾ ਮਨ ਨੀਵਾਂ ਰੱਖੀਂ।*

ਸਾਨੂੰ ਮਨ ਨੀਵਾਂ ਬਣਾਉਣ ਦੀ ਜਾਚ ਆਵੇਗੀ ਗੁਰੂ ਦੀ ਮੱਤ ਲੈ ਕੇ। ਮੱਤ ਉੱਚੀ ਤੋਂ ਭਾਵ ਇਸ ਦੇ ਕੋਲ ਸਿਮਰਨ ਵਿਚੋਂ ਨਿਕਲੀ ਹੋਈ ਮੱਤ ਹੋਵੇ, ਇਸ ਦੇ ਕੋਲ ਬੰਦਗੀ ਵਿਚੋਂ ਨਿਕਲੀ ਹੋਈ ਮੱਤ ਹੋਵੇ ਤੇ ਅਗਲੀ ਕ੍ਰਿਪਾ ਕਰੀਂ-

*ਮਤ ਦਾ ਰਾਖਾ ਆਪ ਵਾਹਿਗੁਰੂ।*

ਸਾਹਿਬ ਕਹਿੰਦੇ ਹਨ, ਦਾਤਾ ! ਮੇਹਰ ਕਰੀਂ, ਸਿੱਖਾਂ ਦਾ ਮਨ ਨੀਵਾਂ ਹੋ ਜਾਏ, ਇਹਨਾਂ ਦੀ ਮੱਤ ਉੱਚੀ ਹੋ ਜਾਏ ਤੇ ਉਹ ਮੱਤ ਦੇਈਂ ਜਿਸ ਦੇ ਨਾਲ ਤੇਰਾ ਨਾਮ ਭੁੱਲੇ ਨਾ। ਉਹ ਮੱਤ ਦੇਈਂ ਜਿਸ ਦੇ ਨਾਲ ਤੇਰਾ ਚਿੰਤਨ ਚੱਲਦਾ ਰਹੇ। ਮੱਤ ਦਾ ਰਾਖਾ ਮੇਰਾ ਵਾਹਿਗੁਰੂ ਆਪ ਹੋਵੇ। ਜਿਨ੍ਹਾਂ ਦੀ ਮੱਤ ਦਾ ਰਾਖਾ ਬਣੇਗਾ ਦਾਤਾ ਤਾਂ ਮੇਹਰ ਕਰੇ ਉਹਨਾਂ ਦੀ ਪੱਤ ਵੀ ਰੱਖੇ ਤੇ ਜਿਨ੍ਹਾਂ ਦੀ ਪੱਤ ਉਹ ਰੱਖ ਲਏ, ਉਹ ਫਿਰ ਕਹਿੰਦੇ ਹਨ-

*ਘਰਿ ਬਾਹਰਿ ਤੇਰਾ ਭਰਵਾਸਾ ਤੂ ਜਨ ਕੈ ਹੈ ਸੰਗਿ॥*
*ਕਰਿ ਕਿਰਪਾ ਪ੍ਰੀਤਮ ਪ੍ਰਭ ਅਪੁਨੇ ਨਾਮੁ ਜਪਉ ਹਰਿ ਰੰਗਿ॥੧॥*
*ਜਨ ਕਉ ਪ੍ਰਭ ਅਪਨੇ ਕਾ ਤਾਣੁ॥*
*ਜੋ ਤੂ ਕਰਹਿ ਕਰਾਵਹਿ ਸੁਆਮੀ ਸਾ ਮਸਲਤ ਪਰਵਾਣੁ॥ ਰਹਾਉ॥*
*ਪਤਿ ਪਰਮੇਸਰੁ ਗਤਿ ਨਾਰਾਇਣੁ ਧਨੁ ਗੁਪਾਲ ਗੁਣ ਸਾਖੀ॥*
*ਚਰਨ ਸਰਨ ਨਾਨਕ ਦਾਸ ਹਰਿ ਹਰਿ ਸੰਤੀ ਇਹ ਬਿਧਿ ਜਾਤੀ॥੨॥*

(ਅੰਗ ੬੭੭)

ਉਹ ਕਹਿੰਦਾ ਹੈ, ਮੇਰੇ ਦਾਤਾ ਜੀ ! ਤੁਸੀਂ ਕ੍ਰਿਪਾ ਕਰੋ-

*ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ॥*

(ਅੰਗ ੮੫੮)

ਸਾਹਿਬ ਕ੍ਰਿਪਾ ਕਰਨ ਸਾਡਾ ਮਨ ਨੀਵਾਂ ਹੋ ਜਾਏ, ਮੱਤ ਨੂੰ ਉੱਚਮਤਾ ਮਿਲੇ, ਮੱਤ ਉੱਤੇ ਗੁਰੂ ਬੈਠਾ ਹੋਵੇ। ਗੁਰਮਤਿ ਹੋਵੇਗੀ ਤਾਂ ਮੱਤ ਉੱਚੀ ਹੋਵੇਗੀ। ਜੇ ਮਨ ਪਿੱਛੇ ਤੁਰੇਗੀ ਤਾਂ ਨੀਵੀਂ ਹੋ ਜਾਏਗੀ। ਸਤਿਗੁਰੂ ਮੇਹਰ ਕਰਨ। ਇੰਨੀਆਂ ਬੇਨਤੀਆਂ ਸਵੀਕਾਰ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਹੇ ਅਕਾਲ ਪੁਰਖ...

## ਆਪਣੇ ਪੰਥ ਦੇ ਸਦਾ ਸਹਾਈ ਦਾਤਾਰ ਜੀਓ ! ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰਦੁਆਰਿਆਂ ਗੁਰਧਾਮਾਂ ਦੇ, ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ, ਖੁੱਲ੍ਹੇ ਦਰਸ਼ਨ ਦੀਦਾਰ ਤੇ ਸੇਵਾ ਸੰਭਾਲ ਦਾ ਦਾਨ ਖਾਲਸਾ ਜੀ ਨੂੰ ਬਖ਼ਸ਼ੋ।

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਜਦੋਂ ਅਰਦਾਸ ਵਿਚ ਸ਼ਬਦ ਪੜ੍ਹਦੇ ਹਾਂ-

*ਹੇ ਅਕਾਲ ਪੁਰਖ ਆਪਣੇ ਪੰਥ ਦੇ ਸਦਾ ਸਹਾਈ ਦਾਤਾਰ ਜੀਓ।*

ਸ੍ਰੀ ਨਨਕਾਣਾ ਸਾਹਿਬ, ਸ੍ਰੀ ਨਨਕਾਣਾ ਸਾਹਿਬ ਉਹ ਪਵਿੱਤਰ ਅਸਥਾਨ ਹੈ ਜਿੱਥੇ ਗੁਰੂ ਨਾਨਕ ਸਾਹਿਬ ਜੀ ਦੀ ਆਮਦ ਹੋਈ ਹੈ।-

*ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰਦੁਆਰੇ ਗੁਰਧਾਮਾਂ ਦੇ,*

ਨਨਕਾਣਾ ਸਾਹਿਬ ਤੋਂ ਇਲਾਵਾ ਹੋਰ ਗੁਰਦੁਆਰੇ ਅਤੇ ਹੋਰ ਗੁਰੂ-ਧਾਮ।-

*ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ,*

ਜਿਸ ਤੋਂ ਪੰਥ ਨੂੰ ਉਸ ਵੇਲੇ ਦੀ ਰਾਜਸੀ ਚਾਲ ਨੇ ਵਿਛੋੜ ਦਿੱਤਾ।-

*ਖੁੱਲ੍ਹੇ ਦਰਸ਼ਨ ਦੀਦਾਰ,*

ਇਕ ਕ੍ਰਿਪਾ ਕਰਿਉ ਸਾਰੇ ਸਿੱਖਾਂ ਨੂੰ ਉਹਨਾਂ ਅਸਥਾਨਾਂ ਦੇ ਖੁੱਲ੍ਹੇ ਦਰਸ਼ਨ ਦੀਦਾਰ ਹੋ ਜਾਣ ਤੇ ਇਕੱਲੇ ਖੁੱਲ੍ਹੇ ਦਰਸ਼ਨ ਹੀ ਨਾ ਹੋਣ-

*ਖੁੱਲ੍ਹੇ ਦਰਸ਼ਨ ਦੀਦਾਰ ਤੇ ਸੇਵਾ ਸੰਭਾਲ ਦਾ ਦਾਨ ਖਾਲਸਾ ਜੀ ਨੂੰ ਬਖ਼ਸ਼ੋ।*

ਗੁਰੂ ਨਾਨਕ ਸਾਹਿਬ ਜੀ ਦਾ ਆਗਮਨ ਪੰਜਾਬ ਦੀ ਧਰਤੀ 'ਤੇ ਰਾਏ ਭੋਏ ਦੀ

ਤਲਵੰਡੀ ਵਿਚ ਹੋਇਆ ਹੈ। ਗੁਰੂ ਅੰਗਦ ਸਾਹਿਬ ਜੀ ਦਾ ਆਗਮਨ ਪੰਜਾਬ ਦੀ ਧਰਤੀ 'ਤੇ ਹੋਇਆ ਹੈ। ਗੁਰੂ ਅਮਰਦਾਸ ਜੀ ਦਾ ਆਗਮਨ ਜ਼ਿਲ੍ਹਾ ਅੰਮ੍ਰਿਤਸਰ ਪਿੰਡ ਬਾਸਰਕੇ, ਪੰਜਾਬ ਦੀ ਧਰਤੀ 'ਤੇ ਹੋਇਆ ਹੈ। ਧੰਨ ਗੁਰੂ ਰਾਮਦਾਸ ਜੀ ਦਾ ਆਗਮਨ ਚੂਨਾ ਮੰਡੀ ਲਾਹੌਰ ਇਹ ਵੀ ਪੰਜਾਬ ਦੀ ਧਰਤੀ 'ਤੇ ਹੋਇਆ ਹੈ। ਗੁਰੂ ਅਰਜਨ ਦੇਵ ਜੀ ਦਾ ਆਗਮਨ ਗੋਇੰਦਵਾਲ ਸਾਹਿਬ ਦੀ ਧਰਤੀ 'ਤੇ ਇਹ ਵੀ ਪੰਜਾਬ ਦੀ ਧਰਤੀ 'ਤੇ ਹੋਇਆ ਹੈ। ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਆਗਮਨ ਗੁਰੂ ਕੀ ਵਡਾਲੀ ਜ਼ਿਲ੍ਹਾ ਅੰਮ੍ਰਿਤਸਰ ਇਹ ਵੀ ਪੰਜਾਬ ਦੀ ਧਰਤੀ 'ਤੇ ਹੋਇਆ ਹੈ। ਗੁਰੂ ਹਰਿਰਾਏ ਜੀ ਦਾ ਆਗਮਨ ਕੀਰਤਪੁਰ ਸਾਹਿਬ ਦੀ ਧਰਤੀ 'ਤੇ ਹੋਇਆ ਹੈ। ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਆਗਮਨ ਕੀਰਤਪੁਰ ਸਾਹਿਬ ਦੀ ਧਰਤੀ 'ਤੇ ਪੰਜਾਬ ਦੀ ਧਰਤੀ 'ਤੇ ਹੋਇਆ। ਗੁਰੂ ਤੇਗ਼ ਬਹਾਦਰ ਜੀ ਦਾ ਆਗਮਨ ਸ੍ਰੀ ਅੰਮ੍ਰਿਤਸਰ ਸਾਹਿਬ ਗੁਰੂ ਕੇ ਮਹਿਲ ਵਿਖੇ ਹੋਇਆ ਹੈ। ਪੰਜਾਬ ਦੀ ਧਰਤੀ ਸਿੱਖਾਂ ਦੀ ਆਪਣੀ ਧਰਤੀ ਹੈ। ਕੇਵਲ ਇਕ ਗੁਰੂ ਗੋਬਿੰਦ ਸਿੰਘ ਜੀ ਹਨ ਜਿਨ੍ਹਾਂ ਦਾ ਆਗਮਨ ਪਟਨਾ ਸਾਹਿਬ ਦੀ ਧਰਤੀ ਬਿਹਾਰ ਵਿਚ ਹੋਇਆ ਹੈ।

ਜੇਕਰ ਨੌਂ ਗੁਰੂ ਸਾਹਿਬਾਨਾਂ ਦੀ ਇਹ ਆਗਮਨ ਧਰਤੀ ਹੈ ਤਾਂ ਗੁਰੂ ਦੇ ਸਿੱਖੋ ! ਸੱਤ ਗੁਰੂ ਸਾਹਿਬਾਨਾਂ ਨੇ ਆਪਣੇ ਸਰੀਰ ਇਸ ਧਰਤੀ 'ਤੇ ਤਿਆਗੇ। ਗੁਰੂ ਨਾਨਕ ਸਾਹਿਬ ਜੀ ਨੇ ਕਰਤਾਰਪੁਰ ਸਾਹਿਬ ਦੀ ਧਰਤੀ 'ਤੇ ਸਰੀਰਕ ਚੋਲਾ ਤਿਆਗਿਆ ਹੈ। ਧੰਨ ਗੁਰੂ ਅੰਗਦ ਸਾਹਿਬ ਨੇ ਖਡੂਰ ਸਾਹਿਬ ਦੀ ਧਰਤੀ 'ਤੇ ਰਹਿਮਤਾਂ ਕੀਤੀਆਂ। ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਸਾਹਿਬ ਦੀ ਧਰਤੀ 'ਤੇ ਸਰੀਰਕ ਚੋਲਾ ਤਿਆਗਿਆ ਹੈ। ਗੁਰੂ ਰਾਮਦਾਸ ਜੀ ਨੇ ਵੀ ਗੋਇੰਦਵਾਲ ਸਾਹਿਬ ਦੀ ਧਰਤੀ 'ਤੇ ਸਰੀਰਕ ਚੋਲਾ ਤਿਆਗਿਆ ਹੈ। ਧੰਨ ਗੁਰੂ ਅਰਜਨ ਦੇਵ ਜੀ ਨੂੰ ਤੱਤੀ ਤਵੀ 'ਤੇ ਬਿਠਾਇਆ ਗਿਆ, ਉਹ ਵੀ ਪੰਜਾਬ ਦੀ ਧਰਤੀ ਹੈ। ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਸਰੀਰਕ ਚੋਲਾ ਤਿਆਗਿਆ ਕੀਰਤਪੁਰ ਸਾਹਿਬ ਦੀ ਧਰਤੀ 'ਤੇ। ਧੰਨ ਗੁਰੂ ਹਰਿਰਾਏ ਸਾਹਿਬ ਜੀ ਨੇ ਵੀ ਸਰੀਰਕ ਚੋਲਾ ਤਿਆਗਿਆ ਕੀਰਤਪੁਰ ਸਾਹਿਬ ਦੀ ਧਰਤੀ 'ਤੇ। ਕੇਵਲ ਗੁਰੂ ਹਰਿਕ੍ਰਿਸ਼ਨ ਸਾਹਿਬ ਤੇ ਗੁਰੂ ਤੇਗ਼ ਬਹਾਦਰ ਜੀ ਨੇ ਜਿਨ੍ਹਾਂ ਨੇ ਆਪਣੇ ਸਰੀਰਕ ਚੋਲੇ ਦਿੱਲੀ ਦੀ ਧਰਤੀ 'ਤੇ ਤਿਆਗੇ ਤੇ ਗੁਰੂ ਕਲਗੀਧਰ ਪਾਤਿਸ਼ਾਹ ਜੀ ਨੇ ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਟੇਕ ਕੇ ਨੰਦੇੜ ਦੀ ਧਰਤੀ ਹਜ਼ੂਰ ਸਾਹਿਬ ਵਿਖੇ ਆਪਣੇ ਸਰੀਰਕ ਚੋਲੇ ਨੂੰ ਤਿਆਗਿਆ ਹੈ।

ਇਹ ਪੰਜਾਬ ਆਪ ਸਭ ਨੂੰ ਪਤਾ ਹੈ ਕਿ ਵੰਡ ਤੋਂ ਪਹਿਲਾਂ ਇਕੋ ਸੀ। ਪਰ ਸਿੱਖਾਂ ਦੇ ਖ਼ੂਨ ਵਿਚ ਪਹਿਲਾਂ ਵੀ ਸੀ, ਹੁਣ ਵੀ ਹੈ ਤੇ ਆਉਣ ਵਾਲੇ ਸਮੇਂ ਵਿਚ ਵੀ ਰਹੇਗਾ। ਭਾਵੇਂ ਇਥੇ ਮੁਗ਼ਲ ਆਏ, ਅਫ਼ਗ਼ਾਨ ਆਏ, ਅੰਗਰੇਜ਼ ਆਇਆ, ਕੋਈ ਹੋਰ ਆਇਆ ਪਰ ਸਿੱਖਾਂ ਦੇ ਖ਼ੂਨ ਵਿਚ ਅੱਜ ਵੀ ਇਹ ਗੱਲ ਬੈਠੀ ਹੈ ਕਿ ਪੰਜਾਬ ਕੇਵਲ ਸਿੱਖਾਂ ਦਾ ਹੈ।

1947 ਵਿਚ ਵੰਡ ਹੋਈ। ਇਥੇ ਲਕੀਰ ਖਿੱਚੀ ਗਈ। ਰਾਵੀ ਤੋਂ ਪਾਰ ਪੰਜਾਬ ਧੰਨ ਗੁਰੂ

ਨਾਨਕ ਸਾਹਿਬ ਜੀ ਦੀ ਆਮਦ ਵਾਲੀ ਧਰਤੀ ਉਤੇ ਲਕੀਰ ਖਿੱਚੀ ਗਈ। ਸਿੱਖਾਂ ਨੇ ਹਿੰਦੁਸਤਾਨ ਨਾਲ ਰਹਿਣਾ ਪਸੰਦ ਕੀਤਾ। ਇਸ ਨਾਲ ਸਾਡੀਆਂ ਜ਼ਮੀਨਾਂ ਗਈਆਂ। ਸਾਡੇ ਪਰਿਵਾਰਾਂ ਦੇ ਨੁਕਸਾਨ ਹੋਏ। ਮੁੱਦਤਾਂ ਬਾਅਦ ਜਦੋਂ ਸ਼ੇਰੇ ਪੰਜਾਬ ਦੀ ਧਰਤੀ 'ਤੇ ਇਕੱਠੇ ਹੋਏ ਤੇ ਉਥੇ ਇਕ ਕਵੀ ਨੇ ਬਹੁਤ ਸੋਹਣੀਆਂ ਤੁਕਾਂ ਕਹੀਆਂ ਸਨ। ਸ਼ੇਰੇ ਪੰਜਾਬ ਦੀ ਸਮਾਧ 'ਤੇ ਮੁਸਲਮਾਨ ਵੀ ਆਏ, ਹਿੰਦੂ, ਸਿੱਖ ਵੀ ਆਏ। ਉਥੇ ਇਕ ਕਵੀ ਨੇ ਮੁਖ਼ਾਤਬ ਕਰਕੇ ਸਾਰਿਆਂ ਨੂੰ ਇਕ ਗੱਲ ਕਹੀ ਸੀ। ਕਹਿੰਦਾ ਹੈ-

*ਮੂੰਹੋਂ ਭਾਵੇਂ ਨਾ ਕਹੀਏ, ਪਰ ਵਿਚੋਂ ਵਿਚੀ*
*ਖੋਏ ਤੁਸੀਂ ਵੀ ਹੋ ਤੇ ਖੋਏ ਅਸੀਂ ਵੀ ਹਾਂ।*
*ਲੁੱਟਣ ਵਾਲਿਆਂ ਨੇ ਰੱਜ ਕੇ ਲੁੱਟਿਆ ਹੈ ਪਰ*
*ਖੋਏ ਤੁਸੀਂ ਵੀ ਹੋ ਖੋਏ ਅਸੀਂ ਵੀ ਹਾਂ।*
*ਲਾਲੀ ਅੱਖਾਂ ਦੀ ਪਈ ਦੱਸਦੀ ਹੈ ਕਿ*
*ਰੋਏ ਤੁਸੀਂ ਵੀ ਹੋ, ਰੋਏ ਅਸੀਂ ਵੀ ਹਾਂ।*
*ਉਮੀਦ ਹੈ ਕਿ ਕੁਝ ਜ਼ਿੰਦਗੀ ਮਿਲ ਜਾਸੀ ਪਰ*
*ਮੋਏ ਤੁਸੀਂ ਵੀ ਹੋ ਤੇ ਮੋਈ ਅਸੀਂ ਵੀ ਹਾਂ।*

ਸਾਡੀਆਂ ਹਵੇਲੀਆਂ, ਸਾਡੀਆਂ ਜ਼ਮੀਨਾਂ, ਸਾਡੇ ਘਰ, ਸਾਡਾ ਇੰਨਾ ਕੁਝ ਸੀ, ਬਾਦਸ਼ਾਹ ਸਾਂ, ਇਕ ਦਿਨ ਭਿਖਾਰੀ ਬਣਾ ਕੇ ਰੱਖ ਦਿੱਤਾ। ਜਿਨ੍ਹਾਂ ਘਰਾਂ ਵਿਚ ਸੈਂਕੜੇ ਨੌਕਰ ਸਨ, ਉਹ ਲੋਕ ਕਿਸੇ ਦੀ ਨੌਕਰੀ ਕਰਨ ਲਈ ਮਜਬੂਰ ਹੋ ਗਏ। ਰੱਬ ਨੇ ਪਰਤ ਕੇ ਫਿਰ ਸਿੱਖਾਂ ਨੂੰ ਭਾਗ ਲਾਇਆ। ਪਤਾ ਨਹੀਂ ਦਾਤੇ ਨੇ ਕਿਹੋ ਜਿਹਾ ਖ਼ੂਨ ਇਹਨਾਂ ਨੂੰ ਬਖ਼ਸ਼ਿਆ ਹੈ ਕਿ ਲੁੱਟੇ ਜਾਣ-ਪੁੱਟੇ ਜਾਣ-ਇਹ ਮਰ ਜਾਣ-ਇਹ ਸੜ ਜਾਣ, ਕੁਝ ਕੁ ਸਮੇਂ ਤੋਂ ਬਾਅਦ ਇਹ ਉਸੇ ਤਰ੍ਹਾਂ ਉੱਠ ਖੜੇ ਹੁੰਦੇ ਹਨ। ਸਿੱਖ ਨੂੰ ਨਨਕਾਣਾ ਸਾਹਿਬ ਨਹੀਂ ਭੁੱਲਦਾ। ਸਿੱਖ ਨੂੰ ਇਥੋਂ ਦੇ ਗੁਰਦੁਆਰੇ ਨਹੀਂ ਭੁੱਲਦੇ।

ਨਨਕਾਣਾ ਸਾਹਿਬ ਦੀ ਧਰਤੀ ਜਿਸ ਨੂੰ ਕਦੀ ਨਨਕਾਣਾ ਸਾਹਿਬ ਕਿਹਾ ਜਾਂਦਾ ਸੀ, ਉਸ ਵੇਲੇ ਦਾ ਹਾਕਮ ਸੀ ਰਾਏ ਬੁਲਾਰ। ਰਾਏ ਬੁਲਾਰ ਦੇ ਪਿਤਾ ਦਾ ਨਾਮ ਸੀ ਰਾਏ ਭੋਏ। ਧੰਨ ਗੁਰੂ ਨਾਨਕ ਸਾਹਿਬ ਜੀ ਦੀ ਆਮਦ ਹੋਈ ਤੇ ਰਾਏ ਭੋਏ ਦੀ ਤਲਵੰਡੀ 'ਤੇ ਸਭ ਤੋਂ ਪਹਿਲੀ ਦਾਤ ਜਦੋਂ ਉਸ ਧਰਤੀ 'ਤੇ ਮਿਲੀ, ਮਾਂ ਤ੍ਰਿਪਤਾ ਉਸ ਦੀ ਕੁੱਖ ਨੂੰ ਭਾਗ ਲੱਗਾ। ਬਾਬੇ ਕਾਲੂ ਦੇ ਘਰ ਅੰਦਰ ਮੇਰੇ ਗੁਰੂ ਨਾਨਕ ਸਾਹਿਬ ਆਏ ਹਨ। ਪਹਿਲਾ ਦੀਦਾਰ ਦੌਲਤਾਂ ਦਾਈ ਨੇ ਪਾਇਆ। ਪਹਿਲੀ ਸਿੱਖ ਬੇਬੇ ਨਾਨਕੀ ਬਣੀ। ਪਹਿਲਾ ਮੁਰੀਦ ਰਾਏ ਬੁਲਾਰ ਬਣਿਆ। ਪਹਿਲਾ ਦੀਦਾਰ ਪਾਇਆ ਜਦੋਂ ਦੌਲਤਾਂ ਦਾਈ ਨੇ ਤੇ ਮੇਰੇ ਬਾਬੇ ਦੀ ਪਹਿਲੀ ਨਜ਼ਰ ਨੇ ਜਨਮਾਂ ਜਨਮਾਂਤਰਾਂ ਦੀ ਭੁੱਖੀ ਦੇ ਅੰਦਰ ਨੂੰ ਤ੍ਰਿਪਤ ਕਰ ਦਿੱਤਾ ਤੇ ਜਿਹੜੀ ਲੋਕਾਂ

ਦੇ ਘਰ ਦਾਣੇ ਮੰਗਦੀ ਸੀ, ਉਸ ਦੀ ਜ਼ਬਾਨ ਤੋਂ ਪਹਿਲੀ ਵਾਰੀ ਸ਼ਬਦ ਆਇਆ ਕਿ ਬਾਬਾ ਕਾਲੂ, ਅੱਜ ਰਹਿਣ ਦੇ। ਕਹਿੰਦੇ ਕਿਉਂ ? ਕਹਿਣ ਲੱਗੇ ਤੇਰੇ ਪੁੱਤਰ ਦੀ ਪਹਿਲੀ ਨਜ਼ਰ ਨੇ ਤੇ ਪਹਿਲੀ ਮੁਸਕੁਰਾਹਟ ਨੇ ਮੇਰੇ ਅੰਦਰ ਨੂੰ ਤ੍ਰਿਪਤ ਕਰ ਦਿੱਤਾ ਹੈ। ਇਸ ਤੋਂ ਬਾਅਦ ਪਹਿਲਾ ਸਿੱਖ ਬੇਬੇ ਨਾਨਕੀ ਹੈ। ਭਾਵੇਂ ਪੰਜ ਸਾਲ ਗੁਰੂ ਨਾਨਕ ਸਾਹਿਬ ਤੋਂ ਵੱਡੀ ਹੈ, ਪਰ ਫਿਰ ਵੀ ਉਸ ਨੇ ਵੀਰ ਨਹੀਂ, ਪੀਰ ਜਾਣ ਕੇ ਮੰਨਿਆ ਹੈ।

ਸਿੱਖੀ ਦਾ ਮੂਲ ਨਨਕਾਣਾ ਸਾਹਿਬ ਜੀ ਦੀ ਧਰਤੀ ਹੈ। ਇਸ ਧਰਤੀ 'ਤੇ ਬਾਬਾ ਜੀ ਨੇ ਕਈ ਕੌਤਕ ਕੀਤੇ ਹਨ। ਇਥੇ ਉਹ ਅਸਥਾਨ ਹਨ ਜਿਥੇ ਬੱਚਿਆਂ ਨਾਲ ਖੇਡੇ ਸਨ। ਇਥੇ ਉਹ ਅਸਥਾਨ ਹਨ ਜਿਥੇ ਬਾਬੇ ਨੇ ਮੱਝਾਂ ਚਾਰੀਆਂ ਸਨ। ਇਥੇ ਉਹ ਅਸਥਾਨ ਹਨ ਜਿਥੇ ਉਜੜੀਆਂ ਖੇਤੀਆਂ ਪਰਤ ਕੇ ਹਰੀਆਂ ਹੋਈਆਂ ਸਨ। ਦੂਜੀ ਗੱਲ, ਜਦੋਂ ਕਿਆਰਾ ਸਾਹਿਬ ਨੂੰ ਦੇਖਦੇ ਹਾਂ ਤਾਂ ਪੁਰਾਤਨ ਜਨਮ ਸਾਖੀ ਵਾਲੇ ਨੇ ਸ਼ਬਦ ਬੜੇ ਭਾਵ ਪੂਰਕ ਕਹੇ ਹਨ। ਕਹਿੰਦੇ ਨੇ ਅੱਜ ਜ਼ਿਮੀਂਦਾਰ ਨੇ ਸ਼ਿਕਾਇਤ ਕੀਤੀ, ਜਦੋਂ ਮੱਝੀਆਂ ਨੇ ਖੇਤ ਨੂੰ ਉਜਾੜ ਦਿੱਤਾ। ਬਾਬਾ ਜੀ ਨੇ ਸ਼ਬਦ ਬੜੇ ਸੋਹਣੇ ਵਰਤੇ। ਉੱਚੀ ਸਾਰੀ ਰੌਲਾ ਪਾ ਕੇ ਕਹਿੰਦਾ ਹੈ ਕਿ ਪਟਵਾਰੀ ਦੇ ਪੁੱਤਰ ਨੇ ਮੇਰਾ ਖੇਤ ਉਜਾੜ ਦਿੱਤਾ। ਬਾਬਾ ਜੀ ਨੇ ਆਵਾਜ਼ ਦਿੱਤੀ— ਭਾਈ ਰੇ ਤੇਰਾ ਕੁਝ ਨਹੀਂ ਉਜੜਿਆ, ਕਹਿਣ ਲੱਗੇ ਸਬਰ ਕਰ ਖ਼ੁਦਾ ਇਸੇ ਵਿਚ ਬਰਕਤ ਪਾਏਗਾ। ਉਹ ਧਰਤੀ ਜਿੱਥੇ ਕਿਹਾ ਕਿ ਖ਼ੁਦਾ ਇਸੇ ਵਿਚ ਬਰਕਤ ਕਰਸੀ, ਉਹ ਨਨਕਾਣਾ ਸਾਹਿਬ ਦੀ ਧਰਤੀ ਹੈ। ਪਾਂਧੇ ਨੇ ਅੱਜ ਤੱਕ ਅਨੇਕਾਂ ਵਿਦਿਆਰਥੀ ਪੜ੍ਹਾਏ ਪਰ ਅੱਜ ਪਹਿਲਾ ਵਿਦਿਆਰਥੀ ਸੀ ਜਿਸ ਨੇ ਇਕੋ ਗੱਲ ਕਹੀ ਸੀ ਕਿ ਪਾਂਧਾ ਜੀ, ਲਿਖੇ ਹੋਏ ਨੂੰ ਤਾਂ ਬਹੁਤ ਪੜ੍ਹਾ ਦਿਉਗੇ ਪਰ ਇਹੋ ਜਿਹੀ ਪੜ੍ਹਾਈ ਕਰਾ ਦਿਉ ਕਿ ਰੱਬ ਦੇ ਘਰ ਦੇ ਲੇਖੇ ਲਿਖੇ ਜਾਣ। ਪਾਂਧੇ ਨੇ ਕਿਹਾ, ਬਾਬਾ ! ਮੈਂ ਅੱਜ ਤੱਕ ਦੁਨੀਆਂ ਦੀਆਂ ਪੱਟੀਆਂ ਪੜ੍ਹਨੀਆਂ ਸਿਖਾਈਆਂ ਹਨ, ਉਥੇ ਫਿਰ ਪੱਟੀ ਲਿਖਾਈ ਸੀ–

*ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ॥*
*ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ॥*

(ਅੰਗ ੧੬)

ਪਾਂਧਾ ਜੀ !

*ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤ ਨ ਪਾਰਾਵਾਰੁ॥ ੧॥*
*ਬਾਬਾ ਏਹੁ ਲੇਖਾ ਲਿਖਿ ਜਾਣ॥*
*ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ॥ ੧॥ ਰਹਾਉ॥*

(ਅੰਗ ੧੬)

ਨਨਕਾਣਾ ਸਾਹਿਬ ਦੀ ਧਰਤੀ 'ਤੇ ਹਜ਼ੂਰ ਸੱਚਾ ਸੌਦਾ ਕਰਨ ਗਏ। ਬਾਪੂ ਨੇ ਕਿਹਾ

ਸੀ ਖਰੇ ਸੌਦੇ ਬਾਰੇ। ਆਪ ਗਏ। ਉਥੇ ਲੋੜਵੰਦ ਭੁੱਖੇ ਸਾਧੂ ਹਨ। ਉਹਨਾਂ ਨੂੰ ਹਜ਼ੂਰ ਨੇ ਪ੍ਰਸ਼ਾਦ ਪਾਣੀ ਛਕਾਇਆ ਹੈ। ਜਦੋਂ ਵਾਪਿਸ ਆਏ, ਆਪ ਘਰ ਨਹੀਂ ਗਏ। ਭਾਈ ਵੀਰ ਸਿੰਘ ਕਹਿੰਦੇ ਹਨ, ਨਾਲ ਦਾ ਸਾਥੀ ਘਰ ਚਲਾ ਗਿਆ। ਬਾਬਾ ਕਾਲੂ ਜੀ ਨੇ ਜਦੋਂ ਪੁੱਛਿਆ ਕਿ ਘਰ ਨਹੀਂ ਆਏ ਤਾਂ ਉਸ ਨੇ ਸਾਰੀ ਗੱਲ ਕਹਿ ਦਿੱਤੀ ਕਿ ਅਸਲ ਵਿਚ 20 ਰੁਪਈਆਂ ਦਾ ਉਸ ਨੇ ਰਸਦ ਪਾਣੀ ਲੈ ਕੇ ਲੋੜਵੰਦ ਭੁੱਖੇ ਸਾਧੂਆਂ ਨੂੰ ਪ੍ਰਸ਼ਾਦ ਪਾਣੀ ਛਕਾ ਦਿੱਤਾ ਹੈ। ਪੁੱਛਿਆ ਆਪ ਕਿੱਥੇ ਹਨ ? ਕਹਿਣ ਲੱਗੇ, ਆਪ ਬਾਹਰ ਰੁੱਕ ਗਏ ਹਨ। ਉਹ ਅਸਥਾਨ ਹੈ ਤੰਬੂ ਸਾਹਿਬ। ਬਾਬਾ ਕਾਲੂ ਜੀ ਗਏ। ਜਾਂਦਿਆਂ ਸਾਰ ਮੇਰੇ ਗੁਰੂ ਨਾਨਕ ਸਾਹਿਬ ਨੂੰ ਬਾਹਾਂ ਤੋਂ ਫੜਿਆ। ਹਜ਼ੂਰ ਕੁਝ ਨਹੀਂ ਬੋਲੇ। ਬਾਬੇ ਕਾਲੂ ਦੀਆਂ ਅੱਖਾਂ ਗ਼ੁੱਸੇ ਨਾਲ ਲਾਲ ਹਨ। ਇਕੋ ਦੱਮ ਪੂਰੇ ਜ਼ੋਰ ਨਾਲ ਮੇਰੇ ਸਾਹਿਬ ਦੇ ਮੂੰਹ 'ਤੇ ਚਪੇੜਾਂ ਮਾਰੀਆਂ। ਕਵੀ ਸੰਤੋਖ ਸਿੰਘ ਕਹਿੰਦੇ ਹਨ, ਕਿ ਇਸ ਤਰ੍ਹਾਂ ਨੀਲ ਪੈ ਗਏ ਜਿਵੇਂ ਚਿੱਟੇ ਕਮਲ ਦੇ ਫੁੱਲ ਉੱਪਰ ਕਾਲੇ ਰੰਗ ਦੇ ਭੰਵਰੇ ਬੈਠੇ ਹੋਣ।

ਬੇਬੇ ਨਾਨਕੀ ਆਪ ਦੌੜ ਕੇ ਉਥੇ ਪਹੁੰਚੀ। ਆਪਣੀ ਧੀ ਵਾਲਾ ਜ਼ੋਰ ਦਿਖਾਉਂਦਿਆਂ ਉਸ ਨੇ ਆਪਣੇ ਬਾਪੂ ਦੀਆਂ ਬਾਹਾਂ ਫੜੀਆਂ ਤੇ ਕਿਹਾ, ਮੇਰੇ ਵੀਰ 'ਤੇ ਹੱਥ ਨਾ ਚੁੱਕੋ। ਤਾਂ ਕੀ ਹੋਇਆ ਜੇ ਵੀਹ ਰੁਪਈਏ ਚਲੇ ਗਏ। ਬਾਪੂ, ਤੇਰੇ ਘਰ ਕੋਈ ਰੁਪਈਆਂ ਦਾ ਘਾਟਾ ਹੈ। ਹਜ਼ੂਰ ਸਾਹਿਬ ਆਏ। ਆਏ ਰਾਏ ਭੋਏ ਦੀ ਤਲਵੰਡੀ। ਅੱਜ ਕਿਸੇ ਨੇ ਜਾ ਕੇ ਗੱਲ ਦੱਸੀ ਰਾਏ ਬੁਲਾਰ ਨੂੰ। ਆਪ ਗੁਰੂ ਨਾਨਕ ਸਾਹਿਬ ਨੂੰ ਬੁਲਾਉਣ ਲਈ ਜਿਸ ਨੇ ਆਦਮੀ ਭੇਜੇ। ਹਜ਼ੂਰ ਨੂੰ ਜਦੋਂ ਬੁਲਾਇਆ ਤਾਂ ਮੇਰੇ ਸਾਹਿਬ ਦੇ ਚਿਹਰੇ ਨੂੰ ਦੇਖਿਆ। ਅੰਦਰ ਤੜਪ ਉੱਠਿਆ। ਇਕੋ ਦੱਮ ਨੌਕਰਾਂ ਨੂੰ ਕਿਹਾ, ਸੱਦੋ ਬਾਬੇ ਕਾਲੂ ਨੂੰ। ਜਦੋਂ ਕੋਲ ਬੁਲਾਇਆ ਤਾਂ ਰਾਏ ਬੁਲਾਰ ਕਹਿੰਦਾ ਹੈ ਕਿ ਮੈਨੂੰ ਖ਼ੁਸ਼ੀ ਇਸ ਗੱਲ ਦੀ ਹੈ ਕਿ ਮੇਰੇ ਪਿੰਡ ਵਿਚ ਧਰਤੀ ਦਾ ਥੰਮ੍ਹ ਆਇਆ ਹੈ ਤੇ ਕਹਿੰਦਾ ਹੈ ਮੈਂ ਬਦਕਿਸਮਤ ਕਿੰਨਾ ਹਾਂ ਕਿ ਮੈਂ ਤੇਰੀਆਂ ਬਾਹਾਂ ਨਹੀਂ ਫੜ ਸਕਦਾ। ਮੇਰੇ ਹੁੰਦਿਆਂ ਮੇਰੇ ਦੀਨ ਦੁਨੀ ਦੇ ਸਾਈਂ ਉੱਪਰ ਹੱਥ ਚੁੱਕਦਾ ਹੈਂ। ਕਹਿਣ ਲੱਗਾ, ਰਾਏ ਜੀ, ਤੁਸੀਂ ਵੱਡੇ ਹੋ, ਪਰ ਇਸ ਨੂੰ ਪੁੱਛੋ ਕਿ ਇਸ ਨੇ ਅੱਜ ਕੀਤਾ ਕੀ ਹੈ। ਪੁੱਛਿਆ ਕੀ ? ਕਹਿੰਦਾ ਵੀਹ ਰੁਪਈਏ ਦਿੱਤੇ ਸਨ। ਮੱਝਾਂ ਇਸ ਨੇ ਨਹੀਂ ਚਾਰੀਆਂ। ਪੜ੍ਹਨ ਲਈ ਪਾਇਆ ਤਾਂ ਨਹੀਂ ਪੜ੍ਹਿਆ। ਅੱਜ ਵੀਹ ਰੁਪਈਏ ਦਿੱਤੇ ਸਨ ਕਿ ਕੁਝ ਕਮਾਈ ਕਰ ਲੈਂਦਾ ਤੇ ਦੇਖੋ ਕੀ ਕਮਾ ਕੇ ਆ ਗਿਆ ਹੈ। ਉਥੇ ਕਵੀ ਸੰਤੋਖ ਸਿੰਘ ਲਿਖਦੇ ਹਨ ਕਿ ਰਾਏ ਬੁਲਾਰ ਨੇ ਸ਼ਬਦ ਕਹੇ ਸਨ—ਬਾਬਾ ਕਾਲੂ ! ਨੌਕਰ ਨੂੰ ਆਵਾਜ਼ ਦੇ ਕੇ ਕਿਹਾ ਕਿ ਘਰੋਂ ਵੀਹ ਦੀ ਥਾਂ 'ਤੇ ਸੌ ਰੁਪਈਆ ਲੈ ਕੇ ਆਉ। ਕਹਿਣ ਲੱਗਾ, ਮੈਂ ਤੈਨੂੰ ਵੀਹ ਦੇ ਬਦਲੇ ਸੌ ਰੁਪਈਏ ਦਿੰਦਾ ਹਾਂ। ਉਥੇ ਬਾਬਾ ਕਾਲੂ ਜੀ ਨੇ ਕਿਹਾ ਕਿ ਗਵਾਏ ਇਸ ਨੇ ਤੇ ਦਿਉਗੇ ਤੁਸੀਂ ? ਰਾਏ ਬੁਲਾਰ ਅੱਖਾਂ ਭਰ ਕੇ ਕਹਿੰਦਾ ਹੈ ਕਿ ਮੈਂ ਗੁਰੂ ਨਾਨਕ ਦਾ ਕਰਜ਼ਦਾਰ ਹਾਂ। ਉਹ ਕਹਿਣ ਲੱਗਾ, ਰਾਏ ਜੀ ! ਤੁਸੀਂ ਮਜ਼ਾਕ ਨਾ ਕਰੋ। ਪਹਿਲਾਂ ਵੀ ਕੁਝ ਨਹੀਂ ਕਰਦਾ। ਕਹਿਣ ਲੱਗੇ ਮਜ਼ਾਕ ਨਹੀਂ, ਹਕੀਕਤ ਹੈ ਕਿ ਮੈਂ ਗੁਰੂ ਨਾਨਕ ਸਾਹਿਬ ਦਾ ਕਰਜ਼ਦਾਰ ਹਾਂ। ਕਹਿੰਦਾ ਹੈ, ਇਸ ਨੇ ਤਾਂ

ਕਦੀ ਕੌਡੀ ਘਰ ਨਹੀਂ ਲਿਆਂਦੀ, ਤੁਹਾਨੂੰ ਕਿਹੜੇ ਵੇਲੇ ਕਰਜ਼ਾ ਦੇ ਦਿੱਤਾ ? ਤਾਂ ਬਾਂਹ ਫੜ ਕੇ ਘਰ ਲਿਜਾ ਕੇ ਹੀਰੇ ਮੋਤੀ ਦਿਖਾ ਕੇ ਕਹਿੰਦਾ ਹੈ ਜਿਹੜੇ ਚਮਕਦੇ ਹੋਏ ਮੋਤੀ ਦੇਖਦੇ ਪਏ ਹੋ, ਉਹ ਮੇਰੇ ਨਹੀਂ, ਇਹ ਗੁਰੂ ਨਾਨਕ ਸਾਹਿਬ ਦੀ ਰਹਿਮਤ ਹੈ। ਜਿਹੜੇ ਹਾਥੀ ਘੋੜੇ ਦੇਖਦੇ ਪਏ ਹੋ, ਇਹ ਮੇਰੇ ਬਾਪ ਦੇ ਨਹੀਂ, ਇਹ ਮੇਰੇ ਗੁਰੂ ਨਾਨਕ ਦੀਆਂ ਰਹਿਮਤਾਂ ਹਨ। ਸੱਚ ਜਾਣੀ, ਜਿਹੜਾ ਆ ਬੁੱਢੜੇ ਦਾ ਤਨ ਦੇਖਦਾ ਪਿਆ ਹੈਂ, ਇਹ ਮੇਰਾ ਨਹੀਂ, ਇਹ ਮੇਰੇ ਗੁਰੂ ਨਾਨਕ ਸਾਹਿਬ ਦੀਆਂ ਰਹਿਮਤਾਂ ਨਾਲ ਨਿਵਾਜਿਆ ਹੈ। ਤੂੰ ਵੀਹਾਂ ਦੀ ਖ਼ਾਤਰ ਮਾਰਦਾ ਹੈਂ, ਮੈਂ ਸਾਰੇ ਪਿੰਡ ਦਾ ਨਾਮ ਹੀ ਨਨਕਾਣਾ ਸਾਹਿਬ ਰੱਖ ਦੇਵਾਂਗਾ। ਇਕੋ ਗੱਲ ਕਹੀ ਸੀ ਅੰਤਲੇ ਸਮੇਂ ਕਿ ਬਾਬਾ ਜੀ ! ਨਿਵਾਜ ਜਾਣਾ ਜੇ। ਤੁਰਦਿਆਂ ਕਿਹਾ ਸੀ ਰਾਏ ਬੁਲਾਰ ਨੂੰ ਕਿ ਜਿਸ ਦਿਨ ਆਪਣੀ ਤਾਕਤ ਕੰਮ ਨਾ ਦੇਵੇ, ਉਸ ਦਿਨ ਅਰਦਾਸ ਕਰਿਉ। ਉਹ ਨਨਕਾਣਾ ਸਾਹਿਬ ਜਿਹੜਾ ਵਿਛੜ ਗਿਆ ਹੈ, ਅਸੀਂ ਅੱਜ ਵੀ ਅਰਦਾਸ ਕਰਦੇ ਹਾਂ ਦਾਤਾ ! ਤੇਰੇ ਸਾਹਮਣੇ ਕੁਝ ਨਹੀਂ। ਬਾਬਾ ਇਹੋ ਜਿਹੀ ਮੇਹਰ ਕਰ ਦੇ ਕਿ ਇਹ ਲਕੀਰ ਮਿੱਟ ਜਾਏ।

ਨਨਕਾਣਾ ਸਾਹਿਬ ਤੋਂ ਇਲਾਵਾ ਰਾਵੀ ਦੇ ਦੂਜੇ ਪਾਸੇ ਖਲੋਂਦੇ ਹਾਂ ਤਾਂ ਸਾਹਮਣੇ ਕਰਤਾਰਪੁਰ ਦਿੱਸਦਾ ਹੈ। ਉਹ ਧਰਤੀ ਜਿੱਥੇ 18 ਸਾਲ ਤੁਸੀਂ ਹੱਲ ਵਾਹਿਆ। ਉਹ ਧਰਤੀ, ਜਿੱਥੇ ਭਾਈ ਲਹਿਣੇ ਨੇ 7 ਸਾਲ ਸਿੱਖੀ ਨੂੰ ਕਮਾਇਆ ਹੈ। 1532-1539 ਇਸ ਧਰਤੀ 'ਤੇ ਭਾਈ ਲਹਿਣੇ ਨੇ ਸਿੱਖੀ ਕਮਾਈ। ਇਹ ਉਹ ਕਰਤਾਰਪੁਰ ਹੈ ਜਿਸ ਥਾਂ 'ਤੇ ਭਾਈ ਦੋਧੇ ਨੂੰ ਤੁਸੀਂ ਸਭ ਤੋਂ ਪਹਿਲਾਂ ਨਿਵਾਜਿਆ ਹੈ।

ਕਰਤਾਰਪੁਰ ਵੱਸਿਆ ਕਿਵੇਂ ਹੈ ? ਭਾਈ ਦੋਧਾ ਆਇਆ ਸੀ ਤਾਂ ਪਹਿਲਾਂ ਇਸ ਦੀ ਘਰਵਾਲੀ ਨੇ ਦਰਸ਼ਨ ਕੀਤੇ। ਕੇਵਲ ਇਸ ਅਸਥਾਨ 'ਤੇ ਕੁਝ ਸਮਾਂ ਬੈਠੇ ਰਹੇ। ਇਕ ਦਿਨ ਲੰਘੀ ਤੇ ਦੇਖਿਆ ਫ਼ਕੀਰ ਬੈਠੇ ਹਨ। ਆਪਣੇ ਵੱਲੋਂ ਦੁੱਧ ਲੈ ਕੇ ਆਈ ਤੇ ਗੁਰੂ ਨਾਨਕ ਸਾਹਿਬ ਦੀ ਨਦਰ ਨਾਲ ਨਿਵਾਜੀ ਗਈ। ਪਰਤ ਕੇ ਭਾਈ ਦੋਧਾ ਆਇਆ। ਉਸ ਨੇ ਦਰਸ਼ਨ ਕੀਤੇ। ਜਦੋਂ ਬਾਬੇ ਜੀ ਦੀ ਚਰਨ ਛੁਹ ਮਿਲੀ ਤਾਂ ਉਥੇ ਪੁਕਾਰ ਉੱਠਿਆ ਕਿ ਮੈਂ ਉਥੇ ਇਕ ਨਗਰ ਵਸਾਵਾਂਗਾ ਜਿਹੜਾ ਗੁਰੂ ਨਾਨਕ ਦੇ ਨਾਮ 'ਤੇ ਹੋਵੇਗਾ। ਮੈਂ ਅੱਜ ਇੰਨਾ ਖ਼ੁਸ਼ ਹਾਂ ਕਿ ਮੇਰੇ ਘਰ ਦੁੱਧ ਆਇਆ, ਤੁਸੀਂ ਪੀਤਾ ਤੇ ਅਸੀਂ ਨਿਵਾਜੇ ਗਏ। ਕਹਿਣ ਲੱਗੇ, ਦੋਧਿਆ, ਇਹ ਮੱਝ ਕਿਸ ਦੀ ਹੈ ? ਕਹਿੰਦਾ ਹੈ ਮੇਰੀ। ਕਹਿੰਦੇ ਹਨ, ਤੇਰੀ ਨਹੀਂ ਇਹ ਕਰਤਾਰ ਦੀ ਹੈ। ਇਕ ਵਾਰੀ ਕਿਹਾ ਬੋਲ ਸਤਿ ਕਰਤਾਰ। ਅਸਲ ਵਿਚ ਉਹ ਗੁਰੂ ਦੀਖਿਆ ਸੀ। ਇਕ ਸ਼ਬਦ ਕਹਿਣ ਦੀ ਦੇਰ ਸੀ ਕਿ ਉਸ ਨੇ ਕਰਤਾਰਪੁਰ ਦੀ ਉਸ ਧਰਤੀ ਦੇ ਜੰਗਲ ਦੇ ਇਕ ਇਕ ਪੱਤੇ ਵਿਚੋਂ ਕਰਤਾਰ ਕਰਤਾਰ ਸੁਣਿਆ। ਕਹਿਣ ਲੱਗੇ ਇਹ ਸਰੀਰ ਕਿਸ ਦਾ ਹੈ ? ਕਹਿਣ ਲੱਗਾ, ਕਰਤਾਰ ਦਾ। ਬੋਲੇ ਮੱਝ ਕਿਸ ਦੀ ਹੈ ? ਕਹਿਣ ਲੱਗੇ ਕਰਤਾਰ ਦੀ। ਕਹਿਣ ਲੱਗੇ ਧਰਤੀ ਕਿਸ ਦੀ ਹੈ ? ਕਹਿਣ ਲੱਗਾ ਕਰਤਾਰ ਦੀ। ਕਹਿਣ ਲੱਗਾ, ਮੈਂ ਵੀ ਉਸ ਕਰਤਾਰ ਦਾ ਹਾਂ। ਇਥੇ ਕਰਤਾਰਪੁਰ ਨਗਰ ਵਸਾਵਾਂਗਾ। ਉਹ ਕਰਤਾਰਪੁਰ ਜਿੱਥੇ ਬਾਬੇ ਨੇ ਸਿੱਖੀ ਦੀ ਘਾੜਤ ਘੜੀ ਸੀ ਤੇ ਜਿੱਥੇ ਸਿੱਖਾਂ ਦੇ ਜੀਵਨ ਨੂੰ ਦੇਖ ਕੇ ਖੇਤਾਂ ਵਿਚ ਖਲੋ ਕੇ ਕਿਹਾ

ਸੀ-ਧੰਨ ਸਿੱਖੀ।

ਇਥੇ ਹੀ ਹਜ਼ੂਰ ਨੇ ਵਾਹੀ ਕਰਦਿਆਂ ਜਿਸ ਦਿਨ ਫ਼ਸਲ ਪੱਕੀ ਸੀ, ਸਵੇਰੇ ਦੇਖਿਆ ਕਿ ਇਕ ਸਿੱਖ ਢੇਰ ਵਿਚੋਂ ਦਾਣੇ ਚੁੱਕ ਕੇ ਦੂਜੇ ਵਿਚ ਪਾਉਂਦਾ ਪਿਆ ਹੈ। ਹਜ਼ੂਰ ਕੋਲ ਜਾ ਕੇ ਪੁੱਛਦੇ ਹਨ ਸਿੱਖਾ ! ਇਕ ਢੇਰ ਵਿਚੋਂ ਦਾਣੇ ਦੂਜੇ ਵਿਚ ਕਿਉਂ ਪਾਉਂਦਾ ਹੈਂ ? ਕਹਿਣ ਲੱਗਾ, ਇਸ ਕਰਕੇ ਕਿ ਮੇਰਾ ਵੱਡਾ ਭਰਾ ਉਸ ਦੇ ਘਰ ਆਵਾਜਾਈ ਬੜੀ ਰਹਿੰਦੀ ਹੈ। ਭਾਵੇਂ ਇਸ ਦੀ ਕੋਈ ਸੰਤਾਨ ਨਹੀਂ, ਪਰ ਫਿਰ ਵੀ ਇਸ ਦੇ ਘਰ ਆਇਆ ਗਿਆ ਬੜਾ ਰਹਿੰਦਾ ਹੈ। ਅਸੀਂ ਤਾਂ ਅੱਧੀ ਖਾ ਕੇ ਵੀ ਗੁਜ਼ਾਰਾ ਕਰ ਲਵਾਂਗੇ। ਮੈਂ ਚਾਹੁੰਦਾ ਹਾਂ, ਕਿਤੇ ਮੇਰੇ ਵੱਡੇ ਭਰਾ ਦੇ ਘਰ ਵਿਚ ਅੰਨ ਦੀ ਥੋੜ ਨਾ ਆ ਜਾਏ। ਦੂਜਾ ਸਿੱਖ ਢੇਰ ਵਿਚੋਂ ਚੁੱਕ ਕੇ ਪਹਿਲੇ ਵਿਚ ਪਾਉਂਦਾ ਪਿਆ ਹੈ। ਪੁੱਛਿਆ ਤੂੰ ਕੌਣ ਹੈਂ ? ਕਹਿਣ ਲੱਗਾ ਬਾਬਾ ਜੀ ! ਇਹ ਮੇਰੇ ਛੋਟੇ ਭਰਾ ਦਾ ਢੇਰ ਹੈ। ਮੇਰਾ ਤਾਂ ਬੱਚਾ ਕੋਈ ਨਹੀਂ, ਉਸ ਦੇ ਬੱਚੇ ਹਨ। ਮੈਂ ਚਾਂਹੁਦਾ ਹਾਂ ਉਸ ਦੇ ਬੱਚਿਆਂ ਦਾ ਸਾਲ ਭਰ ਦਾ ਗੁਜ਼ਾਰਾ ਹੋ ਜਾਏ। ਬਾਬਾ ਜੀ ਨੇ ਉਥੇ ਸ਼ਬਦ ਕਹੇ ਸਨ, ਹੇ ਕਰਤਾਰ ! ਧੰਨ ਹੈ ਸਿੱਖੀ, ਜਿਹੜੇ ਕਰਤਾਰਪੁਰ ਦੀ ਧਰਤੀ 'ਤੇ ਅੰਦਰ ਲੁੱਕ ਕੇ ਸਿੱਖੀ ਕਮਾਉਂਦੇ ਪਏ ਹਨ।

ਉਹ ਕਰਤਾਰਪੁਰ ਦੀ ਧਰਤੀ ਪਾਕਿਸਤਾਨ ਵਿਚ ਹੈ। ਉਹ ਨਨਕਾਣਾ ਸਾਹਿਬ ਦੀ ਧਰਤੀ ਪਾਕਿਸਤਾਨ ਵਿਚ ਹੈ। ਉਸ ਤੋਂ ਅੱਗੇ ਗੁਰੂ ਰਾਮਦਾਸ ਜੀ ਦਾ ਪਵਿੱਤਰ ਅਸਥਾਨ ਹੈ। ਉਸ ਲਾਹੌਰ ਦੀ ਧਰਤੀ 'ਤੇ ਚੂਨਾ ਮੰਡੀ ਸੀ। ਉਥੇ ਇਕ ਅਸਥਾਨ ਹੈ ਜਿੱਥੇ ਮੇਰੇ ਗੁਰੂ ਰਾਮਦਾਸ ਜੀ ਦੀ ਆਮਦ ਹੋਈ ਸੀ। ਇਹ ਵੀ ਕਦੀ ਭੁੱਲੀਂ ਨਾ ਕਿ ਇਹ ਲਾਹੌਰ ਦੀ ਧਰਤੀ ਹੈ, ਜਿੱਥੇ ਯਤੀਮ ਬਣ ਕੇ ਭਾਈ ਜੇਠੇ ਨੇ ਲਾਹੌਰ ਦੀਆਂ ਗਲੀਆਂ ਵਿਚ ਘੁੰਗਣੀਆਂ ਵੇਚੀਆਂ ਸਨ। ਉਹ ਲਾਹੌਰ ਦੀ ਧਰਤੀ ਸਾਡੇ ਤੋਂ ਦੂਰ ਚਲੀ ਗਈ। ਉਹੀ ਲਾਹੌਰ ਦੀ ਧਰਤੀ ਹੈ ਜਿੱਥੇ ਗੁਰੂ ਅਰਜਨ ਦੇਵ ਜੀ ਤੱਤੀ ਤਵੀ 'ਤੇ ਬੈਠੇ ਹਨ ਤੇ ਦੁਨੀਆਂ ਨੂੰ ਇਕ ਸਬਕ ਸਿਖਾ ਕੇ ਗਏ ਹਨ-

*ਸੇਵਕ ਕੀ ਓੜਕਿ ਨਿਬਹੀ ਪ੍ਰੀਤਿ॥*
*ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ॥ ੧ ॥ ਰਹਾਉ॥*
*ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀ ਮੋਰਿਓ॥*
*ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ ਉਠਿ ਉਆਹੂ ਕਉ ਦਉਰਿਓ॥*

(ਅੰਗ ੧੦੦੦)

ਉਥੇ ਇਕ ਸ਼ਬਦ ਕਿਹਾ ਸੀ-

*ਤੇਰਾ ਕੀਆ ਮੀਠਾ ਲਾਗੈ॥*
*ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥*

(ਅੰਗ ੩੯੪)

ਉਹ ਲਾਹੌਰ ਦੀ ਧਰਤੀ ਜਿੱਥੇ ਖ਼ਾਲਸਾ ਰਾਜ ਕਾਇਮ ਹੋਇਆ। ਉਹੀ ਲਾਹੌਰ ਦੀ ਧਰਤੀ ਹੈ ਜਿੱਥੇ ਕਦੀ ਸੱਤਾ ਬਲਵੰਡ ਪਹਿਲਾਂ ਰੁੱਸ ਕੇ ਗਏ ਤੇ ਜਿਸ ਦਿਨ ਗੁਰੂ ਹਰਿਗੋਬਿੰਦ ਸਾਹਿਬ ਲਾਹੌਰ ਗਏ ਤਾਂ ਉਥੇ ਕੀਰਤਨ ਕਰਦਿਆਂ ਦੋਨਾਂ ਭਰਾਵਾਂ ਨੇ ਇਕੋ ਵੇਲੇ ਗੁਰੂ ਹਰਿਗੋਬਿੰਦ ਸਾਹਿਬ ਦੇ ਸਾਹਮਣੇ ਆਪਣੇ ਪ੍ਰਾਣ ਤਿਆਗ ਦਿੱਤੇ। ਲਾਹੌਰ ਦੀ ਧਰਤੀ ਕਿਵੇਂ ਭੁੱਲੇਗੀ। ਜਦੋਂ ਤੂੰ ਅਰਦਾਸ ਵਿਚ ਪੜ੍ਹੇਂਗਾ-

*ਜਿਨ੍ਹਾਂ ਖੋਪੜੀਆਂ ਲੁਹਾਈਆਂ*

ਸੀਸ ਗੰਜ ਲਾਹੌਰ ਦਾ ਤੈਨੂੰ ਚੇਤੇ ਆਵੇਗਾ ਕਿ ਇਸ ਧਰਤੀ 'ਤੇ ਭਾਈ ਤਾਰੂ ਸਿੰਘ ਦੀ ਖੋਪੜੀ ਲੱਥੀ ਤੇ 22 ਦਿਨ ਖੋਪੜੀ ਤੋਂ ਬਿਨਾਂ ਜੀਉਂਦੇ ਰਹੇ। ਇਸ ਲਈ ਅਰਦਾਸ ਵਿਚ ਕਿਹਾ ਜਾਂਦਾ ਹੈ ਦਾਤਾ !

*ਸ੍ਰੀ ਨਾਨਕਾਣਾ ਸਾਹਿਬ ਅਤੇ ਹੋਰ ਗੁਰਦੁਆਰਿਆਂ ਗੁਰੂਧਾਮਾਂ ਦੇ*
*ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ, ਖੁੱਲ੍ਹੇ ਦਰਸ਼ਨ ਦੀਦਾਰ*
*ਤੇ ਸੇਵਾ ਸੰਭਾਲ ਦਾ ਦਾਨ ਖ਼ਾਲਸਾ ਜੀ ਨੂੰ ਬਖ਼ਸ਼ੋ।*

ਕੇਵਲ ਨਨਕਾਣਾ ਸਾਹਿਬ ਨਹੀਂ, ਕੇਵਲ ਕਰਤਾਰਪੁਰ ਸਾਹਿਬ ਨਹੀਂ, ਕੇਵਲ ਡੇਰਾ ਸਾਹਿਬ ਨਹੀਂ। ਸਾਡੀ ਗੁਰਬਾਣੀ ਦਾ ਮੂਲ ਵੀ ਨਨਕਾਣਾ ਸਾਹਿਬ ਹੈ ਤੇ ਸਾਡੀ ਕੁਰਬਾਨੀ ਦਾ ਮੂਲ ਵੀ ਨਨਕਾਣਾ ਸਾਹਿਬ ਹੈ। ਉਥੋਂ ਹੀ ਪਹਿਲੀ ਆਵਾਜ਼ ਉੱਠੀ ਸੀ ੧ੴ ਦੀ। ਉਥੋਂ ਹੀ ਆਵਾਜ਼ ਉੱਠੀ ਸੀ ਜੱਪ ਦੀ। ਤੱਤੀ ਤਵੀ 'ਤੇ ਬੈਠਣ ਦੀ ਕੁਰਬਾਨੀ ਦੀ ਆਵਾਜ਼ ਉਹ ਵੀ ਪਾਕਿਸਤਾਨ ਪੰਜਾਬ ਦੀ ਧਰਤੀ 'ਤੇ ਉੱਠੀ ਸੀ। ਉਹਨਾਂ ਗੁਰੂ ਅਸਥਾਨਾਂ ਲਈ ਅਸੀਂ ਰੋਜ਼ ਬੇਨਤੀ ਕਰਦੇ ਹਾਂ-ਦਾਤਾ ਜੀ ! ਤੁਸੀਂ ਮੇਹਰ ਕਰੋ ਕਿ-

*ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰਦੁਆਰਿਆਂ ਗੁਰੂਧਾਮਾਂ ਦੇ,*
*ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ, ਤਿਨ੍ਹਾਂ ਦੇ ਖੁੱਲ੍ਹੇ ਦਰਸ਼ਨ*
*ਦੀਦਾਰ ਤੇ ਸੇਵਾ ਸੰਭਾਲ ਦਾ ਦਾਨ ਖ਼ਾਲਸਾ ਜੀ ਨੂੰ ਬਖ਼ਸ਼ੋ।*

ਖ਼ਾਲਸਾ ਸ਼ਬਦ ਇੰਨਾ ਵਿਸ਼ਾਲ, ਇੰਨਾ ਡੂੰਘਾ ਹੈ। ਅਸੀਂ ਸਾਰੇ ਭਾਵਨਾ ਨਾਲ ਅਰਦਾਸ ਕਰਦੇ ਹਾਂ ਤੇ ਇਹ ਹੈ ਵਿਅਕਤੀ। ਜੇ ਮੇਰੇ ਬਾਬੇ ਨਾਨਕ ਨੂੰ ਭਾਇਆ ਤਾਂ ਪਰਤ ਕੇ ਫਿਰ ਇਕ ਆਵਾਜ਼ ਗੂੰਜੇਗੀ। ਕਿਹੜੀ ? ਜਿਹੜੀ ਭਾਈ ਗੁਰਦਾਸ ਜੀ ਨੇ ਸ਼ਬਦ ਕਹੇ ਸਨ-

*ਗੰਗ ਬਨਾਰਸਿ ਹਿੰਦੂਆਂ ਮੁਸਲਮਾਣਾਂ ਮਕਾ ਕਾਬਾ।*
*ਘਰਿ ਘਰਿ ਬਾਬਾ ਗਾਵੀਐ ਵਜਨਿ ਤਾਲ ਮ੍ਰਿਦੰਗੁ ਰਬਾਬਾ।*
*ਭਗਤਿ ਵਛਲੁ ਹੋਇ ਆਇਆ ਪਤਿਤ ਉਧਾਰਣੁ ਅਜਬੁ ਅਜਾਬਾ।*

*ਚਾਰਿ ਵਰਨ ਇਕ ਵਰਨ ਹੋਇ ਸਾਧ ਸੰਗਤ ਮਿਲਿ ਹੋਇ ਤਰਾਬਾ।*
*ਚੰਦਨੁ ਵਾਸੁ ਵਣਾਸਪਤਿ ਅਵਲਿ ਦੋਮ ਨ ਸੇਮ ਖਰਾਬਾ।*

ਬਾਬਾ ਕਰਿ ਕ੍ਰਿਪਾ।

*ਹੁਕਮੈ ਅੰਦਰਿ ਸਭ ਕੋ ਕੁਦਰਤਿ ਕਿਸ ਦੀ ਕਰੈ ਜਵਾਬਾ।*
*ਜਾਹਰ ਪੀਰੁ ਜਗਤੁ ਗੁਰ ਬਾਬਾ॥ ੪॥*

(ਵਾਰ ੨੪, ਪਉੜੀ ੪)

ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਨਿਮਾਣਿਆਂ ਦੇ ਮਾਣ, ....

## ਨਿਤਾਣਿਆਂ ਦੇ ਤਾਣ,
## ਨਿਓਟਿਆਂ ਦੀ ਓਟ ਸੱਚੇ ਪਿਤਾ ਵਾਹਿਗੁਰੂ !
## ਆਪ ਜੀ ਦੇ ਹਜ਼ੂਰ ਅਰਦਾਸ ਹੈ ਜੀ।

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ।

ਅਗਲੇ ਸ਼ਬਦ ਹਨ-

*ਹੇ ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ ਸੱਚੇ ਪਿਤਾ ਵਾਹਿਗੁਰੂ ! ਆਪ ਦੇ ਹਜ਼ੂਰ......ਦੀ ਅਰਦਾਸ ਹੈ ਜੀ।*

ਇਥੇ ਉਹ ਸ਼ਬਦ ਕਹੇ ਜਾਣ ਜਿਹੜੀ ਬਾਣੀ ਪੜ੍ਹੀ ਜਾਏ। ਜਿਵੇਂ :-

*ਆਪ ਦੇ ਹਜ਼ੂਰ ਅੰਮ੍ਰਿਤ ਵੇਲੇ ਦੀ ਨਿਤਨੇਮ ਦੀ ਅਰਦਾਸ ਹੈ ਜੀ।*

ਜਦੋਂ ਅਸੀਂ ਇਹ ਚਾਰ ਸ਼ਬਦ ਅਰਦਾਸ ਦੇ ਪੜ੍ਹਦੇ ਹਾਂ-

*ਹੇ ਨਿਮਾਣਿਆਂ ਦੇ ਮਾਣ।*

ਇਸ ਦਾ ਅਰਥ ਹੈ ਜਿਸ ਦਾ ਦੁਨੀਆਂ ਵਿਚ ਕੋਈ ਵੀ ਅਦਬ ਨਹੀਂ ਕਰਦਾ, ਉਸ ਨੂੰ ਸਤਿਕਾਰ ਨਹੀਂ ਕਰਦਾ, ਤੂੰ ਇੰਨਾ ਕ੍ਰਿਪਾਲੂ ਹੈਂ ਕਿ ਜਿਨ੍ਹਾਂ ਦਾ ਕੋਈ ਮਾਣ ਨਾ ਕਰੇ, ਤੁਸੀਂ ਉਹਨਾਂ ਨਿਮਾਣਿਆਂ ਨੂੰ ਮਾਣ ਦੇ ਦਿੰਦੇ ਹੋ। ਅਗਲਾ ਹੈ-

*ਨਿਤਾਣਿਆਂ ਦੇ ਤਾਣ।*

ਜਿਸ ਮਨੁੱਖ ਦੀ ਤਾਕਤ ਖ਼ਤਮ ਹੋ ਜਾਏ, ਜੇ ਤੂੰ ਕ੍ਰਿਪਾ ਕਰੇਂ ਤਾਂ ਉਸ ਨਿਤਾਣੇ ਦਾ ਤਾਣ ਬਣ ਜਾਂਦਾ ਹੈਂ। ਅਗਲਾ ਬਚਨ ਹੈ-

*ਨਿਓਟਿਆਂ ਦੀ ਓਟ।*

ਹਰ ਬੰਦਾ ਕਿਸੇ ਨਾ ਕਿਸੇ ਦੇ ਆਸਰੇ 'ਤੇ ਜੀਉਂਦਾ ਹੈ। ਜਿਸ ਬੰਦੇ ਦੀ ਕੋਈ ਵੀ ਓਟ ਨਾ ਰਹਿ ਜਾਏ, ਤੁਸੀਂ ਨਿਓਟਿਆਂ ਦੀ ਓਟ ਹੋ। ਚੌਥਾ ਸ਼ਬਦ ਹੈ-

*ਸੱਚੇ ਪਿਤਾ ਵਾਹਿਗੁਰੂ ਜੀ !*

ਪਿਤਾ ਨਾਲ ਸ਼ਬਦ ਸੱਚੇ ਵਰਤਿਆ ਹੈ। ਸੰਸਾਰੀ ਸੰਬੰਧ ਵੀ ਪਿਤਾ ਤੇ ਪੁੱਤਰ ਦਾ ਹੈ। ਪਰ ਇਹ ਕਦੀ ਨਾ ਭੁੱਲਿਉ ਕਿ ਪਤਾ ਨਹੀਂ ਕਿੰਨੇ ਕੁ ਪਿਤਾ ਬਣੇ ਤੇ ਕਿੰਨੇ ਕੁ ਪੁੱਤਰ ਬਣੇ, ਪਰ ਸੱਚਾ ਪਿਤਾ ਅਕਾਲ ਪੁਰਖ ਕੇਵਲ ਇਕ ਵਾਹਿਗੁਰੂ ਹੈ। ਪਹਿਲੀ ਅਰਜ਼ ਕਰਾਂ-

*ਹੇ ਨਿਮਾਣਿਆਂ ਦੇ ਮਾਣ।*

ਇਸ ਸੰਸਾਰ ਦੇ ਅੰਦਰ ਹਰ ਬੰਦੇ ਦੇ ਅੰਦਰ ਇਹ ਬੀਜ ਜ਼ਰੂਰ ਲੁੱਕਿਆ ਹੋਇਆ ਹੈ। ਕਈ ਇਸ ਬੀਜ ਨੂੰ ਪ੍ਰਗਟ ਕਰਦੇ ਹਨ। ਕਈ ਇਸ ਬੀਜ ਨੂੰ ਅੰਦਰ ਖਾਤੇ ਨੱਪ ਕੇ ਬੈਠੇ ਹਨ। ਇਕ ਬੱਚੇ ਤੋਂ ਲੈ ਕੇ ਬਜ਼ੁਰਗ ਤੱਕ ਦੇ ਅੰਦਰ ਦੀ ਇੱਛਾ ਹੈ ਕਿ ਇਸ ਸੰਸਾਰ ਵਿਚ ਮੇਰਾ ਮਾਣ ਤਾਣ ਜ਼ਰੂਰ ਹੋਵੇ। ਕਦੀ ਵੀ ਕਿਸੇ ਇਨਸਾਨ ਨੇ ਇਹ ਨਹੀਂ ਸੋਚਿਆ ਕਿ ਸਮਾਜ ਵਿਚ ਮੇਰੀ ਬੇਇੱਜ਼ਤੀ ਹੋਵੇ। ਕਦੀ ਕਿਸੇ ਬੰਦੇ ਨੇ ਇਹ ਨਹੀਂ ਕਿਹਾ ਕਿ ਸਮਾਜ ਦੇ ਲੋਕ ਮੇਰੀ ਨਿਰਾਦਰੀ ਕਰਨ। ਕਦੀ ਕਿਸੇ ਬੰਦੇ ਨੇ ਇਹ ਨਹੀਂ ਕਿਹਾ ਕਿ ਥਾਂ-ਥਾਂ 'ਤੇ ਮੇਰੀ ਖਿੱਲੀ ਉਡਾਈ ਜਾਏ।

ਹਰ ਬੰਦੇ ਦੀ ਇੱਛਾ ਹੈ ਕਿ ਮੈਨੂੰ ਮਾਣ ਜ਼ਰੂਰ ਮਿਲੇ। ਸੰਸਾਰ ਪੱਧਰ 'ਤੇ ਲੋਕ ਮਾਣ ਕਰਦੇ ਵੀ ਹਨ ਪਰ ਇਹ ਗੱਲ ਯਾਦ ਰੱਖੋ ਕਿ ਸੰਸਾਰ ਦਾ ਦਿੱਤਾ ਹੋਇਆ ਮਾਣ ਖਿਨ ਭੰਗਰ ਦਾ ਮਾਣ ਹੈ। ਜਿਹੜੇ ਲੋਕ ਮਾਣ ਵਾਲੇ ਦੇਖੇ ਹਨ, ਉਹ ਰੱਬ ਦੇ ਘਰ ਵਿਚ ਨਿਪੱਤੇ ਹੋਏ ਦੇਖੇ ਹਨ। ਜਿਨ੍ਹਾਂ ਦਾ ਕਿਸੇ ਨੇ ਮਾਣ ਨਹੀਂ ਕੀਤਾ, ਉਹ ਪ੍ਰਮਾਤਮਾ ਦੇ ਘਰ ਵਿਚ ਮਾਣ ਪਾਉਂਦੇ ਹੋਏ ਦੇਖੇ ਗਏ। ਹੇ ਮੇਰੇ ਮਾਲਕ ! ਮੇਰਾ ਕੋਈ ਮਾਣ ਕਰਨ ਵਾਲਾ ਨਹੀਂ, ਅਸਲ ਵਿਚ ਤੁਸੀਂ ਨਿਮਾਣਿਆਂ ਦੇ ਮਾਣ ਹੋ। ਗੁਰੂ ਰਾਮਦਾਸ ਫ਼ੁਰਮਾਉਂਦੇ ਹਨ-

*ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ*

(ਅੰਗ ੭੩੫)

ਮੇਰੇ ਧੰਨ ਗੁਰੂ ਰਾਮਦਾਸ ਜੀ ਦਾ ਕੋਈ ਤਾਣ ਨਹੀਂ ਸੀ। ਮਾਂ-ਬਾਪ ਅਕਾਲ ਚਲਾਣਾ ਕਰ ਗਏ। ਯਤੀਮ ਹਨ। ਲਾਹੌਰ ਦੀਆਂ ਗਲੀਆਂ ਵਿਚ ਘੁੰਗਣੀਆਂ ਵੇਚਦੇ ਹਨ। ਉਸ ਬੱਚੇ ਦਾ ਜਿਹੜਾ ਮਰਜ਼ੀ ਮਜ਼ਾਕ ਉਡਾਉਂਦਾ ਹੈ, ਉਸ ਨੂੰ ਮਾਰਨ ਕੁੱਟਣ ਤੱਕ ਜਾਂਦੇ ਹਨ, ਪਰ ਜਦੋਂ ਅੱਜ ਰਹਿਮਤਾਂ ਮਿਲ ਗਈਆਂ ਤਾਂ ਇਕ ਸ਼ਬਦ ਵਿਚ ਕਹਿ ਗਏ ਸਿੱਖਾ ! ਜਿਸ ਦੇ ਚਰਨਾਂ ਵਿਚ ਤੂੰ ਅਰਦਾਸ ਕਰਨ ਲੱਗਾ ਹੈਂ, ਉਸ ਦਾਤੇ ਦੇ ਤਿੰਨ ਸ਼ਬਦ ਜੇ ਸਮਝਣੇ ਹਨ ਤਾਂ ਸਮਝ ਲੈ। ਉਹ ਸ਼ਬਦ ਹੈ-

*ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ*

ਮੇਰੇ ਵਾਹਿਗੁਰੂ ਜੀ ! ਤੇਰੇ ਕਿਹੜੇ-ਕਿਹੜੇ ਗੁਣਾਂ ਨੂੰ ਮੈਂ ਕਹਿ ਕਹਿ ਕੇ ਗਾਵਾਂ। ਕਿਉਂ ?

*ਤੂ ਸਾਹਿਬ ਗੁਣੀ ਨਿਧਾਨਾ॥*

ਤੂੰ ਤਾਂ ਗੁਣਾਂ ਦਾ ਖ਼ਜ਼ਾਨਾ ਹੈਂ, ਤੂੰ ਤਾਂ ਗੁਣਾਂ ਦੀ ਖਾਨ ਹੈਂ।-

*ਤੁਮਰੀ ਮਹਿਮਾ ਬਰਨਿ ਨ ਸਾਕਉ*

ਮੈਂ ਤੇਰੀ ਉਪਮਾ ਨੂੰ ਕਿਵੇਂ ਬਿਆਨ ਕਰਾਂ ?-

*ਤੂੰ ਠਾਕੁਰ ਊਚ ਭਗਵਾਨਾ॥ ੧॥*

*ਮੈ ਹਰਿ ਹਰਿ ਨਾਮੁ ਧਰਿ ਸੋਈ।*

ਹੇ ਮੇਰੇ ਵਾਹਿਗੁਰੂ ਜੀ ! ਕਿਸੇ ਦੀ ਕੋਈ ਧਰ, ਕਿਸੇ ਦੀ ਕੋਈ ਓਟ, ਮੇਰੇ ਗ਼ਰੀਬ ਦੀ ਓਟ ਕੇਵਲ ਤੇਰਾ ਨਾਮ ਹੈ।

*ਜਿਉ ਭਾਵੈ ਤਿਉ ਰਾਖੁ ਮੇਰੇ ਸਾਹਿਬ ਮੈ ਤੁਝ ਬਿਨੁ ਅਵਰੁ ਨ ਕੋਈ॥ ੧॥ ਰਹਾਉ॥*

*ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ*

ਮੇਰੇ ਨਿਓਟੇ ਦੀ ਓਟ ਤੂੰ ਹੈਂ, ਮੇਰੇ ਨਿਤਾਣੇ ਦਾ ਤਾਣ ਵੀ ਤੂੰ ਹੈਂ। ਮੇਰੇ ਦੀਬਾਣੇ ਦਾ ਦੀਬਾਣ ਤੂੰ ਹੈਂ। ਮੇਰਾ ਆਸਰਾ ਵੀ ਤੂੰ ਹੈਂ।-

*ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ॥*
*ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ ਮੇਰਾ ਦੁਖੁ ਸੁਖੁ ਤੁਝ ਹੀ ਪਾਸਿ॥ ੨॥*

(ਅੰਗ ੭੩੫)

ਮੈਂ ਇੰਨੇ ਯਕੀਨ ਨਾਲ ਆਇਆ ਹਾਂ। ਜੇ ਕੋਈ ਸੋਚੇ ਮੇਰਾ ਅੱਜ ਮਾਣ ਕੋਈ ਨਹੀਂ। ਕਹਿੰਦੇ ਹਨ, ਜਦੋਂ ਤੂੰ ਮਾਣ ਕਰਨ 'ਤੇ ਆਵੇਂ, ਜਦੋਂ ਤੂੰ ਆਪਣੀ ਤਾਕਤ ਵਰਤਣ 'ਤੇ ਆਵੇਂ ਤਾਂ ਜਿਹੜਾ ਬੱਲ, ਜਿਹੜੀ ਤਾਕਤ, ਜਿਹੜਾ ਮਾਣ ਤੇਰੇ ਕੋਲ ਹੈ, ਉਹ ਕਿਸੇ ਹੋਰ ਕੋਲ ਨਹੀਂ। ਧੰਨ ਗੁਰੂ ਰਾਮਦਾਸ ਜੀ ਦੇ ਬਚਨ ਹਨ-

*ਵਿਚੇ ਧਰਤੀ ਵਿਚੇ ਪਾਣੀ*

ਤੇਰੇ ਵਰਗੀ ਤਾਕਤ ਕਿਸ ਕੋਲ ਹੈ ਕਿ ਇਕ ਪਾਸੇ ਧਰਤੀ ਪੈਦਾ ਕੀਤੀ, ਧਰਤੀ ਦੇ ਚਾਰ ਚੁਫੇਰੇ ਪਾਣੀ ਹੈ। ਕਿਹੜੀ ਤਾਕਤ ਹੈ ਜਿਹੜੀ ਧਰਤੀ ਨੂੰ ਪਾਣੀ ਦੇ ਉੱਤੇ ਟਿਕਾਈ ਬੈਠੀ ਹੈ ? ਤੇਰੇ ਤੋਂ ਵੱਧ ਕਿਸੇ ਕੋਲ ਤਾਣ ਨਹੀਂ। ਹਜ਼ੂਰ ਨੇ ਕਿਹਾ-

*ਵਿਚੇ ਧਰਤੀ ਵਿਚੇ ਪਾਣੀ ਵਿਚਿ ਕਾਸਟ ਅਗਨਿ ਧਰੀਜੈ॥*

ਇਹ ਤੇਰੀ ਤਾਕਤ ਨਹੀਂ ਕਿ ਤੂੰ ਲੱਕੜ ਵਿਚ ਅੱਗ ਨੂੰ ਸਮੇਟ ਕੇ ਬੈਠਾ ਹੈਂ। ਕਹਿਣ ਲੱਗੇ-

*ਬਕਰੀ ਸਿੰਘੁ ਇਕਤੈ ਥਾਇ ਰਾਖੇ ਮਨ ਹਰਿ ਜਪਿ ਭ੍ਰਮੁ ਭਉ ਦੂਰਿ ਕੀਜੈ॥ ੩॥*

*ਹਰਿ ਕੀ ਵਡਿਆਈ ਦੇਖਹੁ ਸੰਤਹੁ ਹਰਿ ਨਿਮਾਣਿਆ ਮਾਣੁ ਦੇਵਾਏ॥*

ਜਿਨ੍ਹਾਂ ਨਿਮਾਣਿਆਂ ਨੂੰ ਕੋਈ ਨਹੀਂ ਜਾਣਦਾ, ਰੱਬ ਉਹਨਾਂ ਨੂੰ ਮਾਣ ਦਿਵਾਉਂਦਾ ਹੈ। ਧੰਨ ਗੁਰੂ ਗ੍ਰੰਥ ਸਾਹਿਬ ਕਹਿਣ ਲੱਗੇ, ਹੇ ਮੇਰੇ ਮਾਲਕ ਜੀ ! ਤੁਸੀਂ ਮੇਹਰ ਕਰੋ।-

*ਮਾਣੁ ਨਿਮਾਣੇ ਤੂੰ ਧਣੀ ਤੇਰਾ ਭਰਵਾਸਾ॥*
*ਬਿਨੁ ਸਾਚੇ ਅਨ ਟੇਕ ਹੈ ਸੋ ਜਾਣਹੁ ਕਾਚਾ॥*

(ਅੰਗ ੩੯੬)

ਮੇਰੇ ਮਾਲਕ ਤੇਰੇ ਤੋਂ ਬਿਨਾਂ ਹੋਰ ਕਿਸੇ 'ਤੇ ਮਾਣ ਕਰਦਾ ਹੈ, ਅਸਲ ਵਿਚ ਉਹ ਬੰਦਾ ਕੱਚਾ ਹੈ।-

*ਜੇ ਭੁਲੀ ਜੇ ਚੁਕੀ ਸਾਈ ਭੀ ਤਹਿੰਜੀ ਕਾਢੀਆ॥*
*ਜਿਨ੍ਹਾ ਨੇਹੁ ਦੂਜਾਣੇ ਲਗਾ ਝੂਰਿ ਮਰਹੁ ਸੇ ਵਾਢੀਆ॥ ੧॥*
*ਹਉ ਨਾ ਛੋਡਉ ਕੰਤ ਪਾਸਰਾ॥*
*ਸਦਾ ਰੰਗੀਲਾ ਲਾਲੁ ਪਿਆਰਾ ਏਹੁ ਮਹਿੰਜਾ ਆਸਰਾ॥੧॥ਰਹਾਉ॥*
*ਸਜਣੁ ਤੂਹੈ ਸੈਣੁ ਤੂ ਮੈ ਤੁਝ ਉਪਰਿ ਬਹੁ ਮਾਣੀਆ॥*
*ਜਾ ਤੂ ਅੰਦਰਿ ਤਾ ਸੁਖੇ ਤੂੰ ਨਿਮਾਣੀ ਮਾਣੀਆ॥ ੨॥*

(ਅੰਗ ੭੬੧)

ਤੂੰ ਨਿਮਾਣਿਆਂ ਦਾ ਮਾਣ ਬਣ ਜਾਂਦਾ ਹੈਂ। ਜਦੋਂ ਕਿਸੇ ਨੂੰ ਮਾਣ ਦਿੰਦਾ ਹੈਂ, ਉਹ ਲੋਕਾਂ ਕੋਲੋਂ ਨਹੀਂ ਪੁੱਛਦਾ ਕਿ ਇਸ ਬੰਦੇ ਨੂੰ ਮੈਂ ਮਾਣ ਦੇ ਦਿਆਂ, ਇਸ ਦੇ ਬਾਰੇ ਤੁਹਾਡਾ ਕੀ ਖ਼ਿਆਲ ਹੈ। ਸਾਹਿਬ ਕਹਿੰਦੇ ਹਨ, ਇੰਨੀਆਂ ਰਹਿਮਤਾਂ ਦਾ ਸਾਈਂ ਹੈ, ਉਹ ਕਦੀ ਕਿਸੇ ਦੀ ਸਲਾਹ ਨਹੀਂ ਲੈਂਦਾ ਕਿ ਮੈਂ ਇਸ ਭਗਤ ਨੂੰ, ਇਸ ਕਰਨੀ ਵਾਲੇ ਨੂੰ ਮਾਣ ਦੇਣ ਲੱਗਾ ਹਾਂ। ਜਿਨ੍ਹਾਂ ਨੂੰ ਮਾਣ ਮਿਲਿਆ, ਉਹਨਾਂ ਨੇ ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦ ਕਹੇ ਕਿ ਪ੍ਰਮਾਤਮਾ ! ਕਦੀ ਸਾਡੇ ਖ਼ਾਨਦਾਨ ਨੇ, ਸਾਡੀਆਂ ਪੁਸ਼ਤਾਂ ਨੇ, ਸਾਡੀ ਕੁਲ ਨੇ ਵੀ ਕਦੀ ਨਹੀਂ ਸੀ ਸੋਚਿਆ ਕਿ ਸਾਡੇ ਵਰਗੇ ਧੱਕੇ ਖਾਣ ਵਾਲਿਆਂ ਨੂੰ ਤੂੰ ਇੰਨਾ ਮਾਣ ਦੇ ਸਕਦਾ ਹੈਂ।

ਬਾਬੇ ਰਵਿਦਾਸ ਜੀ ਨੂੰ ਜਦੋਂ ਮੈਂ ਪੜ੍ਹਦਾ ਹਾਂ, 40 ਸ਼ਬਦ ਹਨ ਗੁਰੂ ਗ੍ਰੰਥ ਸਾਹਿਬ ਵਿਚ ਉਹਨਾਂ ਦੇ। ਜਦੋਂ ਉਹਨਾਂ ਨਿਮਾਣਿਆਂ ਨੂੰ ਮਾਣ ਮਿਲਿਆ ਤਾਂ ਉਹਨਾਂ ਨੇ ਇਕ ਸ਼ਬਦ ਕਿਹਾ। ਕਹਿਣ ਲੱਗੇ ਕਿ ਮਤਾਂ ਭੁਲੇਖੇ ਵਿਚ ਰਹੋ ਕਿ ਰੱਬ ਕਿਸੇ ਕੋਲੋਂ ਪੁੱਛ ਕੇ ਮਾਣ ਦਿੰਦਾ ਹੈ। ਅਸੀਂ ਜੇ ਸਤਿਕਾਰ ਦੇਣਾ ਹੋਵੇ ਤਾਂ ਅਸੀਂ ਆਪਣੇ ਧੜੇ ਪਾਲਦੇ ਹਾਂ। ਬਾਬਾ ਰਵਿਦਾਸ ਜੀ ਉਹਨਾਂ ਨੇ ਅੰਮ੍ਰਿਤ ਬਾਣੀ ਵਿਚ ਬਚਨ ਕਹੇ। ਕਹਿਣ ਲੱਗੇ-

*ਐਸੀ ਲਾਲ ਤੁਝ ਬਿਨੁ ਕਉਨੁ ਕਰੈ॥*
*ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥ ਰਹਾਉ॥*

*ਜਾਂ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ॥*
*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥ ੧॥*

(ਅੰਗ ੧੧੦੬)

ਮੇਰੇ ਗੁਰੂ ਹਰਿਗੋਬਿੰਦ ਸਾਹਿਬ ਦੇ ਬਚਨ ਪੜ੍ਹਦੇ ਹਾਂ। ਭਾਈ ਸਾਧੂ ਭਾਈ ਰੂਪੇ ਕੋਲੋਂ ਜਲ ਛੱਕਿਆ। ਸਾਰਾ ਪਿੰਡ ਉਹਨਾਂ ਦੇ ਬਰਖ਼ਿਲਾਫ਼ ਸੀ। ਇਕ ਤਾਂ ਕਹਿਣਾ ਕਿ ਇਹ ਸ਼ੂਦਰ ਹਨ। ਦੂਜਾ ਸਾਰਿਆਂ ਨੇ ਵਿਰੋਧ ਕੀਤਾ। ਅੱਜ ਪਾਣੀ ਪੀਤਾ ਹਜ਼ੂਰ ਨੇ ਤੇ ਨਾਲ ਜਦੋਂ ਭਾਈ ਰੂਪੇ ਦੀ ਮਾਂ ਭਾਈ ਸਾਧੂ ਦੀ ਘਰਵਾਲੀ ਆਈ, ਤਾਂ ਉਸ ਨੂੰ ਡੋਲੀ ਵਿਚ ਬੈਠਦਿਆਂ ਮੇਰੇ ਸਾਹਿਬ ਨੇ ਸਿੱਖੀ ਦੀ ਦਾਤ ਦਿੱਤੀ। ਇਹ ਸਿੱਖਾਂ ਦੀ ਬੱਚੀ ਸੀ, ਸਰਵਰੀਆਂ ਦੇ ਪੁਜਾਰੀ ਨਾਲ ਵਿਆਹੀ ਗਈ। ਇਕੋ ਗੱਲ ਕਹੀ ਸੀ, ਜੇ ਬਾਪੂ ਘਰ ਸਿੱਖੀ ਦਿੱਤੀ ਹੈ ਤਾਂ ਮੇਰੇ ਦਾਤਾ! ਮੇਹਰ ਕਰੀਂ, ਮੇਰੇ ਸੌਹਰੇ ਘਰ ਤੇਰੀ ਸਿੱਖੀ ਨਿੱਭ ਜਾਏ। ਹਜ਼ੂਰ ਨੇ ਡੋਲੀ ਰਾਹ ਵਿਚ ਰੋਕ ਕੇ ਕਿਹਾ ਸੀ—ਧੀਏ! ਤੇਰਾ ਘਰ ਸਿੱਖੀ ਦਾ ਕੇਂਦਰ ਹੋਵੇਗਾ। ਅੱਜ ਜਦੋਂ ਉਸ ਨੂੰ ਨਿਵਾਜਣ ਗਏ ਤਾਂ ਭਾਈ ਰੂਪੇ ਦੇ ਹੱਥੋਂ ਪਾਣੀ ਪੀਤਾ ਤੇ ਉਸ ਬੀਬੀ ਨੇ ਹੱਥ ਜੋੜ ਕੇ ਕਿਹਾ—ਪਿਤਾ ਜੀ! ਸਤਿਗੁਰੂ ਜੀ! ਬੜਾ ਨਿਵਾਜਿਆ ਜੇ। ਪਿੰਡ ਦੇ ਲੋਕ ਟਿੱਕਣ ਨਹੀਂ ਦਿੰਦੇ, ਤਾਹਨੇ ਮਾਰਦੇ ਹਨ। ਹੱਸ ਕੇ ਕਹਿਣ ਲੱਗੇ—ਬੇਟਾ! ਤੇਰੇ ਪੁੱਤਰ ਦੀ ਭਾਵਨਾ ਬੜੀ ਹੈ, ਅਸੀਂ ਤੇਰੇ ਪੁੱਤਰ ਦੇ ਨਾਮ 'ਤੇ ਪਿੰਡ ਵਸਾ ਲਵਾਂਗੇ। ਆਪਣੇ ਹੱਥੀਂ ਮੋੜੀ ਗੱਡੀ ਤੇ ਆਪਣੀ ਪੁਸ਼ਾਕ ਲਾਹ ਕੇ ਦਿੱਤੀ, ਭਾਈ ਰੂਪੇ ਤੂੰ ਪਾ ਲੈ। ਭਾਈ ਰੂਪੇ ਨੇ ਪੁਸ਼ਾਕ ਸਿਰ 'ਤੇ ਚੁੱਕ ਲਈ। ਹਜ਼ੂਰ ਕਹਿਣ ਲੱਗੇ, ਤੂੰ ਪਾਂਦਾ ਕਿਉਂ ਨਹੀਂ? ਕਹਿਣ ਲੱਗਾ, ਦਾਤਾ! ਇਹ ਸਿਰ 'ਤੇ ਸ਼ੋਭਦੀ ਹੈ, ਪਾਉਣੀ ਨਹੀਂ। ਇਹ ਬਖ਼ਸ਼ਿਸ਼ ਹੈ। ਕਹਿਣ ਲੱਗੇ ਦੱਸਵੇਂ ਜਾਮੇ ਆਵਾਂਗੇ, ਸਾਨੂੰ ਲੋੜ ਪਵੇਗੀ ਤੇ ਅਸੀਂ ਲੈ ਲਵਾਂਗੇ। ਹਜ਼ੂਰ ਨੇ ਉਥੇ ਮੇਹਰ ਕੀਤੀ। ਜਦੋਂ ਗਏ ਘਰ ਬੈਠੇ ਤੇ ਭਾਈ ਰੂਪਾ ਜੀ ਥੱਲੇ ਬੈਠ ਗਏ। ਹਜ਼ੂਰ ਨੇ ਕਿਹਾ, ਰੂਪਿਆ, ਮੇਰੇ ਕੋਲ ਉੱਪਰ ਆ ਕੇ ਬੈਠੋ। ਨਹੀਂ ਦਾਤਾ! ਮੈਂ ਥੱਲੇ ਚੰਗਾ ਲੱਗਦਾ ਹਾਂ। ਬਾਂਹ ਫੜ ਕੇ ਬਰਾਬਰ ਬਿਠਾ ਕੇ ਤੇ ਇਕੋ ਦੰਮ ਆਪਣੀ ਗਲਵਕੜੀ ਵਿਚ ਲੈ ਕੇ ਕਿਹਾ, ਭਾਈ ਰੂਪੇ, ਤੇਰਾ ਮਾਣ ਗੁਰੂ ਦੇ ਪੁੱਤਰਾਂ ਜਿੰਨਾ ਹੋਵੇਗਾ। ਤੈਨੂੰ ਲੋਕੀਂ ਗੁਰੂ ਦਾ ਪੁੱਤਰ ਜਾਣਨਗੇ।

ਕੀ ਮੇਰਾ ਸਤਿਗੁਰੂ ਨਿਮਾਣਿਆਂ ਦਾ ਮਾਣ ਨਹੀਂ? ਰਵਿਦਾਸ ਜੀ ਕਹਿ ਰਹੇ ਹਨ-

*ਐਸੀ ਲਾਲ ਤੁਝ ਬਿਨੁ ਕਉਨੁ ਕਰੈ॥*
*ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥*
*ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ॥*
*ਨੀਚਹ ਊਚ ਕਰੈ ਮੇਰਾ ਗੋਬਿੰਦ ਕਾਹੂ ਤੇ ਨ ਡਰੈ॥*

ਪੁੱਛਿਆ ਕਿੰਨ੍ਹਾਂ ਕਿੰਨ੍ਹਾਂ ਨੂੰ ਮਾਣ ਦਿੱਤਾ? ਕਹਿਣ ਲੱਗੇ-

*ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ॥*
*ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ॥੨॥*

ਕਹਿਣ ਲੱਗੇ, ਮੇਰਾ ਪ੍ਰਮਾਤਮਾ ਸਾਰਿਆਂ 'ਤੇ ਮੇਹਰ ਕਰਦਾ ਹੈ। ਗੁਰੂ ਰਾਮਦਾਸ ਜੀ ਨੂੰ ਇਹ ਸ਼ਬਦ ਲਿਖਣੇ ਪਏ-

*ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ॥*
*ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ॥੧॥...*
*ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕ ਛੀਪਾ ਕਹੈ ਬੁਲਾਇ॥*

(ਅੰਗ ੭੩੩)

ਹੇ ਨਿਮਾਣਿਆਂ ਦੇ ਮਾਣ ! ਤੁਸੀਂ ਇੰਨਿਆਂ ਨੂੰ ਨਿਵਾਜਿਆ ਹੈ, ਸਾਡਾ ਇਥੇ ਕੋਈ ਮਾਣ ਨਹੀਂ। ਸਾਡਾ ਕਿਸੇ 'ਤੇ ਭਰੋਸਾ ਨਹੀਂ। ਤੁਸੀਂ ਮੇਹਰ ਕਰੋ। ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਜਦੋਂ ਸੰਸਾਰ ਤੋਂ ਚੋਲਾ ਤਿਆਗਣ ਲੱਗੇ ਤਾਂ ਪਹਿਲਾਂ ਉਹਨਾਂ ਨੇ ਸਿਰੋਪੇ ਦਾ ਜ਼ਿਕਰ ਕੀਤਾ। ਪੁੱਤਰਾਂ ਨੂੰ, ਭਰਾਵਾਂ ਨੂੰ, ਸਿੱਖਾਂ ਨੂੰ ਕੋਲ ਬਿਠਾ ਕੇ ਇਕ ਗੱਲ ਕਹੀ ਸੀ-

*ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ॥*

(ਅੰਗ ੯੨੩)

ਕਹਿਣ ਲੱਗੇ ਸੱਚ ਜਾਣੋ, ਤੁਹਾਡੇ ਕੋਲ ਸ਼ਾਇਦ ਨਗਰ ਨਹੀਂ। ਦੇਖੋ ਮੈਂ ਪ੍ਰਮਾਤਮਾ ਦੀ ਹਜ਼ੂਰੀ ਵਿਚ ਖਲੋਤਾ ਹਾਂ। ਮੈਂ ਕਹਿੰਦਾ ਹਾਂ ਦੇਖੋ, ਕਿਹੋ ਜਿਹੀ ਪਰਮ ਅਵਸਥਾ ਹੋਵੇਗੀ ਕਿ ਜਦੋਂ ਪ੍ਰਮਾਤਮਾ ਸਿਰੋਪਾ ਪਾਉਣ ਲੱਗਾ ਹੋਵੇ। ਅਸਲ ਵਿਚ ਗੁਰੂ ਦੇ ਸਿਰੋਪੇ ਸੱਚ ਜਾਣੋ, ਦਿੱਸਦੇ ਨਹੀਂ, ਰੂਹਾਨੀਅਤ ਦੀਆਂ ਮੰਜ਼ਿਲਾਂ 'ਤੇ ਪਹੁੰਚੇ ਹੋਏ ਰੋਜ਼ ਸਿਰੋਪੇ ਲੈਂਦੇ ਪਏ ਹਨ। ਕਹਿਣ ਲੱਗੇ, ਸਿੱਖੋ ! ਸ਼ਾਇਦ ਤੁਹਾਨੂੰ ਨਜ਼ਰ ਨਹੀਂ ਆਉਂਦਾ ਪਿਆ, ਔ ਦੇਖੋ, ਮੇਰਾ ਸਤਿਗੁਰੂ ਗੁਰੂ ਨਾਨਕ ਸਾਹਿਬ ਖਲੋਤਾ ਹੈ ਤੇ ਮੇਰੇ ਬੁੱਢੜੇ ਦੇ ਗਲ ਵਿਚ ਪ੍ਰਮਾਤਮਾ ਸਿਰੋਪਾ ਪਾਉਣ ਲੱਗਾ ਹੈ। ਅਗਲੀ ਤੁੱਕ ਹੈ-

*ਮਿਤੁ ਪੈਝੈ ਮਿਤੁ ਬਿਗਸੈ ਜਿਸੁ ਮਿਤ ਕੀ ਪੈਜ ਭਾਵਏ॥*
*ਤੁਸੀ ਵੀਚਾਰਿ ਦੇਖਹੁ ਪੁਤ ਭਾਈ ਹਰਿ ਸਤਿਗੁਰੂ ਪੈਨਾਵਏ॥*

(ਅੰਗ ੯੨੩)

ਉਹ ਨਿਮਾਣਿਆਂ ਦਾ ਮਾਣ ਬਣ ਕੇ ਉਹਨਾਂ ਦੇ ਗਲ ਵਿਚ ਸਿਰੋਪਾ ਪਾਉਂਦਾ ਪਿਆ ਹੈ। ਰਵਿਦਾਸ ਜੀ ਨੇ ਕਿਹਾ ਕਿ ਤੂੰ ਨਿਮਾਣਿਆਂ ਦਾ ਮਾਣ ਹੈਂ ਤੇ ਜਿਨ੍ਹਾਂ ਦਾ ਮਾਣ ਬਣਿਆ, ਉਹਨਾਂ ਨੇ ਬਾਣੀ ਵਿਚ ਕਹਿ ਦਿੱਤਾ-

*ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕ ਤੂ॥*
*ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ॥* (ਅੰਗ ੭੯੧)

ਅਸੀਂ ਗੁਰਮਤਿ ਨੂੰ ਸਮਝਣ ਦੀ ਬਜਾਏ ਕੇਵਲ ਆਪਣੀ ਹਉਮੈ ਨੂੰ ਪਾਲਣ ਤੁਰੇ ਹੋਏ ਹਾਂ। ਕਦੀ ਗੁਰੂ ਦੀ ਹਜ਼ੂਰੀ ਵਿਚ ਖਲੋ ਕੇ ਕਹੀਏ— ਦਾਤਾ ! ਨਾਮ ਅਸੀਂ ਸੰਗਤ ਦਾ ਲੈਂਦੇ ਹਾਂ ਪਰ ਕਰਮ ਅਸੀਂ ਅਸੰਗਤ ਦਾ ਕਰਦੇ ਪਏ ਹਾਂ। ਨਾਮ ਅਸੀਂ ਧਰਮ ਦਾ ਲੈਂਦੇ ਹਾਂ ਤੇ ਕਰਮ ਸਾਡੇ ਅਧਰਮੀਆਂ ਵਾਲੇ ਹੁੰਦੇ ਹਨ। ਅਸਲ ਵਿਚ ਇਹ ਧਰਮ ਨਹੀਂ ਹੁੰਦਾ। ਜਦੋਂ ਪ੍ਰਮਾਤਮਾ ਕਿਸੇ 'ਤੇ ਮੇਹਰ ਕਰਦਾ ਹੈ, ਕਿਸੇ ਨੂੰ ਮਾਣ ਹੈ ਦੌਲਤ ਕਰਕੇ, ਕਿਸੇ ਨੂੰ ਬੋਲਣ ਕਰਕੇ ਮਾਣ ਦਿੰਦੇ ਹਨ ਤੇ ਮੇਰੇ ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ-

*ਮੈ ਹਰਿ ਬਿਨੁ ਟੇਕ, ਧਰ ਅਵਰ ਨ ਕਾਈ*

ਕਹਿਣ ਲੱਗੇ ਮੇਰੀ ਕੋਈ ਹੋਰ ਟੇਕ, ਕੋਈ ਆਸਰਾ ਨਹੀਂ।-

*ਤੂ ਕਰਤੇ ਰਾਖੁ ਮੈ ਨਿਮਾਣੀ ਹੇ॥*

ਮੇਰਾ ਹੋਰ ਕੋਈ ਆਸਰਾ ਨਹੀਂ, ਮੇਰੀ ਨਿਮਾਣੀ ਦਾ ਮਾਣ ਤੂੰ ਹੈਂ। ਕਹਿਣ ਲੱਗੇ-

*ਨਿਮਾਣੇ ਮਾਣੁ ਕਰਹਿ ਤੁਧੁ ਭਾਵੈ॥*
*ਹੋਰ ਕੇਤੀ ਝਖਿ ਝਖਿ ਆਵੈ ਜਾਵੈ॥*
*ਜਿਨ ਕਾ ਪਖੁ ਕਰਹਿ ਤੂ ਸੁਆਮੀ ਤਿਨ ਕੀ ਊਪਰਿ ਗਲ ਤੁਧੁ ਆਣੀ ਹੇ॥*

(ਅੰਗ ੧੦੭੧)

ਕਹਿਣ ਲੱਗੇ ਜਦੋਂ ਤੂੰ ਮਾਣ ਦੇਣ ਲੱਗੇਂ, ਜਿੰਨੇ ਮਰਜ਼ੀ ਲੋਕ ਝਖਿ ਮਾਰੀ ਜਾਣ, ਜਿਸ ਨੂੰ ਤੂੰ ਵੱਡਾ ਕਰਦਾ ਹੈਂ ਉਸ ਨੂੰ ਤੂੰ ਉੱਚਿਆਂ ਕਰ ਦਿੰਦਾ ਹੈਂ। ਨਾਲ ਸ਼ਬਦ ਵਰਤੇ-

*ਜਿਨ ਕਾ ਪਖੁ ਕਰਹਿ ਤੂ ਸੁਆਮੀ*

ਜਿਨ੍ਹਾਂ ਦੇ ਪੱਖ ਵਿਚ ਤੂੰ ਖਲੋ ਜਾਵੇਂ, ਉਹ ਕੁਝ ਵੀ ਬੋਲਣ, ਉਹਨਾਂ ਦੀ ਗੱਲ ਕਦੀ ਵੀ ਫਿੱਕੀ ਨਹੀਂ ਪੈਂਦੀ। ਉਹਨਾਂ ਦੀ ਗੱਲ ਸਭ ਤੋਂ ਉੱਚੀ ਹੁੰਦੀ ਹੈ।-

*ਜਿਨ ਕਾ ਪਖੁ ਕਰਹਿ ਤੂ ਸੁਆਮੀ ਤਿਨ ਕੀ ਊਪਰਿ ਗਲ ਤੁਧੁ ਆਣੀ ਹੇ॥*

(ਅੰਗ ੧੦੭੧)

ਉਹਨਾਂ ਦੀ ਗੱਲ, ਉਹਨਾਂ ਦੇ ਬਚਨ ਸਭ ਤੋਂ ਉੱਪਰ ਹੁੰਦੇ ਹਨ। ਇਸ ਕਰਕੇ ਮੇਰੇ ਮਾਲਕ ਜੀ ! ਤੂੰ ਨਿਮਾਣਿਆਂ ਦਾ ਮਾਣ ਹੈਂ। ਧੰਨ ਗੁਰੂ ਰਾਮਦਾਸ ਜੀ ਕਹਿੰਦੇ ਹਨ, ਜਿਸ ਦਿਨ ਮਨੁੱਖ ਦਾ ਜਨਮ ਹੁੰਦਾ ਹੈ, ਉਸ ਦਿਨ ਤੋਂ ਲੈ ਕੇ ਅਖ਼ੀਰ ਤੱਕ ਮਨੁੱਖ ਮਿੱਟੀ ਉੱਤੇ ਤੁਰਦਾ ਹੈ। ਛੋਟਾ ਬੱਚਾ ਮਿੱਟੀ ਉੱਤੇ ਤੁਰਦਾ ਹੈ। ਜਵਾਨ ਹੁੰਦਾ ਹੈ ਤਾਂ ਮਿੱਟੀ ਨੂੰ ਫੋਲਦਾ ਹੈ। ਸਾਰੀ ਜ਼ਿੰਦਗੀ ਉਹ ਮਿੱਟੀ ਨੂੰ ਆਪਣੇ ਪੈਰਾਂ ਥੱਲੇ ਰੱਖਦਾ ਹੈ। ਮਿੱਟੀ ਨਿਮਾਣੀ ਰਹਿੰਦੀ ਹੈ। ਜਦੋਂ ਤੁਸੀਂ ਮਰੇ ਹੋਏ ਨੂੰ, ਮਿੱਟੀ ਵਿਚ ਦੱਬੇ ਹੋਏ ਨੂੰ ਦੇਖੋਗੇ, ਉਸ ਵੇਲੇ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ 70 ਸਾਲ ਤੱਕ ਤੂੰ ਮਿੱਟੀ ਨੂੰ ਆਪਣੇ ਪੈਰਾਂ ਥੱਲੇ ਰੱਖਿਆ, ਅੱਜ ਦੇਖ ਪੈਰਾਂ

ਥੱਲੇ ਰੁਲਣ ਵਾਲੀ ਤੇਰੇ ਸਿਰ ਉੱਪਰ ਆ ਗਈ। ਤੂੰ ਸਦਾ ਲਈ ਚੱਲੇ ਜਾਣਾ ਹੈ, ਤੂੰ 70 ਸਾਲ ਤੱਕ ਇਸ ਨੂੰ ਦੱਬਦਾ ਰਿਹਾ ਤੇ ਇਹ ਉੱਨੀ ਦੇਰ ਤੱਕ ਰਹੇਗੀ ਜਿੰਨੀ ਦੇਰ ਤੱਕ ਇਸ ਦੀ ਹੋਂਦ ਕਾਇਮ ਰਹੇਗੀ। ਫ਼ਰੀਦ ਸਾਹਿਬ ਨੇ ਕਿਹਾ-

*ਫਰੀਦਾ ਖਾਕੁ ਨ ਨਿੰਦੀਐ* (ਅੰਗ ੧੩੭੮)

ਕਿਉਂਕਿ ਇਸ ਨਿਮਾਣੀ ਨੂੰ ਇਕ ਦਿਨ ਮਾਣ ਮਿਲਣਾ ਹੈ। ਕਹਿਣ ਲੱਗੇ, ਸੱਜਣਾ ! ਜਿਹੜੀ ਮਿੱਟੀ ਇੰਨੇ ਸਾਲ ਤੂੰ ਪੈਰਾਂ ਥੱਲੇ ਰੋਲੀ, ਅੱਜ ਉਹ ਮਿੱਟੀ ਤੇਰੇ ਸਿਰ ਦੇ ਉੱਤੇ ਆ ਬੈਠੀ। ਇਹ ਕਦੀ ਭੁੱਲੀਂ ਨਾ ਕਿ ਜੇ ਮਿੱਟੀ ਪੈਰਾਂ ਵਿਚ ਰੁਲਣ ਵਾਲੀ ਸਿਰ ਉੱਪਰ ਆ ਸਕਦੀ ਹੈ ਤੇ ਜਿਹੜਾ ਥਾਂ-ਥਾਂ 'ਤੇ ਰੁਲਣ ਵਾਲਾ ਹੈ, ਜਿਸ ਦਿਨ ਨਿਮਾਣਿਆਂ ਨੂੰ ਮਾਣ ਦੇਣ ਲੱਗੇ ਤਾਂ ਉਸ ਦੇ ਸਿਰ 'ਤੇ ਤਾਜ ਵੀ ਝੁਲਾ ਦਿੰਦਾ ਹੈ। ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਉਸ ਦੀ ਤਾਕਤ ਦੇ ਸਾਹਮਣੇ ਬੰਦੇ ਦੀ ਤਾਕਤ ਤੁੱਛ ਮਾਤਰ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਬਚਨ ਆਉਂਦਾ ਹੈ ਕਿ ਦੇਖੋ ਬੰਦਾ ਤਾਕਤ ਨਾਲ ਕਈ ਵਾਰੀ ਕਿਸੇ ਨੂੰ ਖ਼ਤਮ ਕਰਨ ਦਾ ਯਤਨ ਕਰਦਾ ਹੈ ਤੇ ਜਦੋਂ ਰੱਬ ਬਚਾਉਣ 'ਤੇ ਆਵੇ ਤਾਂ ਉਸ ਕੀੜੀ ਵਿਚ ਆਪਣਾ ਤਾਣ ਭਰ ਕੇ ਭੇਜਦਾ ਹੈ। ਇਕ ਬੰਦਾ ਕਹਿੰਦਾ ਹੈ, ਮੈਨੂੰ ਕੋਈ ਤਾਕਤ ਖ਼ਤਮ ਨਹੀਂ ਕਰ ਸਕਦੀ। ਗੁਰੂ ਅਰਜਨ ਸਾਹਿਬ ਨੇ ਤਾਣ ਦੀ ਵਿਆਖਿਆ ਕਰਦਿਆਂ ਦੋ ਉਦਾਹਰਨਾਂ ਸਲੋਕ ਸਹਸਕ੍ਰਿਤੀ ਵਿਚ ਦਿੱਤੀਆਂ ਹਨ। ਕਹਿੰਦੇ ਹਨ, ਸ਼ਿਕਾਰੀ ਘਰੋਂ ਤੁਰਿਆ ਹੈ। ਉਸ ਨੇ ਕਿਹਾ ਜੇ ਆਪਣੇ ਤੀਰ ਨੂੰ ਭੱਥੇ ਵਿਚੋਂ ਕੱਢ ਕੇ ਚਲਾਣਾ ਹੈ ਤਾਂ ਮੇਰਾ ਨਿਸ਼ਾਨਾ ਕਦੀ ਖੁੰਝਦਾ ਨਹੀਂ। ਧੰਨ ਗੁਰੂ ਅਰਜਨ ਸਾਹਿਬ ਕਹਿਣ ਲੱਗੇ ਕਿ ਜੰਗਲ ਵਿਚੋਂ ਹਿਰਨੀ ਨਿਕਲੀ। ਉਸ ਨੂੰ ਦੇਖਿਆ। ਸ਼ਿਕਾਰੀ ਨੇ ਪੂਰੇ ਜ਼ੋਰ ਨਾਲ ਕਮਾਨ ਵਿਚੋਂ ਤੀਰ ਚਲਾਇਆ। ਸਿਆਣੇ ਲੋਕ ਇਸ ਦੀ ਵਿਆਖਿਆ ਕਰਦਿਆਂ ਇਹ ਵੀ ਕਹਿੰਦੇ ਹਨ ਕਿ ਸ਼ਿਕਾਰੀ ਕੁੱਤੇ ਨਾਲ ਲੈ ਕੇ ਗਿਆ। ਇਕ ਪਾਸੇ ਉਸ ਨੇ ਅੱਗ ਬਾਲ ਦਿੱਤੀ। ਹਿਰਨ ਅੱਗ ਤੋਂ ਡਰਦਾ ਉੱਧਰ ਜਾਂਦਾ ਨਹੀਂ। ਇਕ ਪਾਸੇ ਜਾਲ ਲਾ ਦਿੱਤਾ। ਇਕ ਪਾਸੇ ਕੁੱਤਾ ਖੜਾ ਕਰ ਦਿੱਤਾ। ਚੌਥੇ ਪਾਸੇ ਉਹ ਆਪ ਖਲੋ ਗਿਆ। ਹੁਣ ਦੱਸੋ ਉਸ ਨਿਤਾਣੀ ਦਾ ਕੋਈ ਤਾਣ ਹੈ ?

ਗੁਰੂ ਅਰਜਨ ਸਾਹਿਬ ਕਹਿਣ ਲੱਗੇ, ਤਾਣ ਦਾ ਮਾਣ ਕਰਨ ਵਾਲਿਆ ! ਜਿਸ ਦਾ ਤਾਣ ਰੱਬ ਬਣ ਜਾਏ, ਸੱਚ ਜਾਣੀ, ਤੇਰੇ ਤਾਣ ਨੂੰ ਉਹ ਖਿੱਚ ਲਏਗਾ। ਸ਼ਿਕਾਰੀ ਨੇ ਜਦੋਂ ਆਪਣਾ ਤੀਰ ਕਮਾਨ 'ਤੇ ਚਾੜ੍ਹਿਆ ਤਾਂ ਅਚਨਚੇਤ ਥੱਲਿਉਂ ਇਕ ਸੱਪ ਨਿਕਲਿਆ। ਉਸ ਨੇ ਸ਼ਿਕਾਰੀ ਦੇ ਪੈਰ ਨੂੰ ਡੰਗ ਮਾਰਿਆ। ਉਸ ਦਾ ਹੱਥ ਇਕੋ ਦੱਮ ਹਿੱਲ ਗਿਆ। ਤੀਰ ਹਿਰਨ ਨੂੰ ਲੱਗਣ ਦੀ ਬਜਾਏ ਕੁੱਤੇ ਨੂੰ ਜਾ ਲੱਗਾ। ਹਵਾ ਥੋੜੀ ਜਿਹੀ ਤੇਜ਼ ਚੱਲੀ ਤਾਂ ਅੱਗ ਨੇ ਹਿਰਨ ਨੂੰ ਸਾੜਨ ਦੀ ਬਜਾਏ ਜਾਲ ਨੂੰ ਸਾੜ ਦਿੱਤਾ। ਕਹਿਣ ਲੱਗੇ, ਦੇਖ ਉਏ ਜਿਸ ਨੂੰ ਚਾਰ ਚੁਫੇਰਿਉਂ ਘੇਰ ਕੇ ਨਿਤਾਣੀ ਨੂੰ ਮਾਰਨ ਲੱਗੇ ਸੀ, ਰੱਬ ਨਿਤਾਣਿਆਂ ਦਾ ਤਾਣ ਵੀ ਬਣ ਜਾਂਦਾ ਹੈ। ਹਜ਼ੂਰ ਦਾ ਸਲੋਕ ਹੈ-

*ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ ਲਖ੍ ਆਵਧਹ॥*
*ਅਹੋ ਜਸ੍ਹ ਰਖੇਣ ਗੋਪਾਲਹ ਨਾਨਕ ਰੋਮ ਨ ਛੇਦ੍ਰਤੇ॥*

**(ਅੰਗ ੧੩੫੪)**

ਹੇ ਨਿਤਾਣਿਆਂ ਦੇ ਤਾਣ ! ਜਿਸ ਨੂੰ ਤੂੰ ਤਾਣ ਦੇ ਦੇਵੇਂ, ਉਸ ਦਾ ਵਾਲ ਵੀ ਕੋਈ ਵਿੰਗਾ ਨਹੀਂ ਕਰ ਸਕਦਾ। ਦੂਜੇ ਪਾਸੇ ਇਕ ਬੰਦਾ ਉਸ ਨੇ ਇੰਨੇ ਪਹਿਰੇ ਲਾਏ ਹਨ। ਉਸ ਨੇ ਘਰ ਵੀ ਬੜਾ ਉੱਚਾ ਬਣਾਇਆ। ਉਹ ਆਪਣੇ ਪ੍ਰੋਗਰਾਮ ਕਿਸੇ ਨੂੰ ਦੱਸਦਾ ਨਹੀਂ ਕਿ ਅੱਜ ਮੈਂ ਕਿੱਥੇ ਜਾਣਾ ਹੈ। ਉਸ ਦੀਆਂ ਕਈ ਕਈ ਗੱਡੀਆਂ ਹਨ। ਮੇਰੇ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ, ਐਵੇਂ ਤਾਕਤ ਦਾ ਮਾਣ ਨਾ ਕਰੀਂ ਪਿਆਰਿਆ, ਤੈਨੂੰ ਕਿਸੇ ਵੀ ਬੰਦੇ ਨੇ ਨਹੀਂ ਮਾਰਨਾ। ਕਈ ਵਾਰੀ ਹੁੰਦਾ ਕੀ ਹੈ ਕਿ ਜਿੰਨੇ ਪਹਿਰੇਦਾਰ ਆਪਣੇ ਨਾਲ ਰੱਖਦੇ ਹਨ, ਉਹ ਆਪਣੇ ਪਹਿਰੇਦਾਰਾਂ ਨਾਲ ਹੀ ਮਰ ਜਾਂਦੇ ਹਨ।

ਇਕ ਨੌਜਵਾਨ ਫ਼ੌਜੀ ਨੇ ਅਰਦਾਸ ਕੀਤੀ ਸੀ ਕਿ ਹੇ ਸਤਿਗੁਰੂ ! ਕ੍ਰਿਪਾ ਕਰ ਸਾਨੂੰ ਬੱਚੇ ਦੀ ਦਾਤ ਬਖ਼ਸ਼, ਅਸੀਂ ਤੇਰੇ ਦਰ 'ਤੇ ਆਵਾਂਗੇ। ਰੱਬ ਨੇ ਮੇਹਰ ਕੀਤੀ, ਉਹਨਾਂ ਨੂੰ ਪੁੱਤਰ ਦੀ ਦਾਤ ਦਿੱਤੀ। ਫ਼ੌਜੀ ਆਇਆ, ਬੱਚਾ ਉਸ ਵੇਲੇ 4-5 ਮਹੀਨੇ ਦਾ ਹੋ ਚੁੱਕਾ ਸੀ। ਚੱਲੇ ਨੇ ਗੁਰੂ ਨਾਨਕ ਸਾਹਿਬ ਦੇ ਦਰ 'ਤੇ ਸ਼ੁਕਰ ਕਰਨ। ਬੀਬੀ ਨੇ ਗਹਿਣੇ ਕਾਫ਼ੀ ਪਾਏ ਸਨ। ਰਸਤੇ ਵਿਚ ਉਦੋਂ ਬੀਬੀਆਂ ਤੇ ਮਰਦਾਂ ਦਾ ਜੱਥਾ ਵੱਖਰਾ ਸੀ। ਸਟੇਸ਼ਨ 'ਤੇ ਉਤਰੇ। ਉਸ ਨੇ ਸਟੇਸ਼ਨ ਮਾਸਟਰ ਨੂੰ ਪੁੱਛਿਆ। ਕਹਿੰਦਾ ਹੈ ਅਗਲਾ ਸਟੇਸ਼ਨ ਹੈ ਪੰਜਾ ਸਾਹਿਬ। ਜੇ ਤੂੰ ਪਹੁੰਚਣਾ ਚਾਹੁੰਦੀ ਹੈਂ ਤਾਂ ਘੋੜਾ ਕਰ ਲੈ। ਉਸ ਬੀਬੀ ਨੇ ਇਕੱਲੀ ਨੇ ਘੋੜਾ ਕਰ ਲਿਆ, ਉਹ ਤਰਖਾਣ ਸੀ। ਰਸਤੇ ਵਿਚ ਜਾਂਦਿਆਂ ਉਹ ਤਰਖਾਣ ਬੇਈਮਾਨ ਹੋ ਗਿਆ। ਉਸ ਨੇ ਉਸ ਦੇ ਗਹਿਣੇ, ਉਸ ਦੀ ਸੁੰਦਰਤਾ ਨੂੰ ਦੇਖਿਆ। ਮਨ ਪਾਪੀ ਦੇ ਅੰਦਰ ਉਬਾਲੇ ਉੱਠੇ। ਕਹਿੰਦੇ ਹਨ, ਇਕੋ ਦਮ ਉਜਾੜ ਵਿਚ ਟਾਂਗਾ ਖਲਾਰ ਕੇ ਉਸ ਦੇ ਬੱਚੇ ਨੂੰ ਖੋਹ ਲਿਆ। ਉਸ ਨੇ ਤਰਲੇ ਲਏ, ਕਹਿੰਦੀ ਹੈ, ਸੋਨਾ ਚਾਂਦੀ ਜੋ ਮਰਜ਼ੀ ਲੈ ਲੈ, ਪਰ ਮੇਰੇ ਬੱਚੇ ਨੂੰ ਨਾ ਮਾਰੀਂ। ਕਹਿੰਦਾ ਹੈ ਮੈਂ ਤਾਂ ਪਹਿਲਾਂ ਮਾਰਨਾ ਹੀ ਇਸ ਨੂੰ ਹੈ। ਉਸ ਨੇ ਬੀਬੀ ਨੂੰ ਉਤਾਰ ਕੇ ਬੀਬੀ ਨੂੰ ਰੁੱਖ ਨਾਲ ਰੱਸਿਆਂ ਨਾਲ ਬੰਨ੍ਹ ਦਿੱਤਾ। ਉਹ ਤਰਲੇ ਲੈਂਦੀ ਲੈਂਦੀ ਬੇਹੋਸ਼ ਹੋ ਗਈ। ਝਾੜੀ ਦੇ ਪਿੱਛੇ ਲਿਜਾ ਕੇ ਜ਼ਮੀਨ 'ਤੇ ਲਿਟਾ ਕੇ ਬੱਚੇ ਦੇ ਸੀਨੇ ਵਿਚ ਛੁਰਾ ਮਾਰਨ ਲੱਗਾ ਤਾਂ ਕਹਿੰਦੇ ਹਨ, ਇਕੋ ਦੱਮ ਸੱਪ ਨਿਕਲਿਆ, ਡੰਗ ਮਾਰਿਆ, ਉਥੇ ਹੀ ਉਸ ਦੀ ਮੌਤ ਹੋ ਗਈ। ਕੀ ਉਹ ਪ੍ਰਮਾਤਮਾ ਅੱਜ ਵੀ ਨਿਤਾਣਿਆਂ ਦਾ ਤਾਣ ਨਹੀਂ ? ਉਸ ਦੇ ਮੂੰਹ ਵਿਚੋਂ ਝੱਗ ਨਿਕਲੀ ਤੇ ਉਹ ਤੜਫ ਕੇ ਮਰ ਗਿਆ। ਇੰਨੀ ਦੇਰ ਨੂੰ ਹੋਰ ਫ਼ੌਜੀਆਂ ਦੀ ਜੀਪ ਆਈ। ਉਹਨਾਂ ਦੇਖਿਆ ਕਿ ਰੁੱਖ ਨਾਲ ਬੀਬੀ ਬੰਨ੍ਹੀ ਪਈ ਹੈ। ਉਸ ਦਾ ਰੱਸਾ ਖੋਲ੍ਹਿਆ। ਜਦੋਂ ਉਹ ਹੋਸ਼ ਵਿਚ ਆਈ ਤਾਂ ਉਸ ਦੇ ਸ਼ਬਦ ਸਨ—ਹਾਏ ਮੇਰਾ ਪੁੱਤਰ ! ਜਦੋਂ ਦੇਖਿਆ ਤਾਂ ਝਾੜੀਆਂ ਦੇ ਓਹਲੇ ਬੱਚਾ ਖੇਡਦਾ ਪਿਆ ਸੀ। ਉਥੇ ਜ਼ਮੀਨ 'ਤੇ ਪਿਆ ਸੀ ਤੇ ਨਾਲ ਸੱਪ ਫੱਨ ਖਿਲਾਰ ਕੇ ਬੈਠਾ ਸੀ। ਸਾਹਿਬ

ਕਹਿੰਦੇ ਹਨ, ਮੇਰੇ ਬਾਬਾ ਜੀ ! ਤੂੰ ਨਿਤਾਣਿਆਂ ਦਾ ਤਾਣ ਹੈਂ। ਉਹ ਨਿਤਾਣਿਆਂ ਦਾ ਤਾਣ ਹੈ, ਉਹ ਨਿਮਾਣਿਆਂ ਦਾ ਮਾਣ ਹੈ ਤੇ ਜਿਸ ਬੰਦੇ ਦੀ ਕੋਈ ਓਟ ਨਹੀਂ ਉਹ ਨਿਓਟਿਆਂ ਦੀ ਓਟ ਹੈ। ਜਿਨ੍ਹਾਂ ਦੀ ਓਟ ਬਣਿਆ, ਉਹਨਾਂ ਨੇ ਬਾਣੀ ਵਿਚ ਕਿਹਾ-

*ਤੂੰ ਮੇਰੋ ਮੇਰੁ ਪਰਬਤੁ ਸੁਆਮੀ ਓਟ ਗਹੀ ਮੈ ਤੇਰੀ॥*
*ਨਾ ਤੁਮ ਡੋਲਹੁ ਨਾ ਹਮ ਗਿਰਤੇ ਰਖਿ ਲੀਨੀ ਹਰਿ ਮੇਰੀ॥*

(ਅੰਗ ੯੬੯)

ਅੱਗੇ ਸ਼ਬਦ ਅਸੀਂ ਕਹਿੰਦੇ ਹਾਂ-

*ਹੇ ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ,*
*ਹੇ ਨਿਓਟਿਆਂ ਦੀ ਓਟ ਸੱਚੇ ਪਿਤਾ ਵਾਹਿਗੁਰੂ।*

ਪਿਤਾ ਸ਼ਬਦ ਬੜਾ ਪਵਿੱਤਰ ਹੈ। ਦੇਖੋ ਆਪਣੇ ਬਜ਼ੁਰਗ ਲਈ, ਆਪਣੇ ਬਾਪ ਲਈ ਪਿਤਾ ਸ਼ਬਦ ਵਰਤਦੇ ਹਾਂ ਪਰ ਸੱਚੇ ਪਿਤਾ ਨਹੀਂ ਕਹਿ ਸਕਾਂਗੇ। ਇਹ ਸੱਚਾ ਪਿਤਾ ਨਹੀਂ। ਸੱਚਾ ਪਿਤਾ ਕੌਣ ਹੈ ? ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹਦੇ ਹਾਂ, ਹਜ਼ੂਰ ਨੇ ਬਚਨ ਕੀਤਾ ਕਿ ਜਿਹੜੇ ਦੁਨਿਆਵੀ ਪਿਤਾ ਹਨ-

*ਜਨਨਿ ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸ ਕੀ ਧਰਿਆ॥*

(ਰਹਰਾਸਿ ਸਾਹਿਬ)

ਇਹਨਾਂ ਵਿਚੋਂ ਕੋਈ ਸੱਚਾ ਨਹੀਂ। ਸਾਹਿਬ ਨੇ ਤੀਜਾ ਪ੍ਰਮਾਣ ਦਿੱਤਾ-

*ਕੋਈ ਜਾਨੈ ਕਵਨੁ ਈਹਾ ਜਗਿ ਮੀਤੁ॥*
*ਜਿਸੁ ਹੋਇ ਕ੍ਰਿਪਾਲੁ ਸੋਈ ਬਿਧਿ ਬੂਝੈ ਤਾ ਕੀ ਨਿਰਮਲ ਰੀਤਿ॥ ੧ ॥ ਰਹਾਉ॥*
*ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ॥*
*ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ॥ ੧ ॥*

(ਅੰਗ ੭੦੦)

ਸੱਚਾ ਪਿਤਾ ਕੌਣ ਹੈ ? ਕਹਿੰਦੇ ਹਨ—

*ਗੋਸਾਈ ਮਹਿੰਡਾ ਇਠੜਾ॥*
*ਅੰਮ ਅਬੇ ਥਾਵਹੁ ਮਿਠੜਾ॥*

ਤੂੰ ਅੰਮਾ ਤੇ ਅੱਬਾ ਨਾਲੋਂ ਵੀ ਮਿੱਠਾ ਹੈਂ। ਅਗਲਾ ਬਚਨ ਹੈ-

*ਭੈਣ ਭਾਈ ਸਭਿ ਸਜਣਾ ਤੁਧੁ ਜੇਹਾ ਨਾਹੀ ਕੋਇ ਜੀਉ॥*

(ਅੰਗ ੭੩)

ਚਾਹੇ ਭੈਣਾਂ ਹਨ, ਭਰਾ ਹਨ, ਪਿਤਾ ਹੈ ਪਰ ਸੱਚੇ ਪਿਤਾ ਵਾਹਿਗੁਰੂ ਜੀ ! ਆਪ ਵਰਗਾ ਕੋਈ ਨਹੀਂ। ਫਿਰ ਇਸ ਪਿਤਾ ਦੀ ਕੀ ਖ਼ੂਬੀ ਹੈ ? ਦੇਖੋ ਅਸੀਂ ਬੇਅੰਤ ਭੁੱਲਾਂ ਕਰਦੇ ਹਾਂ ਤੇ ਸੱਚਾ ਪਿਤਾ ਫਿਰ ਗਲੇ ਨਾਲ ਲਾ ਕੇ ਬਖ਼ਸ਼ ਦਿੰਦਾ ਹੈ। ਉਹ ਸੱਚਾ ਪਿਤਾ ਤਾਂ ਹੈ ਕਿ ਉਸ ਨੇ ਸਾਡੇ ਮਰਨ ਤੋਂ ਬਾਅਦ ਵੀ ਸਾਡੇ 'ਤੇ ਰਹਿਮਤ ਕਰਨੀ ਹੈ। ਸੱਚੇ ਪਿਤਾ ! ਜਿਹੜਾ ਤੈਨੂੰ ਪਿਤਾ ਮੰਨ ਲਵੇ, ਉਸ ਨੂੰ ਕੋਈ ਭੁੱਖ ਨਹੀਂ ਰਹਿੰਦੀ।-

*ਜਿਸ ਕਾ ਪਿਤਾ ਤੂ ਹੈ ਮੇਰੇ ਸੁਆਮੀ ਤਿਸੁ ਬਾਰਿਕ ਭੂਖ ਕੈਸੀ॥*
*ਨਵ ਨਿਧਿ ਨਾਮੁ ਨਿਧਾਨੁ ਗ੍ਰਿਹਿ ਤੇਰੈ ਮਨਿ ਬਾਂਛੈ ਸੋ ਲੈਸੀ॥*
*ਪਿਤਾ ਕ੍ਰਿਪਾਲਿ ਆਗਿਆ ਇਹ ਦੀਨੀ ਬਾਰਿਕੁ ਮੁਖਿ ਮਾਂਗੈ ਸੋ ਦੇਨਾ॥*
*ਨਾਨਕ ਬਾਰਿਕੁ ਦਰਸੁ ਪ੍ਰਭ ਚਾਹੈ ਮੋਹਿ ਹ੍ਰਿਦੈ ਬਸਹਿ ਨਿਤ ਚਰਨਾ॥*

(ਅੰਗ ੧੨੬੬)

*ਹਰਿ ਜੀ ਮਾਤਾ ਹਰਿ ਜੀ ਪਿਤਾ ਹਰਿ ਜੀਉ ਪ੍ਰਤਿਪਾਲਕ॥*
*ਹਰਿ ਜੀ ਮੇਰੀ ਸਾਰ ਕਰੇ ਹਮ ਹਰਿ ਕੇ ਬਾਲਕ॥*

(ਅੰਗ ੧੧੦੧)

ਜੇ ਬਾਪ ਕੋਲੋਂ ਰੋਜ਼ ਰੋਜ਼ ਮੰਗੀਏ ਤਾਂ ਦੁਨਿਆਵੀ ਪਿਤਾ ਬੂਹੇ ਬੰਦ ਕਰ ਲੈਂਦਾ ਹੈ। ਮੁੱਦਤਾਂ ਹੋ ਗਈਆਂ ਨੇ ਸੱਚੇ ਪਿਤਾ ਵਾਹਿਗੁਰੂ ਜੀ ! ਅਰਬਾਂ ਲੋਕ ਸਵੇਰੇ ਮੰਗਦੇ ਹਨ, ਖਰਬਾਂ ਸ਼ਾਮੀ ਮੰਗਦੇ ਹਨ। ਕਦੀ ਤੂੰ ਆਪਣੇ ਘਰ ਦੇ ਬੂਹੇ ਬੰਦ ਨਹੀਂ ਕੀਤੇ। ਸਤਿਗੁਰੂ ਸਾਡੇ ਸਾਰਿਆਂ 'ਤੇ ਰਹਿਮਤ ਕਰਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਅਸੀਂ ਵੀ ਉਸ ਵਾਹਿਗੁਰੂ ਦੇ ਚਰਨਾਂ ਵਿਚ ਨਿਮਾਣੇ ਬਣ ਕੇ ਰਹੀਏ। ਗੁਰੂ ਦੀ ਦਿੱਤੀ ਹੋਈ ਸਿੱਖਿਆ ਅਨੁਸਾਰ ਚੱਲੀਏ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਸਰਬੱਤ ਦੇ ਕਾਰਜ ਰਾਸ ਕਰਨੇ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਵਿਚ ਸੁਭਾਏਮਾਨ ਹੋਏ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਕੱਲ ਅਸੀਂ ਪਹੁੰਚੇ ਸਾਂ-

*ਹੇ ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ*

*ਸੱਚੇ ਪਿਤਾ ਵਾਹਿਗੁਰੂ ਜੀ ! ਆਪ ਜੀ ਦੇ ਹਜ਼ੂਰ.....*

ਫਿਰ ਅੱਗੇ ਬੇਨਤੀ ਕੀਤੀ ਸੀ ਕਿ ਉਹ ਸ਼ਬਦ ਕਹਿਣੇ ਹਨ, ਜੋ ਅਸੀਂ ਕੀਰਤਨ ਕੀਤਾ ਹੈ, ਜੋ ਅਸੀਂ ਪ੍ਰਾਠ ਕੀਤਾ ਹੈ, ਉਹ ਸ਼ਬਦ ਕਹਿ ਕੇ ਫਿਰ ਅੱਗੇ ਅਰਦਾਸ ਦੇ ਸ਼ਬਦ ਹਨ ਕਿ-

*ਆਪ ਜੀ ਦੇ ਹਜ਼ੂਰ ਸੋ ਦਰੁ ਰਹਰਾਸਿ ਸਾਹਿਬ ਜੀ ਦੀ ਅਰਦਾਸ ਹੈ ਜੀ।*

*ਅੱਖਰ ਵਾਧਾ ਘਾਟਾ ਭੁੱਲ ਚੁੱਕ ਮਾਫ਼ ਕਰਨੀ।*

ਤੇ ਅਗਲੀ ਤੁੱਕ ਹੈ :-

*ਸਰਬੱਤ ਦੇ ਕਾਰਜ ਰਾਸ ਕਰਨੇ।*

ਜਦੋਂ ਸਰਬੱਤ ਦੇ ਕਾਰਜ ਆਏ ਹਨ ਤਾਂ ਇਸ ਦਾ ਭਾਵ ਇਹ ਹੈ ਕਿ ਜਿੰਨੇ ਵੀ ਸੰਗਤ ਵਿਚ ਬੈਠੇ ਹਨ, ਸ਼ਬਦਾਵਲੀ ਸਾਰਿਆਂ ਲਈ ਇਕ ਵਰਤੀ ਜਾ ਸਕਦੀ ਹੈ ਪਰ ਕਾਰਜ ਸਾਰਿਆਂ ਦੇ ਇਕੋ ਜਿਹੇ ਨਹੀਂ। ਕਾਰਜ ਹਰ ਬੰਦੇ ਦੇ ਜੀਵਨ 'ਤੇ ਨਿਰਭਰ ਪਿਆ ਕਰਦਾ ਹੈ। ਉਹ ਕਿਸ ਕਾਰਜ ਲਈ ਅਰਦਾਸ ਪਿਆ ਕਰਦਾ ਹੈ। ਦੇਖੋ ਕਾਰਜ ਹੈ ਦੁਨੀਆਂ ਦੇ ਪਦਾਰਥ। ਕਾਰਜ ਹੈ ਤਨ ਦੀ ਅਰੋਗਤਾ। ਕਾਰਜ ਹੈ ਪੁੱਤਰ ਦੀ ਦਾਤ ਦੀ ਮੰਗ। ਕਾਰਜ ਹੈ ਔਗੁਣਾਂ ਤੋਂ ਛੁਟਕਾਰਾ। ਕਾਰਜ ਹੈ ਕਿ ਅੰਦਰ ਦੇ ਵਿਕਾਰਾਂ ਤੋਂ ਬੱਚ ਜਾਈਏ। ਕਾਰਜ ਹੈ ਕਿ ਜਿਸ ਮਕਸਦ ਲਈ ਆਏ ਹਾਂ, ਨਾਮ ਦੀ ਦਾਤ ਮਿਲ ਜਾਏ। ਕਾਰਜ ਹੈ ਕਿ ਦਰਸ਼ਨ ਪਿਆਸ ਪੈਦਾ ਹੋ ਜਾਏ। ਕਾਰਜ ਹੈ ਕਿ ਜੇ ਸਾਈਂ ਦੀ ਦਾਤ ਮਿਲ ਗਈ ਤਾਂ ਸ਼ੁਕਰਾਨਾ ਕਰਨ ਦੀ ਜਾਚ ਆ ਜਾਏ। ਕਿਉਂਕਿ ਕਾਰਜ ਅਨੇਕਾਂ ਹਨ। ਅਰਦਾਸ ਲਿਖਣ ਵਾਲੇ ਸੱਜਣਾਂ ਨੇ ਸ਼ਬਦ

ਕਹੇ ਸਨ-

*ਸਰਬੱਤ ਦੇ ਕਾਰਜ ਰਾਸ ਕਰਨਾ।*

ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਨੇ ਹਰ ਪ੍ਰਾਣੀ ਮਾਤਰ ਨੂੰ ਇਹ ਉਪਦੇਸ਼ ਦ੍ਰਿੜ ਕਰਵਾਇਆ ਹੈ ਕਿ ਜਦੋਂ ਵੀ ਤੈਨੂੰ ਕਿਸੇ ਚੀਜ਼ ਦੀ ਜ਼ਰੂਰਤ ਹੋਵੇ, ਕੋਈ ਵੀ ਵਸਤੂ ਤੈਨੂੰ ਲੋੜੀਂਦੀ ਹੋਵੇ ਅਤੇ ਤੇਰਾ ਬੱਲ, ਤੇਰੀ ਤਾਕਤ, ਤੇਰੀ ਸਿਆਣਪ ਕੰਮ ਨਾ ਕਰਦੀ ਹੋਵੇ ਤਾਂ ਉਦੋਂ ਮਾਲਕ ਦੇ ਚਰਨਾਂ ਵਿਚ ਅਰਦਾਸ ਕਰੀਂ ਤੇ ਮਾਲਕ ਤੇਰੀ ਉਸ ਲੋੜ ਨੂੰ ਪੂਰਿਆਂ ਜ਼ਰੂਰ ਕਰਨਗੇ। ਹਜ਼ੂਰ ਨੇ ਸ਼ਬਦ ਵਰਤੇ-

*ਸਭੁ ਕੋ ਤੇਰਾ ਤੂੰ ਸਭਸੁ ਦਾ ਤੂੰ ਸਭਨਾ ਰਾਸਿ॥*
*ਸਭਿ ਤੁਧੈ ਪਾਸਹੁ ਮੰਗਦੇ ਨਿਤ ਕਰਿ ਅਰਦਾਸਿ॥*

(ਅੰਗ ੮੬)

ਹੇ ਪ੍ਰਭੂ ! ਤੂੰ ਸਾਰਿਆਂ ਦਾ ਹੈਂ, ਸਾਰੇ ਤੇਰੇ ਹਨ। ਸਾਰੀ ਲੁਕਾਈ ਤੇਰੇ ਚਰਨਾਂ ਵਿਚ ਅਰਦਾਸ ਕਰਦੀ ਹੈ। ਮੰਗਣ ਦਾ ਤਰੀਕਾ ਹੁੰਦਾ ਹੈ। ਇਕ ਆਕੜ ਕੇ ਮੰਗਣਾ ਤੇ ਇਕ ਹੁੰਦਾ ਹੈ ਅਰਦਾਸ ਵਿਚ ਝੁੱਕ ਕੇ, ਨਿਮਰਤਾ ਵਿਚ ਆ ਕੇ ਮੰਗਣਾ। ਆਕੜ ਕੇ ਮੰਗਣ ਵਾਲਿਆਂ ਦੇ ਪੱਲੇ ਕੁਝ ਨਹੀਂ ਪੈਂਦਾ। ਜਿਹੜੇ ਆਪਣੇ ਆਪ ਨੂੰ ਝੁਕਾਉਂਦੇ ਹਨ, ਉਹ ਝੋਲੀਆਂ ਭਰ ਕੇ ਲੈ ਜਾਂਦੇ ਹਨ। ਹਜ਼ੂਰ ਕਹਿਣ ਲੱਗੇ-

*ਸੁਖਦਾਤਾ ਭੈ ਭੰਜਨੋ ਤਿਸੁ ਆਗੈ ਕਰਿ ਅਰਦਾਸਿ॥*
*ਮਿਹਰ ਕਰੇ ਜਿਸੁ ਮਿਹਰਵਾਨੁ ਤਾਂ ਕਾਰਜੁ ਆਵੈ ਰਾਸਿ॥*

(ਅੰਗ ੪੪)

ਪਹਿਲੀ ਗੱਲ ਕਿ ਉਹ ਸੁੱਖ ਦਾਤਾ ਹੈ। ਜੇ ਸੁੱਖ ਦੀ ਲੋੜ ਤੈਨੂੰ ਹੈ ਤੇ ਤਾਂ ਵੀ ਅਰਦਾਸ ਕਰੀਂ। ਅਰਦਾਸ ਕੇਵਲ ਸ਼ਬਦਾਂ ਦੀ ਮੁਥਾਜ ਨਹੀਂ, ਅਸਲ ਵਿਚ ਅਰਦਾਸ ਤਾਂ ਸਾਡੇ ਅੰਦਰ ਦੀ ਅਵਸਥਾ ਹੈ। ਹਜ਼ੂਰ ਕਹਿਣ ਲੱਗੇ, ਉਹ ਭੈ ਨੂੰ ਦੂਰ ਕਰਨ ਵਾਲੇ ਹਨ। ਉਹ ਸੁੱਖਾਂ ਦੇ ਦਾਤੇ ਹਨ। ਜੇ ਮੇਹਰਵਾਨ ਕ੍ਰਿਪਾਲੂ ਹੋ ਜਾਏ ਤਾਂ ਉਸ ਬੰਦੇ ਦੇ ਕਾਰਜ ਰਾਸ ਆਉਂਦੇ ਹਨ। ਹਜ਼ੂਰ ਕਹਿੰਦੇ ਹਨ, ਇਕੱਲਾ ਤੂੰ ਨਹੀਂ ਅਰਦਾਸ ਕਰਦਾ, ਇਥੇ ਸਾਰੀ ਦੁਨੀਆਂ ਪੁਕਾਰਦੀ ਪਈ ਹੈ। ਇਕ ਆਲ੍ਹਣੇ ਵਿਚ ਰਹਿਣ ਵਾਲਾ ਪੰਛੀ ਉਸ ਦੀ ਅਰਦਾਸ ਦਾ ਤਰੀਕਾ ਵੱਖਰਾ ਹੈ। ਜਿਹੜੇ ਸਿਦਕ ਨਾਲ ਉਹ ਅਰਦਾਸ ਕਰਦਾ ਪਿਆ ਹੈ, ਖਿਮਾ ਕਰਿਉ, ਇਹ ਮਨੁੱਖ ਉੱਨੇ ਸਿਦਕ ਨਾਲ ਅਰਦਾਸ ਨਹੀਂ ਕਰਦਾ। ਬਾਬਾ ਨਾਨਕ ਜੀ ਕਹਿੰਦੇ ਹਨ, ਜੇ ਸਿਦਕ ਨਾਲ ਅਰਦਾਸ ਕਰਨੀ ਸਿੱਖਣੀ ਹੈ ਤਾਂ ਪੰਛੀ ਤੋਂ ਸਿਖੀਂ। ਆਲ੍ਹਣਾ ਉਸ ਨੇ ਤਿਣਕਾ-ਤਿਣਕਾ ਇਕੱਠਾ ਕਰਕੇ ਬਣਾਇਆ ਹੈ ਪਰ ਆਲ੍ਹਣੇ ਵਿਚ ਸੋਨਾ ਨਹੀਂ, ਆਲ੍ਹਣੇ ਵਿਚ ਹੀਰੇ-ਮੋਤੀ ਨਹੀਂ, ਆਲ੍ਹਣੇ ਵਿਚ ਅੰਨ ਦਾ ਭੰਡਾਰ ਨਹੀਂ। ਸਵੇਰੇ ਉੱਡਿਆ, ਕੁਝ ਕੁ

ਆਪਣਾ ਪੇਟ ਭਰ ਕੇ ਖਾਧਾ ਤੇ ਕੁਝ ਕੁ ਬੱਚਿਆਂ ਦੇ ਮੂੰਹ ਵਿਚ ਆ ਕੇ ਪਾਇਆ। ਨਾ ਬੱਚਿਆਂ ਲਈ ਇਕੱਠਾ ਕੀਤਾ, ਨਾ ਆਪਣੇ ਲਈ, ਫਿਰ ਆਸ ਕੀਤੀ ਕਿ ਜਿਵੇਂ ਅੱਜ ਖਾਣ ਨੂੰ ਦਿੱਤਾ ਹੈ, ਜੇ ਕੱਲ ਨੂੰ ਜ਼ਿੰਦਗੀ ਦੇਵੇਂਗਾ ਤਾਂ ਰੋਜ਼ੀ ਫਿਰ ਵੀ ਦੇਵੇਂਗਾ। ਹਜ਼ੂਰ ਦੇ ਬਚਨ ਅਸੀਂ ਪੜ੍ਹਦੇ ਹਾਂ-

*ਪਰੰਦਏ ਨ ਗਿਰਾਹ ਜਰ॥ ਦਰਖਤ ਆਬ ਆਸ ਕਰ॥*
*ਦਿਹੰਦ ਸੁਈ॥ ਏਕ ਤੁਈ ਏਕ ਤੁਈ॥*

(ਅੰਗ ੧੪੪)

ਦੇਣ ਵਾਲਾ ਤੂੰ ਆਪ ਹੈਂ।-

*ਸਭਿ ਤੁਧੈ ਪਾਸਹੁ ਮੰਗਦੇ ਨਿਤ ਕਰਿ ਅਰਦਾਸਿ॥*

(ਅੰਗ ੮੬)

ਹਰ ਇਕ ਬੰਦੇ ਦੇ ਅੰਦਰ ਦੀ ਅਰਦਾਸ ਇਕੋ ਜਿਹੀ ਨਹੀਂ। ਕਈ ਵਾਰੀ ਜ਼ਬਾਨ ਤੋਂ ਕਹਿ ਦਿੰਦੇ ਹਾਂ ਕਿ-

*ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ॥*

(ਅੰਗ ੯੫੮)

ਖਲੋ ਕੇ ਕਹੀ ਜਾਵਾਂਗੇ, ਨਾਮ ਦੇਈਂ, ਨਾਮ ਦੇਈਂ, ਨਾਮ ਦੇਈਂ, ਪਰ ਹਕੀਕਤ ਵਿਚ ਮਨੀ ਰਾਮ ਕਹੇਗਾ ਨਹੀਂ ਰੁਪਈਆ ਮਿਲਣਾ ਚਾਹੀਦਾ ਹੈ। ਅੰਦਰ ਦਾ ਦੁੱਖ ਗੁਰੂ ਨਾਲ ਸਾਂਝਾ ਕਰੀਂ, ਕਿਉਂਕਿ ਉਹ ਤੇਰੇ ਅੰਦਰ ਦਾ ਦੁੱਖ ਵੰਡੇਗਾ, ਤੇਰੇ ਦੁੱਖ ਦਾ ਮਜ਼ਾਕ ਨਹੀਂ ਉਡਾਏਗਾ। ਸੰਸਾਰ ਦੇ ਲੋਕਾਂ ਨਾਲ ਦੁੱਖ ਸਾਂਝਾ ਕਰੇਗਾ। ਕਿਸੇ ਦਾ ਵੀ ਮਜ਼ਾਕ ਉਡਾਇਆ ਜਾ ਸਕਦਾ ਹੈ। ਮਨੁੱਖ ਇੱਛਾਧਾਰੀ ਹੈ। ਇੱਛਾਧਾਰੀ ਦਾ ਅਰਥ ਹੈ ਇਸ ਦੇ ਅੰਦਰ ਇੱਛਾਵਾਂ ਦਾ ਦਰਿਆ ਪਿਆ ਚੱਲਦਾ ਹੈ। ਹਰ ਮਨੁੱਖ ਦੇ ਅੰਦਰ ਕਿਸੇ ਨਾ ਕਿਸੇ ਚੀਜ਼ ਦੀ ਮੰਗ ਹੈ। ਮੇਰੇ ਧੰਨ ਗੁਰੂ ਅਰਜਨ ਸਾਹਿਬ ਜੀ ਕਹਿੰਦੇ ਹਨ, ਸਰਬੱਤ ਦੇ ਕਾਰਜ ਰਾਸ ਕਰਨ ਵਿਚ ਸਭ ਤੋਂ ਪਹਿਲਾਂ ਉਹਨਾਂ ਲੋਕਾਂ ਦਾ ਖ਼ਿਆਲ ਰੱਖਣਾ ਹੈ ਜਿਹੜੇ ਦੁਨਿਆਵੀ ਪਦਾਰਥ ਮੰਗਦੇ ਹਨ।

ਇਥੇ ਸਵਾਲ ਉੱਠੇਗਾ ਕਿ ਕੀ ਅਸੀਂ ਗੁਰੂ ਕੋਲ ਦੁਨਿਆਵੀ ਪਦਾਰਥ ਨਹੀਂ ਮੰਗਣੇ ? ਆਮ ਤੌਰ 'ਤੇ ਕਿਹਾ ਜਾਂਦਾ ਹੈ, ਨਹੀਂ। ਮੈਂ ਕਹਿੰਦਾ ਹਾਂ ਦੁਨਿਆਵੀ ਪਦਾਰਥ ਪਿਤਾ ਕੋਲੋਂ ਮੰਗ, ਜੇ ਪਿਤਾ ਕੋਲੋਂ ਮੰਗੇਂਗਾ ਨਹੀਂ ਤਾਂ ਫਿਰ ਕਿਸ ਦੇ ਦੱਰ ਅੱਗੇ ਝੋਲੀ ਅੱਡੇਂਗਾ। ਪਰ ਇਹ ਗੱਲ ਚੇਤੇ ਰੱਖੀਂ ਕਿ 100 ਸਾਲ ਦੀ ਉਮਰ ਵਿਚ ਮੰਗ ਉਹੀ ਨਾ ਰਹੇ ਜਿਹੜੀ 18 ਸਾਲ ਦੀ ਉਮਰ ਵਿਚ ਸੀ। ਉਮਰ ਦੇ ਨਾਲ ਨਾਲ ਤੇਰੇ ਅੰਦਰ ਵੀ ਤਰੱਕੀ ਹੋਣੀ ਚਾਹੀਦੀ ਹੈ। ਉਹ ਹੋਵੇਗੀ ਨਾਮ ਨਾਲ। ਸਭ ਤੋਂ ਪਹਿਲਾ ਬਚਨ ਕਾਨੜਾ ਰਾਗ ਵਿਚ ਹੈ ਧੰਨ ਗੁਰੂ ਅਰਜਨ ਸਾਹਿਬ ਜੀ ਦਾ। ਉਹਨਾਂ ਨੇ ਦੁਨਿਆਵੀ ਮੰਗ ਕੀਤੀ। ਕਹਿਣ ਲੱਗੇ, ਸੱਜਣਾ, ਜੇ ਆਪਣੇ

ਕਾਰਜ ਰਾਸ ਕਰਵਾਉਣੇ ਹਨ ਤਾਂ ਆ ਕੇ ਪ੍ਰਮਾਤਮਾ ਦੇ ਚਰਨਾਂ ਵਿਚ ਬੇਨਤੀ ਕਰੀਂ। ਕਿਹੜੀ ਕਿਹੜੀ ? ਕਹਿਣ ਲੱਗੇ ਜੇ ਸਮਾਜ ਵਿਚ ਤੇਰੀ ਇੱਜ਼ਤ ਨਹੀਂ, ਲੋਕ ਤੇਰੇ ਨਾਲ ਨਫ਼ਰਤ ਕਰਦੇ ਹਨ ਤਾਂ ਉਹਨਾਂ ਤੋਂ ਨਫ਼ਰਤ ਨਾ ਕਰੀਂ। ਆ ਕੇ ਗੁਰੂ ਦੇ ਚਰਨਾਂ ਵਿਚ ਬੇਨਤੀ ਕਰੀਂ, ਦਾਤਿਆ ! ਜੇ ਨਾਮ ਦੀ ਦਾਤ ਦਿੱਤੀ ਹੈ ਤਾਂ ਸਮਾਜ ਵਿਚ ਜੀਉਣ ਲਈ ਇੱਜ਼ਤ ਵੀ ਦੇ। ਜੇ ਤੈਨੂੰ ਇੱਜ਼ਤ ਦੀ ਲੋੜ ਪਵੇ ਤਾਂ ਵੀ ਇਥੇ ਅਰਦਾਸ ਕਰੀਂ। ਜੇ ਤੇਰਾ ਬੱਲ ਖ਼ਤਮ ਹੋ ਜਾਏ, ਤਾਕਤ ਦੀ ਲੋੜ ਪਵੇ ਤਾਂ ਵੀ ਇਥੇ ਅਰਦਾਸ ਕਰੀਂ। ਜੇ ਧਨ ਦਾ ਤੋਟਾ ਆ ਜਾਏ ਤੇ ਸਰਬੱਤ ਦੇ ਕਾਰਜ ਰਾਸ ਕਰਨੇ ਹਨ। ਉਸ ਦਿਨ ਧਨ ਲਈ ਵੀ ਬੇਨਤੀ ਕਰੀਂ। ਜਿਸ ਦਿਨ ਤੈਨੂੰ ਪੁੱਤਰ ਦੀ ਦਾਤ ਦੀ ਲੋੜ ਪਵੇ ਤਾਂ ਵੀ ਬੇਨਤੀ ਕਰੀਂ। ਸੱਜਣਾ, ਜਿਸ ਦਿਨ ਤੇਰੇ ਸਰੀਰ ਨੂੰ ਰੋਗ ਲੱਗ ਜਾਏ, ਉਸ ਦਿਨ ਅਰੋਗਤਾ ਦੀ ਵੀ ਬੇਨਤੀ ਕਰੀਂ, ਕਿਉਂਕਿ ਸਰਬੱਤ ਦੇ ਕਾਰਜ ਰਾਸ ਕਰਦਾ ਹੈ। ਹਜ਼ੂਰ ਦਾ ਸ਼ਬਦ ਅਸੀਂ ਪੜ੍ਹਦੇ ਹਾਂ-

*ਜਨ ਕੌ ਪ੍ਰਭੁ ਸੰਗੇ ਅਸਨੇਹੁ॥*
*ਸਾਜਨੋ ਤੂ ਮੀਤੁ ਮੇਰਾ ਗ੍ਰਿਹਿ ਤੇਰੈ ਸਭੁ ਕੇਹੁ॥*

ਸਾਰੇ ਤੇਰੇ ਪਾਸੋਂ ਮੰਗਦੇ ਹਨ ਕਿਉਂਕਿ ਤੇਰੇ ਘਰ ਸਭ ਕੁਝ ਹੈ ਤੇ ਜਿਸ ਦੇ ਘਰ ਵਿਚ ਸਭ ਕੁਝ ਨਾ ਹੋਵੇ, ਲੋਕ ਉਸ ਦੇ ਦਰ ਤੋਂ ਕੁਝ ਮੰਗਣ ਵੀ ਨਹੀਂ ਜਾਂਦੇ।-

*ਸਾਚੇ ਸਾਹਿਬਾ ਕਿਆ ਨਾਹੀ ਘਰ ਤੇਰੈ॥*

(ਅੰਗ ੬੧੭)

ਹਜ਼ੂਰ ਕਹਿਣ ਲੱਗੇ-

*ਜਨ ਕੌ ਪ੍ਰਭੁ ਸੰਗੇ ਅਸਨੇਹੁ॥*
*ਸਾਜਨੋ ਤੂ ਮੀਤੁ ਮੇਰਾ ਗ੍ਰਿਹਿ ਤੇਰੈ ਸਭੁ ਕੇਹੁ॥*
*ਮਾਨ ਮਾਂਗਉ ਤਾਨੁ ਮਾਂਗਉ ਧਨੁ ਲਖਮੀ ਸੁਤ ਦੇਹ॥*

(ਅੰਗ ੧੩੦੭)

ਇਥੇ ਦੇਹ ਦਾ ਅਰਥ ਦੇਣਾ ਨਹੀਂ, ਇਥੇ ਦੇਹ ਦਾ ਅਰਥ ਹੈ ਜਿਸ ਦਿਨ ਤਨ ਨੂੰ ਰੋਗ ਲੱਗ ਜਾਏ, ਉਸ ਦਿਨ ਮੇਹਰ ਕਰੀਂ। ਬਾਣੀ ਵਿਚ ਦੇਹ ਸ਼ਬਦ ਤਿੰਨ ਪ੍ਰਕਾਰ ਨਾਲ ਆਇਆ ਹੈ। ਦੇਹ, ਦੇਹਿ, ਦੇਹੁ। ਅਗਲਾ ਬਚਨ ਕੀਤਾ-

*ਮੁਕਤਿ ਜੁਗਤਿ ਭੁਗਤਿ ਪੂਰਨ ਪਰਮਾਨੰਦ ਪਰਮ ਨਿਧਾਨ॥*

(ਅੰਗ ੧੩੦੭)

ਉਸ ਪ੍ਰਮਾਤਮਾ ਦੇ ਦਰ 'ਤੇ ਕੀ ਕੁਝ ਹੈ, ਤੇਰੇ ਕਾਰਜ ਰਾਸ ਕਰਨਗੇ। ਪਹਿਲੀ ਗੱਲ ਇਹਨਾਂ ਵਿਕਾਰਾਂ ਦੀ ਬੰਦਖਲਾਸੀ ਕਰਨ ਲਈ ਉਸ ਦੇ ਕੋਲ ਰਹਿਮਤਾਂ ਹਨ। ਜੁਗਤ ਦਾ ਅਰਥ ਹੈ ਉਸ ਦੇ ਕੋਲ ਜੀਵਨ-ਜਾਚ ਦੇਣ ਵਾਲੀਆਂ ਰਹਿਮਤਾਂ ਹਨ। ਭੁਗਤ ਦਾ ਅਰਥ

ਹੈ ਜੇ ਤੈਨੂੰ ਰੋਜ਼ੀ ਦੀ ਲੋੜ ਹੈ ਤਾਂ ਸੱਚ ਜਾਣੀ, ਉਹ ਰੋਜ਼ੀ ਵਾਲਾ ਮਸਲਾ ਵੀ ਹੱਲ ਕਰੇਗਾ। ਕਹਿਣ ਲੱਗੇ-

*ਭੈ ਭਾਇ ਭਗਤਿ ਨਿਹਾਲ ਨਾਨਕ ਸਦਾ ਸਦਾ ਕੁਰਬਾਨ॥*

(ਅੰਗ ੧੩੦੮)

ਜਦੋਂ ਇਹ ਦਾਤ ਦੇਵੇ ਤਾਂ ਉਦੋਂ ਦੋ ਗੱਲਾਂ ਤੇਰੇ ਅੰਦਰ ਆ ਜਾਣ— ਭੈ ਤੇ ਭਾਏ। ਰੱਬ ਦਾ ਅਦਬ ਆਏ ਤੇ ਪ੍ਰੇਮ ਨਾਲ ਤੈਨੂੰ ਸ਼ੁਕਰਾਨਾ ਕਰਨ ਦੀ ਜਾਚ ਆ ਜਾਏ, ਫਿਰ ਜੋ ਕੁਝ ਮੰਗੇਂਗਾ ਤੇਰੀ ਝੋਲੀ ਵਿਚ ਪਵੇਗਾ। ਕੀ ਭਗਤਾਂ ਨੇ ਦੁਨਿਆਵੀ ਕਾਰਜ ਰਾਸ ਕਰਨ ਲਈ ਦਾਤਾਂ ਨਹੀਂ ਮੰਗੀਆਂ ? ਅਸੀਂ ਦੋ ਸ਼ਬਦ ਹਮੇਸ਼ਾ ਪੜ੍ਹਦੇ ਹਾਂ। ਜਦੋਂ ਵੀ ਕਦੀ ਦੁਨਿਆਵੀ ਅਰਦਾਸ ਚੱਲੇਗੀ ਤਾਂ ਪਹਿਲਾ ਸ਼ਬਦ ਅਸੀਂ ਪੜ੍ਹਦੇ ਹਾਂ ਸੋਰਠਿ ਰਾਗ ਵਿਚ ਭਗਤ ਕਬੀਰ ਜੀ ਦਾ। ਦੂਜਾ ਸ਼ਬਦ ਪੜ੍ਹਦੇ ਹਾਂ ਭਗਤ ਧੰਨਾ ਜੀ ਦਾ।

ਇਕ ਦਿਨ ਅਰਜ਼ ਕੀਤੀ ਸੀ ਕਿ ਕਈ ਵਾਰੀ ਅਸੀਂ ਮਜ਼ਾਕ ਉਡਾਉਂਦੇ ਹਾਂ, ਲਉ ਜੀ ਭਗਤਾਂ ਦੀ ਮੰਗ ਤਾਂ ਬਿਲਕੁਲ ਥੱਲੇ ਸੀ, ਪਦਾਰਥ ਪਏ ਮੰਗਦੇ ਸਨ। ਨਹੀਂ, ਗੁਰੂ ਦੇ ਸਿੱਖੋ ! ਅਸਲ ਵਿਚ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਸਾਡੀ ਹਰ ਅਵਸਥਾ ਦੀ ਅਗਵਾਈ ਪਈ ਕਰਦੀ ਹੈ। ਭਗਤ ਧੰਨੇ ਵਰਗੇ ਨੇ ਜੇ ਦਾਤ ਮੰਗੀ ਹੈ ਤਾਂ ਜਿਹੜੀਆਂ ਉਦਾਹਰਨਾਂ ਸਿਦਕ ਦੀਆਂ ਉਹਨਾਂ ਨੇ ਦਿੱਤੀਆਂ ਹਨ, ਸ਼ਾਇਦ ਹੀ ਕੋਈ ਦੇਵੇ। ਇਕ ਪਾਸੇ ਕਹਿੰਦੇ ਨੇ-

*ਗੋਪਾਲ ਤੇਰਾ ਆਰਤਾ॥*

ਇਹ ਪਹਿਲੀ ਸਟੇਜ ਹੈ ਦੁਨਿਆਵੀ ਮੰਗ ਕਰਨੀ। ਪਰ ਇਹ ਕਦੀ ਭੁੱਲੀਏ ਨਾ ਕਿ ਉਹ ਲਾਲਚੀ ਨਹੀਂ। ਕਹਿਣ ਲੱਗੇ-

*ਜੋ ਜਨ ਤੁਮਰੀ ਭਗਤਿ ਕਰੰਤੇ*

ਇਸ ਦਾ ਮਤਲਬ ਭਗਤੀ ਕਰਦੇ ਦਾਤ ਮੰਗਣ ਆਏ ਹਨ।-

*ਗੋਪਾਲ ਤੇਰਾ ਆਰਤਾ॥*

*ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ॥ ੧ ॥ ਰਹਾਉ॥*

(ਅੰਗ ੬੯੫)

ਉਸ ਭਗਤ ਨੂੰ ਇੰਨਾ ਸਿਦਕ ਹੈ। ਉਹ ਜਦੋਂ ਕਿਤੇ ਰੋਜ਼ੀ ਦੀ ਉਦਾਹਰਨ ਦਿੰਦੇ ਹਨ ਤਾਂ ਬੰਦੇ ਨੂੰ ਧੀਰਜ ਦਿੰਦਿਆਂ ਕਹਿੰਦੇ ਹਨ-

*ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ॥*
*ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ॥ ੧ ॥*
*ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ॥*

*ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖੁ ਮਨ ਮਾਹੀਜਾ ੨॥*

(ਅੰਗ ੪੮੮)

ਇਕ ਬਚਨ ਉਹਨਾਂ ਨੇ ਕੀਤਾ— ਜੇ ਮਾਤਾ ਦੇ ਉਦਰ ਨੂੰ ਪਾਣੀ ਵਿਚੋਂ ਰਿਜ਼ਕ ਦਿੰਦਾ ਹੈ, ਜੇ ਕੱਛੂਕੁੰਮੀ ਦੇ ਬੱਚਿਆਂ ਨੂੰ ਧਿਆਨ ਨਾਲ ਰੋਜ਼ੀ ਦਿੰਦਾ ਹੈ ਤੇ ਜੇ ਪੱਥਰ ਵਿਚ ਪੱਲਦੇ ਕੀੜਿਆਂ ਨੂੰ ਰੋਜ਼ੀ ਪਿਆ ਦਿੰਦਾ ਹੈ ਤਾਂ ਇਸ ਦਾ ਮਤਲਬ ਅਸੀਂ ਸਮਝੀਏ ਕਿ ਭਗਤ ਨਾਮਦੇਵ ਦੀ ਅਵਸਥਾ ਕਿੰਨੀ ਕੁ ਸਿਦਕ ਵਾਲੀ ਹੈ।-

*ਦਾਲਿ ਸੀਧਾ ਮਾਗਉ ਘੀਉ॥*

ਕਹਿਣ ਲੱਗੇ, ਮੈਂ ਦਾਲ ਮੰਗਦਾ ਹਾਂ, ਆਟਾ ਮੰਗਦਾ ਹਾਂ, ਘਿਉ ਮੰਗਦਾ ਹਾਂ-

*ਹਮਰਾ ਖੁਸੀ ਕਰੈ ਨਿਤ ਜੀਉ॥*
*ਪਨ੍ਹੀਆ ਛਾਦਨੁ ਨੀਕਾ॥*
*ਅਨਾਜੁ ਮਗਉ ਸਤ ਸੀ ਕਾ॥ ੧॥*
*ਗਊ ਭੈਸ ਮਗਉ ਲਾਵੇਰੀ॥*
*ਇਕ ਤਾਜਨਿ ਤੁਰੀ ਚੰਗੇਰੀ॥*
*ਘਰ ਕੀ ਗੀਹਨਿ ਚੰਗੀ॥*
*ਜਨੁ ਧੰਨਾ ਲੇਵੈ ਮੰਗੀ॥ ੨॥*

(ਅੰਗ ੬੯੫)

ਹੇ ਮੇਰੇ ਦਾਤਾ ਜੀ ! ਜੇ ਕੋਈ ਧੰਨੇ ਦੀ ਤਰ੍ਹਾਂ ਆਟਾ ਮੰਗਦਾ ਹੈ, ਜੇ ਕੋਈ ਸਿੱਖ ਪੇਟ ਦੀ ਖ਼ਾਤਰ ਦਾਲ ਮੰਗਦਾ ਹੈ, ਜੇ ਕੋਈ ਘਿਉ ਮੰਗਦਾ ਹੈ, ਜੇ ਕੋਈ ਮੱਝ-ਗਾਂ ਮੰਗਦਾ ਹੈ, ਜੇ ਕੋਈ ਕੀਮਤੀ ਅਸਵਾਰੀ ਮੰਗਦਾ ਹੈ ਤੇ ਜੇ ਕੋਈ ਬੰਦਗੀ ਕਰਨ ਵਾਲਾ ਜੀਵਨ ਸਾਥੀ ਮੰਗਦਾ ਹੈ ਤਾਂ ਇਸ ਦਾ ਮਤਲਬ ਹੈ ਕਿ ਸਿੱਖ ਦੇ ਬੱਚੇ ਦੇ ਰਿਸ਼ਤੇ ਤੋਂ ਪਹਿਲਾਂ ਵੀ ਅਰਦਾਸ ਕ੍ਰੀਤੀ ਜਾਏ ਕਿ ਦਾਤਾ ! ਮੇਰੇ ਬੱਚੇ ਦਾ ਜੀਵਨ ਸਾਥੀ ਉਹ ਬਣਾਈਂ ਜਿਸ ਦੇ ਮਿਲਣ ਦੇ ਨਾਲ ਰੱਬਾ ਤੇਰੀ ਯਾਦ ਆਉਂਦੀ ਰਹੇ। ਜਦੋਂ ਅਸੀਂ ਬਾਬੇ ਕਬੀਰ ਜੀ ਦੇ ਸ਼ਬਦ ਪੜ੍ਹਦੇ ਹਾਂ ਤਾਂ ਆਰਤੀ ਵਿਚ ਗਾਇਨ ਕੀਤਾ ਜਾਂਦਾ ਹੈ-

ਸੋਰਠਿ-

*ਭੂਖੇ ਭਗਤਿ ਨ ਕੀਜੈ॥ ਯਹ ਮਾਲਾ ਅਪਨੀ ਲੀਜੈ॥*

ਕਹਿਣ ਲੱਗੇ, ਮੇਰੇ ਮਾਲਕ ਜੀ ! ਮੈਂ ਤੇਰੇ ਚਰਨਾਂ ਵਿਚ ਕੁਝ ਬੇਨਤੀ ਕਰਨ ਆਇਆ ਹਾਂ। ਕਿਹੜੀ ਬੇਨਤੀ ? ਭਗਤ ਜੀ ਕਹਿਣ ਲੱਗੇ-

*ਮਾਧੋ ਕੈਸੀ ਬਨੈ ਤੁਮ ਸੰਗੇ॥*
*ਆਪਿ ਨ ਦੇਹੁ ਤ ਲੇਵਹੁ ਮੰਗੇ॥* (ਆਰਤੀ)

ਸਾਹਿਬ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ ਕਿ ਜੋ ਕੋਈ ਮੰਗਦਾ ਹੈ, ਉਹ ਸੇਵਕ ਬਣ ਕੇ ਮੰਗੇ ਫਿਰ ਦਾਤ ਮਿਲਦੀ ਹੈ। ਸਿੱਖਾਂ ਨੇ ਦੁਨਿਆਵੀ ਕਾਰਜ ਲਈ ਵੀ ਅਰਦਾਸਾਂ ਕੀਤੀਆਂ। ਭਾਈ ਮਨਸੁਖ ਵਰਗੇ ਦਾ ਬੇੜਾ ਡੋਲਦਾ ਪਿਆ ਹੈ। ਕਹਿੰਦਾ ਹੈ, ਮੇਰੇ 'ਤੇ ਬਾਬਾ ਇਕ ਕ੍ਰਿਪਾ ਕਰੀਂ, ਮੇਰੇ ਡੋਲਦੇ ਬੇੜੇ ਨੂੰ ਸਮੁੰਦਰ ਦੇ ਕਿਨਾਰੇ ਲਗਾ ਦੇ। ਇਕ ਦੁਨਿਆਵੀ ਕਾਰਜ ਉਸ ਦਾ ਰਾਸ ਹੋਇਆ। ਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿਚ ਭਾਈ ਜੀਵਾ ਬੇਨਤੀ ਕਰਦਾ ਹੈ ਕਿ ਮੇਹਰ ਕਰੀਂ, ਇਹ ਗੱਲ ਵੱਖਰੀ ਹੈ ਕਿ ਹਜ਼ੂਰ ਸਮਝਾਉਂਦੇ ਹਨ ਕਿ ਨਹੀਂ, ਰਜ਼ਾ ਵਿਚ ਰਹੀਏ। ਕਹਿੰਦਾ ਹੈ ਦਾਤਾ ਜੀ ! ਲੰਗਰ ਤਿਆਰ ਕਰਨਾ ਹੈ, ਹਨੇਰੀ ਰੁੱਕੇ। ਗੁਰੂ ਅਮਰਦਾਸ ਜੀ ਦੇ ਚਰਨਾਂ ਵਿਚ ਦੁਰਗੋ ਪੰਡਿਤ ਕੀ ਦੁਨਿਆਵੀ ਮੰਗ ਨਹੀਂ ਮੰਗਦਾ ? ਕਵੀ ਸੰਤੋਖ ਸਿੰਘ ਨੇ ਸ਼ਬਦ ਦਰਜ ਕੀਤੇ ਹਨ। ਹਜ਼ੂਰ ਕਹਿਣ ਲੱਗੇ ਤੂੰ ਕੁਝ ਮੰਗ। ਕਹਿਣ ਲੱਗਾ ਮੈਨੂੰ ਇੰਨੀ ਸਮਝ ਨਹੀਂ ਪੈਂਦੀ ਕਿ ਮੈਂ ਮੰਗਾਂ ਕੀ। ਕਹਿਣ ਲੱਗੇ, ਪਦਾਰਥ ਮੰਗ ਜੋ ਤੂੰ ਮੰਗਣ ਆਇਆ ਹੈਂ। ਦੁਨਿਆਵੀ ਪਦਾਰਥ ਮੰਗੇਂਗਾ ਤਾਂ ਵੀ ਮਿਲਣਗੇ। ਜੇ ਪਰਮਾਰਥਕ ਮੰਗੇਂਗਾ ਤਾਂ ਵੀ ਮਿਲਣਗੇ।

ਕਹਿਣ ਲੱਗਾ, ਮੈਨੂੰ ਸਮਝ ਨਹੀਂ ਪੈਂਦੀ ਕਿ ਜੇ ਮੈਂ ਰੁਪਏ ਮੰਗਦਾ ਹਾਂ ਤਾਂ ਅੱਗੇ ਜਮਦੂਤ ਦਿੱਸਦੇ ਹਨ ਤੇ ਰੱਬ ਦੇ ਘਰ ਵਿਚ ਧੱਕੇ ਪੈਣਗੇ। ਜੇ ਮੈਂ ਨਾਮ ਮੰਗਦਾ ਹਾਂ ਤਾਂ ਇਥੇ ਲੋਕ ਨਹੀਂ ਟਿੱਕਣ ਦਿੰਦੇ। ਕਹਿੰਦਾ ਹੈ, ਮੈਨੂੰ ਸਮਝ ਨਹੀਂ ਪੈਂਦੀ ਕਿ ਮੈਂ ਕੀ ਮੰਗਾਂ ? ਦੇਖੋ, ਕੀ ਸਤਿਗੁਰੂ ਨੇ ਉਸ ਦੇ ਕਾਰਜ ਰਾਸ ਨਹੀਂ ਕੀਤੇ ? ਕਵੀ ਸੰਤੋਖ ਸਿੰਘ ਨੇ ਉਸ ਦੇ ਸ਼ਬਦ ਦਰਜ ਕੀਤੇ ਹਨ। ਉਸ ਦੀ ਮੰਗ ਪ੍ਰਮਾਰਥਕ ਵੀ ਸੀ ਤੇ ਉਸ ਦੀ ਮੰਗ ਪਦਾਰਥਕ ਵੀ ਸੀ। ਗੁਰੂ ਨੇ ਪਦਾਰਥਕ ਮੰਗ ਵੀ ਪੂਰੀ ਕੀਤੀ ਤੇ ਸਤਿਗੁਰੂ ਨੇ ਪ੍ਰਮਾਰਥ ਵਾਲੀ ਮੰਗ ਵੀ ਪੂਰੀ ਕੀਤੀ। ਗਿਆਨੀ ਗਿਆਨ ਸਿੰਘ ਨੇ ਤਵਾਰੀਖ਼ ਗੁਰੂ ਖ਼ਾਲਸਾ ਵਿਚ ਇਕ ਗੁਰੂ ਦੇ ਲਾਲ ਦਾ ਜ਼ਿਕਰ ਕੀਤਾ ਹੈ। ਉਸ ਦਾ ਨਾਮ ਸੀ ਭਾਈ ਲਾਲ ਸਿੰਘ। ਭਾਈ ਕਾਨ੍ਹ ਸਿੰਘ ਨੇ ਉਸ ਦੇ ਸਬੰਧ ਵਿਚ ਲਿਖਿਆ ਹੈ। ਕਹਿਣ ਲੱਗੇ, ਪੂਰਬ ਦੇਸ਼ ਦਾ ਰਹਿਣ ਵਾਲਾ ਸੀ। ਅਨਿੰਨ ਭਗਤ ਸੀ ਤੇ ਅਗਲੀ ਤੁੱਕ ਉਹਨਾਂ ਦਿੱਤੀ ਸੀ ਕਿ ਇਸ ਨੂੰ ਦੇਖਕੇ ਗੁਰੂ ਕਲਗੀਧਰ ਜੀ ਨੇ ਕਿਹਾ ਸੀ-

*ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥*
*ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ॥*

(ਅੰਗ ੧੨੫੨)

ਢਾਲ ਉਹ ਕੀਮਤੀ ਤਿਆਰ ਕਰਕੇ ਲਿਆਇਆ ਹੈ। ਗੈਂਡੇ ਦੇ ਖੱਲ ਦੀ ਬਣੀ ਢਾਲ ਹਜ਼ੂਰ ਦੇ ਚਰਨਾਂ ਵਿਚ ਉਸ ਨੇ ਭੇਟ ਕੀਤੀ। ਕਹਿਣ ਲੱਗਾ, ਮਹਾਰਾਜ ! ਕ੍ਰਿਪਾ ਕਰਕੇ ਢਾਲ ਦੇਖੋ, ਬੜੀ ਕੀਮਤੀ ਹੈ। ਇਸ ਦੇ ਵਿਚੋਂ ਕੋਈ ਤਾਕਤਵਰ ਨਿਸ਼ਾਨਾ ਲਾਏਗਾ ਗੋਲੀ ਦਾ, ਗੋਲੀ ਦਾ ਅਸਰ ਇਸ ਢਾਲ 'ਤੇ ਨਹੀਂ ਹੋਣਾ। ਮਹਾਰਾਜ ਜੀ ਨੇ ਕਿਹਾ, ਨਹੀਂ, ਹੋ ਸਕਦਾ ਹੈ ਸ਼ਾਇਦ ਹੋ ਜਾਏ। ਕਹਿੰਦਾ ਹੈ, ਸਵਾਲ ਹੀ ਨਹੀਂ ਪੈਦਾ ਹੁੰਦਾ। ਮੇਰੇ ਸਾਹਿਬ ਕਹਿਣ ਲੱਗੇ, ਨਹੀਂ। ਉਸ ਨੇ ਹੱਸ ਕੇ ਕਿਹਾ, ਤੁਸੀਂ ਵੀ ਗੋਲੀ ਚਲਾ ਕੇ ਦੇਖ ਲਉ। ਕਈ ਵਾਰੀ

ਬੰਦਾ ਸ਼ਬਦ ਬੋਲ ਜਾਂਦਾ ਹੈ ਪਰ ਇਹ ਨਹੀਂ ਪਤਾ ਕਿ ਮੈਂ ਜਿਸ ਨਾਲ ਗੱਲ ਪਿਆ ਕਰਦਾ ਹਾਂ, ਮੈਨੂੰ ਸ਼ਬਦਾਵਲੀ ਕਹਿੰਦਿਆਂ ਸੋਚਣਾ ਚਾਹੀਦਾ ਹੈ। ਧੰਨ ਗੁਰੂ ਕਲਗੀਧਰ ਕਹਿੰਦੇ ਹਨ, ਕੱਲ ਨੂੰ ਲੈ ਕੇ ਆਇਉ ਦਰਬਾਰ ਵਿਚ। ਅਸੀਂ ਢਾਲ 'ਤੇ ਗੋਲੀ ਦਾ ਨਿਸ਼ਾਨਾ ਪਰਖਾਂਗੇ। ਘਰ ਗਿਆ। ਘਰਵਾਲੀ ਨੇ ਪੁੱਛਿਆ ਢਾਲ ਭੇਟ ਨਹੀਂ ਕੀਤੀ, ਵਾਪਿਸ ਕਿਉਂ ਲੈ ਆਏ ? ਕਹਿਣ ਲੱਗਾ, ਕੱਲ ਨੂੰ ਗੁਰੂ ਸਾਹਿਬ ਨੇ ਪਰਖਣੀ ਹੈ। ਮੈਂ ਕਿਹਾ ਇਸ ਦੇ ਵਿਚੋਂ ਗੋਲੀ ਨਹੀਂ ਨਿਕਲਦੀ ਤੇ ਗੁਰੂ ਸਾਹਿਬ ਨੇ ਕਿਹਾ ਕਿ ਤੈਨੂੰ ਕੱਢ ਕੇ ਦਿਖਾਵਾਂਗੇ। ਕਹਿਣ ਲੱਗੀ, ਤੁਸੀਂ ਕੀ ਕਿਹਾ ? ਕਹਿਣ ਲੱਗਾ ਕੱਲ ਮੈਂ ਢਾਲ ਲੈ ਕੇ ਜਾਣਾ ਹੈ। ਹੱਥ ਜੋੜ ਕੇ ਕਹਿੰਦੀ ਹੈ, ਤੁਹਾਨੂੰ ਪਤਾ ਨਹੀਂ ਉਹ ਤ੍ਰਿਲੋਕੀ ਨਾਥ ਹਨ। ਉਹ ਤਾਂ-

*ਹਰਨ ਭਰਨ ਜਾ ਕਾ ਨੇਤ੍ਰ ਫੇਰੁ॥*

(ਅੰਗ ੨੮੪)

ਉਸ ਦੇ ਕੋਲ ਇੰਨੀ ਤਾਕਤ ਹੈ, ਢਾਲ ਉਸ ਦੇ ਸਾਹਮਣੇ ਕੀ ਹੈ ? ਲਾਲ ਸਿੰਘ ਦੇ ਮਨ ਵਿਚ ਲੱਗੀ ਵਾਕਈ ਸਮਰੱਥ ਗੁਰੂ ਹੈ। ਉਸ ਵੇਲੇ ਉਸ ਨੇ ਘਰਵਾਲੀ ਨੂੰ ਕਿਹਾ, ਗੁਰੂ ਸਾਹਿਬ ਕਹਿੰਦੇ ਹਨ ਕਿ ਪੰਜਾਂ ਵਿਚ ਮੈਂ ਵਰਤਦਾ ਹਾਂ। ਪੰਜਾਂ ਨੂੰ ਸੱਦ ਤੇ ਜਲ ਪਾਣੀ ਛਕਾ ਤੇ ਕਰੀਏ ਅਰਦਾਸ ਕਿ ਕੱਲ ਗੁਰੂ ਸਾਡੀ ਪੱਤ ਰੱਖ ਲੈਣ। ਕਹਿੰਦੇ ਹਨ ਕਿ ਪੰਜਾਂ ਨੂੰ ਸੱਦਿਆ। ਅਰਦਾਸ ਕਰਾਈ। ਅਰਦਾਸ ਦੇ ਸ਼ਬਦ ਸਨ, ਹੇ ਧੰਨ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਜੀ ! ਮੇਹਰ ਕਰਿਉ, ਕੱਲ ਸਿੱਖ ਦੀ ਪੱਤ ਨੂੰ ਰੱਖ ਲਿਆ ਜੇ। ਅਰਦਾਸ ਕਰਕੇ ਸਿੱਖ ਚੱਲੇ ਗਏ। ਸਵੇਰੇ ਦੀਵਾਨ ਸੱਜਿਆ। ਸੰਗਤ ਆਈ। ਸਾਹਿਬ ਨੇ ਭਾਈ ਆਲਮ ਸਿੰਘ ਨੂੰ ਕਿਹਾ, ਲਿਆਉ ਬੰਦੂਕ। ਸਾਹਮਣੇ ਲਾਲ ਸਿੰਘ ਖਲੋ ਗਿਆ। ਅੰਦਰ ਧੜਕਦਾ ਪਿਆ ਹੈ ਪਰ ਕਹਿੰਦਾ ਨਹੀਂ ਕਿ ਦਾਤਾ ! ਮੈਨੂੰ ਪਤਾ ਹੈ ਤੂੰ ਸਿੱਖ ਦੀ ਪੱਤ ਰੱਖੇਂਗਾ। ਕਹਿੰਦੇ ਹਨ, ਗੁਰੂ ਕਲਗੀਧਰ ਜਦੋਂ ਗੋਲੀ ਚਲਾਉਣ ਲੱਗਦੇ ਹਨ ਤਾਂ ਇਕੋ ਦੱਮ ਆਪਣੀ ਬੰਦੂਕ ਦੀ ਨੋਕ ਨੂੰ ਇਕ ਪਾਸੇ ਕਰ ਲੈਂਦੇ ਹਨ। ਜਦੋਂ ਸਿੱਖਾਂ ਨੇ ਪੁੱਛਿਆ ਮਹਾਰਾਜ ! ਕੀ ਕਾਰਨ ਹੈ, ਗੋਲੀ ਚਲਾਉਂਦੇ ਕਿਉਂ ਨਹੀਂ ? ਕੀ ਢਾਲ ਵਿਚੋਂ ਨਿਕਲਣੀ ਨਹੀਂ ? ਕਹਿਣ ਲੱਗੇ ਢਾਲ ਵਿਚੋਂ ਤਾਂ ਕੱਢ ਦਿੰਦੇ, ਪਰ ਢਾਲ ਉੱਤੇ ਗੁਰੂ ਨਾਨਕ ਦਾ ਹੱਥ ਹੈ। ਬਾਬੇ ਦੇ ਹੱਥ ਵਿਚੋਂ ਗੋਲੀ ਨਹੀਂ ਨਿਕਲ ਸਕਦੀ। ਕੀ ਸਿੱਖ ਦੇ ਕਾਰਜ ਗੁਰੂ ਰਾਸ ਨਹੀਂ ਕਰਦੇ ? ਬੜੇ ਪਿਆਰ ਨਾਲ ਕਿਹਾ, ਲਾਲ ਸਿਹਾਂ, ਤੈਨੂੰ ਜੁਗਤ ਆ ਗਈ ਹੈ ਗੁਰੂ ਨੂੰ ਰੀਝਾਉਣ ਦੀ। ਸਾਹਿਬ ਕਹਿੰਦੇ ਹਨ ਦੁਨਿਆਵੀ ਮੰਗ ਵੀ ਕੋਈ ਹੋਵੇ ਤਾਂ ਗੁਰੂ ਕਾਰਜ ਰਾਸ ਕਰਦੇ ਹਨ। ਕਬੀਰ ਸਾਹਿਬ ਵਰਗੇ ਮਹਾਂਪੁਰਸ਼ ਨੇ ਕਿਹਾ ਸੀ ਕਿ ਦਾਤਾ ! ਤੇਰੇ ਵਰਗਾ ਹੋਰ ਕੋਈ ਨਹੀਂ ਦਿੱਸਦਾ ਜਿਸ ਕੋਲੋਂ ਮੰਗੀਏ। ਉਹਨਾਂ ਦੇ ਸ਼ਬਦ ਹਨ-

*ਤੁਮ ਧਨ ਧਨੀ ਉਦਾਰ ਤਿਆਗੀ*

(ਅੰਗ ੮੫੬)

ਕੋਈ ਬੰਦਾ ਧਨੀ ਹੈ, ਪਰ ਕੰਜੂਸ ਇੰਨਾ ਹੈ ਕਿ ਪੱਲਿਉਂ ਜੂੰ ਵੀ ਮਾਰਨ ਲਈ ਤਿਆਰ ਨਹੀਂ। ਕਹਿਣ ਲੱਗੇ ਤੂੰ ਧਨੀ ਵੀ ਹੈਂ ਤੇ ਤਿਆਗੀ ਵੀ ਹੈਂ। ਖੁੱਲ੍ਹਦਿਲਾ ਇੰਨਾ ਹੈਂ ਕਿ ਤੇਰੇ ਦਰ 'ਤੇ ਕੋਈ ਵੀ ਆ ਜਾਏ, ਤੂੰ ਝੋਲੀਆਂ ਭਰ-ਭਰ ਕੇ ਦਿੰਦਾ ਹੈਂ।-

*ਤੁਮ ਧਨ ਧਨੀ ਉਦਾਰ ਤਿਆਗੀ ਸ੍ਰਵਨਨ੍ਹ ਸੁਜਸੁ ਤੁਮ੍ਹਾਰ॥*
*ਮਾਂਗਉ ਕਾਹਿ ਰੰਕ ਸਭ ਦੇਖਉ ਤੁਮ੍ਹ ਹੀ ਤੇ ਮੇਰੋ ਨਿਸਤਾਰੁ॥*
*ਜੈਦੇਉ ਨਾਮਾ ਬਿਪ ਸੁਦਾਮਾ ਤਿਨ ਕਉ ਕ੍ਰਿਪਾ ਭਈ ਹੈ ਅਪਾਰ॥*
*ਕਹਿ ਕਬੀਰ ਤੁਮ ਸੰਮ੍ਰਥ ਦਾਤੇ ਚਾਰਿ ਪਦਾਰਥ ਦੇਤ ਨ ਬਾਰ॥*

(ਅੰਗ ੮੫੬)

ਹੇ ਦਾਤਾ ! ਤੁਸੀਂ ਅਰੋਗਤਾ ਦੀ ਦਾਤ ਵੀ ਦਿੰਦੇ ਹੋ, ਧਨ ਪਦਾਰਥ ਵੀ ਦਿੰਦੇ ਹੋ। ਤੀਜੀ ਅਰਦਾਸ ਸ਼ੁਰੂ ਹੁੰਦੀ ਹੈ ਉਸ ਦੇ ਵਿਚ ਕਬੀਰ ਸਾਹਿਬ ਵਰਗੇ ਮਹਾਂਪੁਰਸ਼ ਇਕ ਪਾਸੇ ਕਹਿੰਦੇ ਹਨ-

*ਆਪਿ ਨ ਦੇਹੁ ਤ ਲੇਵਉ ਮੰਗੇ॥* (ਅੰਗ ੬੫੬)

ਉਹੀ ਕਹਿੰਦੇ ਹਨ-

*ਕਿਆ ਮਾਂਗਉ ਕਿਛੁ ਥਿਰੁ ਨ ਰਹਾਈ॥*
*ਦੇਖਤ ਨੈਨ ਚਲਿਓ ਜਗੁ ਜਾਈ॥*

(ਅੰਗ ੪੮੧)

ਹੁਣ ਕਹਿਣ ਲੱਗੇ ਕਿ ਮੈਨੂੰ ਪਦਾਰਥ ਨਹੀਂ ਚਾਹੀਦੇ। ਕੀ ਚਾਹੀਦਾ ਹੈ ? ਕਹਿਣ ਲੱਗੇ-

*ਤੂ ਪ੍ਰਭ ਦਾਤਾ ਦਾਨਿ ਮਤਿ ਪੂਰਾ ਹਮ ਥਾਰੇ ਭੇਖਾਰੀ ਜੀਉ॥*
*ਮੈ ਕਿਆ ਮਾਂਗਉ ਕਿਛੁ ਥਿਰੁ ਨ ਰਹਾਈ ਹਰਿ ਦੀਜੈ ਨਾਮੁ ਪਿਆਰੀ ਜੀਉ॥*

(ਅੰਗ ੫੯੭)

ਹੁਣ ਇਕ ਨਵੀਂ ਅਰਦਾਸ ਸ਼ੁਰੂ ਹੋ ਗਈ। ਜਦੋਂ ਨਾਮ ਮੰਗਣ ਲੱਗੇ ਤਾਂ ਕਹਿਣ ਲੱਗੇ-

*ਮੰਗਣਾ ਤ ਸਚੁ ਇਕੁ ਜਿਸੁ ਤੁਸਿ ਦੇਵੈ ਆਪਿ॥*
*ਜਿਤੁ ਖਾਧੈ ਮਨੁ ਤ੍ਰਿਪਤੀਐ ਨਾਨਕ ਸਾਹਿਬ ਦਾਤਿ॥*

(ਅੰਗ ੩੨੧)

ਹੁਣ ਅਰਦਾਸ ਬਦਲ ਗਈ-

*ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨ ਪ੍ਰੀਤਿ ਚਰਨ ਕਮਲਾਰੇ॥*

(ਅੰਗ ੫੩੪)

ਮੇਰੇ 'ਤੇ ਮੇਹਰ ਕਰ, ਮੈਨੂੰ ਨਾਮ ਦੀ ਦਾਤ ਦੇ। ਹੁਣ ਅਰਦਾਸ ਵਿਚ ਨਾਮ ਦੀ ਬੇਹਬਲਤਾ ਆ ਗਈ। ਜਦੋਂ ਨਾਮ ਜੱਪਣਾ ਸ਼ੁਰੂ ਕੀਤਾ ਫਿਰ ਅੰਦਰੋਂ ਵੈਰਾਗ ਦੀ ਘਾਲ ਉੱਠੀ। ਦੇਖੋ ਨਾਮ ਤੋਂ ਬਿਨਾਂ ਮਿਲਿਆ ਨਹੀਂ ਜਾਂਦਾ। ਕਿਸੇ ਦਾ ਨਾਮ ਪਹਿਲਾਂ ਪ੍ਰਚਲਿਤ ਹੁੰਦਾ ਹੈ ਤੇ ਸੰਬੰਧ ਬਾਅਦ ਵਿਚ ਕਾਇਮ ਹੁੰਦੇ ਹਨ। ਅੱਜ ਨਾਮ ਨੇ ਅੰਦਰ ਇੰਨੀ ਹਨੇਰੀ ਲਿਆ ਦਿੱਤੀ ਕਿ ਜਿਹੜਾ ਸੋਨਾ-ਚਾਂਦੀ ਮੰਗਦਾ ਸੀ, ਉਹ ਨਾਮ ਦਾਨ ਮੰਗਣ ਲੱਗ ਪਿਆ। ਇਥੇ ਆ ਕੇ ਸਾਰੀਆਂ ਅਰਦਾਸਾਂ ਖ਼ਤਮ ਹੋ ਗਈਆਂ। ਇਕੋ ਅਰਦਾਸ ਰਹਿ ਗਈ, ਮੈਨੂੰ ਕੇਵਲ ਪਿਆਰਾ ਚਾਹੀਦਾ ਹੈ। ਇਹ ਅਰਦਾਸ ਫਿਰ ਅੱਖਰਾਂ ਦੀ ਮੁਥਾਜ ਨਹੀਂ ਰਹਿੰਦੀ। ਇਹ ਅਰਦਾਸ ਅਬੋਲ ਹੋ ਜਾਂਦੀ ਹੈ।-

*ਰਾਜ ਨ ਭਾਗ ਨ ਹੁਕਮ ਨ ਸਾਦਨ॥*
*ਕਿਛੁ ਕਿਛੁ ਨ ਚਾਹੀ॥*

(ਅੰਗ ੪੦੬)

ਕੁਝ ਨਹੀਂ ਚਾਹੀਦਾ। ਜਦੋਂ ਇਹ ਅਰਦਾਸ ਅੱਗੇ ਵੱਧੀ। ਮੈਂ ਦੇਖਣ ਲਈ ਆਇਆ ਹਾਂ ਕਿ ਤੇਰਾ ਚਿਹਰਾ ਕਿਹੋ ਜਿਹਾ ਹੈ। ਕਹਿੰਦੇ ਹਨ, ਮੈਂ ਹੁਣ ਚਾਹੁੰਦਾ ਹਾਂ ਕਿ ਤੂੰ ਮੈਨੂੰ ਮਿਲੇਂ ਤੇ ਇਕ ਵਾਰੀ ਮੇਰੇ ਨਾਲ ਬੋਲ ਪੈ। ਜਦੋਂ ਕਹਿੰਦਾ ਹੈ ਤੂੰ ਮੈਨੂੰ ਚਾਹੀਦਾ ਹੈਂ ਤਾਂ ਉਸ ਨੂੰ ਫਿਰ ਗਲੇ ਨਾਲ ਲਾਉਂਦੇ ਹਨ। ਹਜ਼ੂਰ ਕਹਿੰਦੇ ਹਨ, ਪਹਿਲਾਂ ਪਦਾਰਥਾਂ ਦੀ ਮੰਗ ਹੈ, ਕ੍ਰਿਪਾ ਕਰੀਂ, ਉਸ ਦੇ ਕਾਰਜ ਰਾਸ ਆ ਜਾਣ। ਹੋ ਸਕਦਾ ਹੈ ਦਾਸ ਜਾਣ ਕੇ ਤੇਰੇ ਚਰਨਾਂ ਨਾਲ ਜੁੜ ਜਾਵੇ। ਕਹਿਣ ਲੱਗੇ, ਜਿਹੜਾ ਅਰੋਗਤਾ ਲੈਣ ਆਇਆ ਹੈ, ਮੇਹਰ ਕਰੀਂ, ਇਸ ਦਾ ਵੀ ਕਾਰਜ ਰਾਸ ਕਰੀਂ। ਇਸ ਨੂੰ ਅਰੋਗਤਾ ਮਿਲ ਜਾਏ। ਜੇ ਕੋਈ ਦਾਤਾ ਜੀ ! ਇਥੇ ਵਿਕਾਰਾਂ ਤੋਂ ਬੱਚਣ ਆਇਆ ਹੈ, ਮੇਹਰ ਕਰੀਂ, ਇਸ ਦਾ ਕਾਰਜ ਰਾਸ ਆਵੇ, ਇਹ ਵਿਕਾਰਾਂ ਤੋਂ ਬੱਚ ਜਾਵੇ। ਜੇ ਕੋਈ ਨਾਮ ਮੰਗਣ ਆਇਆ ਹੈ ਤਾਂ ਮੇਹਰ ਕਰਿਉ, ਉਸ ਨੂੰ ਨਾਮ ਦੀ ਦਾਤ ਦਿਉ। ਜੇ ਕੋਈ ਭਾਵਨਾ ਨਾਲ ਭਿੱਜ ਕੇ ਤੇਰੇ ਦਰਸ਼ਨਾਂ ਲਈ ਆਇਆ ਹੈ, ਤਾਂ ਕ੍ਰਿਪਾ ਕਰੀਂ ਉਸ ਦਾ ਵੀ ਕਾਰਜ ਰਾਸ ਆਵੇ। ਕਹਿਣ ਲੱਗੇ-

*ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ॥*
*ਮੈ ਦੇਵਾਨਾ ਭਇਆ ਅਤੀਤੁ॥*
*ਕਰ ਕਾਸਾ ਦਰਸਨ ਕੀ ਭੂਖ॥*
*ਮੈ ਦਰਿ ਮਾਗਉ ਨੀਤਾ ਨੀਤ॥*
*ਤਉ ਦਰਸਨ ਕੀ ਕਰਉ ਸਮਾਇ॥*
*ਮੈ ਦਰਿ ਮਾਗਤੁ ਭੀਖਿਆ ਪਾਇ॥*

(ਅੰਗ ੭੨੧)

ਜਦੋਂ ਕੋਈ ਦਰਸ਼ਨਾਂ ਦੀ ਤਾਂਘ ਲੈ ਕੇ ਆਉਂਦਾ ਹੈ ਤਾਂ ਸਾਈਂ ਮੇਹਰ ਕਰਕੇ ਉਸ ਨੂੰ ਦਰਸ਼ਨਾਂ ਦੀ ਦਾਤ ਦਿੰਦੇ ਹਨ। ਜਦੋਂ ਦਰਸ਼ਨ ਹੁੰਦੇ ਹਨ ਫਿਰ ਅੰਦਰੋਂ ਸ਼ੁਕਰ ਵਾਲੀ ਬਿਰਤੀ ਪੈਦਾ ਹੁੰਦੀ ਹੈ। ਰੱਬ ਮੇਹਰ ਕਰੇ, ਬੰਦਾ ਦਾਤਾਂ ਲੈਂਦਾ ਹੈ, ਪਰ ਸ਼ੁਕਰ ਨਹੀਂ ਕਰਦਾ। ਸ਼ੁਕਰ ਕਰਨ ਦੀ ਜਾਚ ਆ ਜਾਏ, ਪਰ ਉਲਾਹਮੇ ਦੇਣ ਦੀ ਜਾਚ ਨਾ ਆਵੇ। ਸਾਰਿਆਂ ਦੀ ਜ਼ਿੰਦਗੀ ਦੇ ਕਾਰਜ ਰਾਸ ਹੋ ਜਾਣ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਸੋਈ ਪਿਆਰੇ ਮੇਲ...

## ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿੱਤ ਆਵੇ।

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਕੱਲ ਅਸੀਂ ਇਹਨਾਂ ਤੁੱਕਾਂ ਨੂੰ ਸੰਪੂਰਨ ਕੀਤਾ ਸੀ-

*ਅੱਖਰ ਵਾਧਾ ਘਾਟਾ ਭੁੱਲ ਚੁੱਕ ਮਾਫ ਕਰਨੀ।*
*ਸਰਬੱਤ ਦੇ ਕਾਰਜ ਰਾਸ ਕਰਨੇ।*

ਅੱਜ ਅਗਲੀਆਂ ਤੁੱਕਾਂ ਆਉਂਦੀਆਂ ਹਨ :-

*ਸੋਈ ਪਿਆਰੇ ਮੇਲ ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿਤ ਆਵੇ।*

ਇਸ ਦੇ ਅੱਖਰੀ ਅਰਥ ਹਨ, ਹੇ ਅਕਾਲ ਪੁਰਖ ਜੀਉ ! ਉਹ ਰੱਬੀ ਰੰਗ ਰਤੜੇ ਪਿਆਰੇ ਮੇਲੀਂ ਜਿਨ੍ਹਾਂ ਦੇ ਮਿਲਣ ਦੇ ਨਾਲ, ਜਿਨ੍ਹਾਂ ਦੇ ਕੋਲ ਬੈਠਣ ਨਾਲ, ਜਿਨ੍ਹਾਂ ਦੀ ਸੰਗਤ ਕਰਨ ਦੇ ਨਾਲ ਅੰਦਰ ਤੇਰੀ ਯਾਦ ਵੱਸ ਜਾਵੇ। ਉਹ ਪਿਆਰੇ ਮੇਲੀਂ ਜਿਹੜੇ ਤੈਨੂੰ ਪਿਆਰੇ ਹਨ। ਅਰਦਾਸ ਵਿਚ ਜਦੋਂ ਇਸ ਪੰਗਤੀ ਨੂੰ ਅਸੀਂ ਪੜ੍ਹਦੇ ਹਾਂ ਤਾਂ ਸੱਚ ਜਾਣੋ, ਇਹ ਸਿੱਖ ਦੀ ਅਖ਼ੀਰਲੀ ਮੰਗ ਤੋਂ ਸਭ ਤੋਂ ਪਹਿਲੀ ਮੰਗ ਹੈ। ਕਿਉਂਕਿ ਸਿੱਖ ਦੀ ਅਖ਼ੀਰ ਵਾਲੀ ਮੰਗ ਹੈ-

*ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ॥*

ਇਸ ਸੰਸਾਰ ਦੇ ਅੰਦਰ ਹਰ ਮਨੁੱਖ ਦੀ ਮਨੋ ਬਿਰਤੀ ਵੱਖਰੀ-ਵੱਖਰੀ ਹੈ। ਕੋਈ ਬੰਦਾ ਇਸ ਭਾਲ ਵਿਚ ਤੁਰਦਾ ਹੈ ਕਿ ਕਿਤੇ ਜੂਆ ਖੇਡਣ ਵਾਲੇ ਜੂਆਰੀਆਂ ਨੂੰ ਲੱਭਣ ਤੁਰ ਪੈਂਦਾ ਹੈ। ਸਾਰੇ ਦਿਨ ਵਿਚ ਉਸ ਨੂੰ ਇੰਨਾ ਪਤਾ ਹੈ ਕਿ ਕਿਹੜੇ-ਕਿਹੜੇ ਟਿਕਾਣੇ 'ਤੇ ਜੂਆ ਖੇਡਿਆ ਜਾਂਦਾ ਹੈ। ਕੋਈ ਬੰਦਾ ਕਾਮ ਦੀ ਪੂਰਤੀ ਲਈ ਕਾਮ ਵਾਲੀਆਂ ਬਿਰਤੀਆਂ ਵਿਚ ਪ੍ਰਵਿਰਤ ਹੋਇਆ ਉਸ ਕਾਮਿਕ ਬਿਰਤੀ ਨੂੰ ਮੁੱਖ ਰੱਖ ਕੇ ਕਾਮੀ ਲੋਕਾਂ ਤੱਕ ਪਹੁੰਚ ਜਾਂਦਾ ਹੈ। ਕੋਈ ਬੰਦਾ ਚੋਰੀ ਕਰਨ ਵਾਲਾ ਦਿਨ ਰਾਤ ਇਹੀ ਚਿਤਵਦਾ ਹੈ ਕਿ ਮੈਨੂੰ ਆਪਣਾ ਸਾਥੀ ਕੋਈ

ਮਿਲੇ। ਉਹ ਜਿੱਥੇ ਵੀ ਜਾਂਦਾ ਹੈ, ਉਸ ਨੂੰ ਚੋਰ ਆਪਣੇ ਆਪ ਹੀ ਕਿਤੋਂ ਨਾ ਕਿਤੋਂ ਲੱਭ ਜਾਂਦੇ ਹਨ। ਨਸ਼ਾ ਪੀਣ ਵਾਲਾ ਕਿਤੇ ਵੀ ਚਲਾ ਜਾਏ, ਇਕ ਅਮਲੀ ਦੂਜੇ ਅਮਲੀ ਦੀ ਚਾਲ ਨੂੰ ਬੜੀ ਛੇਤੀ ਪਹਿਚਾਣ ਲੈਂਦਾ ਹੈ। ਸ਼ਰਾਬੀ ਸ਼ਰਾਬੀ ਨੂੰ ਢੂੰਡ ਕੇ ਲੱਭਦਾ ਹੈ। ਸੱਚ ਜਾਣੋ, ਜਿਹੜਾ ਗੁਰੂ ਨਾਨਕ ਦਾ ਗੁਰਮਤੀਆ ਸਿੱਖ ਹੈ, ਉਸ ਦੇ ਅੰਦਰ ਦੀ ਭਾਵਨਾ ਹੈ ਕਿ ਮੈਂ ਕਿਤੇ ਵੀ ਚਲਾ ਜਾਵਾਂ, ਮੈਨੂੰ ਇਹੋ ਜਿਹਾ ਸੱਜਣ ਮਿਲਾ ਦੇਈਂ, ਜਿਸ ਨੂੰ ਮਿਲ ਕੇ ਤੇਰੀ ਯਾਦ ਹਿਰਦੇ ਵਿਚ ਆ ਜਾਵੇ। ਜਿਹੋ ਜਿਹੇ ਬੰਦੇ ਨੂੰ ਮਿਲਾਂਗੇ, ਸਾਡੀ ਜ਼ਿੰਦਗੀ ਉਹੋ ਜਿਹੀ ਬਣ ਜਾਏਗੀ।

ਭਾਈ ਗੁਰਦਾਸ ਜੀ ਦੇ ਕਬਿੱਤ ਤੋਂ ਸ਼ੁਰੂ ਕਰਨਾ ਹੈ। ਉਹ ਕਹਿੰਦੇ ਹਨ, ਦੇਖੋ ਇਕ ਲੋਕ ਉਹ ਨੇ ਜਿਹੜੇ ਸਾਰੇ ਦਿਨ ਵਿਚ ਸਾਨੂੰ ਮਿਲਣਗੇ ਤੇ ਉਹਨਾਂ ਨੂੰ ਮਿਲ ਕੇ ਸਾਡੇ ਅੰਦਰ ਦੀ ਤ੍ਰਿਪਤੀ ਹੋਵੇਗੀ। ਬਦੋਬਦੀ ਚਿੱਤ ਕਰੇਗਾ ਕਿ ਰੱਬ ਦੇ ਮਾਰਗ 'ਤੇ ਚੱਲੀਏ। ਇਕ ਲੋਕ ਉਹ ਮਿਲਣਗੇ, ਜਿਨ੍ਹਾਂ ਨੂੰ ਮਿਲ ਕੇ ਅੰਦਰ ਖਿੰਡੇਗਾ। ਜੇ ਖਿੰਡਿਆਂ ਨੂੰ ਰੋਜ਼ ਮਿਲਦਾ ਰਿਹਾ, ਵਿਕਾਰੀਆਂ ਨੂੰ ਰੋਜ਼ ਮਿਲਿਆ ਤਾਂ ਜਮਾਂ ਦੇ ਘਰ ਨੂੰ ਜਾ ਪਹੁੰਚੇਗਾ। ਜੇ ਕਿਤੇ ਬੰਦਗੀ ਵਾਲਿਆਂ ਦੀ ਸੰਗਤ ਕਰਦਾ ਰਿਹਾ ਤਾਂ ਸੱਚ ਜਾਣੀ, ਪ੍ਰਮਾਤਮਾ ਦੇ ਘਰ ਅੱਗੇ ਜਾ ਪਹੁੰਚੇਗਾ। ਭਾਈ ਗੁਰਦਾਸ ਜੀ ਨੇ ਬਹੁਤ ਸੋਹਣਾ ਇਹ ਕਬਿੱਤ ਕਿਹਾ ਹੈ। ਕਹਿਣ ਲੱਗੇ-

*ਕਾਹੂ ਦਸਾ ਕੇ ਪਵਨ ਗਵਨ ਕੈ ਬਰਖਾ ਹੈ,*

ਇਕ ਪਾਸੇ ਦੀ ਪਵਨ ਆਵੇ ਤੇ ਉਸ ਦੇ ਮਿਲਣ ਦੇ ਨਾਲ ਪਾਣੀ ਸਮੁੰਦਰ ਤੋਂ ਉੱਡ ਕੇ ਬੱਦਲ ਬਣ ਕੇ ਆਸਮਾਨ ਵਿਚ ਜਾ ਕੇ ਧਰਤੀ 'ਤੇ ਵਰਖਾ ਕਰਦੇ ਹਨ।-

*ਕਾਹੂ ਦਸਾ ਕੇ ਪਵਨ ਗਵਨ ਕੈ ਬਰਖਾ ਹੈ,*
*ਕਾਹੂ ਦਸਾ ਕੋ ਪਵਨ ਬਾਦ ਬਿਲਾਤ ਹੈ॥*

ਦੂਜੇ ਪਾਸੇ ਦੀ ਹਵਾ ਆਵੇ, ਉਸ ਦੇ ਮਿਲਣ ਦੀ ਦੇਰ ਹੈ, ਉਹ ਬਣੇ ਹੋਏ ਬੱਦਲਾਂ ਨੂੰ ਉਡਾ ਕੇ ਲੈ ਜਾਵੇਗੀ।-

*ਕਾਹੂ ਜਲ ਪਾਨ ਕੀਏ ਰਹਤ ਅਰੋਗ ਦੇਹੀ,*

ਇਕ ਉਹ ਪਾਣੀ ਹੈ ਜਿਸ ਦੇ ਪੀਣ ਨਾਲ ਤਨ ਨੂੰ ਅਰੋਗਤਾ ਮਿਲਦੀ ਹੈ।-

*ਕਾਹੂ ਜਲ ਪਾਨ ਬਿਆਪੈ ਬ੍ਰਿਥਾ ਬਿਲਲਾਤ ਹੈ॥*

ਇਕ ਉਹ ਪਾਣੀ ਹੈ ਜਿਸ ਦੇ ਪੀਣ ਦੇ ਨਾਲ ਬੰਦਾ ਕੁਰਲਾ ਉੱਠਦਾ ਹੈ।-

*ਕਾਹੂ ਗ੍ਰਿਹ ਕੀ ਅਗਨਿ ਪਾਕ ਸਾਕ ਸਿਧਿ ਕਰੈ,*

ਇਕ ਘਰ ਵਿਚ ਬੱਲਦੀ ਹੋਈ ਅੱਗ ਉਹ ਹੈ ਜਿਸ ਨਾਲ ਰਸੋਈ ਵਿਚ ਅਸੀਂ ਭੋਜਨ ਤਿਆਰ ਕਰਦੇ ਹਾਂ। ਪੇਟ ਦੀ ਭੁੱਖ ਦੂਰ ਹੁੰਦੀ ਹੈ।-

*ਕਾਹੂ ਗ੍ਰਿਹ ਅਗਨਿ ਭਵਨ ਜਰਾਤ ਹੈ॥*

ਇਕ ਘਰ ਵਿਚ ਲੱਗੀ ਹੋਈ ਉਹ ਅੱਗ ਹੈ ਜਿਹੜੀ ਘਰ ਨੂੰ ਸਾੜ ਕੇ ਰਾਖ ਕਰ ਦਿੰਦੀ ਹੈ। ਭਾਈ ਗੁਰਦਾਸ ਜੀ ਦੇ ਸ਼ਬਦ ਹਨ, ਇਕ ਹਵਾ ਆਵੇ, ਬੱਦਲ ਤੇ ਪਾਣੀ ਲੈ ਕੇ ਆਵੇਗੀ। ਇਕ ਹਵਾ ਬਣੇ ਹੋਏ ਬੱਦਲਾਂ ਨੂੰ ਆਸਮਾਨ ਤੋਂ ਉਡਾ ਕੇ ਲੈ ਜਾਵੇਗੀ। ਇਕ ਪਾਣੀ ਪੀਣ ਦੇ ਨਾਲ ਅੰਦਰ ਨੂੰ ਅਰੋਗਤਾ ਮਿਲੇਗੀ। ਇਕ ਪਾਣੀ ਪੀਣ ਦੇ ਨਾਲ ਅੰਦਰ ਤੜਫ ਉੱਠੇਗਾ। ਇਕ ਅੱਗ ਸਾਡੇ ਪੇਟ ਦੀ ਭੁੱਖ ਨੂੰ ਦੂਰ ਕਰਨ ਵਿਚ ਸਹਾਇਕ ਹੁੰਦੀ ਹੈ ਤੇ ਇਕ ਅੱਗ ਘਰ ਨੂੰ ਸਾੜ ਕੇ ਤਬਾਹ ਕਰ ਦੇਵੇਗੀ। ਇਕ ਉਹਨਾਂ ਲੋਕਾਂ ਦੀ ਸੰਗਤ ਹੈ, ਜਿਸ ਨੂੰ ਮਿਲਾਂਗੇ ਤਾਂ ਜਮਾਂ ਦੇ ਘਰ ਤੱਕ ਲੈ ਜਾਏਗੀ। ਇਕ ਉਹਨਾਂ ਗੁਰਮੁਖ ਪਿਆਰਿਆਂ ਨੂੰ ਮਿਲਾਂਗੇ ਜਿਨ੍ਹਾਂ ਦੀ ਸੰਗਤ ਕਰਨ ਦੇ ਨਾਲ ਮੁਕਤੀ ਦੇ ਪਦ ਤੱਕ ਪਹੁੰਚ ਜਾਵਾਂਗੇ।-

*ਕਾਹੂ ਕੀ ਸੰਗਤਿ ਮਿਲਿ ਜੀਵਨ ਮੁਕਤਿ ਹੁਇ,*
*ਕਾਹੂ ਕੀ ਸੰਗਤਿ ਮਿਲਿ ਜਮਪੁਰਿ ਜਾਤ ਹੈ॥ ੫੪੯॥*

(ਕਬਿੱਤ ਸਵੱਯੇ ਭਾ: ਗੁਰਦਾਸ)

ਅਸੀਂ ਕਈ ਵਾਰੀ ਕਹਿੰਦੇ ਹਾਂ ਕਿ ਕੀ ਕਾਰਨ ਹੈ ਇਸ ਦੇ ਵਿਚ ਨਫ਼ਰਤ ਹੈ ਕਿ ਕੇਵਲ ਉਹੀ ਮਿਲਣ ਜਿਹੜੇ ਰੱਬ ਦੀ ਬੰਦਗੀ ਕਰਨ ਵਾਲੇ ਹਨ ? ਇਹ ਜ਼ਰੂਰੀ ਨਹੀਂ ਕਿ ਹਰ ਬੰਦਾ ਜਿਸ ਦਾ ਸਰੀਰ ਪੰਜਾਂ ਤੱਤਾਂ ਦਾ ਬਣਿਆ ਹੈ, ਉਸ ਕੋਲ ਬੈਠਿਆਂ ਸਾਡੇ ਅੰਦਰ ਨੂੰ ਟਿਕਾਅ ਮਿਲ ਸਕੇ। ਸੂਰਜ ਦੀਆਂ ਕਿਰਨਾਂ ਸਾਰੀ ਧਰਤੀ 'ਤੇ ਪੈਂਦੀਆਂ ਹਨ। ਉਸ ਦੀਆਂ ਕਿਰਨਾਂ ਬਨਸਪਤੀ, ਰੁੱਖਾਂ ਦੇ ਪੱਤਿਆਂ 'ਤੇ ਵੀ ਪੈਣਗੀਆਂ। ਉਸ ਦੀਆਂ ਕਿਰਨਾਂ ਜ਼ਮੀਨ 'ਤੇ ਪਈ ਹੋਈ ਮਿੱਟੀ 'ਤੇ ਵੀ ਪੈਣਗੀਆਂ। ਉਸ ਦੀਆਂ ਕਿਰਨਾਂ ਪੱਥਰਾਂ ਉੱਪਰ ਵੀ ਪੈਣਗੀਆਂ। ਉਸ ਦੀਆਂ ਕਿਰਨਾਂ ਸ਼ੀਸ਼ੇ 'ਤੇ ਵੀ ਪੈਣਗੀਆਂ। ਉਸ ਦੀਆਂ ਕਿਰਨਾਂ ਟਿੱਕੇ ਹੋਏ ਪਾਣੀ 'ਤੇ ਵੀ ਪੈਣਗੀਆਂ। ਜਦੋਂ ਸੂਰਜ ਦੀ ਕਿਰਨ ਮਿੱਟੀ 'ਤੇ ਵੀ ਪਵੇ ਤਾਂ ਮਿੱਟੀ ਵਿਚ ਝਾਤੀ ਮਾਰ ਕੇ ਦੇਖਿਉ, ਕਦੀ ਸੂਰਜ ਦਾ ਪ੍ਰਤੀਬਿੰਬ ਨਹੀਂ ਦਿੱਸੇਗਾ। ਜੇ ਕਿਤੇ ਪੱਤਿਆਂ 'ਤੇ ਸੂਰਜ ਦੀ ਕਿਰਨ ਪੈਂਦੀ ਹੈ ਤਾਂ ਸੱਚ ਜਾਣੋ, ਉਹਨਾਂ ਪੱਤਿਆਂ ਵਿਚੋਂ ਸੂਰਜ ਦਾ ਪ੍ਰਤੀਬਿੰਬ ਨਹੀਂ ਦਿੱਸਣਾ। ਜੇ ਪੱਥਰ 'ਤੇ ਸੂਰਜ ਦੀ ਕਿਰਨ ਪੈਂਦੀ ਹੈ, ਉਸ ਦੇ ਵਿਚੋਂ ਸੂਰਜ ਦਾ ਪ੍ਰਤੀਬਿੰਬ ਨਜ਼ਰ ਨਹੀਂ ਆਉਣਾ। ਜੇ ਕਿਤੇ ਲੱਕੜ 'ਤੇ ਸੂਰਜ ਦੀ ਕਿਰਨ ਪੈਂਦੀ ਹੈ, ਉਸ ਦੇ ਵਿਚੋਂ ਸੂਰਜ ਦਾ ਪਰਛਾਵਾਂ ਨਹੀਂ ਦਿੱਸਣਾ। ਜੇ ਕਿਤੇ ਪਾਣੀ ਹੋਵੇ ਟਿੱਕਿਆ ਜਾਂ ਧਰਤੀ 'ਤੇ ਸ਼ੀਸ਼ਾ ਪਿਆ ਹੋਵੇ ਤਾਂ ਉਸ ਦੇ ਵਿਚ ਝਾਤੀ ਮਾਰਿਉ, ਟਿੱਕੇ ਹੋਏ ਨਿਰਮਲ ਪਾਣੀ ਵਿਚੋਂ ਹੀ ਸੂਰਜ ਦਾ ਪਰਛਾਵਾਂ ਦਿੱਸਦਾ ਹੈ।

ਸੂਰਜ ਦੀਆਂ ਕਿਰਨਾਂ ਤਾਂ ਸਾਰੀ ਧਰਤੀ 'ਤੇ ਪੈਂਦੀਆਂ ਹਨ, ਪਰ ਪ੍ਰਗਟ ਉਹਨਾਂ ਹਿਰਦਿਆਂ 'ਤੇ ਹੁੰਦੀਆਂ ਹਨ ਜਿਨ੍ਹਾਂ ਦੇ ਅੰਦਰ ਨਿਰਮਲਤਾਈ ਆ ਚੁੱਕੀ ਹੈ। ਕਿਉਂ ਅਸੀਂ ਕਹਿੰਦੇ ਹਾਂ ਕਿ ਗੁਰਮੁਖ ਪਿਆਰੇ ਮੇਲੀਂ ਕਿ ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿੱਤ ਆਵੇ। ਉਹਨਾਂ

ਦਾ ਅੰਦਰ ਦਰਪਣ ਦੀ ਤਰ੍ਹਾਂ ਨਿਰਮਲ ਹੈ। ਉਹਨਾਂ ਦਾ ਅੰਦਰ ਪਾਣੀ ਦੀ ਤਰ੍ਹਾਂ ਨਿਰਮਲ ਹੈ। ਜੇ ਪਾਣੀ ਨਿਰਮਲ ਹੈ ਤਾਂ ਸ਼ੀਸ਼ੇ ਵਿਚੋਂ ਸੂਰਜ ਦਾ ਪ੍ਰਤੀਬਿੰਬ ਦਿੱਸਦਾ ਹੈ ਤੇ ਗੁਰੂ ਦੇ ਸਿੱਖਾ ! ਯਕੀਨ ਕਰੀਂ, ਜਿਨ੍ਹਾਂ ਨੇ ਬੰਦਗੀ ਦਾ ਲਿਬਾਸ ਪਾ ਲਿਆ ਹੈ ਸੱਚ ਜਾਣੀਂ, ਉਹਨਾਂ ਦੇ ਕੋਲ ਬੈਠਿਆਂ ਰੱਬ ਦਾ ਪ੍ਰਤੀਬਿੰਬ ਦਿੱਸਦਾ ਹੈ।

ਧਰਤੀ ਸਾਰੀ ਦੇ ਥੱਲੇ ਪਾਣੀ ਹੈ, ਕਦੀ ਅਸੀਂ ਸੜਕ 'ਤੇ ਖਲੋ ਕੇ ਕਿਹਾ ਹੈ ਕਿ ਮੈਨੂੰ ਇਸ ਦੇ ਵਿਚੋਂ ਪਾਣੀ ਮਿਲ ਜਾਏ ? ਕਦੀ ਅਸੀਂ ਮੈਦਾਨ ਵਿਚ ਖਲੋ ਕੇ ਕਿਹਾ ਹੈ ਕਿ ਮੈਨੂੰ ਇਸ ਗਰਾਊਂਡ ਵਿਚੋਂ ਪਾਣੀ ਮਿਲ ਜਾਏ ? ਕਦੀ ਅਸੀਂ ਕਿਸੇ ਮਾਰੂਥਲ 'ਤੇ ਜਾ ਕੇ ਕਿਹਾ ਹੈ ਕਿ ਮੈਨੂੰ ਪਾਣੀ ਮਿਲ ਜਾਏ ? ਗੁਰੂ ਦੇ ਸਿੱਖੋ ! ਜਿਸ ਥਾਂ ਤੋਂ ਧਰਤੀ ਦਾ ਸੀਨਾ ਪਾੜ ਕੇ ਪਾਣੀ ਪ੍ਰਗਟ ਹੋ ਜਾਏ, ਹਿੰਦੁਸਤਾਨ ਦੀ ਉਦਾਹਰਨ ਲੈ ਲਵਾਂ। ਪੰਜਾਬ ਦੀ ਸਾਰੀ ਧਰਤੀ ਥੱਲੇ ਪਾਣੀ ਹੈ, ਪਰ ਜਿੱਥੇ ਖੂਹ ਪ੍ਰਗਟ ਹੋਏ ਹਨ ਚੇਤੇ ਰੱਖਿਉ, ਉਥੇ ਝੁਕ ਕੇ ਬੁੱਕ ਕੀਤੀ ਜਾਂਦੀ ਹੈ। ਜਿੱਥੇ ਨਲਕੇ ਲਾਏ, ਉਥੇ ਪਾਣੀ ਪ੍ਰਗਟ ਹੋਇਆ। ਉਸ ਦੇ ਅੱਗੇ ਝੁਕ ਕੇ ਬੁੱਕ ਕੀਤੀ ਜਾਂਦੀ ਹੈ। ਸਾਰੀ ਧਰਤੀ ਥੱਲੇ ਪਾਣੀ ਹੈ, ਪਰ ਜਿੱਥੇ ਪ੍ਰਗਟ ਹੋ ਜਾਏ ਉਥੇ ਝੁੱਕਿਆ ਜਾਂਦਾ ਹੈ।

ਰੱਬ ਤਾਂ ਸਾਰਿਆਂ ਵਿਚ ਰਹਿੰਦਾ ਹੈ। ਗੁਰਮੁਖ ਪਿਆਰਿਆਂ ਦਾ ਮਿਲਾਪ ਤਾਂ ਚਾਹੁੰਦੇ ਹਾਂ ਕਿਉਂਕਿ ਉਹਨਾਂ ਦੇ ਅੰਦਰ ਸਾਈਂ ਪ੍ਰਗਟ ਹੋ ਚੁੱਕਾ ਹੈ। ਅੱਗ ਸਾਰੀ ਬਨਸਪਤੀ ਵਿਚ ਹੈ। ਜਿਸ ਘਰ ਵਿਚ ਅਸੀਂ ਰਹਿੰਦੇ ਹਾਂ, ਕੀ ਉਸ ਦੇ ਵਿਚ ਅੱਗ ਨਹੀਂ ? ਜਿਸ ਬਗ਼ੀਚੇ ਵਿਚ ਅਸੀਂ ਰਹਿੰਦੇ ਹਾਂ, ਕੀ ਉਸ ਦੇ ਵਿਚ ਅੱਗ ਨਹੀਂ ? ਅੱਗ ਤਾਂ ਘਰ ਦੀ ਦੀਵਾਰ ਵਿਚ ਵੀ ਹੈ। ਅੱਗ ਤਾਂ ਸਾਡੇ ਬਗ਼ੀਚੇ ਵਿਚ ਉੱਗੇ ਹੋਏ ਪੇੜਾਂ ਵਿਚ ਵੀ ਹੈ। ਅੱਗ ਤਾਂ ਬਾਹਰ ਲੱਕੜਾਂ ਵਿਚ ਵੀ ਪਈ ਹੈ, ਪਰ ਸੇਕੀ ਹਮੇਸ਼ਾ ਉਥੇ ਜਾਂਦੀ ਹੈ ਜਿੱਥੇ ਅੱਗ ਪ੍ਰਗਟ ਹੋ ਜਾਏ। ਕਦੀ ਕਿਸੇ ਨੂੰ ਦੀਵਾਰ ਨਾਲ ਹੱਥ ਲਾ ਕੇ ਕਿਹਾ ਹੈ ਕਿ ਇਸ ਦੇ ਵਿਚ ਅੱਗ ਹੈ ਤੇ ਮੈਂ ਅੱਗ ਸੇਕਣੀ ਚਾਹੁੰਦਾ ਹਾਂ, ਮੇਰੀ ਠੰਢ ਦੂਰ ਹੋ ਜਾਏ। ਕਦੀ ਕਿਸੇ ਨੇ ਰੁੱਖ ਕੋਲ ਖਲੋ ਕੇ ਕਿਹਾ ਹੈ ਕਿ ਇਸ ਰੁੱਖ ਦੀਆਂ ਟਹਿਣੀਆਂ ਵਿਚ ਅੱਗ ਹੈ ਤੇ ਮੈਂ ਹੱਥ ਕਰਕੇ ਸੇਕਣ ਆਇਆਂ। ਮੇਰੇ ਤਨ ਦੀ ਸਰਦੀ ਦੂਰ ਹੋ ਜਾਏ। ਅੱਗ ਤਾਂ ਸਾਰੀਆਂ ਲੱਕੜਾਂ ਵਿਚ ਹੈ, ਪਰ ਨਿੱਘ ਉਥੇ ਮਿਲਦਾ ਹੈ ਜਿੱਥੇ ਅੱਗ ਪ੍ਰਗਟ ਹੋ ਜਾਏ।

ਪ੍ਰਮਾਤਮਾ ਦੀ ਰਹਿਮਤ ਹਰ ਪਾਸੇ ਵਰਤਦੀ ਪਈ ਹੈ ਪਰ ਪਵਿੱਤਰ ਹਿਰਦਿਆਂ ਵਿਚ ਉਸ ਦਾ ਪ੍ਰਤੀਬਿੰਬ ਸਾਨੂੰ ਪ੍ਰਗਟ ਦਿੱਸਦਾ ਹੈ। ਪਾਣੀ ਸਾਰੀ ਧਰਤੀ ਦੇ ਥੱਲੇ ਹੈ, ਪਰ ਪ੍ਰਗਟ ਟਾਂਵੀਆਂ-ਟਾਂਵੀਆਂ ਥਾਵਾਂ 'ਤੇ ਹੁੰਦਾ ਹੈ। ਪ੍ਰਮਾਤਮਾ ਦੇ ਨਾਮ ਜਲ ਦੀ ਰਹਿਮਤ ਹਰ ਪਾਸੇ ਵਰਤਦੀ ਹੈ, ਪਰ ਪ੍ਰਗਟ ਕਿਸੇ ਗੁਰਮੁਖ ਹਿਰਦੇ ਵਿਚ ਹੁੰਦੀ ਹੈ। ਗੁਰਮੁਖਾ ! ਸਾਈਂ ਤਾਂ ਸਾਰੀਆਂ ਥਾਵਾਂ 'ਤੇ ਹੈ, ਪਰ ਉਹਨਾਂ ਪਿਆਰਿਆਂ ਦਾ ਮਿਲਾਪ ਚਾਹੁੰਦੇ ਹਾਂ, ਜਿਨ੍ਹਾਂ ਦੇ ਅੰਦਰੋਂ ਪ੍ਰਗਟ ਹੋ ਗਿਆ ਹੈ।

ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਰੱਬ ਤੋਂ ਟੁੱਟਿਆਂ ਹੋਇਆਂ ਦੀ ਸੰਗਤ ਤੋਂ

ਦੂਰ ਰਹਿਣ ਲਈ ਸਾਨੂੰ ਤਾਕੀਦ ਕੀਤੀ ਹੈ। ਜਿਸ ਬੰਦੇ ਨੇ ਪ੍ਰਮਾਰਥ ਨੂੰ ਕਮਾਉਣਾ ਹੈ ਜਾਂ ਜਿਹੜਾ ਮਨੁੱਖ ਰੱਬ ਦਾ ਪਿਆਰਾ ਪ੍ਰਮਾਰਥ ਕਮਾ ਰਿਹਾ ਹੈ, ਉਹ ਆਪਣੀ ਜ਼ਿੰਦਗੀ ਵਿਚ ਇਸ ਗੱਲ ਨੂੰ ਗੰਢ ਦੇ ਕੇ ਬੰਨ੍ਹ ਲਵੇ ਕਿ ਰੱਬ ਤੋਂ ਟੁੱਟਿਆਂ ਹੋਇਆਂ ਦੀ ਸੰਗਤ ਤੋਂ ਬੱਚ ਕੇ ਰਹਿ, ਕਿਉਂਕਿ ਉਹ ਕਈ ਦਿਨਾਂ ਦੀ ਇਕਾਗਰਤਾ ਇਕ ਸ਼ਬਦ ਜ਼ਬਾਨ ਤੋਂ ਕਹਿ ਕੇ ਭੰਗ ਕਰ ਦਿੰਦੇ ਹੁੰਦੇ ਹਨ। ਉਹਨਾਂ ਦੇ ਅੰਦਰ ਕੇਵਲ ਅੱਗ ਹੈ। ਮੇਰੇ ਸਤਿਗੁਰੂ ਨੇ ਬਾਣੀ ਵਿਚ ਕਿਹਾ ਹੈ, ਸੱਜਣਾ, ਇਹਨਾਂ ਤੋਂ ਦੂਰ ਰਹੀਂ ਤਾਂ ਤੇਰੀ ਜ਼ਿੰਦਗੀ ਵਿਚ ਸੁੱਖ ਹੋਵੇਗਾ। ਅਸੀਂ ਕਬੀਰ ਜੀ ਦੇ ਬਚਨ ਪੜ੍ਹਦੇ ਹਾਂ। ਉਹਨਾਂ ਨੇ ਕਿਹਾ ਹੈ, ਪ੍ਰਭੂ ਜੀ, ਸਿੱਖਾਂ ਨੂੰ ਵੀ ਤਾਗੀਦ ਕੀਤੀ ਹੈ। ਉਹਨਾਂ ਨੂੰ ਕਿਹਾ ਹੈ–

*ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ॥*
*ਬਾਤਨ ਹੀ ਅਸਮਾਨੁ ਗਿਰਾਵਹਿ॥*

(ਅੰਗ ੩੩੨)

ਨਾ ਤਾਂ ਰੱਬ ਦੀ ਸਿਫ਼ਤ ਕਦੀ ਕਰਨੀ ਤੇ ਨਾ ਕਦੀ ਸੁਣਨੀ। ਜਦੋਂ ਇਹਨਾਂ ਨੂੰ ਗੱਲਾਂ ਕਰਦਿਆਂ ਸੁਣੋ ਤਾਂ ਕਬੀਰ ਜੀ ਕਹਿੰਦੇ ਹਨ, ਜਿਵੇਂ ਅੱਜ ਹੀ ਆਸਮਾਨ ਨੂੰ ਲਾਹ ਕੇ ਤਾਰਿਆਂ ਨੂੰ ਤੋੜ ਕੇ ਧਰਤੀ 'ਤੇ ਇਹਨਾਂ ਨੇ ਲੈ ਆਉਣਾ ਹੈ।–

*ਐਸੇ ਲੋਗਨ ਸਿਉ ਕਿਆ ਕਹੀਐ॥*
*ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਨੇ ਰਹੀਐ॥*

(ਅੰਗ ੩੩੨)

ਕਹਿੰਦੇ ਹਨ, ਜਿਹੜੇ ਰੱਬ ਦੀ ਭਗਤੀ ਤੋਂ ਹੀਣੇ ਹਨ, ਉਹਨਾਂ ਤੋਂ ਬੱਚ ਕੇ ਰਹੀਏ।–

*ਆਪਿ ਨ ਦੇਹਿ ਚੁਰੂ ਭਰਿ ਪਾਨੀ॥*

ਆਪ ਕਦੀ ਪਿਆਸੇ ਨੇ ਕਿਸੇ ਨੂੰ ਚੂਲੀ ਪਾਣੀ ਦੀ ਨਹੀਂ ਦਿੱਤੀ।–

*ਤਿਹ ਨਿੰਦਹਿ ਜਿਹ ਗੰਗਾ ਆਨੀ॥*
*ਬੈਠਤ ਉਠਤ ਕੁਟਿਲਤਾ ਚਾਲਹਿ॥*
*ਆਪੁ ਗਏ ਅਉਰਨ ਹੂ ਘਾਲਹਿ॥*

(ਅੰਗ ੩੩੨)

ਪਿਆਰਿਉ ! ਆਪ ਤਾਂ ਗਏ ਹੀ ਗਏ ਨੇ ਤੇ ਹੋਰਨਾਂ ਦੀ ਵੀ ਜ਼ਿੰਦਗੀ ਤਬਾਹ ਕਰਦੇ ਹਨ।–

*ਛਾਡਿ ਕੁਚਰਚਾ ਆਨ ਨ ਜਾਨਹਿ॥*
*ਬ੍ਰਹਮਾ ਹੂ ਕੋ ਕਹਿਓ ਨ ਮਾਨਹਿ॥* (ਅੰਗ ੩੩੨)

ਜੇ ਬ੍ਰਹਮਾ ਵਰਗਾ ਵੀ ਆ ਕੇ ਉਹਨਾਂ ਨੂੰ ਉਪਦੇਸ਼ ਦੇਣ ਲੱਗ ਪਵੇ ਤਾਂ ਸਾਕਤ ਬੰਦੇ ਬ੍ਰਹਮਾ ਵਰਗੇ ਦੀ ਵੀ ਗੱਲ ਨਹੀਂ ਮੰਨਦੇ। ਕਬੀਰ ਸਾਹਿਬ ਨੇ ਪੁੱਛਿਆ ਕਿ ਜੇ ਦੋ ਚਾਰ ਘੜੀਆਂ ਇਹੋ ਜਿਹੇ ਬੰਦਿਆਂ ਕੋਲ ਬੈਠ ਜਾਈਏ ਤਾਂ ਕੀ ਹਰਜ ਹੈ ? ਕਬੀਰ ਜੀ ਨੇ ਉਥੇ ਦੋ ਕੁ ਉਦਾਹਰਨਾਂ ਦਿੱਤੀਆਂ ਹਨ। ਕਹਿਣ ਲੱਗੇ, ਦੇਖ ਉਏ ਸੱਜਣਾ ! ਕੇਲੇ ਦੇ ਪੱਤੇ ਅੱਤ ਦੇ ਕੋਮਲ ਹਨ ਤੇ ਜੇ ਕਿਤੇ ਕੇਲਾ ਬੇਰੀ ਦੇ ਨੇੜੇ ਪੈਦਾ ਹੋ ਜਾਏ ਤਾਂ ਬੇਰੀ ਦੇ ਅੰਦਰ ਤਿੱਖੇ ਕੰਡੇ ਹਨ। ਉਸ ਦੀਆਂ ਟਾਹਣੀਆਂ ਨੂੰ ਕੰਡੇ ਲੱਗੇ ਹਨ। ਕੇਲੇ ਦੇ ਪੱਤੇ ਅੱਤ ਦੇ ਕੋਮਲ ਹਨ। ਜਦੋਂ ਹਵਾ ਚੱਲਦੀ ਹੈ ਤਾਂ ਬੇਰੀ ਆਪਣੀ ਮੌਜ ਵਿਚ ਝੂਲਦੀ ਹੈ, ਪਰ ਕੇਲੇ ਦੇ ਪੱਤਿਆਂ ਨੂੰ ਚੀਰ-ਚੀਰ ਕੇ ਰੱਖ ਜਾਂਦੀਆਂ ਹਨ। ਜਿਵੇਂ ਕੇਲਾ ਬਦਕਿਸਮਤੀ ਨਾਲ ਬੇਰੀ ਥੱਲੇ ਪੈਦਾ ਹੋ ਜਾਏ ਤਾਂ ਬੇਰੀ ਉਸ ਦੇ ਕੋਮਲ ਪੱਤਿਆਂ ਨੂੰ ਚੀਰ ਦਿੰਦੀ ਹੈ, ਇਸੇ ਤਰ੍ਹਾਂ ਅੰਦਰ ਨੂੰ ਕਮਾਉਣ ਵਾਲਿਆ ! ਜੇ ਕਿਤੇ ਭੁੱਲ ਕੇ ਸਾਕਤ ਬੰਦੇ ਕੋਲ ਬੈਠ ਗਿਆ ਤਾਂ ਕੁਝ ਦਿਨਾਂ ਤੋਂ ਬਾਅਦ ਤੇਰੇ ਅੰਦਰ ਨੂੰ ਜਿਵੇਂ ਬੇਰੀ ਚੀਰਦੀ ਹੈ, ਉਹ ਆਪਣੇ ਸ਼ਬਦ ਦੇ ਕੰਡਿਆਂ ਨਾਲ ਤੇਰੇ ਅੰਦਰ ਨੂੰ ਚੀਰ ਕੇ ਰੱਖ ਦੇਵੇਗਾ। ਕਬੀਰ ਸਾਹਿਬ ਨੇ ਸ਼ਬਦ ਕਹੇ-

*ਕਬੀਰ ਮਾਰੀ ਮਰਉ ਕੁਸੰਗ ਕੀ ਕੇਲੇ ਨਿਕਟਿ ਜੁ ਬੇਰਿ॥*
*ਉਹ ਝੂਲੈ ਉਹ ਚੀਰੀਐ ਸਾਕਤ ਸੰਗੁ ਨ ਹੇਰਿ॥*

(ਅੰਗ ੧੩੬੯)

ਕਬੀਰ ਸਾਹਿਬ ਨੇ ਦੂਜਾ ਨਾਲ ਰਹਿਮਤ ਭਰਿਆ ਬਚਨ ਕਿਹਾ। ਕਹਿੰਦੇ ਹਨ ਜਿਵੇਂ ਬੇਰੀ ਉੱਘੇ ਹੋਏ ਕੇਲੇ ਨੂੰ ਚੀਰਦੀ ਹੈ ਤੇ ਜੇ ਕੱਪੜੇ ਤੇਰੇ ਚਿੱਟੇ ਹੋਣ, ਤੂੰ ਭਾਵੇਂ ਅੱਤ ਦਾ ਪਵਿੱਤਰ ਹੋਵੇਂ, ਤੇਰੇ ਕੱਪੜਿਆਂ ਨੂੰ ਰੰਚਕ ਮਾਤਰ ਵੀ ਮਲੀਨਤਾ ਨਾ ਲੱਗੀ ਹੋਵੇ, ਪਰ ਜਦੋਂ ਕਿਤੇ ਤੂੰ ਭਾਂਡਿਆਂ ਵਿਚੋਂ ਨਿਕਲੇਂ ਤਾਂ ਆਪਣੇ ਹੱਥ ਨਾਲ ਸਾਰੇ ਭਾਂਡਿਆਂ ਨੂੰ ਫੜੀਂ ਨਾ। ਇਥੋਂ ਤੱਕ ਕਿ ਜਦੋਂ ਤੂੰ ਕਾਲੇ ਭਾਂਡਿਆਂ ਵਿਚੋਂ ਲੰਘਦਾ ਹੋਵੇਂ, ਤੂੰ ਜਿੰਨਾ ਮਰਜ਼ੀ ਸੁਚੇਤ ਹੋ ਕੇ ਲੰਘੇਂ, ਕਿਤੇ ਨਾ ਕਿਤੇ ਤਨ ਦੇ ਕੱਪੜਿਆਂ 'ਤੇ ਭਾਂਡਿਆਂ ਦੀ ਕਾਲਖ ਲੱਗ ਜਾਵੇਗੀ। ਕਹਿਣ ਲੱਗੇ, ਸੱਜਣਾ, ਜਿਵੇਂ ਕਾਲਾ ਭਾਂਡਾ ਹੱਥ ਵਿਚ ਫੜੀਏ ਤੇ ਆਪਣੀ ਕਾਲਖ ਉਹ ਛੱਡ ਜਾਂਦਾ ਹੈ ਤੇ ਜੇ ਸਾਕਤ ਬੰਦਿਆਂ ਦੀ ਸੰਗਤ ਕਰੀਂ ਤਾਂ ਜਿਹੜੇ ਬੋਲ ਉਹ ਬੋਲਣਗੇ, ਜਦੋਂ ਤੂੰ ਸਿਮਰਨ ਵਿਚ ਬੈਠੇਂਗਾ ਤਾਂ ਤੇਰੇ ਵਿਚ ਸ਼ੰਕੇ ਦੀ ਕਾਲਖ ਜ਼ਰੂਰ ਪੈਦਾ ਕਰਨਗੇ। ਹਜ਼ੂਰ ਕਹਿਣ ਲੱਗੇ-

*ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ॥*
*ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ॥*

(ਅੰਗ ੧੩੭੧)

ਇਹ ਸਵਾਲ ਹਰ ਕੋਈ ਕਰਦਾ ਹੈ ਕਿ ਸਾਡਾ ਅੰਦਰ ਨਹੀਂ ਟਿੱਕਦਾ। ਪਹਿਲਾ ਸਵਾਲ ਹੁੰਦਾ ਹੈ ਕਿ ਬਾਣੀ ਪੜ੍ਹਦੇ ਹਾਂ ਪਰ ਅੰਦਰ ਨਹੀਂ ਟਿੱਕਦਾ। ਅਸੀਂ ਇਹ ਤਾਂ ਦੇਖੀਏ ਕਿ ਬਾਣੀ ਪੜ੍ਹਨ ਤੋਂ ਪਹਿਲਾਂ ਸਾਰੇ ਦਿਨ ਵਿਚ ਅਸੀਂ ਕਰਮ ਕੀ ਕੀਤੇ ਹਨ। ਮਨ ਨੂੰ ਟਿਕਾਉਣ ਲਈ

ਯਤਨ ਕਰਦੇ ਨਹੀਂ। ਸਾਰਾ ਦਿਨ ਅੱਖਾਂ ਨਾਲ ਪਰਾਏ ਤਨ ਨੂੰ ਮਲੀਨ ਬਿਰਤੀ ਨਾਲ ਦੇਖਣਾ ਤੇ ਪਰਤ ਕੇ ਸਵੇਰੇ ਕਹਿਣਾ ਕਿ ਸਿਮਰਨ ਵਿਚ ਚਿੱਤ ਨਹੀਂ ਲੱਗਦਾ। ਲੱਗਣਾ ਸਵਾਹ ਸੀ, ਕਿਉਂਕਿ ਅੰਦਰ ਤਾਂ ਮਲੀਨਤਾ ਭਰੀ ਪਈ ਹੈ। ਸਾਰੀ ਰਾਤ ਮਲੀਨ ਮੂਵੀ ਦੇਖਣੀ ਤੇ ਸਵੇਰੇ ਕਹਿਣਾ ਮੇਰਾ ਨਿੱਤਨੇਮ ਵਿਚ ਚਿੱਤ ਨਹੀਂ ਲੱਗਾ। ਚਿੱਤ ਕਿੱਥੋਂ ਲੱਗੇਗਾ ? ਸਾਰਾ ਦਿਨ ਜ਼ਬਾਨ 'ਤੇ ਝੂਠ ਬੋਲਣਾ ਹੈ ਤੇ ਕਹਿਣਾ ਸ਼ਾਮ ਨੂੰ ਸੋ ਦਰੁ ਦਾ ਪਾਠ ਕਰਦਿਆਂ ਆਨੰਦ ਨਹੀਂ ਆਇਆ। ਮੇਰੇ ਗੁਰੂ ਅਰਜਨ ਸਾਹਿਬ ਕਹਿੰਦੇ ਹਨ, ਉਏ ਬੰਦਿਆ, ਜੇ ਆਪਣੇ ਅੰਦਰ ਨੂੰ ਟਿਕਾਉਣਾ ਹੈ ਤਾਂ-

*ਮਿਥਿਆ ਨਾਹੀ ਰਸਨਾ ਪਰਸ॥*
*ਮਨ ਮਹਿ ਪ੍ਰੀਤਿ ਨਿਰੰਜਨ ਦਰਸ॥*
*ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥*
*ਸਾਧ ਕੀ ਟਹਲ ਸੰਤਸੰਗਿ ਹੇਤ॥*

(ਅੰਗ ੨੭੪)

ਜਿਹੜੇ ਬੰਦੇ ਅੰਦਰੋਂ ਖਿੰਡੇ ਹਨ, ਉਹ ਦੋ ਚਾਰ ਮਿੰਟ ਕਿਤੇ ਸੰਗਤ ਵਿਚ ਬੈਠਣ ਤਾਂ ਇਕ ਖਿਨ ਵਿਚ ਪਤਾ ਲੱਗ ਜਾਏਗਾ ਕਿ ਇਸ ਬੰਦੇ ਦਾ ਅੰਦਰ ਕਿਤੇ ਪਿਆ ਹੋਇਆ ਹੈ। ਉਬਾਸੀਆਂ ਲਈ ਜਾਏਗਾ, ਚਾਰ ਚੁਫੇਰੇ ਜਿਹੜੇ ਬੈਠੇ ਹਨ, ਉਹਨਾਂ ਨੂੰ ਦੇਖੀ ਜਾਏਗਾ। ਕਦੀ ਪਾਸੇ ਮਾਰੀ ਜਾਏਗਾ ਕਿਉਂਕਿ ਜਿਹੜੀ ਉਸ ਦੇ ਅੰਦਰ ਦੀ ਵਾਏਬ੍ਰੇਸ਼ਨ ਹੈ, ਉਹ ਬੋਲਣ ਵਾਲੇ 'ਤੇ ਅਸਰ ਕਰਦੀ ਹੈ। ਇਕ ਖਿਨ ਵਿਚ ਪਤਾ ਲੱਗ ਜਾਂਦਾ ਹੈ ਕਿ ਇਹ ਬੰਦਾ ਅੰਦਰੋਂ ਟੌਕਿਆ ਹੋਇਆ ਹੈ।

ਗੁਰੂ ਅਰਜਨ ਸਾਹਿਬ ਨੇ ਤਾਂ ਇਥੋਂ ਤੱਕ ਕਿਹਾ ਹੈ ਕਿ ਸੰਗਤ ਕਰਨੀ ਤਾਂ ਦੂਰ ਦੀ ਗੱਲ, ਮੇਰੇ ਵਾਹਿਗੁਰੂ ਇਕ ਮੇਹਰ ਕਰੀਂ ਕਿ ਸਾਕਤ ਬੰਦਿਆਂ ਦੇ ਸ਼ਬਦ, ਸਾਕਤ ਬੰਦਿਆਂ ਦੇ ਟੱਪੇ, ਸਾਕਤ ਬੰਦਿਆਂ ਦੀਆਂ ਬੋਲੀਆਂ, ਸਾਕਤ ਬੰਦਿਆਂ ਦੇ ਜਿਹੜੇ ਅਲਫਾਜ਼ ਨੇ, ਉਹ ਮੇਰੇ ਕੰਨਾਂ ਵਿਚ ਕਦੀ ਨਾ ਪੈਣ, ਕਿਉਂਕਿ ਉਹ ਵੀ ਪੈਣ ਨਾਲ ਮੇਰਾ ਅੰਦਰ ਖਿੰਡ ਜਾਂਦਾ ਹੈ। ਜੇ ਪ੍ਰਮਾਰਥ ਨੂੰ ਕਮਾਉਣਾ ਹੈ ਤਾਂ ਇਹਨਾਂ ਚੀਜ਼ਾਂ ਦਾ ਧਿਆਨ ਰੱਖਣਾ ਪੈਣਾ ਹੈ। ਗੁਰੂ ਅਰਜਨ ਦੇਵ ਜੀ ਨੇ ਬਚਨ ਕਿਹਾ-

*ਮੇਰੇ ਮੋਹਨ ਸ੍ਰਵਨੀ ਇਹ ਨ ਸੁਨਾਏ॥*

ਕਹਿੰਦੇ ਹਨ, ਹੇ ਮੇਰੇ ਸੋਹਣੇ ਰੱਬ ਜੀ ! ਮੈਨੂੰ ਗੁਰਮੁਖ ਪਿਆਰੇ ਮਿਲਾਈਂ, ਪਰ ਇਹਨਾਂ ਚੀਜ਼ਾਂ ਤੋਂ ਬਚਾਈਂ। ਕਿੰਨ੍ਹਾਂ ਤੋਂ ?-

*ਮੇਰੇ ਮੋਹਨ ਸ੍ਰਵਨੀ ਇਹ ਨ ਸੁਨਾਏ॥*
*ਸਾਕਤ ਗੀਤ ਨਾਦ ਧੁਨਿ ਗਾਵਤ॥*

ਧੰਨ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਹੋਕਾ ਦੇਣ ਵਾਲੇ ਗੁਰਸਿੱਖੋ ! ਇਹਨਾਂ ਦੁਨੀਆਂ ਦੇ ਨਾਟਕ ਚੇਟਕ ਗੀਤਾਂ ਵਿਚੋਂ ਕਦੀ ਕਿਸੇ ਦਾ ਅੰਦਰ ਟਿੱਕਿਆ ਦੇਖਿਆ ਜੇ ? ਮੈਂ ਕਹਿੰਦਾ ਹਾਂ, ਜਿਸ ਪਾਸੇ ਅਸੀਂ ਤੁਰੇ ਹਾਂ, ਮੁਦੱਤਾਂ ਪਹਿਲਾਂ ਮੇਰਾ ਬਾਬਾ ਕਹਿ ਕੇ ਗਿਆ ਹੈ ਕਿ ਜੇ ਬਾਣੀ ਪੜ੍ਹਨੀ ਹੈ ਤਾਂ ਇਹਨਾਂ ਤੋਂ ਸੰਕੋਚ ਕਰੀਂ। ਜੇ ਇਹਨਾਂ ਤੋਂ ਸੰਕੋਚ ਨਾ ਕੀਤਾ ਤਾਂ ਅੰਦਰ ਬਾਣੀ ਵੱਸਣੀ ਨਹੀਂ।-

*ਬੋਲਤ ਬੋਲ ਅਜਾਏ॥*

(ਅੰਗ ੮੨੦)

ਅੱਜ ਕੋਈ ਅੰਦਰੋਂ ਬੰਦਗੀ ਦੀ ਦਾਤ ਲੈ ਕੇ ਤੁਰਦਾ ਹੈ। ਗੁਰੂ ਦੇ ਸਿੱਖੋ ! ਸ਼ਬਦ ਤਾਂ ਅਸੀਂ ਰੋਜ਼ ਸੁਣਦੇ ਹਾਂ ਪਰ ਜੇ ਕਿਤੇ ਭਾਵਨਾ ਨਾਲ ਟਿੱਕਿਆ ਹੋਇਆ ਇਕ ਸ਼ਬਦ ਕਹਿ ਜਾਏ ਤਾਂ ਬੰਦੇ ਦੇ ਅੰਦਰ ਨੂੰ ਉਹ ਅਣਿਆਲੇ ਤੀਰ ਦੀ ਤਰ੍ਹਾਂ ਵਿੰਨ੍ਹ ਕੇ ਚਲਾ ਜਾਂਦਾ ਹੈ। ਮੇਰੇ ਗੁਰੂ ਸਾਹਿਬ ਨੇ ਬੇਨਤੀ ਕੀਤੀ ਹੈ। ਕਦੀ ਅਸੀਂ ਵੀ ਉਹ ਬੇਨਤੀ ਕਰਾਂਗੇ। ਕਹਿਣ ਲੱਗੇ, ਮੇਰੇ ਸਾਈਆਂ ਮੇਹਰ ਕਰੀਂ।-

*ਭਲਕੇ ਉਠਿ ਪਰਾਹੁਣਾ ਮੇਰੈ ਘਰਿ ਆਵਉ॥*
*ਪਾਉ ਪਖਾਲਾ ਤਿਸ ਕੇ ਮਨਿ ਤਨਿ ਨਿਤ ਭਾਵਉ॥*

(ਅੰਗ ੩੧੮)

ਮੇਰੇ 'ਤੇ ਮੇਹਰ ਕਰੀਂ ਕਿ ਸਵੇਰੇ ਜਿਹੜਾ ਪ੍ਰਾਹੁਣਾ ਮੇਰੇ ਘਰ ਆਵੇ, ਕਿਤੇ ਤੇਰੀ ਬੰਦਗੀ ਵਾਲਾ, ਸਿਮਰਨ ਵਾਲਾ ਮੇਰੇ ਘਰ ਆ ਜਾਵੇ। ਕਹਿਣ ਲੱਗੇ ਮੈਂ ਉਸ ਦੇ ਚਰਨਾਂ ਨੂੰ ਚੰਗੀ ਤਰ੍ਹਾਂ ਪਖਾਲਾਂ ਤੇ ਮੇਰੇ ਘਰ ਵਿਚ ਬੈਠ ਕੇ ਉਹ ਸਿਮਰਨ ਕਰੇ। ਮੇਰੇ ਘਰ ਵਿਚ ਬੈਠ ਕੇ ਉਹ ਕੀਰਤਨ ਕਰੇ, ਮੇਰੇ ਘਰ ਵਿਚ ਬੈਠ ਕੇ ਤੇਰੀ ਸਿਫ਼ਤ ਸਲਾਹ ਦੇ ਗੀਤ ਗਾਏ ਤੇ ਤੇਰੀ ਜੇ ਮੇਹਰ ਹੋ ਜਾਏ ਦਾਤਾ ! ਸ਼ਾਇਦ ਉਸ ਪ੍ਰਾਹੁਣੇ ਦੀ ਸੰਗਤ ਕਰਕੇ ਮੇਰਾ ਅੰਦਰ ਵੀ ਚੱਲ ਜਾਏ-

*ਨਾਮੁ ਸੁਣੇ ਨਾਮੁ ਸੰਗ੍ਰਹੈ ਨਾਮੇ ਲਿਵ ਲਾਵਉ॥*
*ਗ੍ਰਿਹੁ ਧਨੁ ਸਭੁ ਪਵਿਤ੍ਰੁ ਹੋਇ ਹਰਿ ਕੇ ਗੁਣ ਗਾਵਉ॥*

(ਅੰਗ ੩੧੮)

ਇਥੇ ਗਾਉ ਦਾ ਅਰਥ ਹੈ ਮੈਂ ਗਾਵਾਂ। ਪਹਿਲਾ ਸੀ ਮੇਰੇ ਘਰ ਆ ਜਾਏ, ਮੇਰੇ ਮਨ ਕਰਕੇ, ਤਨ ਕਰਕੇ ਚੰਗਾ ਲੱਗੇ। ਉਹ ਨਾਮ ਸੁਣੇ, ਨਾਮ ਨੂੰ ਸੰਗ੍ਰਹਿ ਕਰੇ। ਉਸ ਦੇ ਕੋਲ ਬੈਠਿਆਂ ਮੇਰੇ ਦਾਤਾ ! ਮੇਹਰ ਕਰੀਂ ਕਿ ਕੁਝ ਦਿਨਾਂ ਤੋਂ ਬਾਅਦ ਮੈਂ ਵੀ ਰੱਬ ਦੇ ਗੀਤ ਗਾਉਣ ਲੱਗ ਪਵਾਂ।

ਗੁਰਮੁਖੋ ! ਕਿਤੇ ਬੰਦਗੀ ਵਾਲੇ ਦੇ ਘਰ ਚਰਨ ਪੈ ਜਾਣ, ਪਰ ਇਸ ਦਾ ਭਾਵ ਹੁਣ ਹੋਰ ਤਰੀਕੇ ਨਾਲ ਹੁੰਦਾ ਪਿਆ ਹੈ। ਦੇਖੋ ਹਰ ਗੱਲ ਕੁਝ ਸਮੇਂ ਤੋਂ ਬਾਅਦ ਕਰਮ ਕਾਂਡ ਹੋ

ਜਾਂਦੀ ਹੈ। ਜੇ ਉਸ ਦੇ ਆਉਣ ਨਾਲ ਮੇਰੇ ਜੀਅ ਬੰਦਗੀ ਕਰਨ ਲੱਗ ਪੈਣ ਤਾਂ ਮੈਂ ਸਮਝਾਂਗਾ ਕਿ ਵਾਕਈ ਕੋਈ ਰੱਬ ਦੀ ਬੰਦਗੀ ਵਾਲਾ ਆਇਆ ਹੈ। ਅੱਜ ਸੈਣ ਘਰੋਂ ਨਿਕਲਿਆ ਹੈ। ਸ਼ਾਮ ਦਾ ਵੇਲਾ ਹੈ। ਰਾਜੇ ਦੀ ਸੇਵਾ ਕਰਨ ਲਈ ਸ਼ਾਮ ਨੂੰ ਜਾਂਦਾ ਹੈ। ਸਾਹਮਣੇ ਦੇਖਿਆ ਸਾਧੂ ਤੁਰੇ ਆਉਂਦੇ ਹਨ। ਦੇਖ ਕੇ ਸੈਣ ਨੂੰ ਇੰਝ ਲੱਗਾ ਜਿਵੇਂ ਅੰਦਰ ਨੂੰ ਟਿਕਾਅ ਮਿਲਿਆ ਹੈ। ਕਹਿਣ ਲੱਗਾ, ਰੱਬ ਦੇ ਸੰਤ ਜਨੋਂ ! ਆਉ ਜੀ ਆਇਆਂ ਨੂੰ। ਉਹਨਾਂ ਕਿਹਾ ਅਸੀਂ ਰਾਤ ਰਹਿਣਾ ਹੈ, ਕਿਤੇ ਰਹਿਣ ਬਸੇਰਾ ਮਿਲੇਗਾ ? ਕਹਿਣ ਲੱਗਾ, ਕਿਉਂ ਨਹੀਂ, ਭਾਵੇਂ ਮੇਰੀ ਕੱਚੀ ਕੁੱਲੀ ਹੈ, ਰਾਤ ਤੁਸੀਂ ਮੇਰੇ ਘਰ ਰਹੋ। ਪਤਾ ਨਹੀਂ ਉਹਨਾਂ ਸੰਤਾਂ ਦੇ ਅੰਦਰ ਕਿਹੋ ਜਿਹੀ ਕਸ਼ਿਸ਼ ਸੀ, ਜਦੋਂ ਉਸ ਦੇ ਘਰ ਚਰਨ ਪਾਏ, ਸੈਣ ਦੇ ਪਰਿਵਾਰ ਨੂੰ ਮਿਲੇ ਤਾਂ ਉਹਨਾਂ ਨੇ ਕੀਰਤਨ ਸ਼ੁਰੂ ਕੀਤਾ। ਸੈਣ ਨੇਤਰ ਬੰਦ ਕਰਕੇ ਚੌਂਕੜਾ ਮਾਰ ਕੇ ਬੈਠ ਗਿਆ। ਪਤਾ ਹੀ ਉਦੋਂ ਲੱਗਾ ਜਦੋਂ ਸੂਰਜ ਦੀ ਟਿੱਕੀ ਨਿਕਲ ਆਈ। ਰੱਬ ਦੇ ਸੰਤ ਜਨਾਂ ਨੂੰ ਵਿਦਾਇਗੀ ਦੇ ਕੇ ਤੋਰਿਆ। ਅੱਜ ਰਾਜੇ ਦੇ ਦਰਬਾਰ ਵਿਚ ਪਤਾ ਨਹੀਂ ਮੇਰੇ ਨਾਲ ਕੀ ਬੀਤੇਗੀ ? ਮੈਂ ਉਸ ਦੀ ਸੇਵਾ ਵਿਚ ਅੱਜ ਇਕ ਨਾਗਾ ਪਾਇਆ ਹੈ। ਜਦੋਂ ਗਿਆ ਤਾਂ ਰਾਜਾ ਦੌੜ ਕੇ ਆਇਆ। ਕਹਿਣ ਲੱਗਾ ਸੈਣ, ਮਾਲਿਸ਼ ਤਾਂ ਰੋਜ਼ ਕਰਦਾ ਸੀ ਤਨ 'ਤੇ ਪਰ ਪਤਾ ਨਹੀਂ ਅੱਜ ਰਾਤ ਤੇਰੇ ਹੱਥ ਟੱਚ ਕਰਨ ਦੀ ਦੇਰ ਹੈ ਕਿ ਮੇਰਾ ਰੋਗ ਹੀ ਚਲਾ ਗਿਆ। ਮੈਂ ਆਪਣਾ ਕੀਮਤੀ ਕੈਂਠਾ ਤੇ ਪੁਸ਼ਾਕ ਲਾਹ ਕੇ ਤੇਰੇ ਗਲੇ ਵਿਚ ਪਾਉਣੀ ਚਾਹੁੰਦਾ ਹਾਂ, ਕਿਉਂਕਿ ਅੱਜ ਤੂੰ ਮੇਰੇ ਅੰਦਰ ਨੂੰ ਜਿੱਤ ਲਿਆ ਹੈ। ਹੁਣ ਉਹ ਸੋਚਦਾ ਹੈ, ਮੈਂ ਰਾਤ ਆਇਆ ਨਹੀਂ, ਇਹ ਕੌਣ ਆ ਗਿਆ ਜਿਹੜਾ ਇਸਦੀ ਸੇਵਾ ਕਰਦਾ ਰਿਹਾ ?

ਗੁਰੂ ਦੇ ਸਿੱਖੋ ! ਜਦੋਂ ਕੋਈ ਬੰਦਗੀ ਵਾਲਾ ਘਰ ਆਵੇ ਤਾਂ ਕਾਰਜ ਸਵਰਦੇ ਹਨ। ਭਾਈ ਸਾਹਿਬ ਨੂੰ ਇਹ ਸ਼ਬਦ ਕਹਿਣੇ ਪਏ-

*ਸੁਣ ਪਰਤਾਪੁ ਕਬੀਰ ਦਾ ਦੂਜਾ ਸਿਖੁ ਹੋਆ ਸੈਣੁ ਨਾਈ।*
*ਪ੍ਰੇਮ ਭਗਤਿ ਰਾਤੀ ਕਰੈ ਭਲਕੇ ਰਾਜ ਦੁਆਰੈ ਜਾਈ।*
*ਆਏ ਸੰਤ ਪਰਾਹੁਣੇ ਕੀਰਤਨੁ ਹੋਆ ਰੈਣਿ ਸਬਾਈ।*
*ਛਡਿ ਨ ਸਕੈ ਸੰਤ ਜਨ ਰਾਜ ਦੁਆਰਿ ਨ ਸੇਵ ਕਮਾਈ।*
*ਸੈਣ ਰੂਪਿ ਹਰਿ ਜਾਇ ਕੈ ਆਇਆ ਰਾਣੈ ਨੋ ਰੀਝਾਈ।*
*ਸਾਧ ਜਨਾਂ ਨੋ ਵਿਦਾ ਕਰਿ ਰਾਜ ਦੁਆਰਿ ਗਇਆ ਸਰਮਾਈ।*
*ਰਾਣੈ ਦੂਰਹੁੰ ਸਦਿ ਕੈ ਗਲਹੁੰ ਕਵਾਇ ਖੋਲਿ ਪੈਨ੍ਹਾਈ।*
*ਵਸਿ ਕੀਤਾ ਹਉਂ ਤੁਧੁ ਅਜ ਬੋਲੈ ਰਾਜਾ ਸੁਣੈ ਲੁਕਾਈ।*
*ਪਰਗਟੁ ਕਰੈ ਭਗਤਿ ਵਡਿਆਈ॥ ੧੬ ॥*

(ਵਾਰ ੧੦, ਪਉੜੀ ੧੬)

ਮੇਰੇ ਹਜ਼ੂਰ ਨੇ ਇਕ ਹੋਰ ਸ਼ਬਦ ਅਰਜ਼ ਕੀਤਾ। ਕਹਿਣ ਲੱਗੇ-

*ਸਾਜਨਾ ਸੰਤ ਆਉ ਮੇਰੈ॥*

*ਆਨਦਾ ਗੁਣ ਗਾਇ ਮੰਗਲ ਕਸਮਲਾ ਮਿਟਿ ਜਾਹਿ ਪਰੇਰੈ॥*

(ਅੰਗ ੧੩੦੧)

ਇਥੇ ਪ੍ਰੇਰੇ ਦਾ ਅਰਥ ਪ੍ਰੇਰਨਾ ਨਹੀਂ। ਪ੍ਰੇਰੇ ਦਾ ਅਰਥ ਹੁੰਦਾ ਹੈ ਪਰ੍ਹਾਂ ਹੋਣਾ। ਜਦੋਂ ਤੇਰੇ ਘਰ ਵਿਚ ਆ ਜਾਏ ਤਾਂ ਸੱਚ ਜਾਣੀਂ, ਤੇਰੇ ਅੰਦਰ ਦੀ ਜਿਹੜੀ ਬਿਰਤੀ ਹੈ, ਉਸੇ ਵੇਲੇ ਤੈਨੂੰ ਛੱਡ ਕੇ ਚਲੀ ਜਾਵੇਗੀ। ਕਿਉਂ ? ਰੱਬ ਦੀ ਬੰਦਗੀ ਕਰਨ ਵਾਲੇ ਦੇ ਨੇੜੇ ਬੈਠੀਏ ਤਾਂ ਅੰਦਰ ਨੂੰ ਸਕੂਨ ਮਿਲਦਾ ਹੈ। ਜਦੋਂ ਇਕ ਨਾਮ ਜੱਪਣ ਵਾਲਾ ਦੂਜੇ ਨੂੰ ਮਿਲਦਾ ਹੈ ਤਾਂ ਉਹਨਾਂ ਦੇ ਮਿਲਣ ਵਿਚ ਵੀ ਨਾਮ ਦਾ ਇਕੋ ਦਮ ਸੰਚਾਰ ਹੋਣ ਲੱਗ ਪੈਂਦਾ ਹੈ। ਜਿਹੜੇ ਸੁਆਰਥੀ ਹਨ, ਉਹਨਾਂ ਦੀ ਸੰਗਤ ਨਹੀਂ ਕੀਤੀ। ਕਿੰਨ੍ਹਾਂ ਦੀ ਸੰਗਤ ਕੀਤੀ ? ਸਾਹਿਬ ਕਹਿੰਦੇ ਹਨ, ਜਿਨ੍ਹਾਂ ਦੇ ਕੋਲ ਬੈਠਿਆਂ ਸਾਈਂ ਚੇਤੇ ਆਵੇ, ਜਿਨ੍ਹਾਂ ਦੇ ਕੋਲ ਬੈਠਿਆਂ ਗੁਰੂ ਨਾਨਕ ਚੇਤੇ ਆਵੇ। ਅਸੀਂ ਵੀ ਯਤਨ ਕਰੀਏ ਅਤੇ ਮਾਲਕ ਦੇ ਚਰਨਾਂ ਵਿਚ ਇਕ ਬੇਨਤੀ ਕਰੀਏ ਕਿ ਸਤਿਗੁਰੂ ਆ, ਸਾਡੇ ਅੰਦਰ ਬਿਰਤੀ ਬਣਾ। ਅਸੀਂ ਕਹਿ ਸਕੀਏ।-

*ਆਇ ਮਿਲੁ ਗੁਰਸਿਖ ਆਇ ਮਿਲੁ ਤੂ ਮੇਰੇ ਗੁਰੂ ਕੇ ਪਿਆਰੇ॥*

(ਅੰਗ ੭੨੫)

ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



# ਨਾਨਕ ਨਾਮ ਚੜ੍ਹਦੀ ਕਲਾ,...

## ਤੇਰੇ ਭਾਣੇ ਸਰਬੱਤ ਦਾ ਭਲਾ।

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਅੱਜ ਸਾਡੇ ਗੁਰਮਤਿ ਦਾ ਉਹ ਅਮੋਲਕ ਸਿਧਾਂਤ ਜਿਹੜਾ ਸ਼ਾਇਦ ਦੁਨੀਆਂ ਦੇ ਕਿਸੇ ਧਰਮ ਕੋਲ ਨਾ ਹੋਵੇ। ਅਰਦਾਸ ਸਿੱਖ ਭਾਵੇਂ ਇਕ ਮਿੰਟ ਦੀ ਕਰੇ, ਅਰਦਾਸ ਸਿੱਖ ਭਾਵੇਂ ਅੱਧਾ ਘੰਟਾ ਲਾ ਕੇ ਕਰੇ, ਅਰਦਾਸ ਸਿੱਖ ਭਾਵੇਂ ਪੰਜ ਸੱਤ ਮਿੰਟ ਲਾ ਕੇ ਕਰੇ ਤੇ ਕਿਸੇ ਵੀ ਕਾਰਜ ਲਈ ਕਰੇ। ਟਾਈਮ ਉਸ ਦਾ ਜਿੰਨਾ ਮਰਜ਼ੀ ਲੱਗੇ, ਘੱਟ ਲੱਗੇ, ਵੱਧ ਲੱਗੇ, ਕਾਰਜ ਉਸ ਦਾ ਦੁਨਿਆਵੀ ਹੋਵੇ, ਕਾਰਜ ਉਸ ਦਾ ਪ੍ਰਮਾਰਥਕ ਹੋਵੇ, ਜਿੰਨੀ ਦੇਰ ਤੱਕ ਸਿੱਖ ਦੀ ਜ਼ਬਾਨ ਤੋਂ ਇਹ ਸ਼ਬਦ ਨਹੀਂ ਨਿਕਲਦੇ, ਉੱਨੀ ਦੇਰ ਤੱਕ ਉਹ ਅਰਦਾਸ ਵਿਚ ਮੱਥਾ ਨਹੀਂ ਟੇਕ ਸਕਦਾ। ਇਸ ਦਾ ਭਾਵ ਹੈ ਕਿ ਜਿੰਨੀ ਮਰਜ਼ੀ ਤੂੰ ਆਪਣੀ ਮੰਗ ਰੱਖ, ਉਹ ਭਾਵੇਂ ਦੁਨਿਆਵੀ ਹੈ, ਪਦਾਰਥਕ ਹੈ, ਪ੍ਰਮਾਰਥਕ ਹੈ, ਪਰ ਤੇਰੀ ਅਰਦਾਸ ਤਾਂ ਹੀ ਸੁਣੀ ਜਾਏਗੀ ਜੇ ਤੂੰ ਇਹ ਸ਼ਬਦ ਕਹੇਂਗਾ-

*ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ॥*

ਤੈਨੂੰ ਆਪਣੀ ਅਰਦਾਸ ਵਿਚ ਸਰਬੱਤ ਦਾ ਭਲਾ ਕਹਿਣਾ ਪਵੇਗਾ। ਭਾਵੇਂ ਭਲਾ ਆਪਣਾ ਮੰਗੀਏ, ਪਰ ਗੁਰੂ ਦੇ ਸਿੱਖੋ ! ਜਿੰਨੀ ਦੇਰ ਤੱਕ ਸਰਬੱਤ ਦਾ ਭਲਾ ਨਹੀਂ ਕਹਿੰਦੇ, ਉੱਨੀ ਦੇਰ ਤੱਕ ਸਿੱਖ ਅਰਦਾਸ ਵਿਚ ਖਲੋਤਾ ਹੋਇਆ ਮੱਥਾ ਨਹੀਂ ਟੇਕ ਸਕਦਾ। ਇਸ ਦੇ ਵਿਚ ਚਾਰ ਗੱਲਾਂ ਚੇਤੇ ਰੱਖਣ ਵਾਲੀਆਂ ਹਨ—ਨਾਮ, ਚੜ੍ਹਦੀ ਕਲਾ, ਤੇਰਾ ਭਾਣਾ ਤੇ ਸਰਬੱਤ ਦਾ ਭਲਾ।

ਕਈ ਵਾਰ ਇਹ ਸਵਾਲ ਪੈਦਾ ਹੁੰਦਾ ਹੈ ਕਿ ਇਹ ਸ਼ਬਦ ਕਿੱਥੋਂ ਸ਼ੁਰੂ ਹੋਇਆ ? ਆਮ ਵਿਦਵਾਨਾਂ ਦੀ ਇਹ ਰਾਏ ਹੈ ਕਿ ਨਾਨਕ ਪਦ ਦੀ ਵਰਤੋਂ ਕੇਵਲ ਗੁਰਮਤਿ ਕਰ ਸਕਦੀ ਹੈ, ਪਰ ਗੁਰੂ ਪੰਥ ਜਿਹੜੀ ਪੰਚ ਪ੍ਰਧਾਨੀ, ਪੰਚ ਪ੍ਰਵਾਨੀ ਮਰਯਾਦਾ ਹੈ, ਪੰਥ ਨੇ ਆਪਣੇ ਗੁਰੂ

ਨਾਨਕ ਸਾਹਿਬ ਦੀ ਟੇਕ ਲੈ ਕੇ ਨਾਨਕ ਪੱਦ ਦੀ ਵਰਤੋਂ ਕਰਕੇ ਸਾਨੂੰ ਇਹ ਦਰਸਾਉਣ ਦਾ ਯਤਨ ਕੀਤਾ ਹੈ ਕਿ ਗੁਰੂ ਨਾਨਕ ਸਾਹਿਬ ਦੇ ਪਵਿੱਤਰ ਚਰਨਾਂ ਦਾ ਧਿਆਨ ਟਿਕਾਅ ਕੇ ਇਹ ਇਹ ਚੀਜ਼ਾਂ ਤੇਰੇ ਕੋਲ ਹੋਣ ਤਾਂ ਤੇਰੀ ਚੜ੍ਹਦੀ ਕਲਾ ਹੋਵੇਗੀ।

ਗੁਰਮਤਿ ਦੇ ਕੁਝ ਸ਼ਬਦ ਅਜਿਹੇ ਹਨ ਜਿਨ੍ਹਾਂ ਨੂੰ ਅਸੀਂ ਆਪਣੀ ਜ਼ਿੰਦਗੀ ਦੇ ਅੰਦਰ ਸੁਭਾਵਿਕ ਵਰਤ ਲੈਂਦੇ ਹਾਂ, ਪਰ ਉਹਨਾਂ ਸ਼ਬਦਾਂ ਦੀ ਵਰਤੋਂ ਹਰ ਬੰਦਾ ਆਪਣੀ ਜ਼ਬਾਨ ਤੋਂ, ਆਪਣੀ ਰਸਨਾ ਤੋਂ ਕਰਦਾ ਹੈ। ਕਈ ਵਾਰੀ ਜਿਹੜਾ ਸ਼ਬਦ ਆਮ ਵਰਤੋਂ ਵਿਚ ਆ ਜਾਏ ਤਾਂ ਉਸ ਦੇ ਡੂੰਘੇ ਅਰਥਾਂ ਨੂੰ ਲੋਕ ਛੱਡ ਦਿੰਦੇ ਹਨ, ਕੇਵਲ ਸ਼ਬਦ ਨੂੰ ਆਪਣੀ ਜ਼ੁਬਾਨ 'ਤੇ ਧਰ ਲੈਂਦੇ ਹਨ। ਉਸ ਦਾ ਭਾਵ ਕੀ ਹੈ, ਉਸ ਦਾ ਅਰਥ ਕੀ ਹੈ, ਉਸ ਦੀ ਅੰਦਰ ਦੀ ਪ੍ਰਿਸ਼ਟ ਭੂਮੀ ਕੀ ਹੈ, ਉਹ ਸ਼ਬਦ ਸਾਨੂੰ ਕਹਿਣਾ ਕੀ ਚਾਹੁੰਦਾ ਹੈ ? ਹਰ ਬੰਦਾ ਜਦੋਂ ਮਿਲਦਾ ਹੈ ਤਾਂ ਉਸ ਨੂੰ ਇਕ ਸਵਾਲ ਕਰਦੇ ਹਾਂ ਕਿ ਫਤਹਿ ਬੁਲਾ ਕੇ ਕੀ ਹਾਲ ਹੈ ? ਉਸ ਦੀ ਜ਼ਬਾਨ 'ਤੇ ਸ਼ਬਦ ਹੁੰਦਾ ਹੈ— ਚੜ੍ਹਦੀ ਕਲਾ। ਜੇ ਕਿਸੇ ਨੂੰ ਮਿਲੋ ਕਿ ਸੁਣਾ ਕਿੱਦਾਂ ? ਉਹ ਇਕੋ ਗੱਲ ਕਹਿੰਦਾ ਹੈ ਕਿ ਸੁੱਖ ਆਨੰਦ ਬਣਿਆ ਪਿਆ ਹੈ। ਹਾਲਾਂਕਿ ਉਸ ਨੂੰ ਪਤਾ ਨਹੀਂ ਕਿ ਚੜ੍ਹਦੀ ਕਲਾ ਤੇ ਸੁੱਖ ਆਨੰਦ ਦੇ ਕੀ ਅਰਥ ਹਨ। ਸਾਹਿਬ ਕ੍ਰਿਪਾਲੂ ਜੀ ਕਿਤੇ ਮੇਹਰ ਕਰਕੇ ਖ਼ੁਸ਼ੀ ਦਾ ਕੰਮ ਕਿਤੇ ਕਰ ਦੇਵੇ, ਘਰ ਦੇ ਦੇਵੇ ਜਾਂ ਕਿਤੇ ਬਾਬਾ ਕਿਸੇ ਨੂੰ ਪੱਦਵੀ ਦੇ ਦੇਵੇ ਜਾਂ ਮੇਰਾ ਵਾਹਿਗੁਰੂ ਤਰੁੱਠ ਪਵੇ, ਕਿਸੇ ਨੂੰ ਤਰੱਕੀ ਮਿਲ ਜਾਏ ਤਾਂ ਕੀਰਤਨੀਏ ਗੁਰਸਿੱਖਾਂ ਨੂੰ ਕਹਿੰਦੇ ਹਾਂ ਸ਼ਬਦ ਪੜ੍ਹਿਉ–

*ਲਖ ਖੁਸੀਆ ਪਾਤਿਸਾਹੀਆ ਜੇ ਸਤਿਗੁਰੁ ਨਦਰਿ ਕਰੇਇ॥*

(ਅੰਗ ੪੪)

ਇਹ ਪੜ੍ਹਨਾ ਮਾੜੀ ਗੱਲ ਨਹੀਂ, ਪਰ ਇਕ ਗੱਲ ਸਮਝ ਲਈਏ ਕਿ ਇਹ ਸ਼ਬਦ ਰਿਵਾਜ ਬਣ ਕੇ ਰਹਿ ਗਿਆ ਹੈ। ਲੱਖ ਖ਼ੁਸ਼ੀਆਂ ਪਾਤਿਸ਼ਾਹੀਆਂ ਮਿਲਦੀਆਂ ਹਨ, ਪਰ ਅੱਗੇ ਇਕ ਸ਼ਰਤ ਹੈ ਕਿ ਜੇ ਸਤਿਗੁਰੂ ਦੀ ਨਦਰਿ ਹੋ ਜਾਏ। ਇਸ ਸ਼ਬਦ ਦੀ ਰਹਾਉ ਦੀ ਤੁੱਕ ਹੈ–

*ਮੇਰੇ ਮਨ ਏਕਸ ਸਿਉ ਚਿਤੁ ਲਾਇ॥*
*ਏਕਸ ਬਿਨੁ ਸਭ ਧੰਧੁ ਹੈ ਸਭ ਮਿਥਿਆ ਮੋਹੁ ਮਾਇ॥*

(ਅੰਗ ੪੪)

ਲੱਖ ਖ਼ੁਸ਼ੀਆਂ ਪਾਤਿਸ਼ਾਹੀਆਂ ਮਿਲਣਗੀਆਂ ਸਤਿਗੁਰੂ ਦੀ ਨਦਰਿ ਨਾਲ ਤੇ ਜਿਸ ਦਿਨ ਸਤਿਗੁਰੂ ਦੀ ਨਦਰਿ ਹੋ ਗਈ ਤਾਂ ਮੇਰੇ ਮਨਾ ! ਤੂੰ ਇਕ ਨਾਲ ਆਪਣੇ ਚਿੱਤ ਨੂੰ ਜੋੜੀਂ ਤੇ ਜਿਸ ਦਿਨ ਇਕ ਨਾਲ ਚਿੱਤ ਨੂੰ ਜੋੜਿਆ ਤਾਂ ਬਾਕੀ ਦੁਨੀਆਂ ਦੇ ਖਲਜਗਨ ਆਪਣੇ ਆਪ ਮੁੱਕ ਜਾਣਗੇ। ਸਾਹਿਬ ਕਹਿੰਦੇ ਹਨ–

*ਜਿਸ ਨੋ ਬਖਸੇ ਸਿਫਤਿ ਸਾਲਾਹ॥*
*ਨਾਨਕ ਪਾਤਿਸਾਹੀ ਪਾਤਿਸਾਹੁ॥* (ਜਪੁ ਜੀ ਸਾਹਿਬ)

ਨਾਮ ਰੱਤੇ ਜਿਹੜੇ ਹਨ ਉਹ ਪਾਤਿਸ਼ਾਹ ਹਨ। ਕੋਈ ਵੀ ਕਾਰਜ ਹੋਵੇ, ਜਨਮ ਦਿਨ ਹੋਵੇ ਤਾਂ ਗੁਜਰੀ ਰਾਗ ਦਾ ਸ਼ਬਦ ਪੜ੍ਹਦੇ ਹਾਂ-

*ਪੂਤਾ ਮਾਤਾ ਕੀ ਆਸੀਸ॥*

(ਅੰਗ ੪੯੬)

ਕਈ ਵਾਰੀ ਮਾਂ ਅੰਦਰ ਭਰਮ ਵੀ ਪਾਲ ਲੈਂਦੀ ਹੈ ਕਿ ਕੀਰਤਨੀਏ ਸਿੱਖ ਮੇਰੇ ਵੱਲੋਂ ਆਸੀਸ ਦਿੰਦੇ ਹਨ, ਪਰ ਮਾਂ ਭਾਨੀ ਵਰਗਾ ਜਿਗਰਾ ਹੋਵੇ ਤਾਂ ਅਸੀਸਾਂ ਲੱਗਦੀਆਂ ਹਨ। ਜਿਸ ਦਾ ਆਪਣਾ ਹੀ ਅੰਦਰ ਥੋਥਾ ਹੈ, ਉਸ ਨੇ ਬੱਚੇ ਨੂੰ ਆਸੀਸ ਕੀ ਦੇਣੀ ਹੈ। ਕੀ ਤੇਰੇ ਕੋਲ ਆਪ ਨੇਮ ਹੈ ? ਕੀ ਤੇਰੇ ਕੋਲ ਸਿਮਰਨ ਬੰਦਗੀ ਹੈ ? ਕਿਸੇ ਨੇ ਪੁੱਛਿਆ ਸੀ ਇਕ ਸਿੱਖ ਵਿਦਵਾਨ ਨੂੰ ਕਿ ਗੁਰੂ ਅਰਜਨ ਦੇਵ ਜੀ ਨੇ ਤੱਤੀ ਤਵੀ 'ਤੇ ਬੈਠ ਕੇ ਭਾਣਾ ਕਿਵੇਂ ਮੰਨ ਲਿਆ ? ਕਹਿਣ ਲੱਗੇ, ਭਾਨੀ ਦੇ ਜਾਏ ਸਨ। ਗੋਦ ਵਿਚ ਬਿਠਾਇਆ ਸੀ, ਅਸੀਸਾਂ ਹੀ ਭਾਣੇ ਦੀਆਂ ਦਿੱਤੀਆਂ ਸਨ। ਕਹਿਣ ਲੱਗੇ, ਭਾਣੇ ਦੇ ਜਾਏ ਉਸ ਨੂੰ ਹਰ ਗੱਲ ਭਾਅ ਗਈ। ਬਸ ਮਾਂ ਦੀਆਂ ਆਸੀਸਾਂ ਤੱਤੀ ਤਵੀ 'ਤੇ ਬਿਠਾ ਕੇ ਵੀ ਉਹਨਾਂ ਨੂੰ ਅਡੋਲ ਰੱਖ ਗਈਆਂ। ਫਿਰ ਜਦੋਂ ਮ੍ਰਿਤਕ ਦਾ ਭੋਗ ਪੈਂਦਾ ਹੈ ਤੇ ਉਦੋਂ ਸਾਡਾ ਇਹ ਸ਼ਬਦ ਜ਼ਰੂਰੀ ਹੈ ਕਿ-

*ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ॥*

(ਅੰਗ ੧੧੦੪)

ਗੁਰੂ ਦੇ ਸਿੱਖੋ ! ਇਹ ਮਰਨ ਤੋਂ ਬਾਅਦ ਦਾ ਸ਼ਬਦ ਨਹੀਂ। ਅਸਲ ਵਿਚ ਕਬੀਰ ਜੀਉਂਦਿਆਂ ਕਹਿ ਰਹੇ ਹਨ ਕਿ ਓਏ ਦੁਨੀਆਂ ਦੇ ਲੋਕੋ ! ਇਸ ਰਣ ਤੱਤੇ ਵਿਚ ਜੂਝੋ। ਜਿੱਤ ਸਕਦੇ ਹੋ ਤਾਂ ਚੜ੍ਹਦੀ ਕਲਾ ਵਿਚ ਮੈਦਾਨ ਨੂੰ ਜਿੱਤ ਜਾ, ਜਿੱਤਣ ਤੋਂ ਬਾਅਦ ਕਹੋ-

*ਅਬ ਕੀ ਬਾਰ ਬਖਸਿ ਬੰਦੇ ਕਉ*

ਪਹਿਲੀ ਤੁੱਕ ਹੈ-

*ਕਹੈ ਕਬੀਰੁ ਸੁਨਹੁ ਰੇ ਸੰਤਹੁ ਖੇਤ ਹੀ ਕਰਹੁ ਨਿਬੇਰਾ॥*

ਬੰਦਗੀ ਕਦੀ ਕੀਤੀ ਨਹੀਂ, ਸਿਮਰਨ ਕਦੀ ਕੀਤੀ ਨਹੀਂ, ਸੇਵਾ ਕਦੀ ਕੀਤੀ ਨਹੀਂ, ਬਾਣੀ ਕਦੀ ਪੜ੍ਹੀ ਨਹੀਂ, ਦਸਵੰਧ ਕਦੀ ਕੱਢਿਆ ਨਹੀਂ ਤੇ ਮਰਨ ਤੋਂ ਬਾਅਦ ਐਵੇਂ ਅੱਧੀਆਂ ਅੱਧੀਆਂ ਤੁੱਕਾਂ ਢੁਕਾਈ ਜਾਂਦੇ ਹਨ। ਭਰਮ ਹੀ ਪਾਲਣਾ ਹੈ ਨਾ। ਹੁਣ ਕਹੀ ਜਾਏ ਕਿ ਬਾਪੂ ਜੀ ਸੱਚਖੰਡਿ ਚਲੇ ਗਏ ਨੇ, ਭਾਵੇਂ ਉਹ ਵਿਚਾਰਾ ਕਿਸੇ ਜੂਨ ਵਿਚ ਪੈ ਕੇ ਰਾਤ ਨੂੰ ਕਿਸੇ ਦੇ ਘਰ ਦੇ ਅੱਗੇ ਖਲੋਤਾ ਹੋਵੇ। ਜੇ ਕਿਤੇ ਨਿਬੜਦਾ ਦਿੱਸੇ ਤਾਂ ਫਿਰ ਬੇਨਤੀ ਕਰ ਦੇ-

*ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ॥*

(ਅੰਗ ੧੧੦੪)

ਇਹ ਸ਼ਬਦ ਅਸੀਂ ਅਕਸਰ ਪੜ੍ਹਦੇ ਹਾਂ ਕਿ ਚੜ੍ਹਦੀ ਕਲਾ, ਆਨੰਦ ਬਣਿਆ ਪਿਆ

ਹੈ, ਸੁੱਖ ਮੌਜ ਹੈ। ਮੈਂ ਬੇਨਤੀ ਕਰਾਂ ਆਨੰਦ ਸ਼ਬਦ ਕਹਿਣ ਨਾਲ ਆਨੰਦ ਨਹੀਂ, ਆਨੰਦ ਤਾਂ ਇਕ ਮਾਣਨ ਵਾਲੀ ਚੀਜ਼ ਹੈ। ਆਨੰਦ ਤਾਂ ਇਕ ਸੁਣਨ ਵਾਲੀ ਚੀਜ਼ ਹੈ। ਆਨੰਦ ਤਾਂ ਇਕ ਜਾਣਨ ਵਾਲੀ ਚੀਜ਼ ਹੈ। ਸਾਹਿਬ ਨੇ ਤਿੰਨੇ ਗੱਲਾਂ ਕਹੀਆਂ। ਕਹਿੰਦੇ ਹਨ, ਆਨੰਦ ਜਾਣਿਆ ਜਾਂਦਾ ਹੈ, ਆਨੰਦ ਮਾਣਿਆ ਜਾਂਦਾ ਹੈ ਤੇ ਆਨੰਦ ਸੁਣਿਆ ਵੀ ਜਾਂਦਾ ਹੈ।-

*ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥*

ਅਸੀਂ ਕਹਿੰਦੇ ਹਾਂ-

*ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ॥*

ਅਖ਼ੀਰ ਵਿਚ ਜਾ ਕੇ ਪੜ੍ਹਦੇ ਹਾਂ-

*ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ॥*

ਗੁਰੂ ਸਾਹਿਬ ਕਹਿੰਦੇ ਹਨ, ਜ਼ਬਾਨੀ ਆਨੰਦ ਨਹੀਂ, ਅਸਲ ਵਿਚ ਇਹ ਆਨੰਦ ਚੜ੍ਹਦੀ ਕਲਾ ਦਾ ਪ੍ਰਤੀਕ ਹੈ। ਉਹ ਕੀ ਹੈ ਆਨੰਦ ? ਕਹਿਣ ਲੱਗੇ-

*ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ॥*
*ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ॥*
*ਕਹੈ ਨਾਨਕੁ ਏਹੁ ਅਨੰਦੁ ਹੈ ਅਨੰਦੁ ਗੁਰ ਤੇ ਜਾਣਿਆ॥*

(ਅਨੰਦ ਸਾਹਿਬ)

ਕਹਿੰਦੇ ਹਨ ਕਿ ਇਹ ਆਨੰਦ ਹੈ ਕਿ ਜਿਸ ਦਿਨ ਤੇਰੇ ਅੰਦਰ ਦੇ ਪਾਪਾਂ ਦੀਆਂ ਜੜ੍ਹਾਂ ਕੱਟੀਆਂ ਜਾਣ। ਤੇਰੇ ਸ਼ਬਦਾਂ ਵਿਚ ਕਸ਼ਿਸ਼ ਪੈਦਾ ਹੋ ਜਾਏ। ਤੇਰੇ ਸ਼ਬਦ ਕਦੀ ਝੂਠੇ ਨਾ ਪੈਣ। ਸੱਚ ਜਾਣੀਂ, ਗੁਰਮੁਖਾ ! ਇਹ ਆਨੰਦ ਹੈ।

ਚੜ੍ਹਦੀ ਕਲਾ, ਇਸ ਦੇ ਅਰਥ ਕੀ ਕਰਦੇ ਹਾਂ ? ਕਲਾ ਦੋ ਤਰ੍ਹਾਂ ਦੀ ਹੈ। ਵੈਸੇ ਤਾਂ ਕਲਾ ਕਈ ਮੰਨੀਆਂ ਹਨ। ਕੋਈ ਚੌਦਾਂ ਕਲਾ ਸੰਪੂਰਨ, ਕੋਈ ਸੋਲਾਂ ਕਲਾ ਸੰਪੂਰਨ, ਪਰ ਬਾਬਾ ਤਾਂ-

*ਅਨਤ ਕਲਾ ਹੋਇ ਠਾਕੁਰੁ ਚੜਿਆ॥*

(ਅੰਗ ੧੦੮੧)

ਉਸ ਦੀ ਗਿਣਤੀ ਕੋਈ ਨਹੀਂ। ਹੁਣ ਇਕ ਕਲਾ ਹੈ ਚੜ੍ਹਦੀ ਕਲਾ ਤੇ ਇਕ ਹੈ ਢਹਿੰਦੀ ਕਲਾ। ਚੜ੍ਹਦੀ ਕਲਾ ਦੀ ਉਪਜ ਕਿੱਥੋਂ ਹੋਈ ਹੈ ? ਚੜ੍ਹਦੀ ਕਲਾ ਹੈ ਕੀ ? ਕੀ ਕੇਵਲ ਕਿਸੇ ਬੰਦੇ ਨੂੰ ਦਬਕਾ ਲੈਣਾ, ਸ਼ਬਦਾਵਲੀ ਵਰਤ ਲੈਣੀ ਪਰ ਹਕੀਕਤ ਇਹ ਹੈ ਕਿ ਗੁਰੂ ਦੇ ਸਿੱਖੋ ! ਚੜ੍ਹਦੀ ਕਲਾ ਦੀ ਪਰਿਭਾਸ਼ਾ ਗੁਰੂ ਗ੍ਰੰਥ ਸਾਹਿਬ ਵਿਚੋਂ ਪੁੱਛੋ। ਇਕ ਹੁੰਦੀ ਹੈ ਮਾਇਆ ਦੀ ਕਲਾ ਤੇ ਇਕ ਹੁੰਦੀ ਹੈ ਨਾਮ ਦੀ ਕਲਾ। ਵੈਸੇ ਕਲਾ ਦਾ ਅਰਥ ਹੁੰਦਾ ਹੈ

ਸ਼ਕਤੀ। ਜਿਹੜੀ ਮਾਇਆ ਦੀ ਕਲਾ ਹੈ ਉਹ ਹਕੀਕਤ ਵਿਚ ਢਹਿੰਦੀ ਕਲਾ ਵਿਚ ਇਕ ਦਿਨ ਸੁੱਟਦੀ ਹੈ ਤੇ ਜਿਹੜੀ ਨਾਮ ਦੀ ਕਲਾ ਹੈ, ਸੱਚ ਜਾਣੋ, ਉਹ ਚੜ੍ਹਦੀ ਕਲਾ ਵਾਲੇ ਪਾਸੇ ਲਿਜਾਂਦੀ ਹੈ। ਨਾਮ ਦੀ ਕਲਾ ਚੜ੍ਹਦੀ ਹੈ, ਮਾਇਆ ਦੀ ਕਲਾ ਢਹਿੰਦੀ ਹੈ। ਨਾਮ ਦੀ ਕਲਾ ਵਾਲਾ ਖ਼ੁਮਾਰੀ ਵਿਚ ਰਹਿੰਦਾ ਹੈ ਤੇ ਮਾਇਆ ਦੀ ਕਲਾ ਵਾਲਾ ਖ਼ੁਆਰੀ ਵਿਚ ਰਹਿੰਦਾ ਹੈ। ਮਾਇਆ ਦੀ ਕਲਾ ਵਾਲਾ ਕੇਵਲ ਮੈਂ ਮੈਂ ਦੀ ਰੱਟ ਲਾਉਂਦਾ ਹੈ ਤੇ ਨਾਮ ਦੀ ਕਲਾ ਵਾਲਾ ਕੇਵਲ ਤੂੰ ਤੂੰ ਦੀ ਰੱਟ ਲਗਾਉਂਦਾ ਹੈ। ਮਾਇਆ ਦੀ ਕਲਾ ਵਾਲਾ ਕਹਿੰਦਾ ਹੈ ਸਭ ਕੁਝ ਮੇਰੇ ਘਰ ਆ ਜਾਵੇ, ਭਾਵੇਂ ਦੁਨੀਆਂ ਲੁੱਟੀ ਜਾਏ ਤੇ ਨਾਮ ਦੀ ਕਲਾ ਵਾਲਾ ਕਹਿੰਦਾ ਹੈ ਮੇਰੇ ਪੱਲੇ ਕੁਝ ਰਹੇ ਨਾ ਰਹੇ, ਪਰ ਸਰਬੱਤ ਦਾ ਭਲਾ ਹੋਵੇ। ਸਿੱਖਾਂ ਨੇ ਸ਼ਬਦ ਵਰਤੇ-

*ਨਾਨਕ ਨਾਮ ਚੜ੍ਹਦੀ ਕਲਾ।*

ਹੇ ਮੇਰੇ ਮਾਲਕਾ ! ਤੂੰ ਚੜ੍ਹਦੀ ਕਲਾ ਦੇਵੀਂ, ਪਰ ਮਾਇਆ ਦੀ ਨਹੀਂ। ਤੂੰ ਚੜ੍ਹਦੀ ਕਲਾ ਦੇਵੀਂ, ਚਤੁਰਾਈਆਂ ਨਾਲ ਕਿਸੇ ਨੂੰ ਥੱਲੇ ਸੁੱਟ ਕੇ ਨਹੀਂ। ਜੇ ਚੜ੍ਹਦੀ ਕਲਾ ਦੇਣੀ ਹੈ ਤਾਂ ਨਾਮ ਦੀ ਦਾਤ ਦੇਈਂ। ਨਾਮ ਵਿਚੋਂ ਨਿਕਲੀ ਹੋਈ ਕਲਾ ਹੀ ਚੜ੍ਹਦੀ ਕਲਾ ਹੈ। ਬਾਕੀ ਸਾਰੀਆਂ ਢਹਿੰਦੀਆਂ ਕਲਾ ਹਨ। ਚੜ੍ਹਦੀ ਦਾ ਅਰਥ ਹੈ ਉੱਪਰ ਨੂੰ ਜਾਣਾ ਤੇ ਕਲਾ ਦਾ ਅਰਥ ਹੈ ਸ਼ਕਤੀ।-

*ਨਾਨਕ ਨਾਮ ਚੜ੍ਹਦੀ ਕਲਾ॥*

ਧੰਨ ਗੁਰੂ ਨਾਨਕ ਜੀ ਦਾ ਨਾਮ ਲੈ ਕੇ ਸਿੱਖ ਕਹਿੰਦਾ ਹੈ, ਦਾਤਾ ! ਮੇਹਰ ਕਰੀਂ, ਮੈਨੂੰ ਨਾਮ ਦੇਈਂ ਤੇ ਨਾਮ ਵਿਚੋਂ ਨਿਕਲੀ ਹੋਈ ਸ਼ਕਤੀ ਹੀ ਚੜ੍ਹਦੀ ਕਲਾ ਹੈ।

ਭਾਈ ਵੀਰ ਸਿੰਘ ਨੇ ਰਾਣਾ ਸੂਰਤ ਸਿੰਘ ਵਿਚ ਇਸ ਦੇ ਅਰਥਾਂ ਦੀ ਕਮਾਲ ਕਰ ਦਿੱਤੀ ਹੈ। ਕਹਿਣ ਲੱਗੇ, ਸਿੱਖੀ ਹੈ ਬਲਵਾਨ ਕਰਨਾ ਸੁਰਤ ਨੂੰ। ਕਹਿਣ ਲੱਗੇ ਅਸਲ ਵਿਚ ਸਿੱਖੀ ਹੈ ਕਮਾਈ ਕਰ ਕਰ ਕੇ ਆਪਣੀ ਸੁਰਤੀ ਨੂੰ ਬਲਵਾਨ ਕਰਨਾ। ਸਿੱਖੀ ਹੈ ਬਲਵਾਨ ਕਰਨਾ ਸੁਰਤ ਨੂੰ ਚੜ੍ਹਦੀ ਕਲਾ ਵਿਚ ਸਦਾ ਰੱਖਣਾ। ਸੁਰਤ ਬਲਵਾਨ ਹੋ ਜਾਏ ਤੇ ਜਿਨ੍ਹਾਂ ਦੀ ਸੁਰਤ ਬਲਵਾਨ ਹੋ ਜਾਏ ਉਹਨਾਂ ਦੇ ਸਿਰ 'ਤੇ ਆਰੇ ਚੱਲ ਜਾਣ ਤਾਂ ਵੀ ਕਹਿੰਦੇ ਹਨ, ਚੜ੍ਹਦੀ ਕਲਾ ਹੈ ਜੀ। ਸੁਰਤ ਬਲਵਾਨ ਹੋ ਜਾਏ ਤੇ ਬੰਦ ਬੰਦ ਕੱਟਿਆ ਜਾਵੇ ਤਾਂ ਵੀ ਕਹਿੰਦੇ ਹਨ, ਚੜ੍ਹਦੀ ਕਲਾ ਹੈ ਜੀ। ਭਾਈ ਵੀਰ ਸਿੰਘ ਦੇ ਛੋਟੇ ਭਰਾਤਾ ਡਾਕਟਰ ਬਲਬੀਰ ਸਿੰਘ ਨੇ ਨਰੂਪਤ ਗੁਰੂ ਗ੍ਰੰਥ ਸਾਹਿਬ ਪੁਸਤਕਾਂ ਲਿਖੀਆਂ ਹਨ। ਚੜ੍ਹਦੀ ਕਲਾ ਵਾਲਾ ਸਬਜੈੱਕਟ ਪੜ੍ਹਿਉ। ਉਹ ਕਹਿੰਦੇ ਹਨ, ਚੜ੍ਹਦੀ ਕਲਾ ਹੈ ਨੇਹਕਲੰਕ। ਜਿਸ ਦੇ ਜੀਵਨ 'ਤੇ ਕੋਈ ਕਲੰਕ ਨਾ ਲਾ ਸਕੇ। ਕਹਿਣ ਲੱਗੇ ਚੜ੍ਹਦੀ ਕਲਾ ਹੈ ਇਕ ਉਤਸ਼ਾਹ। ਚੜ੍ਹਦੀ ਕਲਾ ਹੈ ਇਕ ਵੇਗ। ਕਹਿਣ ਲੱਗੇ, ਉਹ ਵੇਗ ਜਿਸ ਦੇ ਸਾਹਮਣੇ ਪਾਪਾਂ ਦੇ, ਬਦੀਆਂ ਦੇ ਕਖ ਕਾਨੇ ਅੜ ਨਾ ਸਕਣ। ਦੁਨੀਆਂ ਦੀ ਨਿੰਦਿਆ ਚੁਗਲੀ ਅੜ ਨਾ ਸਕੇ। ਅੰਦਰ ਦਾ ਇਕ ਜੀਵਨ ਜਿਸ ਦੇ ਸਾਹਮਣੇ ਜਿੰਨੇ ਮਰਜ਼ੀ ਝਖੜ ਆ ਜਾਣ, ਸਾਰਿਆਂ ਨੂੰ ਧੱਕ ਕੇ ਆਪਣੀ ਮੰਜ਼ਿਲ 'ਤੇ ਪਹੁੰਚ

ਜਾਏ, ਇਹ ਹੈ ਚੜ੍ਹਦੀ ਕਲਾ।

ਗੁਰੂ ਗ੍ਰੰਥ ਸਾਹਿਬ ਨੇ ਚੜ੍ਹਦੀ ਕਲਾ ਦੇ ਸਬੰਧੀ ਕੁਝ ਬਚਨ ਕਹੇ ਹਨ। ਅਸੀਂ ਜਪੁ ਸਾਹਿਬ ਦੀ ਬਾਣੀ ਪੜ੍ਹਦੇ ਹਾਂ। ਸਿੱਖੀ ਵਿਚ ਸਿਮਰਨਾ, ਧਿਆਉਣਾ, ਜੱਪਣਾ, ਅਰਾਧਨਾ ਇਹ ਸਾਰੀਆਂ ਗੱਲਾਂ ਪ੍ਰਵਾਨ ਹਨ। ਸਾਹਿਬ ਕਹਿਣ ਲੱਗੇ, ਚੜ੍ਹਦੀ ਕਲਾ ਜੱਪਣ ਵਾਲਿਆਂ ਨੂੰ ਮਿਲਦੀ ਹੈ। ਨਾਮ ਤੋਂ ਬਿਨਾਂ ਕਦੀ ਚੜ੍ਹਦੀ ਕਲਾ ਨਹੀਂ ਮਿਲਦੀ। ਸਿੰਘ ਸਾਹਿਬ ਗਿਆਨੀ ਪ੍ਰਤਾਪ ਸਿੰਘ ਨੇ ਗੁਰਮਤਿ ਫ਼ਿਲੋਸਫ਼ੀ ਵਿਚ ਵੀ ਚੜ੍ਹਦੀ ਕਲਾ ਦਾ ਜ਼ਿਕਰ ਕੀਤਾ ਹੈ। ਉਹ ਕਹਿੰਦੇ ਹਨ, ਦੇਖੋ ਬੰਦਾ ਭਾਵੇਂ ਚੌਰਾਸੀ ਲੱਖ ਜੂਨ ਦਾ ਸਰਦਾਰ ਹੈ, ਪਰ ਇਹ ਵੀ ਨਾ ਭੁੱਲੀਏ ਕਿ ਇਹ ਸਾਰੀਆਂ ਸ਼ਕਤੀਆਂ ਦਾ ਮਾਲਕ ਨਹੀਂ। ਜੇ ਇਹ ਸੋਚੇ ਕਿ ਸਾਰੀਆਂ ਸ਼ਕਤੀਆਂ ਦਾ ਕੇਂਦਰ ਮੈਂ ਹਾਂ ਤਾਂ ਇਸ ਦੀ ਅਗਿਆਨਤਾ ਹੈ। ਸਾਰੀਆਂ ਸ਼ਕਤੀਆਂ ਦਾ ਕੇਂਦਰ ਪ੍ਰਮਾਤਮਾ ਹੈ। ਸਿੱਖ ਉਦੋਂ ਚੜ੍ਹਦੀ ਕਲਾ ਵਿਚ ਜਾਂਦਾ ਹੈ ਜਦੋਂ ਇਸ ਦਾ ਸੰਬੰਧ ਪ੍ਰਮਾਤਮਾ ਦੇ ਨਾਲ ਨਿਰੰਤਰ ਬਣਦਾ ਹੈ। ਉਸ ਸ਼ਕਤੀਆਂ ਦੇ ਦਾਤੇ ਨਾਲ ਜੁੜ ਕੇ ਜਿਹੜੀ ਸ਼ਕਤੀ ਮਿਲੇ, ਉਹ ਕਲਾ ਹੀ ਅਸਲ ਵਿਚ ਚੜ੍ਹਦੀ ਕਲਾ ਹੋਵੇਗੀ। ਸਾਹਿਬ ਕਹਿੰਦੇ ਹਨ, ਜਿਨ੍ਹਾਂ ਕੋਲ ਚੜ੍ਹਦੀ ਕਲਾ ਹੈ, ਉਹ ਅਡੋਲ ਰਹਿੰਦੇ ਹਨ। ਜਿਨ੍ਹਾਂ ਕੋਲ ਚੜ੍ਹਦੀ ਕਲਾ ਹੈ, ਉਹ ਦੁੱਖ ਤੇ ਸੁੱਖ ਨੂੰ ਹੰਢਾ ਜਾਂਦੇ ਹਨ। ਸਾਹਿਬ ਕਹਿਣ ਲੱਗੇ-

*ਕਹਨ ਕਹਾਵਨ ਕਉ ਕਈ ਕੇਤੈ॥*

ਕਹਿਣ ਲੱਗੇ ਜਿਸ ਨੂੰ ਪੁੱਛੋ, ਉਹ ਕਹਿੰਦਾ ਹੈ ਚੜ੍ਹਦੀ ਕਲਾ ਹੈ, ਬੜਾ ਆਨੰਦ ਬਣਿਆ ਹੈ। ਕਹਿਣ ਲੱਗੇ, ਅਨੇਕਾਂ ਮਿਲਣਗੇ ਜਿਹੜੇ ਚੜ੍ਹਦੀ ਕਲਾ ਦੀ ਗੱਲ ਕਰਨਗੇ।-

*ਕਹਨ ਕਹਾਵਨ ਕਉ ਕਈ ਕੇਤੈ॥*

*ਐਸੋ ਜਨੁ ਬਿਰਲੋ ਹੈ ਸੇਵਕੁ ਜੋ ਤਤ ਜੋਗ ਕਉ ਬੇਤੈ॥*

ਕਹਿੰਦੇ ਹਨ, ਕਰੋੜਾਂ ਵਿਚੋਂ ਇਕ ਅੱਧਾ ਸੰਤ ਜਨ ਹੈ ਜਿਹੜਾ ਚੜ੍ਹਦੀ ਕਲਾ ਵਿਚ ਰਹਿੰਦਾ ਹੈ। ਮਹਾਰਾਜ ! ਉਹ ਕਲਾ ਕਿਹੜੀ ਹੈ ? ਕਹਿਣ ਲੱਗੇ, ਉਹ ਕਲਾ ਹੈ-

*ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ॥*

(ਅੰਗ ੧੩੦੨)

ਨੇਤੈ ਦਾ ਅਰਥ ਹੈ ਨੇਤਰ। ਕਹਿੰਦੇ ਹਨ, ਬਿਲਕੁਲ ਦੁੱਖ ਨਹੀਂ, ਅੰਦਰ ਸੁੱਖ ਹੀ ਸੁੱਖ ਹੈ। ਜਿਸ ਦਿਨ ਮੈਂ ਅੱਖਾਂ ਨਾਲ ਦੇਖਦਾ ਹਾਂ ਤਾਂ ਮੈਨੂੰ ਨੇਤਰਾਂ ਨਾਲ ਦੇਖਿਆਂ ਇਕ ਤੋਂ ਬਿਨਾਂ ਹੋਰ ਕੋਈ ਦਿੱਸਦਾ ਹੀ ਨਹੀਂ। ਗੁਰੂ ਦੇ ਸਿੱਖੋ ! ਜਿਸ ਨੂੰ ਦੁੱਖ ਵੀ ਦੁੱਖ ਨਾ ਲੱਗੇ ਤਾਂ ਸੱਚ ਜਾਣੋ, ਉਹ ਹੈ ਚੜ੍ਹਦੀ ਕਲਾ। ਉਹਨਾਂ ਅਗਲਾ ਸ਼ਬਦ ਵਰਤਿਆ-

*ਬੁਰਾ ਨਹੀ ਸਭੁ ਭਲਾ ਹੀ ਹੈ ਰੇ*

ਕਹਿੰਦੇ ਹਨ, ਕੋਈ ਬੁਰਾ ਨਹੀਂ, ਸਾਰੀ ਦੁਨੀਆਂ ਭਲੀ ਹੈ-

*ਹਾਰ ਨਹੀ ਸਭ ਜੇਤੈ॥*

(ਅੰਗ ੧੩੦੨)

ਕਹਿਣ ਲੱਗੇ, ਇਹ ਨਾ ਸਮਝੀਂ ਕਿ ਮੈਂ ਹਾਰ ਗਿਆ, ਅਸੀਂ ਹਾਰ ਕੇ ਵੀ ਜਿੱਤੇ ਹਾਂ। ਹਕੀਕਤ ਵਿਚ ਜਿਹੜੇ ਹਾਰ ਕੇ ਵੀ ਜਿੱਤੇ ਹੋਣ, ਉਹ ਹੈ ਚੜ੍ਹਦੀ ਕਲਾ। ਹਾਰ ਜਾਣਾ ਗੱਲ ਵੱਖਰੀ ਹੈ, ਪਰ ਹਾਰ ਨੂੰ ਕਬੂਲ ਲੈਣਾ ਢਹਿੰਦੀ ਕਲਾ ਹੈ। ਗੁਰੂ ਦੇ ਸਿੱਖੋ ! ਇਸੇ ਚੜ੍ਹਦੀ ਕਲਾ ਨੂੰ ਨਿਰੂਪਨ ਕੀਤਾ ਹੈ ਸਾਹਿਬ ਧੰਨ ਗੁਰੂ ਤੇਗ਼ ਬਹਾਦਰ ਜੀ ਨੇ। ਚੜ੍ਹਦੀ ਕਲਾ ਕੀ ਹੈ ? ਕਹਿਣ ਲੱਗੇ ਚੜ੍ਹਦੀ ਕਲਾ ਹੈ–

*ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥ ੧ ॥*
*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥*
*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥ ੨ ॥*

(ਅੰਗ ੨੧੯)

ਜਿਹੜਾ ਸੁੱਖ ਦੇ ਦੇਵੇ, ਉਹ ਮਿੱਤਰ ਹੈ। ਜਿਹੜਾ ਥੋੜਾ ਜਿਹਾ ਕੁਬੋਲ ਬੋਲੇ, ਇਕੋ ਦੱਮ ਦੁਸ਼ਮਣ ਹੈ। ਇਹ ਚੜ੍ਹਦੀ ਕਲਾ ਨਹੀਂ। ਗੁਰੂ ਸਾਹਿਬ ਨੇ ਇਕ ਬਚਨ ਕਿਹਾ। ਕਹਿੰਦੇ ਹਨ, ਹੇ ਮਾਲਕ ! ਤੂੰ ਇੰਨਾ ਕੁ ਸੁੱਖ ਦੇਵੀਂ ਕਿ ਮੈਂ ਜਿਸ ਧਰਤੀ ਦੀ ਮਿੱਟੀ ਨੂੰ ਹੱਥ ਪਾਵਾਂ ਉਹ ਮਿੱਟੀ ਵੀ ਸ਼ੱਕਰ ਬਣਨੀ ਸ਼ੁਰੂ ਹੋ ਜਾਏ। ਜਿਹੜੇ ਪਹਾੜ ਸਾਹਮਣੇ ਦਿੱਸਦੇ ਹਨ, ਇਹ ਸੋਨੇ ਤੇ ਚਾਂਦੀ ਦੇ ਬਣ ਜਾਣ। ਇਹਨਾਂ ਉੱਤੇ ਉੱਘੇ ਹੋਏ ਰੁੱਖ, ਹੀਰੇ ਮੋਤੀ ਇਹਨਾਂ ਨੂੰ ਲੱਗ ਜਾਣ। ਜਿੰਨੀਆਂ ਨਦੀਆਂ ਵੱਗਦੀਆਂ ਹਨ, ਦੁੱਧ ਦੀਆਂ ਬਣ ਜਾਣ। ਜਿੰਨੇ ਪਹਾੜਾਂ ਵਿਚੋਂ ਪਾਣੀ ਦੇ ਚਸ਼ਮੇ ਹਨ, ਘਿਉ ਦੇ ਬਣ ਜਾਣ। ਇੰਨਾ ਸੁੱਖ ਮੈਨੂੰ ਦੇ ਦੇਵੀਂ ਪਰ ਮੇਹਰ ਕਰੀਂ, ਮੇਰੀ ਸੁਰਤੀ ਬਲਵਾਨ ਰਹੇ। ਮੈਂ ਇਸ ਦੇ ਸੁੱਖ ਦੀ ਕਲਾ ਨਹੀਂ ਚਾਹੁੰਦਾ, ਮੈਂ ਚਾਹੁੰਦਾ ਹਾਂ ਕਿ ਇੰਨੇ ਸੁੱਖ ਦੇ ਕੇ ਵੀ ਮੇਰੇ ਅੰਦਰ ਨਾਮ ਜੱਪਣ ਦਾ ਚਾਅ ਕਦੀ ਨਾ ਮਰੇ। ਗੁਰੂ ਸਾਹਿਬ ਕਹਿੰਦੇ ਹਨ–

*ਨਦੀਆ ਹੋਵਹਿ ਧੇਣਵਾ ਸੁੰਮ ਹੋਵਹਿ ਦੁਧੁ ਘੀਉ॥*
*ਸਗਲੀ ਧਰਤੀ ਸਕਰ ਹੋਵੈ ਖੁਸੀ ਕਰੇ ਨਿਤ ਜੀਉ॥*
*ਪਰਬਤੁ ਸੁਇਨਾ ਰੁਪਾ ਹੋਵੈ ਹੀਰੇ ਲਾਲ ਜੜਾਉ॥*
*ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ॥*

(ਅੰਗ ੧੪੧)

ਕਿਤੇ ਮੇਰੇ ਅੰਦਰੋਂ ਸਿਮਰਨ ਦੀ ਗੱਲ ਨਾ ਚਲੀ ਜਾਏ। ਜੇ ਸਿਮਰਨ ਚਲਾ ਗਿਆ ਤਾਂ ਇੰਨਾ ਸੁੱਖ ਲੈ ਕੇ ਵੀ ਢਹਿੰਦੀ ਕਲਾ ਹੈ। ਸਾਹਿਬ ਨੇ ਅਗਲਾ ਬਚਨ ਕੀਤਾ ਕਿ ਸੁੱਖ ਵਿਚ

ਤਾਂ ਸਾਰੇ ਸ਼ੁਕਰਾਨਾ ਕਰਦੇ ਹਨ। ਗੁਰੂ ਦੇ ਸਿੱਖੋ ! ਚੜ੍ਹਦੀ ਕਲਾ ਵਾਲਾ ਦੁੱਖ ਵਿਚ ਵੀ ਸ਼ੁਕਰ ਕਰਦਾ ਹੈ। ਸਾਹਿਬ ਕਹਿੰਦੇ ਹਨ, ਇਸ ਕਰਕੇ ਨਹੀਂ ਕਿ ਤੂੰ ਦੁੱਧ ਦਿੱਤਾ, ਤੂੰ ਸੁੱਖ ਦਿੱਤਾ, ਮੈਂ ਤਾਂ ਕਹਿੰਦਾ ਹਾਂ ਕਿ–

*ਭੀ ਤੂੰਹੈ ਸਾਲਾਹਣਾ*

ਕਹਿੰਦੇ ਹਨ, ਜੇ ਮੇਰੇ ਤਨ ਨੂੰ ਰੋਗ ਲੱਗ ਜਾਏ, ਸਾਰਾ ਸਰੀਰ ਰੋਗੀ ਹੋ ਜਾਏ, ਇਥੋਂ ਤੱਕ ਕਿ ਰਾਹੂ ਤੇ ਕੇਤੂ ਇਹਨਾਂ ਦੋਨਾਂ ਦੀ ਚਾਲ ਮੇਰੇ ਬਿਲਕੁਲ ਉਲਟ ਹੋ ਜਾਏ ਤੇ ਮੇਰੇ 'ਤੇ ਤਸ਼ੱਦਦ ਕਰਨ ਵਾਲੇ ਜਿਹੜੇ ਰਾਜੇ ਹਨ, ਉਹ ਮੇਰਾ ਖ਼ੂਨ ਪੀਣ ਲਈ ਮੇਰੇ ਬੂਹੇ ਅੱਗੇ ਖਲੋਤੇ ਹੋਣ ਤਾਂ ਵੀ ਚੜ੍ਹਦੀ ਕਲਾ ਤਾਂ ਹੈ, ਇੰਨਾ ਦੁੱਖ ਹੰਢਾ ਕੇ ਸਰੀਰ ਰੋਗੀ ਹੋਵੇ, ਬਾਹਰ ਹਕੂਮਤ ਨਾ ਨਿਕਲਣ ਦੇਵੇ, ਪੁੱਤਰ ਧੀਆਂ ਵੀ ਨਫ਼ਰਤ ਕਰਨ, ਜੇ ਇੰਨਾ ਵੀ ਦੁੱਖ ਆ ਜਾਏ ਤਾਂ ਇਕ ਮੇਹਰ ਕਰੀਂ ਕਿ ਤੇਰੀ ਯਾਦ ਨਾ ਭੁੱਲੇ। ਬਸ ਇਹੀ ਚੜ੍ਹਦੀ ਕਲਾ ਹੈ। ਸਾਹਿਬ ਨੇ ਬਚਨ ਕੀਤਾ–

*ਜੇ ਦੇਹੈ ਦੁਖੁ ਲਾਈਐ ਪਾਪ ਗਰਹ ਦੁਇ ਰਾਹ॥*
*ਰਤੁ ਪੀਣੇ ਰਾਜੇ ਸਿਰੈ ਊਪਰਿ ਰਖੀਅਹਿ ਏਵੈ ਜਾਪੈ ਭਾਉ॥*
*ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ॥*

(ਅੰਗ ੧੪੨)

ਚੜ੍ਹਦੀ ਕਲਾ ਵਿਚ ਦੋ ਗੁਣ ਬੜੇ ਵੱਡੇ ਹਨ। ਜਿਸ ਦੇ ਕੋਲ ਚੜ੍ਹਦੀ ਕਲਾ ਹੈ, ਉਹ ਨਿਰਭੈ ਵੀ ਹੈ, ਉਹ ਨਿਰਵੈਰ ਵੀ ਹੈ। ਜਿਸ ਦੇ ਕੋਲ ਚੜ੍ਹਦੀ ਕਲਾ ਹੈ, ਉਸ ਨੂੰ ਸਾਹਿਬ ਕਹਿਣ ਲੱਗੇ, ਉਸ ਦਾ ਅੰਦਰ ਕਦੀ ਵੀ ਡਿੱਗਦਾ ਨਹੀਂ। ਧੰਨ ਗੁਰੂ ਨਾਨਕ ਸਾਹਿਬ ਜੀ ! ਚੜ੍ਹਦੀ ਕਲਾ ਅਸਲ ਵਿਚ ਇਹ ਹੈ–

*ਜਿਨ ਨਿਰਭਉ ਜਿਨੑ ਹਰਿ ਨਿਰਭਉ ਧਿਆਇਆ ਜੀਉ*
*ਤਿਨ ਕਾ ਭਉ ਸਭੁ ਗਵਾਸੀ॥*

(ਅੰਗ ੨੪੮)

*ਨਿਰਭਉ ਜਪੈ ਸਗਲ ਭਉ ਮਿਟੈ॥ ਪ੍ਰਭ ਕਿਰਪਾ ਤੇ ਪ੍ਰਾਣੀ ਛੁਟੈ॥*

(ਅੰਗ ੨੯੩)

ਕੀ ਹੈ ਚੜ੍ਹਦੀ ਕਲਾ ?–

*ਅੰਮ੍ਰਿਤ ਨਾਮੁ ਨਿਰਮੋਲਕੁ ਹੀਰਾ ਗੁਰਿ ਦੀਨੋ ਮੰਤਾਨੀ॥*
*ਡਿਗੈ ਨ ਡੋਲੈ ਦ੍ਰਿੜੁ ਕਰਿ ਰਹਿਓ ਪੂਰਨ ਹੋਇ ਤ੍ਰਿਪਤਾਨੀ॥*

(ਅੰਗ ੬੭੧)

ਸਾਹਿਬ ਕਹਿਣ ਲੱਗੇ, ਫਿਰ ਜਿਨ੍ਹਾਂ ਲੋਕਾਂ ਦੀ ਸੁਰਤ ਬਲਵਾਨ ਹੋ ਜਾਂਦੀ ਹੈ ਤਾਂ ਗੁਰੂ ਤੇਗ਼ ਬਹਾਦਰ ਜੀ ਦੇ ਬਚਨ ਅਕਸਰ ਅਸੀਂ ਪੜ੍ਹਦੇ ਹਾਂ। ਬ੍ਰਹਮ ਗਿਆਨੀ ਚੜ੍ਹਦੀ ਕਲਾ ਵਿਚ ਹੁੰਦਾ ਹੈ। ਬ੍ਰਹਮ ਗਿਆਨੀ ਤੋਂ ਬਿਨਾਂ ਕੋਈ ਚੜ੍ਹਦੀ ਕਲਾ ਨਹੀਂ। ਕਹਿਣ ਲੱਗੇ-

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥*

(ਅੰਗ ੬੩੩)

ਕਿਹੜਾ ਦੁੱਖ ਵਿਚ ਦੁੱਖ ਨੂੰ ਨਹੀਂ ਮੰਨੇਗਾ ? ਕਿਹੜਾ ਸੁੱਖ ਨਾਲ ਪ੍ਰਭਾਵਿਤ ਨਹੀਂ ਹੋਵੇਗਾ ? ਸਾਨੂੰ ਤਾਂ ਜੇ ਦੁੱਖ ਮਿਲ ਜਾਏ ਤੇ ਕੰਧਾਂ ਨੂੰ ਟੱਕਰਾਂ ਮਾਰ ਕੇ ਕੰਧਾਂ ਭੰਨਦੇ ਹਾਂ। ਜੇ ਸੁੱਖ ਮਿਲ ਜਾਏ ਤਾਂ ਭੰਗੜੇ ਪਾ ਕੇ ਜ਼ਮੀਨ ਪੱਟੀ ਜਾਂਦੀ ਹੈ। ਰੱਬ ਇਕ ਅਜਿਹਾ ਹੈ ਉਸ ਦੇ ਘਰ ਪਤਾ ਨਹੀਂ ਕਿੰਨੇ ਕੁ ਰੋਜ਼ ਪੈਦਾ ਹੁੰਦੇ ਹਨ ਤੇ ਕਦੀ ਉਸ ਨੇ ਭੰਗੜੇ ਨਹੀਂ ਪਾਏ। ਕਹਿਣ ਲੱਗੇ ਰੱਬ ਦੇ ਘਰ ਅਣਗਿਣਤ ਰੋਜ਼ ਜੰਮਦੇ ਹਨ, ਅਣਗਿਣਤ ਰੋਜ਼ ਮਰਦੇ ਹਨ। ਜੰਮਦਿਆਂ ਦੇ ਭੰਗੜੇ ਨਹੀਂ ਪਾਉਂਦਾ ਤੇ ਮਰਦਿਆਂ ਦੇ ਸੋਗ ਨਹੀਂ ਮਨਾਉਂਦਾ। ਅੱਗੇ ਹਜ਼ੂਰ ਕਹਿਣ ਲੱਗੇ-

*ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥*
*ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥ ੧॥*
*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥*
*ਕਾਮੁ ਕ੍ਰੋਧੁ ਜਿਹ ਪਰਸੈ ਨਾਹਿਨ ਤਿਹ ਘਟਿ ਬ੍ਰਹਮੁ ਨਿਵਾਸਾ॥੨॥*
*ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥*
*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥*

(ਅੰਗ ੬੩੩)

ਭਾਈ ਭਿਖਾਰੀ ਨੂੰ ਪੜ੍ਹੋ, ਭਾਈ ਸਾਧ ਨੂੰ ਪੜ੍ਹੋ। ਉਸ ਦੇ ਘਰ ਅੰਦਰ ਪੁੱਤਰ ਦਾ ਵਿਆਹ ਹੈ ਤੇ ਦੂਜੇ ਦਿਨ ਪੁੱਤਰ ਦੀ ਅਰਥੀ ਉੱਠਦੀ ਹੈ। ਇਹ ਹੈ ਨਾਮ ਦੀ ਚੜ੍ਹਦੀ ਕਲਾ। ਸਾਧ ਵਰਗਾ ਜਾਂਦਾ ਹੈ, ਪਿੱਛੋਂ ਪੁੱਤਰ ਦੀ ਮੌਤ ਹੁੰਦੀ ਹੈ। ਮੁੜਿਆ ਨਹੀਂ, ਗੁਰੂ ਦਾ ਹੁਕਮ ਮੰਨਿਆ। ਇਹ ਸੀ ਚੜ੍ਹਦੀ ਕਲਾ। ਸਮਾਂ ਆਇਆ, ਬਾਬਾ ਬੰਦਾ ਸਿੰਘ ਬਹਾਦਰ ਦੇ ਪੁੱਤਰ ਦਾ ਕਲੇਜਾ ਕੱਢ ਕੇ ਮੂੰਹ ਵਿਚ ਪਾਇਆ, ਇਹ ਸੀ-

*ਨਾਨਕ ਨਾਮ ਚੜ੍ਹਦੀ ਕਲਾ।*

ਕਿਉਂਕਿ ਨਾਮ ਵਿਚੋਂ ਨਿਕਲੀ ਹੋਈ ਕਲਾ ਪੁੱਤਰ ਦਾ ਕਲੇਜਾ ਪਾ ਕੇ ਵੀ ਕਦੀ ਡੋਲਦੀ ਨਹੀਂ ਹੁੰਦੀ। ਚੜ੍ਹਦੀ ਕਲਾ ਕੋਈ ਬੰਦ ਬੰਦ ਪਿਆ ਕਟਵਾਉਂਦਾ ਹੈ, ਕੋਈ ਖੱਲ ਪਿਆ ਲੁਹਾਉਂਦਾ ਹੈ, ਕੋਈ ਖੋਪੜੀ ਪਿਆ ਲੁਹਾਉਂਦਾ ਹੈ, ਕੋਈ ਭੱਠੀਆਂ ਵਿਚ ਝੋਕਿਆ

ਜਾਂਦਾ ਹੈ, ਕਿਸੇ ਨੂੰ ਹਾਥੀਆਂ ਨਾਲ ਬੰਨ੍ਹ ਕੇ ਮਾਰਦੇ ਪਏ ਹਨ। ਇੰਨਾ ਕੁਝ ਹੋਣ ਦੇ ਬਾਵਜੂਦ ਸਿੱਖ ਜਦੋਂ ਅਰਦਾਸ ਕਰਦਾ ਹੈ ਤਾਂ ਕਹਿੰਦਾ ਹੈ-

*ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।*

ਚੜ੍ਹਦੀ ਕਲਾ ਨਾਮ ਵਿਚੋਂ ਪੈਦਾ ਹੋਣੀ ਹੈ, ਗੱਲਾਂ ਨਾਲ ਨਹੀਂ। ਜਿਉਂ ਜਿਉਂ ਨਾਮ ਨਾਲ ਜੁੜਾਂਗੇ, ਤਿਉਂ ਤਿਉਂ ਅੰਦਰ ਨੂੰ ਅਡੋਲਤਾ ਆਵੇਗੀ। ਸਾਹਿਬ ਕਹਿਣ ਲੱਗੇ, ਚੜ੍ਹਦੀ ਕਲਾ ਹੁੰਦੀ ਹੈ-

*ਰਤੇ ਸੇਈ ਜਿ ਮੁਖੁ ਨ ਮੋੜੰਨ੍ਹਿ ਜਿਨ੍ਹੀ ਸਿਞਾਤਾ ਸਾਈ॥*
*ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਹਾ ਕਾਰਿ ਨ ਆਈ॥ ੧ ॥*

(ਅੰਗ ੧੪੨੫)

ਚੜ੍ਹਦੀ ਕਲਾ ਵਾਲਾ ਫਿਰ ਰੋਜ਼ ਗਾਉਂਦਾ ਹੈ-

*ਨਾਨਕ ਭਗਤਾ ਸਦਾ ਵਿਗਾਸੁ॥*
*ਸੁਣਿਐ ਦੂਖ ਪਾਪ ਕਾ ਨਾਸੁ॥*

(ਜਪੁਜੀ ਸਾਹਿਬ)

ਅਸੀਂ ਕੱਲ ਵਿਚਾਰ ਕੀਤੀ ਸੀ-

*ਨਾਨਕ ਨਾਮ ਚੜ੍ਹਦੀ ਕਲਾ।*

ਇਸੇ ਵਿਚਾਰ ਨੂੰ ਅਸੀਂ ਅੱਗੇ ਤੋਰਨਾ ਹੈ। ਚੜ੍ਹਦੀ ਕਲਾ ਤਾਂ ਇਕ ਗੁਰਮੁਖ ਦੇ ਅੰਦਰ ਦੀ ਅਵਸਥਾ ਹੈ। ਉਹ ਅਵਸਥਾ ਸਿਮਰਨ ਤੋਂ ਬਿਨਾਂ, ਨਾਮ ਤੋਂ ਬਿਨਾਂ ਕਦੀ ਪੈਦਾ ਨਹੀਂ ਹੋ ਸਕਦੀ। ਕਈ ਵਾਰੀ ਮਨੁੱਖ ਅੰਦਰੋਂ ਦੁੱਖ ਪ੍ਰਤੀਤ ਕਰਦਾ ਹੈ, ਪਰ ਬਾਹਰੋਂ ਸੰਸਾਰ ਵਿਚ ਬਣੇ ਹੋਏ ਆਪਣੇ ਪ੍ਰਭਾਵ ਨੂੰ ਕਾਇਮ ਰੱਖਣ ਲਈ ਜ਼ਬਾਨ ਤੋਂ ਕਹਿ ਦਿੰਦਾ ਹੈ ਕਿ ਚੜ੍ਹਦੀ ਕਲਾ ਹੈ, ਅੰਦਰ ਉਸ ਦਾ ਪਹਿਲਾਂ ਹੀ ਡੋਲ ਚੁੱਕਾ ਹੁੰਦਾ ਹੈ। ਹਜ਼ੂਰ ਕਹਿਣ ਲੱਗੇ, ਪ੍ਰਮਾਤਮਾ ਦਾ ਸਿਮਰਨ ਕੋਈ ਕਰਦਾ ਹੈ ਤਾਂ ਇਕ ਤਾਂ ਉਸ ਦੇ ਅੰਦਰ ਪ੍ਰਮਾਤਮਾ ਦੀ ਕ੍ਰਿਪਾ ਨਾਲ ਪੂਰਨ ਅਡੋਲਤਾ ਆਉਂਦੀ ਹੈ ਤੇ ਕੇਵਲ ਅਡੋਲਤਾ ਨਹੀਂ, ਉਸ ਦੇ ਨਾਲ ਨਾਲ ਉਸ ਦੇ ਅੰਦਰ ਇਕ ਵਿਗਾਸ ਵੀ ਪੈਦਾ ਹੁੰਦਾ ਹੈ। ਪ੍ਰਭੂ ਦੀ ਕ੍ਰਿਪਾ ਨਾਲ ਨਿਵਾਜੇ ਹੋਏ ਜਦੋਂ ਚੜ੍ਹਦੀ ਕਲਾ ਵਿਚ ਹੁੰਦੇ ਹਨ ਤਾਂ ਉਹਨਾਂ ਨੂੰ ਸਾਹਿਬ ਨੇ ਕ੍ਰਿਪਾ ਕਰਕੇ ਕਿਹਾ-

*ਪ੍ਰਭ ਕੈ ਸਿਮਰਨਿ ਨਿਹਚਲ ਆਸਨੁ॥*
*ਪ੍ਰਭ ਕੈ ਸਿਰਮਨਿ ਕਮਲ ਬਿਗਾਸਨੁ॥*

(ਸੁਖਮਨੀ ਸਾਹਿਬ)

ਨਿਹਚਲ ਦਾ ਅਰਥ ਹੁੰਦਾ ਹੈ ਜਿਹੜਾ ਚਲਾਏਮਾਨ ਨਹੀਂ। ਜਿਹੜੇ ਪ੍ਰਮਾਤਮਾ ਦੀ

ਯਾਦ ਵਿਚ ਜੁੜ ਗਏ ਹਨ, ਉਹਨਾਂ ਦਾ ਅੰਦਰ ਜੋ ਟਿਕਾਣਾ ਹੈ ਉਹ ਪੂਰਨ ਤੌਰ 'ਤੇ ਅਡੋਲ ਹੈ। ਉਹ ਨਿਹਚਲ ਆਸਣ ਵਿਚ ਬੈਠੇ ਹਨ। ਸਾਹਿਬ ਕਹਿੰਦੇ ਹਨ, ਕੇਵਲ ਨਿਹਚਲ ਆਸਨ ਹੀ ਨਹੀਂ, ਮੇਰੇ ਮਾਲਕ ਦੀ ਕ੍ਰਿਪਾ ਦੇ ਨਾਲ ਉਹਨਾਂ ਦੇ ਅੰਦਰ ਕਮਲ ਬਿਗਾਸਣ ਵੀ ਹੈ। ਚੜ੍ਹਦੀ ਕਲਾ ਅੰਦਰ ਦੀ ਦਾਤੇ ਦੀ ਮੇਹਰ ਹੈ। ਅਸੀਂ ਉਹ ਬਚਨ ਪੜ੍ਹਦੇ ਹਾਂ-

*ਸੂਖ ਮਹਲ ਜਾ ਕੇ ਊਚ ਦੁਆਰੇ॥*
*ਤਾ ਮਹਿ ਵਾਸਹਿ ਭਗਤ ਪਿਆਰੇ॥ ੧॥*
*ਸਹਜ ਕਥਾ ਪ੍ਰਭ ਕੀ ਅਤਿ ਮੀਠੀ॥*
*ਵਿਰਲੈ ਕਾਹੂ ਨੇਤ੍ਰਹੁ ਡੀਠੀ॥ ੧॥ ਰਹਾਉ॥*
*ਤਹਿ ਗੀਤ ਨਾਦ ਅਖਾਰੇ ਸੰਗਾ॥*
*ਊਹਾ ਸੰਤ ਕਰਹਿ ਹਰਿ ਰੰਗਾ॥ ੨॥*
*ਤਹ ਮਰਣੁ ਨ ਜੀਵਣੁ ਸੋਗੁ ਨ ਹਰਖਾ॥*
*ਸਾਚ ਨਾਮ ਕੀ ਅੰਮ੍ਰਿਤ ਵਰਖਾ॥*

(ਅੰਗ ੭੩੯)

ਗੁਰੂ ਅਰਜਨ ਦੇਵ ਜੀ ਕਹਿੰਦੇ ਹਨ, ਜਿਹੜੇ ਚੜ੍ਹਦੀ ਕਲਾ ਵਿਚ ਵਿਚਰਨ ਵਾਲੇ ਹਨ, ਉਹ ਆਪਣੇ ਪਿੱਛੇ ਕਦੀ ਝਾਤੀ ਨਹੀਂ ਮਾਰਦੇ। ਸੰਸਾਰ ਕੀ ਕਹਿੰਦਾ ਹੈ ? ਲੋਕਾਂ ਦੇ ਉਹਨਾਂ ਬਾਰੇ ਕੀ ਖ਼ਿਆਲ ਹਨ ? ਕੀ ਸਮਾਜ ਉਹਨਾਂ ਦੀ ਭੰਡੀ ਕਰਦਾ ਹੈ ? ਸਵਾਲ ਹੀ ਨਹੀਂ ਪੈਦਾ ਹੁੰਦਾ। ਜੇ ਆਪਣੇ ਅੰਦਰ ਸਚਾਈ ਦੀ ਚਿਣਗ ਹੈ ਤਾਂ ਉਹ ਸਾਹਮਣੇ ਆਪਣੀ ਮੰਜ਼ਿਲ ਨੂੰ ਮਿੱਥ ਕੇ ਤੁਰ ਪੈਂਦੇ ਹਨ। ਜਿਹੜੇ ਦੁਨੀਆਂ ਦੀ ਆਵਾਜ਼ ਨੂੰ ਨਾ ਸੁਣ ਕੇ ਆਪਣੀ ਮੰਜ਼ਿਲ ਵੱਲ ਸਫ਼ਰ ਕਰੀ ਜਾਣ, ਸੱਚ ਜਾਣੋ, ਉਹ ਚੜ੍ਹਦੀ ਕਲਾ ਵਾਲੇ ਸੂਰਵੀਰ ਹਨ। ਸਾਹਿਬ ਨੇ ਉਹਨਾਂ ਬਾਰੇ ਬਚਨ ਕੀਤਾ-

*ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥*

ਉਹ ਅਗਾਂਹ ਨੂੰ ਤੁਰਦੇ ਹਨ, ਪਿਛਾਂਹ ਨੂੰ ਮੁੜ ਕੇ ਨਹੀਂ ਦੇਖਦੇ। ਸਮਾਜ ਕੀ ਕਹਿ ਰਿਹਾ ਹੈ ? ਜੇ ਉਹਨਾਂ ਨੇ ਮੰਜ਼ਿਲ ਮਿੱਥ ਲਈ ਹੈ ਤਾਂ ਪਿਆਰੇ ਦੇ ਚਰਨਾਂ ਵਿਚ ਅਵੱਸ਼ ਪਹੁੰਚਣਾ ਹੈ।-

*ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ॥*

(ਅੰਗ ੧੦੯੬)

ਵੈਸੇ ਅਸੀਂ ਜਿਸ ਵੀ ਚੀਜ਼ ਦਾ ਚਿੰਤਨ ਕਰੀਏ, ਉਸ ਚੀਜ਼ ਦੇ ਗੁਣ ਸਾਡੇ ਅੰਦਰ ਪ੍ਰਵੇਸ਼ ਹੋਣੇ ਸ਼ੁਰੂ ਹੋ ਜਾਂਦੇ ਹਨ। ਮੰਨ ਲਉ ਇਕ ਬੰਦਾ ਬਿਲਕੁਲ ਅਰੋਗ ਹੋਵੇ ਤੇ ਜੇ ਉਸ ਦੇ ਅੰਦਰ ਦਿਨ ਰਾਤ ਇਹੀ ਖ਼ਿਆਲ ਚੱਲਦੇ ਰਹਿਣ ਕਿ ਮੈਂ ਤਾਂ ਰੋਗੀ ਹੋ ਗਿਆ ਹਾਂ। ਮੈਨੂੰ

ਰੋਗ ਲੱਗ ਗਿਆ ਹੈ। ਕਈ ਵਾਰੀ ਆਦਮੀਆਂ ਨੂੰ ਬੀਮਾਰੀ ਘੱਟ ਹੁੰਦੀ ਹੈ ਪਰ ਬੀਮਾਰੀ ਦਾ ਚਿੰਤਨ ਉਹਨਾਂ ਨੂੰ ਸਿਰ ਤੋਂ ਪੈਰਾਂ ਤੱਕ ਰੋਗੀ ਕਰ ਦਿੰਦਾ ਹੈ। ਕਿਉਂਕਿ ਅੰਦਰ ਇਹ ਦਿਨ ਰਾਤ ਚਿੰਤਨ ਚੱਲਦਾ ਹੈ ਕਿ ਮੈਂ ਬੀਮਾਰ ਹਾਂ, ਮੈਂ ਰੋਗੀ ਹਾਂ, ਮੈਨੂੰ ਚਿੰਤਾ ਹੈ। ਕਹਿਣ ਲੱਗੇ, ਜੇ ਰੋਗ ਦਾ ਚਿੰਤਨ ਕਰਦੇ ਰਹੀਏ ਤਾਂ ਇਕ ਦਿਨ ਇਨਸਾਨ ਰੋਗੀ ਹੋ ਜਾਂਦਾ ਹੈ। ਜੇ ਡੋਲਣ ਵਾਲੇ ਬੰਦਿਆਂ ਦਾ ਚਿੰਤਨ ਕਰਾਂਗੇ ਤਾਂ ਜਿਹੜੇ ਆਪ ਡੱਕੋ-ਡੋਲੇ ਖਾਂਦੇ ਹਨ, ਉਹਨਾਂ ਦਾ ਚਿੰਤਨ ਕਰਾਂਗੇ ਤਾਂ ਉਹ ਬੰਦਾ ਵੀ ਡੋਲਣ ਲੱਗ ਜਾਂਦਾ ਹੈ। ਕਬੀਰ ਸਾਹਿਬ ਕਹਿੰਦੇ ਹਨ, ਜਿਹੜਾ ਅਡੋਲ ਪ੍ਰਮਾਤਮਾ ਦਾ ਚਿੰਤਨ ਕਰਦਾ ਹੈ, ਸੱਚ ਜਾਣੋ, ਇਕ ਦਿਨ ਅਡੋਲ ਹੋ ਜਾਂਦਾ ਹੈ। ਸਾਹਿਬ ਕ੍ਰਿਪਾਲੂ ਜੀ ਨੇ ਅੰਮ੍ਰਿਤ ਬਾਣੀ ਵਿਚ ਬਖ਼ਸ਼ਿਸ਼ ਕੀਤੀ ਹੈ। ਜਿਸ ਚੜ੍ਹਦੀ ਕਲਾ ਵਿਚ ਉਹ ਵਿਚਰੇ ਹਨ, ਉਹਨਾਂ ਨੇ ਇਕ ਬਚਨ ਕਿਹਾ ਹੈ-

*ਤੂੰ ਮੇਰੋ ਮੇਰੁ ਪਰਬਤੁ ਸੁਆਮੀ॥*

(ਅੰਗ ੬੯੬)

ਤੂੰ ਪਹਾੜ ਦੀ ਤਰ੍ਹਾਂ ਅਡੋਲ ਹੈਂ। ਧੰਨ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਉਹਨਾਂ ਦੇ ਸਬੰਧ ਵਿਚ ਬਾਬਾ ਸੱਤਾ ਬਲਵੰਡ ਜੀ ਦੀ ਵਾਰ ਪੜ੍ਹਦੇ ਹਾਂ। ਉਹਨਾਂ ਨੇ ਸ਼ਬਦ ਹੀ ਇਹ ਕਿਹਾ, ਦੇਖੋ, ਝੱਖੜ ਆਵੇ ਤਾਂ ਰੁੱਖ ਡੋਲ ਜਾਂਦੇ ਹਨ। ਤੇਜ਼ ਹਨੇਰੀ ਚੱਲੇ ਤਾਂ ਰੁੱਖ ਕਈ ਵਾਰੀ ਅੱਧ ਵਿਚਕਾਰੋਂ ਟੁੱਟ ਜਾਂਦੇ ਹਨ। ਇਕ ਤੂਫ਼ਾਨ ਆਵੇ ਤਾਂ ਕਈ ਵਾਰੀ ਜੜ੍ਹਾਂ ਤੋਂ ਪੁੱਟੇ ਜਾਂਦੇ ਹਨ। ਜਿੰਨਾ ਮਰਜ਼ੀ ਤੂਫ਼ਾਨ ਆ ਜਾਏ, ਜੇਕਰ ਨਹੀਂ ਡੋਲਦਾ, ਨਹੀਂ ਪੁੱਟਿਆ ਜਾਂਦਾ ਤਾਂ ਉਹ ਕੇਵਲ ਪਹਾੜ ਅਡੋਲ ਹੈ। ਸੱਚ ਜਾਣੋ, ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਆਪਣੀ ਸੁਰਤ ਕਰਕੇ ਇੰਨੇ ਅਡੋਲ ਹਨ ਕਿ ਝੱਖੜ ਆ ਜਾਣ, ਪਹਾੜ ਕਦੀ ਨਹੀਂ ਡੋਲਦੇ ਤੇ ਸੰਸਾਰ ਜੋ ਮਰਜ਼ੀ ਕਹੇ, ਚੜ੍ਹਦੀ ਕਲਾ ਵਾਲੇ ਗੁਰੂ ਅਮਰਦਾਸ ਜੀ ਕਦੀ ਨਹੀਂ ਡੋਲਦੇ। ਸਾਹਿਬ ਨੇ ਅੰਮ੍ਰਿਤ ਬਾਣੀ ਵਿਚ ਇਹ ਬਖ਼ਸ਼ਿਸ਼ ਕੀਤੀ-

*ਝਖੜਿ ਵਾਉ ਨ ਡੋਲਈ ਪਰਬਤੁ ਮੇਰਾਣੁ॥*
*ਜਾਣੈ ਬਿਰਥਾ ਜੀਅ ਕੀ ਜਾਣੀ ਹੂ ਜਾਣੁ॥*
*ਕਿਆ ਸਾਲਾਹੀ ਸਚੇ ਪਾਤਿਸਾਹ ਜਾਂ ਤੂ ਸੁਘੜੁ ਸੁਜਾਣੁ॥*

(ਅੰਗ ੯੬੮)

ਇਹੀ ਬਚਨ ਕਬੀਰ ਜੀ ਨੇ ਕਿਹਾ-

*ਤੂੰ ਮੇਰੋ ਮੇਰੁ ਪਰਬਤੁ ਸੁਆਮੀ ਓਟ ਗਹੀ ਮੈ ਤੇਰੀ॥*
*ਨਾ ਤੁਮ ਡੋਲਹੁ*

ਕਿਉਂਕਿ ਚੜ੍ਹਦੀ ਕਲਾ ਤਾਂ ਹੈ, ਜਿਸ ਤੋਂ ਮੈਨੂੰ ਕਲਾ ਪਈ ਮਿਲਦੀ ਹੈ। ਸਾਹਿਬ ਕਹਿਣ ਲੱਗੇ, ਹੇ ਮਾਲਕ ਜੀ ! ਜੇ ਤੇਰੇ ਨਾਮ ਨਾਲ ਜੁੜੀਏ, ਜੇ ਤੁਸੀਂ ਅਡੋਲ ਹੋ ਤਾਂ ਤੇਰੀ ਬੰਦਗੀ ਕਰਨ ਵਾਲਾ ਵੀ ਚੜ੍ਹਦੀ ਕਲਾ ਵਿਚ ਹੈ।-

*ਓਟ ਗਹੀ ਮੈ ਤੇਰੀ॥*
*ਨਾ ਤੁਮ ਡੋਲਹੁ ਨਾ ਹਮ ਗਿਰਤੇ ਰਖਿ ਲੀਨੀ ਹਰਿ ਮੇਰੀ॥*

(ਅੰਗ ੯੬੯)

ਅਰਦਾਸ ਕਰੋ ਕਿ ਦਾਤਾ! ਤੇਰੇ ਸਿਮਰਨ ਤੋਂ ਬਿਨਾਂ ਚੜ੍ਹਦੀ ਕਲਾ ਨਹੀਂ ਮਿਲਣੀ। ਚੜ੍ਹਦੀ ਕਲਾ ਵਾਲੇ ਕਹਿੰਦੇ ਹਨ-

*ਸੰਤਨ ਕਾ ਦਾਨਾ ਰੂਖਾ ਸੋ ਸਰਬ ਨਿਧਾਨ॥*
*ਗ੍ਰਿਹਿ ਸਾਕਤ ਛਤੀਹ ਪ੍ਰਕਾਰ ਤੇ ਬਿਖੂ ਸਮਾਨ॥*
*ਭਗਤ ਜਨਾ ਕਾ ਲੂਗਰਾ ਓਢਿ ਨਗਨ ਨ ਹੋਈ॥*

(ਅੰਗ ੮੧੧)

ਬੰਦਗੀ ਕਰਨ ਵਾਲਿਆਂ ਨੂੰ ਕਿਤੇ ਪਾਟਾ ਬਸਤਰ ਮਿਲ ਜਾਵੇ ਤੇ ਉਹ ਪਾਟਾ ਬਸਤਰ ਕਿਸੇ ਹੋਰ ਨੂੰ ਦੇ ਦੇਵੇ ਤਾਂ ਕਹਿਣ ਲੱਗੇ ਕਿ ਭਗਤੀ ਕਰਨ ਵਾਲੇ ਦਾ ਮਿਲਿਆ ਬਸਤਰ ਲੋਕ ਪ੍ਰਲੋਕ ਵਿਚ ਪੱਤ ਢੱਕ ਦਿੰਦਾ ਹੈ। ਸਾਹਿਬ ਕਹਿਣ ਲੱਗੇ-

*ਸੰਤਨ ਕਾ ਦਾਨਾ ਰੂਖਾ ਸੋ ਸਰਬ ਨਿਧਾਨ॥*
*ਗ੍ਰਿਹਿ ਸਾਕਤ ਛਤੀਹ ਪ੍ਰਕਾਰ ਤੇ ਬਿਖੂ ਸਮਾਨ॥*
*ਭਗਤ ਜਨਾ ਕਾ ਲੂਗਰਾ ਓਢਿ ਨਗਨ ਨ ਹੋਈ॥*
*ਸਾਕਤ ਸਿਰਪਾਉ ਰੇਸਮੀ ਪਹਿਰਤ ਪਤਿ ਖੋਈ॥*

(ਅੰਗ ੮੧੧)

ਸਾਡੀ ਮਰਯਾਦਾ ਸਾਨੂੰ ਚੜ੍ਹਦੀ ਕਲਾ ਦਿੰਦੀ ਹੈ, ਜੇਕਰ ਅਸੀਂ ਉਸ ਨੂੰ ਧਿਆਨ ਨਾਲ ਸੋਚੀਏ। ਰੱਬ ਨੇ ਮੇਹਰ ਕਰਕੇ ਘਰ ਪੁੱਤਰ ਜਾਂ ਧੀ ਦਿੱਤੀ। ਜੇ ਪੁੱਤਰ ਦਿੱਤਾ ਤਾਂ ਇਕ ਦੂਜੇ ਨੂੰ ਵਧਾਈ ਦਿੰਦੇ ਹਾਂ ਤੇ ਜੇ ਧੀ ਪੈਦਾ ਹੋ ਜਾਏ ਤਾਂ ਮਾਯੂਸੀ ਹੁੰਦੀ ਹੈ ਤੇ ਜਿਹੜੀ ਹਵਾ ਅੱਜ ਪੰਜਾਬ ਦੀ ਧਰਤੀ 'ਤੇ ਚੱਲਦੀ ਪਈ ਹੈ, ਸੱਚ ਜਾਣੋ, ਬਾਬੇ ਨੇ ਕਿਹਾ ਸੀ ਕਿ ਕੁੜੀ ਮਾਰ ਨਾਲ ਕਦੀ ਰੋਟੀ ਪਾਣੀ ਦੀ ਸਾਂਝ ਨਾ ਕਰਿਉ। ਅੱਜ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਪੰਜਾਬ ਵਿਚ ਜ਼ਿਆਦਾਤਰ ਗਰਭ ਵਿਚ ਹੀ ਕੁੜੀਆਂ ਨੂੰ ਮਾਰ ਦਿੰਦੇ ਹਨ। ਉਏ ਬੰਦਿਆ, ਜਿਹੜਾ ਬੱਚਾ ਆਉਂਦਾ ਪਿਆ ਹੈ ਉਸ ਦੇ ਭਾਗ ਉਸ ਦੇ ਨਾਲ ਹਨ। ਤੇਰੇ ਤੱਪੜ ਰੁਲਦੇ ਪਏ ਹਨ। ਹੋ ਸਕਦਾ ਹੈ, ਕੱਲ ਨੂੰ ਰੱਬ ਤੈਨੂੰ ਧੀ ਦੀ ਦਾਤ ਦੇ ਦੇਵੇ ਤੇ ਉਸ ਦੇ ਭਾਗਾਂ ਨਾਲ ਤੇਰਾ ਕੰਮ ਵੀ ਚੱਲ ਪਵੇ।

ਇਕ ਸਿੱਖ ਆਇਆ ਹੈ। ਕਹਿੰਦਾ ਹੈ, ਭਾਈ ਸਾਹਿਬ ਮੈਂ ਦੇਗ ਲੈ ਕੇ ਆਇਆ ਹਾਂ। ਮੈਨੂੰ ਰੱਬ ਨੇ ਪੁੱਤਰ ਦੀ ਦਾਤ ਦਿੱਤੀ ਹੈ। ਉਹ ਇਕ ਗੱਲ ਕਹਿੰਦਾ ਹੈ, ਜੇ ਰੱਬ ਨੇ ਪੁੱਤਰ

ਦੀ ਦਾਤ ਦਿੱਤੀ ਹੈ ਤਾਂ ਇਕੱਲੀ ਪੀੜੀ ਨਾ ਚੱਲੇ, ਕਿਉਂਕਿ ਇਹ ਤਾਂ ਪਸ਼ੂਆਂ ਦੀ ਵੀ ਚੱਲਦੀ ਪਈ ਹੈ। ਸੁਆਦ ਤਾਂ ਹੈ ਜੇ ਤੇਰੀ ਪੀੜੀ ਦੇ ਨਾਲ ਚੜ੍ਹਦੀ ਕਲਾ ਵੀ ਹੋਵੇ। ਸਾਈਂ ਨੇ ਪੁੱਤਰ ਦਿੱਤਾ ਹੈ ਤੇ ਦੇਗ ਲੈ ਕੇ ਆਏ। ਗੁਰੂ ਦੇ ਅਰਦਾਸੀਏ ਸਿੱਖ ਨੇ ਅਰਦਾਸ ਕਰਨ ਤੋਂ ਪਹਿਲਾਂ ਇਹ ਸ਼ਬਦ ਪੜ੍ਹੇ-

*ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥*

ਫਿਰ ਕਿਹਾ-

*ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ॥*

ਉਥੇ ਮਨੋਰਥ ਪੂਰੇ ਕਹੇ ਹਨ। ਉਹੀ ਪੁੱਤਰ ਨੂੰ ਕਿਤੇ ਵਿੱਦਿਆ ਦਿਵਾਉਣ ਗਿਆ, ਸਕੂਲ ਵਿਚ ਦਾਖ਼ਿਲ ਕਰਵਾਉਣ ਗਿਆ ਤਾਂ ਫਿਰ ਦੇਗ ਲੈ ਕੇ ਆਇਆ ਤੇ ਭਾਈ ਸਾਹਿਬ ਨੇ ਫਿਰ ਪੜ੍ਹਿਆ-

*ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥*

ਅਖ਼ੀਰ ਵਿਚ ਕਿਹਾ-

*ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ॥*

ਜਦੋਂ ਪੁੱਤਰ ਦਾ ਵਿਆਹ ਰੱਖਿਆ, ਵਿਆਹ ਵਾਲੇ ਦਿਨ ਜਦੋਂ ਅਨੰਦ ਕਾਰਜ ਹੋ ਗਿਆ ਤਾਂ ਭਾਈ ਸਾਹਿਬ ਨੇ ਫਿਰ ਪੜ੍ਹਿਆ-

*ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥*

(ਅਨੰਦੁ ਸਾਹਿਬ)

ਰੱਬ ਦਾ ਭਾਣਾ ਵਾਪਰਿਆ, ਅਚਾਨਕ ਜਵਾਨ ਪੁੱਤਰ ਦੀ ਮੌਤ ਹੋ ਗਈ। ਜਿਹੜਾ ਕਦੀ ਛੋਟੇ ਨੂੰ ਗੋਦੀ ਵਿਚ ਚੁੱਕ ਕੇ ਲਿਆਇਆ ਸੀ, ਜਿਹੜਾ ਕਦੀ ਪੁੱਤਰ ਨੂੰ ਵਿੱਦਿਆ ਦਿਵਾਉਣ ਲਈ ਨਾਲ ਬਸਤਾ ਫੜ ਕੇ ਲਿਆਇਆ ਸੀ ਅਰਦਾਸ ਕਰਵਾਉਣ, ਅੱਜ ਉਸੇ ਪੁੱਤਰ ਦੀ ਅਰਥੀ ਬਾਪ ਨੇ ਮੋਢਿਆਂ 'ਤੇ ਚੁੱਕੀ। ਇਹ ਚੜ੍ਹਦੀ ਕਲਾ ਦੇ ਪ੍ਰਤੀਕ ਹਨ। ਐਵੇਂ ਕਹਿਣਾ ਸੌਖਾ ਨਹੀਂ। ਭਗਤ ਉਸ ਨੂੰ ਕਿਹਾ ਜਾਂਦਾ ਹੈ ਜਿਹੜਾ ਰੱਬ ਦੇ ਭਾਣੇ ਨੂੰ ਮਿੱਠਿਆਂ ਕਰਕੇ ਮੰਨਦਾ ਹੈ।-

*ਭਗਤ ਸਤਿਗੁਰੁ ਪੁਰਖ ਸੋਈ ਜਿਤ ਹਰਿ ਪ੍ਰਭ ਭਾਣਾ ਭਾਵੈ॥*

ਅੱਜ ਜਦੋਂ ਪੁੱਤਰ ਚਲਾਣਾ ਕਰ ਗਿਆ ਤਾਂ ਬਾਪੂ ਨੇ ਫਿਰ ਸੰਗਤ ਵਿਚ ਬੈਠਿਆਂ ਨਾਲ ਗਾਇਆ-

*ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥*

ਉਸ ਨੇ ਫਿਰ ਗਾਇਆ-

*ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ॥*

(ਅਨੰਦੁ ਸਾਹਿਬ)

ਅੱਜ ਵੀ ਮਨੋਰਥ ਪੂਰਾ ਹੋ ਗਿਆ। ਜਿਹੜਾ ਕਾਰਜ ਆਰੰਭਿਆ ਸੀ, ਉਹ ਪੂਰਾ ਹੋ ਗਿਆ। ਇਸ ਤੋਂ ਵੱਡੀ ਮਰਯਾਦਾ ਚੜ੍ਹਦੀ ਕਲਾ ਦੀ ਕੀ ਹੋਵੇਗੀ ਜਿਹੜਾ ਪੁੱਤਰ ਦੀ ਮੌਤ 'ਤੇ ਵੀ

*ਅਨੰਦੁ ਭਇਆ ਮੇਰੀ ਮਾਏ*

ਕਹਿੰਦਾ ਹੋਵੇ। ਅਗਲੇ ਸ਼ਬਦ ਜਿਹੜੇ ਪੜ੍ਹਦੇ ਹਾਂ ਉਹ ਹਨ-

*ਤੇਰੇ ਭਾਣੇ ਸਰਬੱਤ ਦਾ ਭਲਾ।*

ਕਹਿਣ ਲੱਗੇ, ਮੈਂ ਕਹਿੰਦਾ ਹਾਂ ਕਿ ਸਰਬੱਤ ਦਾ ਭਲਾ ਹੋਵੇ, ਪਰ ਤੇਰੀ ਰਜ਼ਾ ਤੋਂ ਬਾਹਰ ਨਿਕਲ ਕੇ ਨਹੀਂ। ਤੂੰ ਮੇਹਰ ਕਰੀਂ ਸਰਬੱਤ ਦਾ ਭਲਾ ਕਰੀਂ, ਪਰ ਰਹਿਮਤਾਂ ਦੇ ਸਾਈਆਂ! ਆਪਣੇ ਭਾਣੇ ਵਿਚ ਰੱਖੀਂ। ਗੁਰੂ ਦੇ ਸਿੱਖੋ! ਸਿਮਰਨ ਕਰਨ ਵਾਲਾ ਬ੍ਰਹਮ ਗਿਆਨੀ ਬਣਦਾ ਹੈ। ਅਸੀਂ ਪੜ੍ਹਦੇ ਹਾਂ-

*ਪ੍ਰਭ ਕੈ ਸਿਮਰਨਿ ਹੋਇ ਸੁ ਭਲਾ॥*
*ਪ੍ਰਭ ਕੈ ਸਿਮਰਨਿ ਸੁਫਲ ਫਲਾ॥*

ਅੱਗੇ ਹੁੰਦਾ ਹੈ-

*ਬ੍ਰਹਮ ਗਿਆਨੀ ਕਾ ਹੋਇ ਸੁ ਭਲਾ॥*

(ਸੁਖਮਨੀ ਸਾਹਿਬ)

ਸਿਮਰਨ ਕਰਨ ਵਾਲਾ ਬ੍ਰਹਮ ਗਿਆਨੀ ਹੈ ਤੇ ਬ੍ਰਹਮ ਗਿਆਨੀ ਦੇ ਅੰਦਰੋਂ ਜਦੋਂ ਵੀ ਨਿਕਲਦੀ ਹੈ, ਕੇਵਲ ਭਲੇ ਵਾਲੀ ਬਿਰਤੀ ਨਿਕਲਦੀ ਹੈ। ਬ੍ਰਹਮ ਗਿਆਨੀ ਕਦੀ ਬੁਰਾ ਨਹੀਂ ਸੋਚਦਾ। ਹੁਣ ਭਾਣਾ ਮੰਨਣ ਦਾ ਤਰੀਕਾ ਵੀ ਹੈ। ਗੁਰੂ ਅਰਜਨ ਦੇਵ ਜੀ ਨੇ ਭਾਣਾ ਮੰਨਿਆ। ਭਾਣੇ ਦਾ ਮਤਲਬ ਇਹ ਨਹੀਂ ਕਿ ਮਜਬੂਰੀ ਨਾਲ ਮੁਸੀਬਤ ਆ ਗਈ ਤੇ ਉਤੋਂ ਕਹੀ ਜਾਣਾ ਬਸ ਰੱਬ ਦਾ ਭਾਣਾ ਹੈ ਤੇ ਅੰਦਰ ਮੰਨਣ ਲਈ ਤਿਆਰ ਨਾ ਹੋਣਾ। ਸੱਚ ਜਾਣੋ ਮੁਸੀਬਤ ਵਿਚ ਵੀ ਅੰਦਰ ਦਾ ਵਿਗਾਸ ਨਾ ਖ਼ਤਮ ਹੋਣਾ ਤੇ ਰੱਬ ਦੇ ਸ਼ੁਕਰ ਵਿਚ ਜੁੜੇ ਰਹਿਣਾ, ਇਹ ਭਾਣਾ ਮੰਨਣਾ ਹੈ। ਉਸ ਭਾਣੇ ਨੂੰ ਸਾਹਿਬ ਨੇ ਕਿਹਾ-

*ਜੋ ਤੁਧੁ ਭਾਵੈ ਸਾਈ ਭਲੀ ਕਾਰ॥*
*ਤੂ ਸਦਾ ਸਲਾਮਤਿ ਨਿਰੰਕਾਰ॥*

(ਜਪੁਜੀ ਸਾਹਿਬ)

ਉਸੇ ਭਾਣੇ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਬਾਬਾ ਫ਼ਰੀਦ ਸਾਹਿਬ ਨੇ ਕਿਹਾ-

## *ਫਰੀਦਾ ਦੁਖੁ ਸੁਖੁ ਇਕੁ ਕਰਿ*

ਇਹਨਾਂ ਨੂੰ ਇਕ ਬਰਾਬਰ ਜਾਣੀ। ਅਸੀਂ ਤਾਂ ਗੁਰੂ ਕੋਲ ਬੈਠੇ ਵੀ ਅੰਦਰ ਦਵੈਸ਼ ਲੈ ਕੇ ਬੈਠ ਜਾਂਦੇ ਹਾਂ। ਸੱਚ ਜਾਣੋ, ਸਰਬੱਤ ਦਾ ਭਲਾ ਕਿੱਥੇ ਹੋਣਾ ਹੈ, ਮੇਰਾ ਆਪਣਾ ਹੀ ਭਲਾ ਨਹੀਂ ਹੁੰਦਾ ਪਿਆ। ਫ਼ਰੀਦ ਸਾਹਿਬ ਨੇ ਕਿਹਾ-

*ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ॥*
*ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ॥*

(ਅੰਗ ੧੩੮੩)

ਤੈਨੂੰ ਸਾਈਂ ਦਾ ਘਰ ਤਾਂ ਲੱਭੇਗਾ ਜੇ ਸਿੱਖਾ, ਤੂੰ ਸਿਮਰਨ ਵਿਚ ਜੁੜੇਂ ਤੇ ਚੜ੍ਹਦੀ ਕਲਾ ਹੋਵੇ। ਚੜ੍ਹਦੀ ਕਲਾ ਹੋਵੇਗੀ ਤਾਂ ਭਾਣਾ ਮੰਨਣ ਦੀ ਜਾਚ ਆਵੇਗੀ।

ਸਿੱਖੀ ਅਸਲ ਵਿਚ ਹੈ ਹੀ ਉਸ ਪ੍ਰਮਾਤਮਾ ਦੇ ਭਾਣੇ ਨੂੰ ਸਤਿ ਕਰਕੇ ਮੰਨਣਾ। ਜਿਨ੍ਹਾਂ ਨੂੰ ਭਾਣਾ ਮੰਨਣ ਦੀ ਜਾਚ ਆ ਜਾਏ, ਉਹ ਇਕੱਲਾ ਆਪਣਾ ਭਲਾ ਨਹੀਂ ਮੰਗਦੇ, ਉਹ ਸਰਬੱਤ ਦਾ ਭਲਾ ਮੰਗਦੇ ਹਨ। ਬਾਬਾ ਫ਼ਰੀਦ ਸਾਹਿਬ ਨੇ ਭਾਣੇ ਦੇ ਸਬੰਧੀ ਬਹੁਤ ਸੋਚਣੀ ਇਕ ਉਦਾਹਰਨ ਦਿੱਤੀ ਹੈ। ਉਹਨਾਂ ਨੇ ਆਪ ਭਾਣਾ ਮੰਨਿਆ। ਉਹ ਕਹਿੰਦੇ ਹਨ, ਦਰਿਆ ਵੱਗਿਆ ਤੇ ਦਰਿਆ ਦੇ ਪਾਣੀ ਨੇ ਉਤਰ ਕੇ ਇਸ ਦਰਿਆ ਦੇ ਕਿਨਾਰਿਆਂ ਨੂੰ ਤੋੜਿਆ। ਕਿਨਾਰੇ ਨੂੰ ਤੋੜ ਕੇ ਦਰਿਆ ਇਕੋ ਦੱਮ ਪਿੰਡ ਵਾਲੇ ਪਾਸੇ ਨੂੰ ਚੱਲਿਆ। ਉਸ ਨੇ ਪਿੰਡ ਦੇ ਲੋਕਾਂ ਦੀ ਜ਼ਮੀਨ ਨੂੰ ਤਬਾਹ ਕਰਨਾ ਸ਼ੁਰੂ ਕੀਤਾ ਤੇ ਲੋਕਾਂ ਨੇ ਇਕੋ ਗੱਲ ਕਹੀ—ਫ਼ਕੀਰ ਜੀ ! ਤੇਰੀ ਰੱਬ ਦੇ ਘਰ ਤੱਕ ਚੱਲਦੀ ਹੈ, ਇਸ ਦਰਿਆ ਦੇ ਪਾਣੀ ਨੂੰ ਰੋਕ ਦੇ। ਉਹਨਾਂ ਨੇ ਇਕ ਸ਼ਬਦ ਕਿਹਾ ਸੀ-

*ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ॥*

ਹੇ ਦਰਿਆ ! ਇੰਨਾ ਤਾਕਤ ਦਾ ਮਾਣ ਨਾ ਕਰ। ਇਹਨਾਂ ਕਿਨਾਰਿਆਂ ਨੂੰ ਢਾਹ ਕੇ ਲੋਕਾਂ ਦੀ ਜ਼ਿੰਦਗੀ ਤਬਾਹ ਨਾ ਕਰ ਕਿਉਂਕਿ ਉਛਲ ਕੇ ਚੱਲਣ ਵਾਲਿਆ ! ਇਕ ਦਿਨ ਤੈਨੂੰ ਵੀ ਲੇਖਾ ਦੇਣਾ ਪੈਣਾ ਹੈ। ਭਾਣੇ ਵਿਚ ਚੱਲਣ ਵਾਲੇ ਦਰਿਆ ਨੇ ਕਿਹਾ ਸੀ, ਬਾਬਾ ਜੀ ! ਲੋਕਾਂ ਨੂੰ ਤਾਂ ਪਤਾ ਕੋਈ ਨਹੀਂ ਪਰ ਆਪ ਤਾਂ ਅੰਦਰ ਦੀ ਜਾਣਦੇ ਹੋ। ਮੇਰੇ ਵੱਸ ਵਿਚ ਕੁਝ ਨਹੀਂ, ਜਿੱਧਰ ਰੱਬ ਮੈਨੂੰ ਤੋਰਦਾ ਪਿਆ ਹੈ, ਸੱਚ ਜਾਣੋ, ਮੈਂ ਉਸ ਦੀ ਰਜ਼ਾ ਵਿਚ ਤੁਰਦਾ ਪਿਆ ਹਾਂ। ਦਰਿਆ ਨੇ ਕਿਹਾ ਸੀ-

*ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ॥*

(ਅੰਗ ੧੩੮੨)

ਭਾਈ ਗੁਰਦਾਸ ਜੀ ਨੇ ਭਾਣੇ ਦੇ ਸਬੰਧੀ ਬਹੁਤ ਪਿਆਰਾ ਬਚਨ ਕਿਹਾ ਹੈ। ਕਹਿਣ ਲੱਗੇ-

*ਗੁਰਮੁਖਿ ਹਉਮੈ ਪਰਹਰੈ ਮਨਿ ਭਾਵੈ ਖਸਮੈ ਦਾ ਭਾਣਾ।*

ਕਹਿੰਦੇ ਹਨ, ਗੁਰਮੁਖ ਨੇ ਆਪਣੇ ਅੰਦਰ ਦੀ ਹਉਮੈ ਨੂੰ ਛੱਡ ਦਿੱਤਾ। ਹਉਮੈ ਵਾਲਾ ਕਹਿੰਦਾ ਹੈ, ਮੇਰੇ ਨਾਲ ਕਿਉਂ ਹੋਇਆ ? ਕਿਉਂਕਿ ਉਹ ਅਜੇ ਆਪਣੀ ਤਾਕਤ ਨੂੰ ਜਿਤਾਉਂਦਾ ਪਿਆ ਹੈ ਤੇ ਜਿਸ ਨੇ ਮੈਂ-ਮੇਰੀ ਛੱਡ ਦਿੱਤੀ, ਉਹ ਕਹਿੰਦਾ ਹੈ ਜੋ ਕੁਝ ਹੋਇਆ ਤੇਰੀ ਰਜ਼ਾ ਵਿਚ ਹੋਇਆ।-

*ਗੁਰਮੁਖਿ ਹਉਮੈ ਪਰਹਰੈ ਮਨਿ ਭਾਵੈ ਖਸਮੈ ਦਾ ਭਾਣਾ।*
*ਵਰਤਮਾਨ ਵਿਚਿ ਵਰਤਦਾ ਹੋਵਣਹਾਰ ਸੋਈ ਪਰਵਾਣਾ।*
*ਕਾਰਣੁ ਕਰਤਾ ਜੋ ਕਰੈ ਸਿਰਿ ਧਰਿ ਮੰਨਿ ਕਰੈ ਸੁਕਰਾਣਾ।*

ਜੋ ਵਾਹਿਗੁਰੂ ਕਰਦਾ ਹੈ ਉਸ ਤੋਂ ਸਿਰ ਨਾ ਫੇਰੇ। ਜੇ ਪਾਣੀ ਨਾ ਮਿਲੇ ਤਾਂ ਕਮਲ ਦੇ ਫੁੱਲ ਮੁਰਝਾ ਜਾਂਦੇ ਹਨ। ਜੇ ਸਿੱਖ ਨੂੰ ਬੰਦਗੀ ਦਾ ਜਲ ਨਾ ਮਿਲੇ ਤਾਂ ਸੱਚ ਜਾਣੋ ਇਸ ਦੀ ਚੜ੍ਹਦੀ ਕਲਾ ਮੁਰਝਾ ਜਾਂਦੀ ਹੈ।-

*ਨਾਮੁ ਤੇਰਾ ਆਧਾਰੁ ਮੇਰਾ ਜਿਉ ਫੂਲੁ ਜਈ ਹੈ॥*

(ਅੰਗ ੩੩੮)

ਭਾਈ ਸਾਹਿਬ ਕਹਿ ਰਹੇ ਹਨ-

*ਕਾਰਣੁ ਕਰਤਾ ਜੋ ਕਰੈ ਸਿਰਿ ਧਰਿ ਮੰਨਿ ਕਰੈ ਸੁਕਰਾਣਾ।*
*ਰਾਜੀ ਹੋਏ ਰਜਾਇ ਵਿਚਿ ਦੁਨੀਆਂ ਅੰਦਰਿ ਜਿਉ ਮਿਹਮਾਣਾ।*

(ਵਾਰ ੧੮, ਪਉੜੀ ੨੧)

ਉਸ ਦੀ ਰਜ਼ਾ ਵਿਚ ਰਹਿੰਦਾ ਹੈ, ਜਿਵੇਂ ਉਹ ਰੱਖੇ। ਗੁਰਮੁਖੋ ! ਜਿਨ੍ਹਾਂ ਨੂੰ ਭਾਣੇ ਦਾ ਰੱਸ ਆ ਗਿਆ ਹੈ, ਉਹਨਾਂ ਨੇ ਫਿਰ ਸਰਬੱਤ ਦਾ ਭਲਾ ਮੰਗਿਆ। ਸਿੱਖ ਕੇਵਲ ਭਲਾ ਮੰਗਦਾ ਨਹੀਂ, ਭਲਾ ਕਰਦਾ ਵੀ ਹੈ। ਜਿਨ੍ਹਾਂ ਨੇ ਭਲਾ ਮੰਗਣਾ ਹੈ, ਉਹਨਾਂ ਦੀ ਨਜ਼ਰ ਵਿਚ ਦੁਸ਼ਮਣ ਕੋਈ ਨਹੀਂ। ਭਲਾ ਮੰਗਣ ਵਾਲੇ ਕਹਿੰਦੇ ਹਨ-

*ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥*
*ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ॥*

(ਅੰਗ ੬੭੧)

ਸਿੱਖ ਦਾ ਇਕ ਵਿਸ਼ਵਾਸ ਹੈ, ਚਾਹੇ ਹਿੰਦੂ ਹੈ, ਚਾਹੇ ਮੁਸਲਮਾਨ ਹੈ, ਚਾਹੇ ਸਿੱਖ ਹੈ, ਚਾਹੇ ਈਸਾਈ ਹੈ, ਉਹ ਕਹਿੰਦਾ ਹੈ, ਸਾਰਿਆਂ ਵਿਚ ਮੇਰੇ ਪਿਆਰੇ ਦੀ ਜੋਤ ਹੈ ਤੇ ਸਾਰੇ ਮੇਰੇ ਭਰਾ ਹਨ। ਜਿਸ ਦਿਨ ਵੀ ਮੇਰੇ ਗੁਰੂ ਗ੍ਰੰਥ ਸਾਹਿਬ ਨੂੰ ਪੁੱਛੋ ਉਹ ਹੋਕਾ ਦੇ ਕੇ ਕਹੇਗਾ-

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥*

(ਅੰਗ ੧੩੪੯)

ਮੇਰੇ ਬਾਪੂ ਜਿਹੜੀ ਜੋਤ ਮੇਰੇ ਪੁੱਤਰ ਵਿਚ ਵੱਸਦੀ ਹੈ, ਉਹ ਜੋਤ ਮੇਰੇ ਗੁਆਂਢੀ ਦੇ ਪੁੱਤਰ ਵਿਚ ਵੀ ਵੱਸਦੀ ਹੈ। ਜੇ ਮੈਂ ਆਪਣੇ ਪੁੱਤਰ ਦਾ ਭਲਾ ਲੋਚਦਾ ਹਾਂ ਤਾਂ ਗੁਆਂਢੀ ਦੇ ਪੁੱਤਰ ਦਾ ਬੁਰਾ ਕਿਉਂ ? ਜੇ ਮੈਂ ਆਪਣੇ ਬਿਜ਼ਨਸ ਲਈ ਭਲਾ ਲੋਚਦਾ ਹਾਂ ਤਾਂ ਦੂਜੇ ਦੇ ਤੱਪੜ ਰੋਲਣ ਲਈ ਤਿਆਰ ਕਿਉਂ ? ਜੇ ਮੈਂ ਆਪਣੀ ਧੀ ਦੀ ਇੱਜ਼ਤ ਲੋਚਦਾ ਹਾਂ ਤਾਂ ਦੂਜੇ ਦੀ ਬੱਚੀ ਦੀ ਪੱਤ ਕਿਉਂ ਉਛਾਲਾਂ ? ਹਜ਼ੂਰ ਨੇ ਪਹਿਲੀ ਗੱਲ ਕਹੀ ਕਿ ਸਿੱਖ ਦਾ ਵਿਸ਼ਵਾਸ ਹੈ ਕਿ ਸਾਰਿਆਂ ਵਿਚ ਰੱਬ ਵੱਸਦਾ ਹੈ। ਜਿਹੜਾ ਸਿੱਖ ਇਹ ਬਾਣੀ ਪੜ੍ਹਦਾ ਹੋਵੇ-

*ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥*

(ਅੰਗ ੧੪੨੭)

ਜਿਹੜਾ ਸਿੱਖ ਪੜ੍ਹਦਾ ਹੋਵੇ-

*ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥*
*ਰਾਮ ਬਿਨਾ ਕੋ ਬੋਲੈ ਰੇ॥*
*ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ॥*
*ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ॥*

(ਅੰਗ ੯੮੮)

ਸਿੱਖ ਦੀ ਸੋਚ ਬ੍ਰਹਿਮੰਡੀ ਸੋਚ ਹੈ। ਸਿੱਖ ਇਕ ਮੁਲਕ ਤੋਂ ਉੱਪਰ ਉੱਠ ਕੇ ਸਾਰੇ ਬ੍ਰਹਿਮੰਡ ਦਾ ਭਲਾ ਸੋਚਦਾ ਹੈ। ਜਿੱਥੇ-ਜਿੱਥੇ ਵੀ ਮਨੁੱਖਤਾ ਹੈ, ਕਹਿੰਦਾ ਹੈ ਮੇਰੇ ਦਾਤਿਆ ! ਸਰਬੱਤ ਦਾ ਭਲਾ ਕਰੀਂ। ਕਹਿਣ ਲੱਗੇ, ਜਿਵੇਂ ਇਕ ਧਾਗਾ ਹਜ਼ਾਰਾਂ ਮੋਤੀਆਂ ਵਿਚੋਂ ਨਿਕਲ ਜਾਏ ਤਾਂ ਹਜ਼ਾਰਾਂ ਮੋਤੀਆਂ ਦੇ ਰੰਗ ਵੱਖ ਹੋ ਸਕਦੇ ਹਨ, ਆਕਾਰ ਵੱਖ ਹੋ ਸਕਦੇ ਹਨ, ਪਰ ਧਾਗਾ ਇਕ ਹੁੰਦਾ ਹੈ। ਲੱਖਾਂ ਬੰਦਿਆਂ ਦੀ ਸ਼ਕਲ ਵੱਖ ਹੋਵੇਗੀ, ਜ਼ਬਾਨ ਵੱਖ ਹੋਵੇਗੀ, ਖਾਣਾ ਵੱਖ ਹੋਵੇਗਾ, ਪਾਉਣਾ ਵੱਖ ਹੋਵੇਗਾ, ਪਰ ੧ਓ ਸਾਰਿਆਂ ਵਿਚ ਇਕ ਜੋਤ ਹੋ ਕੇ ਵੱਸਦਾ ਹੈ। ਕਹਿਣ ਲੱਗੇ-

*ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ॥*

(ਅੰਗ ੪੮੫)

ਸਾਰੀਆਂ ਥਾਵਾਂ 'ਤੇ ਪ੍ਰਮਾਤਮਾ ਹੈ। ਸਾਹਿਬ ਕਹਿੰਦੇ ਹਨ, ਜੇ ਤੂੰ ਸਾਰਿਆਂ ਨੂੰ ਇਕ ਪਿਤਾ ਦੀ ਸੰਤਾਨ ਸਮਝੇਂ ਤੇ ਭਲਾ ਮੰਗੇਂ। ਗੁਰਮੁਖੋ ! ਅੱਜ ਸੁਲਤਾਨਪੁਰ ਦੀ ਧਰਤੀ ਹੈ ਤੇ ਸਰਬੱਤ ਦਾ ਭਲਾ ਮੰਗਣ ਦੀ ਇਕ ਨੀਂਹ ਰੱਖੀ।

ਹਜ਼ੂਰ ਅੱਜ ਵੇਈਂ ਤੋਂ ਬਾਹਰ ਆਏ ਹਨ। ਦੌਲਤ ਖ਼ਾਂ ਨੇ ਇਥੋਂ ਤੱਕ ਕਿਹਾ ਕਿ ਅੱਜ ਤੱਕ ਤੁਸੀਂ ਮੋਦੀ ਦੀ ਕਾਰ ਕੀਤੀ ਤੇ ਅਸੀਂ ਨਵਾਬ ਸੀ। ਅੱਜ ਤੋਂ ਬਾਅਦ ਤੁਸੀਂ ਮਾਲਕ ਤੇ ਅਸੀਂ ਤੁਹਾਡੇ ਚਾਕਰ, ਪਰ ਸੁਲਤਾਨਪੁਰ ਛੱਡ ਕੇ ਨਾ ਜਾਇਓ। ਉਥੇ ਭਾਈ ਗੁਰਦਾਸ

ਜੀ ਨੇ ਦੌਲਤ ਖ਼ਾਂ ਲਈ ਇਕ ਤੁੱਕ ਲਿਖੀ। ਕਹਿਣ ਲੱਗੇ-

*ਦਉਲਤ ਖਾਂ ਲੋਦੀ ਭਲਾ ਹੋਆ ਜਿੰਦ ਪੀਰੁ ਅਬਿਨਾਸੀ॥*

(ਵਾਰ ੧੧, ਪਉੜੀ ੧੩)

ਦੌਲਤ ਖ਼ਾਂ ਲੋਧੀ ਚੰਗਾ ਹੈ। ਕਹਿਣ ਲੱਗੇ, ਦੇਖੋ ਉਹ ਜੀਉਂਦੇ ਜੀਅ ਪੀਰ ਦੀ ਪੱਦਵੀ 'ਤੇ ਪਹੁੰਚ ਗਿਆ ਹੈ।

ਸਰਬੱਤ ਦੇ ਭਲੇ ਦੀ ਲੋਚਾ ਨੂੰ ਲੈ ਕੇ ਅੱਜ ਬਾਪੂ ਮੇਰਾ ਘਰੋਂ ਤੁਰਿਆ ਹੈ। ਕੀ ਉਹਨਾਂ ਦਾ ਚਿੱਤ ਨਹੀਂ ਸੀ ਕਰਦਾ ਕਿ ਮੇਰੇ ਛੋਟੇ ਛੋਟੇ ਬੱਚੇ ਹਨ, ਮੈਂ ਆਪਣੇ ਬੱਚਿਆਂ ਦੀ ਪ੍ਰਵਰਿਸ਼ ਕਰਾਂ। ਘਰੋਂ ਤੁਰਨ ਲੱਗੇ, ਸਾਹਮਣੇ ਦੋ ਛੋਟੇ ਬੱਚੇ ਖਲੋਤੇ ਹਨ— ਬਾਬਾ ਸ੍ਰੀ ਚੰਦ ਤੇ ਬਾਬਾ ਲਖਮੀ ਦਾਸ ਜੀ। ਇਥੋਂ ਤੱਕ ਕਿ ਗੁਰੂ ਨਾਨਕ ਸਾਹਿਬ ਜੀ ਦੀ ਸੱਸ ਬੀਬੀ ਚੰਦੋ ਰਾਣੀ ਉਹ ਵੀ ਬਟਾਲੇ ਤੋਂ ਆਈ ਹੈ। ਉਸ ਨੇ ਆ ਕੇ ਬੇਬੇ ਨਾਨਕੀ ਨੂੰ ਸ਼ਬਦ ਕਹੇ ਸਨ ਕਿ ਆਪਣੇ ਭਰਾ ਨੂੰ ਕੁਝ ਸਮਝਾ, ਇਹ ਕਿਹੜੇ ਰਸਤੇ 'ਤੇ ਤੁਰ ਪਿਆ ਹੈ। ਬੇਬੇ ਦਾ ਉੱਤਰ ਸੀ— ਮਾਸੀ, ਮੇਰਾ ਭਰਾਉ ਚੋਰੀ ਨਹੀਂ ਕਰਦਾ, ਮੇਰੇ ਭਰਾਉ ਨੇ ਕਦੀ ਕਿਸੇ ਦਾ ਬੁਰਾ ਨਹੀਂ ਕੀਤਾ, ਮੇਰੇ ਭਰਾਉ ਨੇ ਕਦੀ ਕਿਸੇ ਨਾਲ ਧੋਖਾ ਨਹੀਂ ਕੀਤਾ। ਮਾਸੀ, ਗੱਲ ਰਹੀ ਤੇਰੀ ਧੀ ਦੀ, ਜੇ ਕਿਤੇ ਚੱਲੇ ਨੇ ਤਾਂ ਅਸੀਂ ਪਿਆਰ ਨਾਲ ਤੋਰੀਏ। ਗੁਰੂ ਨਾਨਕ ਸਾਹਿਬ ਤੁਰੇ। ਤੇਰਾ ਤੇਰਾ ਕਹਿ ਕੇ ਜਿਨ੍ਹਾਂ ਦੀਆਂ ਝੋਲੀਆਂ ਭਰੀਆਂ ਸਨ, ਅੱਜ ਉਹਨਾਂ ਦੀਆਂ ਅੱਖਾਂ ਛੰਮ-ਛੰਮ ਕਰ ਰਹੀਆਂ ਹਨ। ਅੱਜ ਦੌਲਤ ਖ਼ਾਂ ਵਰਗਾ ਕਿਨਾਰੇ ਲੱਗ ਕੇ ਕਹਿੰਦਾ ਹੈ, ਕੋਈ ਰੋਕ ਸਕਦਾ ਹੈ ਤਾਂ ਗੁਰੂ ਨਾਨਕ ਸਾਹਿਬ ਨੂੰ ਰੋਕ ਲਉ। ਜਦੋਂ ਸਾਹਮਣੇ ਜਾ ਕੇ ਕਿਹਾ ਕਿ ਬਾਬਾ ! ਤੂੰ ਇਥੇ ਰਹੋ, ਭਜਨ ਬੰਦਗੀ ਕਰੋ, ਤੇਰੀ ਕਿਰਤ ਉੱਪਰ ਕੋਈ ਸ਼ੱਕ ਨਹੀਂ। ਦਾਤਾਰ ਨੇ ਕਿਹਾ, ਨਹੀਂ। ਹਾਏ-ਹਾਏ ਲੋਕ ਕਰਦੇ ਪਏ ਹਨ, ਸੱਚ ਜਾਣੋ, ਲੋਕਾਂ ਨੂੰ ਸੜਦਿਆਂ ਦੇਖ ਕੇ ਮੇਰੇ ਕੋਲੋਂ ਜਰਿਆ ਨਹੀਂ ਜਾਂਦਾ।

ਉਹ ਅੱਗ ਕਿਹੜੀ ਸੀ ? ਭਾਈ ਸਾਹਿਬ ਕਹਿੰਦੇ ਹਨ, ਜਦੋਂ ਸਰਬੱਤ ਦੇ ਭਲੇ ਦੀ ਲੋਚਾ ਲੈ ਕੇ ਮੇਰੇ ਗੁਰੂ ਨਾਨਕ ਸਾਹਿਬ ਤੁਰੇ ਤਾਂ ਕਹਿਣ ਲੱਗੇ ਅੱਗ ਕਾਹਦੀ ਲੱਗੀ ਹੈ ? ਹਜ਼ੂਰ ਕਹਿਣ ਲੱਗੇ –

*ਬਾਬਾ ਦੇਖੈ ਧਿਆਨੁ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ।*

ਸਾਹਿਬ ਪ੍ਰਿਥਵੀ ਦੇ ਭਲੇ ਲਈ ਤੁਰੇ ਹਨ।-

*ਬਾਝਹੁ ਗੁਰੂ ਗੁਬਾਰੁ ਹੈ ਹੈ ਹੈ ਕਰਦੀ ਸੁਣੀ ਲੁਕਾਈ।*
*ਬਾਬੇ ਭੇਖ ਬਣਾਇਆ*

ਅੱਜ ਪਟਵਾਰੀ ਦਾ ਪੁੱਤਰ ਭਗਵੇਂ ਬਾਣਾ ਪਾ ਕੇ ਤੇ ਪੁੱਤਰਾਂ ਨੂੰ ਛੱਡ ਕੇ ਤੁਰ ਪਿਆ, ਇਹ ਵੀ ਪਤਾ ਨਹੀਂ ਕਿ ਵਾਪਿਸ ਮੁੜਨਾ ਵੀ ਹੈ ਜਾਂ ਨਹੀਂ।-

*ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤ ਚਲਾਈ।*
*ਚੜ੍ਹਿਆ ਸੋਧਣਿ ਧਰਤਿ ਲੁਕਾਈ॥*

(ਵਾਰ ੧, ਪਉੜੀ ੨੪)

ਸਰਬੱਤ ਦੇ ਭਲੇ ਲਈ ਤੁਰੇ। ਸਰਬੱਤ ਦਾ ਭਲਾ ਸੋਚਣ ਵਾਲੇ ਨੇ ਜਦੋਂ ਅਹਿਮਨਾਬਾਦ ਦਾ ਕਤਲੋ-ਗ਼ਾਰਤ ਦੇਖਿਆ ਤਾਂ ਉੱਚੀ ਆਵਾਜ਼ ਵਿਚ ਕਿਹਾ ਸੀ-

*ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥*

(ਅੰਗ ੩੬੦)

ਸਰਬੱਤ ਦਾ ਭਲਾ ਮੰਗਣ ਵਾਲੇ ਗੁਰੂ ਅਮਰਦਾਸ ਜੀ ਦੇ ਦਰ 'ਤੇ ਅਕਬਰ ਆਇਆ ਸੀ। ਉਹਨਾਂ ਦੀ ਰੋਜ਼ ਦੀ ਅਰਦਾਸ ਹੀ ਇਹੀ ਸੀ-

*ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥*
*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥*

(ਅੰਗ ੮੫੩)

ਇਹ ਸਰਬੱਤ ਦਾ ਭਲਾ ਸੀ। ਅਕਬਰ ਵਰਗਾ ਕਹਿੰਦਾ ਸੀ ਜਾਗੀਰ ਦੇਣੀ ਹੈ, ਪਰ ਗੁਰੂ ਜੀ ਕਹਿਣ ਲੱਗੇ, ਜਗੀਰ ਨਹੀਂ ਚਾਹੀਦੀ। ਜੇ ਇਕ ਕੰਮ ਕਰ ਸਕਦਾ ਹੈਂ ਤਾਂ ਰੱਬ ਨੇ ਤੈਨੂੰ ਬਾਦਸ਼ਾਹੀ ਦਿੱਤੀ ਹੈ, ਇਕ ਕਾਨੂੰਨ ਬਣਾ ਦੇ। ਕੀ ? ਕਹਿਣ ਲੱਗੇ ਜਿਹੜੀਆਂ ਬੱਚੀਆਂ ਨੂੰ ਪਤੀ ਦੇ ਨਾਲ ਧੱਕੇ ਨਾਲ ਜੀਉਂਦਿਆਂ ਸਾੜਿਆ ਜਾਂਦਾ ਹੈ, ਉਹਨਾਂ ਦੀਆਂ ਚੀਕਾਂ ਮੇਰੇ ਕੋਲੋਂ ਸੁਣੀਆਂ ਨਹੀਂ ਜਾਂਦੀਆਂ। ਬਸ ਸਤੀ ਪ੍ਰਥਾ ਬੰਦ ਕਰਵਾ ਦੇ, ਰੱਬ ਦੀ ਸੇਵਾ ਹੋ ਗਈ। ਹੁਣ ਕੀ ਇਹ ਰੱਬ ਦਾ ਭਲਾ ਨਹੀਂ ?

ਗੁਰੂ ਅਰਜਨ ਦੇਵ ਜੀ ਨੇ ਸਰਬੱਤ ਦੇ ਭਲੇ ਲਈ ਹਰਿਮੰਦਰ ਸਾਹਿਬ ਦੀ ਉਸਾਰੀ ਕਰਵਾ ਦਿੱਤੀ। ਸਰਬੱਤ ਦੇ ਭਲੇ ਲਈ ਗੁਰੂ ਗ੍ਰੰਥ ਸਾਹਿਬ ਦੀ ਪਵਿੱਤਰ ਬਾਣੀ ਦੇ ਗਏ ਹਨ। ਸਿੱਖ ਦੀ ਅਰਦਾਸ ਦੀ ਸੰਪੂਰਨਤਾ ਹੀ ਤਾਂ ਹੈ ਜੇ ਉਹ ਸਰਬੱਤ ਦਾ ਭਲਾ ਲੋਚੇਗਾ, ਪਰ ਸਰਬੱਤ ਦਾ ਭਲਾ ਤਾਂ ਹੋਵੇਗਾ ਜੇ ਸਿਮਰਨ ਕਰੇਗਾ। ਸਿਮਰਨ ਕਰੇਗਾ ਤਾਂ ਸਾਰਿਆਂ ਵਿਚ ਸਾਈਂ ਦਿੱਸੇਗਾ। ਦਵੈਸ਼ ਮਿੱਟੇਗੀ। ਸਾਰਿਆਂ ਵਿਚ ਜੋਤ ਦਿੱਸੇਗੀ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਨਾਮ ਵਿਚ ਚੜ੍ਹਦੀ ਕਲਾ ਹੈ ਤੇ ਚੜ੍ਹਦੀ ਕਲਾ ਭਾਣਾ ਮੰਨਣ ਦੀ ਜਾਚ ਦੱਸਦੀ ਹੈ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਦੋਹਰਾ

ਪਰਮ ਸਮਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਅਸੀਂ ਵਿਚਾਰ ਕਰ ਰਹੇ ਸਾਂ-

*ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।*

ਉਸ ਤੋਂ ਬਾਅਦ ਫਿਰ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਮੱਥਾ ਟੇਕਿਆ ਜਾਂਦਾ ਹੈ। ਫਿਰ ਗੁਰੂ ਦਾ ਅਰਦਾਸੀਆ ਉੱਠ ਕੇ ਫਤਹਿ ਬੁਲਾਉਂਦਾ ਹੈ। ਉਸ ਦੇ ਨਾਲ ਦੋਹਰਾ ਪੜ੍ਹਿਆ ਜਾਂਦਾ ਹੈ। ਅਰਦਾਸ ਸਿੱਖ ਇਕੱਲਾ ਕਰਦਾ ਹੈ ਤੇ ਦੋਹਰੇ ਨੂੰ ਪੂਰੀ ਸੰਗਤ ਪੜ੍ਹਦੀ ਹੈ। ਉਹ ਦੋਹਰਾ ਕੀ ਹੈ ? ਉਸ ਦੇ ਭਾਵ ਅਰਥ ਕੀ ਹਨ ? ਇਸ ਦੋਹਰੇ ਨੂੰ ਕਿਹੜੇ-ਕਿਹੜੇ ਵਿਦਵਾਨਾਂ ਨੇ ਉਚਾਰਨ ਕੀਤਾ ਹੈ ? ਜਦੋਂ ਅਸੀਂ ਇਹ ਵਿਚਾਰ ਕਰ ਰਹੇ ਹਾਂ ਕਿ ਨਾਮ ਦੇ ਵਿਚ ਹੀ ਚੜ੍ਹਦੀ ਕਲਾ ਹੈ ਤੇ ਜਿਸ ਨੂੰ ਪ੍ਰਮਾਤਮਾ ਨੇ ਚੜ੍ਹਦੀ ਕਲਾ ਦਾ ਜੀਵਨ ਬਖ਼ਸ਼ ਦਿੱਤਾ ਹੈ, ਸੱਚ ਹੈ, ਭਾਣੇ ਵਿਚ ਵਿਚਰਨ ਦੀ ਉਸ ਨੂੰ ਜਾਚ ਆ ਜਾਂਦੀ ਹੈ। ਜਿਹੜਾ ਭਾਣੇ ਵਿਚ ਆਪਣੀ ਜ਼ਿੰਦਗੀ ਨੂੰ ਬਤੀਤ ਕਰਨ ਲੱਗ ਪਵੇ ਤਾਂ ਉਹ ਸੱਜਣ ਭਾਣੇ ਵਿਚ ਰਹਿ ਕੇ ਫਿਰ ਸਰਬੱਤ ਦਾ ਭਲਾ ਮੰਗਦਾ ਹੈ। ਦੇਖੋ ਆਪਣੇ ਪਰਿਵਾਰ ਤੱਕ ਦੀ ਮੰਗ ਕਰਨੀ, ਇਸ ਨੂੰ ਅਸੀਂ ਸ਼ਬਦ ਕਹਿ ਦੇਵਾਂਗੇ ਕਿ ਇਹ ਮੋਹ ਵਾਲੀ ਬਿਰਤੀ ਹੈ ਪਰ ਹਿਰਦੇ ਵਿਚ ਪਰਉਪਕਾਰ ਨੂੰ ਧਾਰਨ ਕਰਕੇ ਅਤੇ ਦੁਨੀਆਂ ਦੇ ਦਰਦ ਨੂੰ ਲੈ ਕੇ ਸਰਬੱਤ ਦਾ ਭਲਾ ਲੋਚਣਾ, ਇਹ ਅਸਲ ਵਿਚ ਪ੍ਰਮਾਤਮਾ ਦੇ ਨੇੜੇ ਹੋਣਾ ਹੈ। ਹਰ ਇਕ ਅੰਦਰ ਪ੍ਰਮਾਤਮਾ ਨੂੰ ਦੇਖਕੇ ਸਾਰਿਆਂ ਦੇ ਭਲੇ ਦੀ ਲੋਚਾ ਕਰਨੀ ਇਹ ਇਕ ਬ੍ਰਹਮ ਗਿਆਨੀ ਪਰਉਪਕਾਰੀ ਦੀ ਅਵਸਥਾ ਹੈ। ਤੁਲਸੀ ਦੀ ਉਦਾਹਰਨ ਅਕਸਰ ਅਸੀਂ ਦਿੰਦੇ ਹਾਂ ਕਿ ਪਰਉਪਕਾਰੀ ਹਿਰਦਾ ਕਿਹੋ ਜਿਹਾ ਹੁੰਦਾ ਹੈ। ਸਰਬੱਤ ਦੇ ਭਲੇ ਦੀ ਲੋਚਾ ਕਿਸ ਦੇ ਅੰਦਰ ਹੈ। ਉਹ ਕਹਿੰਦੇ ਹਨ, ਆਮ ਤੌਰ 'ਤੇ ਜਦੋਂ ਅਸੀਂ ਤੱਤ ਦੀ ਗੱਲ ਕਰੀਏ ਤਾਂ ਤੱਤ ਦੀ ਤੁਲਨਾ ਅਸੀਂ ਮੱਖਣ ਦੇ ਨਾਲ ਦਿੰਦੇ ਹਾਂ। ਕਿਸੇ ਬੰਦੇ ਦੀ ਤੁਲਨਾ ਅਸੀਂ ਕਰੀਏ ਤਾਂ ਅਸੀਂ ਉਸ ਨੂੰ ਕਹਿੰਦੇ ਹਾਂ ਕਿ ਇਹ ਮੱਖਣ ਦੀ ਤਰ੍ਹਾਂ ਹੈ। ਕਹਿਣ ਲੱਗੇ-

*ਕਬੀਰ ਮਾਇਆ ਡੋਲਨੀ ਪਵਨੁ ਝਕੋਲਨਹਾਰੁ॥*
*ਸੰਤਹੁ ਮਾਖਨੁ ਖਾਇਆ ਛਾਛਿ ਪੀਐ ਸੰਸਾਰੁ॥*

(ਅੰਗ ੧੩੬੫)

ਉਹਨਾਂ ਨੇ ਤੱਤ ਵਸਤੂ ਨੂੰ ਮੱਖਣ ਕਿਹਾ। ਉਹਨਾਂ ਦੀ ਗੱਲ ਅਸੀਂ ਪੜ੍ਹਦੇ ਸੁਣਦੇ ਹਾਂ ਕਿ ਸੰਤ ਦਾ ਹਿਰਦਾ ਮੱਖਣ ਦੀ ਤਰ੍ਹਾਂ ਹੈ। ਕਹਿੰਦੇ ਨੇ, ਹੇ ਕਵੀ ! ਤੂੰ ਇਹ ਸ਼ਬਦ ਤਾਂ ਕਹਿ ਦਿੱਤੇ ਹਨ ਕਿ ਸੰਤ ਦਾ ਹਿਰਦਾ ਮੱਖਣ ਦੀ ਤਰ੍ਹਾਂ ਹੈ ਪਰ ਸੱਚ ਜਾਣੀ, ਪੂਰੀ ਉਦਾਹਰਨ ਢੁੱਕਣੀ ਨਹੀਂ। ਕਿਉਂ ? ਕਹਿਣ ਲੱਗੇ, ਸੰਤ ਦਾ ਜੀਵਨ ਮੱਖਣ ਤੋਂ ਵੀ ਉੱਚਾ ਹੈ। ਉਹ ਕੀ ਹੈ ? ਕਹਿਣ ਲੱਗੇ, ਆਮ ਤੌਰ 'ਤੇ ਦੇਖੀਏ ਤਾਂ ਮੱਖਣ ਪਿਘਲਦਾ ਜ਼ਰੂਰ ਹੈ, ਜਦੋਂ ਮੱਖਣ ਨੂੰ ਸੇਕ ਲੱਗੇ। ਉਸ ਨੂੰ ਸੇਕ ਨਾ ਲੱਗੇ ਤਾਂ ਬਾਹਰ ਅੱਗ ਬੱਲਦੀ ਰਹੇ ਤਾਂ ਉਹ ਪਿਘਲਦਾ ਨਹੀਂ। ਸੰਤ ਦਾ ਹਿਰਦਾ ਪਿਘਲਦਾ ਹੈ ਜਦੋਂ ਮਨੁੱਖਤਾ ਨੂੰ ਸੇਕ ਲੱਗੇ। ਦੇਖੋ ਸਰਬੱਤ ਦੇ ਭਲੇ ਦੀ ਲੋਚਾ ਹੈ। ਇੰਨੀ ਗੱਲ ਮਨ ਵਿਚ ਆ ਜਾਏ ਕਿ ਮਨਾਂ ! ਇਸ ਹਉਮੈ ਨੂੰ ਛੱਡ ਦੇ ਕਿ ਮੈਂ ਦੁਨੀਆਂ ਵਿਚ ਸਭ ਤੋਂ ਚੰਗਾ ਹਾਂ। ਬਸ ਕਬੀਰ ਜੀ ਦੇ ਇਸ ਸਲੋਕ ਨੂੰ ਜ਼ਿੰਦਗੀ ਵਿਚ ਧਾਰਨ ਕਰ ਲੈ ਕਿ-

*ਕਬੀਰ ਸਭ ਤੇ ਹਮ ਬੁਰੇ*

ਪਰ ਇਹ ਮਨ ਵਿਚ ਆਉਣਾ ਨਹੀਂ ਕਿਉਂਕਿ ਅੱਖਾਂ ਹਮੇਸ਼ਾ ਦੂਜੇ ਦੇ ਬੁਰੇ ਨੂੰ ਦੇਖਦੀਆਂ ਹਨ। ਆਪਣੇ ਅੰਦਰ ਨੂੰ ਦੇਖੋ।-

*ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥*

(ਅੰਗ ੧੩੬੪)

ਸਰਬੱਤ ਦਾ ਭਲਾ ਤਾਂ ਮੰਗੇਗਾ ਜੇ ਸਾਰੀ ਦੁਨੀਆਂ ਨੂੰ ਭਲਾ ਜਾਣਨ ਲੱਗ ਪਵੇ। ਹਕੀਕਤ ਹੈ ਕਿ ਜਿਸ ਬੰਦੇ ਦਾ ਆਪਣਾ ਅੰਦਰ ਬੁਰਾ ਹੈ, ਉਸ ਨੂੰ ਦੁਨੀਆਂ ਵਿਚ ਕਦੀ ਵੀ ਭਲਾ ਨਹੀਂ ਦਿੱਸਦਾ ਤੇ ਜਿਸ ਨੂੰ ਰੱਬ ਨੇ ਆਪਣੇ ਅੰਦਰ ਨੂੰ ਭਲਾ ਦੇ ਦਿੱਤਾ ਹੈ, ਸੱਚ ਜਾਣੋ, ਉਸ ਨੂੰ ਸਾਰੀ ਦੁਨੀਆਂ ਭਲਿਆਂ ਦੀ ਲੱਗਦੀ ਪਈ ਹੈ। ਭਾਈ ਗੁਰਦਾਸ ਜੀ ਕਹਿਣ ਲੱਗੇ-

*ਆਪ ਭਲਾ ਸਭੁ ਜਗੁ ਭਲਾ ਭਲਾਂ ਭਲਾ ਸਭਨਾ ਕਰਿ ਦੇਖੈ॥*

ਕਹਿੰਦੇ ਹਨ, ਜਿਹੜੇ ਬੰਦੇ ਦੇ ਆਪਣੇ ਅੰਦਰ ਭਲਿਆਈ ਹੈ, ਉਹ ਸਾਰੀ ਦੁਨੀਆਂ ਨੂੰ ਭਲਾ ਕਹੇਗਾ ਤੇ ਸੱਚ ਜਾਣੋ, ਉਸ ਨੂੰ ਸਾਰੇ ਲੱਗਣਗੇ।-

*ਆਪਿ ਬੁਰਾ ਸਭੁ ਜਗੁ ਬੁਰਾ ਸਭ ਕੋ ਬੁਰਾ ਬੁਰੇ ਦੇ ਲੇਖੈ।*

ਜਿਹੜਾ ਬੰਦਾ ਆਪ ਹੀ ਬੁਰਿਆਈ ਨਾਲ ਭਰਿਆ ਹੈ, ਉਸ ਨੂੰ ਕਦੀ ਵੀ ਕੋਈ ਭਲਾ ਨਹੀਂ ਲੱਗਦਾ, ਕਿਉਂਕਿ ਉਸ ਨੂੰ ਸਾਰੇ ਬੁਰੇ ਦਿੱਸਦੇ ਹਨ ਤੇ ਜਿਸ ਦੇ ਅੰਦਰ ਨੂੰ ਰੱਬ ਨੇ

ਭਲਾਈ ਦੇ ਦਿੱਤੀ, ਸੱਚ ਜਾਣੋ, ਉਸ ਦੇ ਲਈ ਸਾਰੀ ਦੁਨੀਆਂ ਭਲੀ ਹੈ। ਬੜੀ ਸੋਹਣੀ ਭਾਈ ਸਾਹਿਬ ਨੇ ਫਿਰ ਅੱਗੇ ਉਦਾਹਰਨ ਦਿੱਤੀ। ਕਹਿਣ ਲੱਗੇ ਕਿ ਕ੍ਰਿਸ਼ਨ ਨੇ ਪਾਂਡਵਾਂ ਤੇ ਕੋਰਵਾਂ ਦੇ ਵਿਚਕਾਰ ਇਕ ਵਾਰੀ ਪ੍ਰੀਖਿਆ ਕਰਨ ਲਈ ਯੁਧਿਸ਼ਟਰ ਨੂੰ ਇਹ ਸ਼ਬਦ ਕਹੇ ਸਨ ਕਿ ਸਵੇਰ ਤੋਂ ਲੈ ਕੇ ਸ਼ਾਮ ਤੱਕ ਤੂੰ ਸਾਰੇ ਸ਼ਹਿਰ ਵਿਚ ਘੁੰਮ ਕੇ ਆਉਣਾ ਹੈ ਤੇ ਜਿਹੜਾ ਸਭ ਤੋਂ ਬੁਰਾ ਬੰਦਾ ਹੋਵੇਗਾ, ਉਸ ਬੁਰੇ ਬੰਦੇ ਨੂੰ ਸਾਡੇ ਕੋਲ ਲੈ ਕੇ ਆਉਣਾ ਹੈ। ਦੂਜੇ ਪਾਸੇ ਆ ਗਿਆ ਦੁਰਯੋਧਨ। ਕਹਿਣ ਲੱਗੇ, ਤੂੰ ਇਕ ਕੰਮ ਕਰਨਾ ਹੈ ਕਿ ਸਾਰਾ ਦਿਨ ਸ਼ਹਿਰ ਵਿਚ ਘੁੰਮਣਾ ਹੈ ਤੇ ਜਿਹੜਾ ਸਭ ਤੋਂ ਭਲਾ ਬੰਦਾ ਹੋਵੇਗਾ, ਤੂੰ ਉਸ ਭਲੇ ਬੰਦੇ ਨੂੰ ਲੱਭ ਕੇ ਲਿਆਉਣਾ ਹੈ। ਹਰ ਬੰਦੇ ਦੀ ਆਪੋ ਆਪਣੀ ਅਵਸਥਾ ਹੈ। ਸਿੱਖ ਦੇ ਅੰਦਰ ਜੇ ਦਵੈਸ਼ ਨਹੀਂ ਤਾਂ ਸਰਬੱਤ ਦਾ ਭਲਾ ਮੰਗਿਆ ਜਾ ਸਕਦਾ ਹੈ ਤੇ ਜੇ ਆਪਣੇ ਅੰਦਰ ਬੁਰਿਆਈ ਹੈ, ਸ਼ਬਦ ਭਾਵੇਂ ਰੋਜ਼ ਹੀ ਮੈਂ ਕਹੀ ਜਾਵਾਂ ਕਿ-

*ਤੇਰੇ ਭਾਣੇ ਸਰਬੱਤ ਦਾ ਭਲਾ।*

ਪਰ ਮੈਂ ਕੇਵਲ ਲੋਕਾਂ ਦੀ ਬੁਰਿਆਈ ਦੇਖਦਾ ਹਾਂ ਤਾਂ ਸੱਚ ਜਾਣਨਾ, ਫਿਰ ਮੇਰੇ ਸ਼ਬਦਾਂ ਦਾ ਕੋਈ ਅਰਥ ਨਹੀਂ ਰਹਿਣਾ। ਭਾਈ ਸਾਹਿਬ ਦੀ ਇਹ ਪਉੜੀ ਸ਼ੁਰੂ ਹੁੰਦੀ ਹੈ-

*ਆਪਿ ਭਲਾ ਸਭੁ ਜਗੁ ਭਲਾ ਭਲਾ ਭਲਾ ਸਭਨਾ ਕਰਿ ਦੇਖੈ॥*
*ਆਪਿ ਬੁਰਾ ਸਭੁ ਜਗੁ ਬੁਰਾ ਸਭ ਕੋ ਬੁਰਾ ਬੁਰੇ ਦੇ ਲੇਖੈ॥*

ਦੋਨੋਂ ਲੱਭਣ ਤੁਰ ਪਏ। ਸਾਰੇ ਦਿਨ ਤੋਂ ਬਾਅਦ ਜਦੋਂ ਵਾਪਿਸ ਆਏ ਤਾਂ ਦੋਨਾਂ ਦੇ ਹੱਥ ਖ਼ਾਲੀ ਸਨ। ਜਦੋਂ ਯੁਧਿਸ਼ਟਰ ਆਇਆ ਤਾਂ ਉਸ ਨੂੰ ਪੁੱਛਿਆ ਕਿ ਕੋਈ ਬੰਦਾ ਤੁਹਾਨੂੰ ਬੁਰਾ ਦਿੱਸਿਆ ਹੈ ? ਉਸ ਨੇ ਕਿਹਾ, ਹਕੀਕਤ ਹੈ ਕਿ ਸਾਰੇ ਸ਼ਹਿਰ ਵਿਚ ਮੇਰੇ ਤੋਂ ਬੁਰਾ ਹੋਰ ਕੋਈ ਨਹੀਂ। ਸਾਰੀ ਦੁਨੀਆਂ ਭਲੀ ਹੈ। ਉੱਨੀ ਦੇਰ ਨੂੰ ਦੁਰਯੋਧਨ ਆ ਗਿਆ। ਉਸ ਤੋਂ ਪੁੱਛਿਆ, ਸੱਜਣਾ, ਤੈਨੂੰ ਇਸ ਸ਼ਹਿਰ ਵਿਚ ਕੋਈ ਭਲਾ ਲੱਭਾ ? ਕਹਿਣ ਲੱਗਾ ਲੱਭਣ ਦਾ ਯਤਨ ਦਾ ਕੀਤਾ ਹੈ, ਪਰ ਹਕੀਕਤ ਇਹ ਹੈ ਕਿ ਮੇਰੇ ਤੋਂ ਵੱਧ ਭਲਾ ਇਸ ਸ਼ਹਿਰ ਵਿਚ ਹੋਰ ਕੋਈ ਨਹੀਂ। ਕਹਿਣ ਲੱਗਾ, ਜਿਸ ਨੂੰ ਦੇਖਦਾ ਹਾਂ ਉਹ ਔਗੁਣਾਂ ਨਾਲ ਭਰਿਆ ਪਿਆ ਹੈ। ਉਥੇ ਭਾਈ ਸਾਹਿਬ ਨੇ ਇਕ ਉਦਾਹਰਨ ਦਿੱਤੀ ਹੈ। ਕਹਿਣ ਲੱਗੇ, ਕਸੂਰ ਇਹਨਾਂ ਦਾ ਕੋਈ ਨਹੀਂ। ਲੋਟੇ ਵਿਚ ਜੋ ਕੁਝ ਪਾਇਆ ਹੈ, ਉਸ ਦੀ ਟੂਟੀ ਨੇ ਉਹੀ ਕੁਝ ਬਾਹਰ ਕੱਢਣਾ ਹੈ। ਜੇ ਲੋਟੇ ਵਿਚ ਜ਼ਹਿਰ ਪਾਇਆ ਹੈ ਤਾਂ ਟੂਟੀ ਕਿਵੇਂ ਉਸ ਨੂੰ ਅੰਮ੍ਰਿਤ ਬਣਾ ਕੇ ਬਾਹਰ ਕੱਢੇਗਾ। ਜੇ ਲੋਟੇ ਦੇ ਵਿਚ ਅੰਮ੍ਰਿਤ ਪਾਇਆ ਹੈ ਤਾਂ ਟੂਟੀ ਨੇ ਕਦੀ ਜ਼ਹਿਰ ਨਹੀਂ ਬਣਾਉਣਾ। ਕਹਿਣ ਲੱਗੇ, ਹਕੀਕਤ ਇਹ ਹੈ ਕਿ ਯੁਧਿਸ਼ਟਰ ਆਪ ਭਲਾ ਹੈ, ਉਸ ਨੂੰ ਸਾਰੀ ਦੁਨੀਆਂ ਭਲੀ ਲੱਗਦੀ ਹੈ ਤੇ ਦੁਰਯੋਧਨ ਆਪ ਬੁਰਾ ਹੈ ਤੇ ਉਸ ਦੀ ਜ਼ਬਾਨ ਦੀ ਟੂਟੀ ਸਾਰਿਆਂ ਨੂੰ ਬੁਰਾ ਕਹਿੰਦੀ ਹੈ। ਭਾਈ ਸਾਹਿਬ ਕਹਿਣ ਲੱਗੇ-

*ਬੁਰਾ ਨ ਕੋਈ ਜੁਧਿਸਟਰੈ ਦੁਰਜੋਧਨ ਕੋ ਭਲਾ ਨਾ ਭੇਖੈ।*
*ਕਰਵੈ ਹੋਇ ਸੁ ਟੋਟੀ ਰੇਖੈ॥ ੪॥* (ਵਾਰ ੩੧, ਪਉੜੀ ੪)

ਮੇਰੇ ਸਤਿਗੁਰੂ ਕਹਿੰਦੇ ਹਨ, ਜੇ ਤੂੰ ਭਲਾ ਲੋਚਣਾ ਚਾਹੁੰਦਾ ਹੈਂ ਤਾਂ ਅੱਜ ਤੋਂ ਬਾਅਦ ਇਕ ਗੱਲ ਸ਼ੁਰੂ ਕਰ ਦੇ, ਥਾਂ-ਥਾਂ 'ਤੇ ਆਪਣੀ ਭਲਿਆਈ ਦੀ ਗੱਲ ਨਾ ਕਰੀਂ। ਕਹਿਣ ਲੱਗੇ-

*ਆਪਸ ਕਉ ਜੋ ਭਲਾ ਕਹਾਵੈ॥*
*ਤਿਸਹਿ ਭਲਾਈ ਨਿਕਟਿ ਨ ਆਵੈ॥*

(ਅੰਗ ੨੭੮)

ਮਹਾਰਾਜ, ਫਿਰ ਭਲਿਆਈ ਕਿਵੇਂ ਆਵੇਗੀ? ਕਹਿਣ ਲੱਗੇ-

*ਆਪਸ ਕਉ ਜੋ ਜਾਣੈ ਨੀਚਾ॥*
*ਸੋਊ ਗਨੀਐ ਸਭ ਤੇ ਊਚਾ॥* (ਅੰਗ ੨੬੬)

ਜੇ ਤੂੰ ਵਾਕਈ ਸਭ ਦਾ ਭਲਾ ਮੰਗਦਾ ਹੈਂ ਤਾਂ ਇਸ ਗੱਲ ਨੂੰ ਜ਼ਿੰਦਗੀ ਵਿਚ ਧਾਰਨ ਕਰ ਲੈ-

*ਹਮ ਨਹੀ ਚੰਗੇ ਬੁਰਾ ਨਹੀ ਕੋਇ॥*
*ਪ੍ਰਣਵਤਿ ਨਾਨਕੁ ਤਾਰੇ ਸੋਇ॥* (ਅੰਗ ੭੨੮)

ਮੇਰੇ ਮਾਲਕ! ਸਾਰੀ ਦੁਨੀਆਂ ਭਲੀ ਹੈ ਤੇ ਕੇਵਲ ਮੈਂ ਬੁਰਾ ਹਾਂ। ਇਸ ਤੋਂ ਬਾਅਦ ਜਦੋਂ ਅਸੀਂ ਅਰਦਾਸ ਵਿਚ ਇਹ ਸ਼ਬਦ ਕਹਿੰਦੇ ਹਾਂ-

*ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ॥*

ਫਿਰ ਸ਼ੁਰੂ ਹੁੰਦਾ ਹੈ ਦੋਹਰਾ। ਦੋਹਰੇ ਦੀ ਮਰਯਾਦਾ ਹਰ ਇਕ ਥਾਂ 'ਤੇ ਇਕੋ ਜਿਹੀ ਨਹੀਂ ਮਿਲਦੀ। ਜੋ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਰਯਾਦਾ ਹੈ, ਉਸ ਮਰਯਾਦਾ ਵਿਚ ਇਹ ਦੋਹਰਾ ਲਿਖਿਆ ਵੀ ਨਹੀਂ। ਆਮ ਤੌਰ 'ਤੇ ਅਸੀਂ ਪੜ੍ਹਦੇ ਹਾਂ- ਦੋਹਰਾ-

*ਆਗਿਆ ਭਈ ਅਕਾਲ ਕੀ ਤਬੈ ਚਲਾਇਓ ਪੰਥ।*
*ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ।*

ਹਕੀਕਤ ਵਿਚ ਪਾਠ ਕੀ ਹੈ ?-

*ਆਗਿਆ ਭਈ ਅਕਾਲ ਕੀ ਤਬੈ ਚਲਾਇਓ ਪੰਥ।*
*ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ।*
*ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ।*

*ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸਬਦ ਮੈ ਲੇਹ॥*
*ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਇ।*
*ਖੁਆਰ ਹੋਇ ਸਭ ਮਿਲੇਂਗੇ ਬਚੇ ਸਰਨ ਜੋ ਹੋਇ॥*
*ਖੰਡਾ ਜਾ ਕੈ ਹਾਥ ਮੈ ਕਲਗੀ ਸੋਹੇ ਸੀਸ॥*
*ਜੋ ਹਮਰੀ ਰਛਿਆ ਕਰੇ ਗੁਰ ਕਲਗੀਧਰ ਜਗਦੀਸ॥*

ਕਈ ਥਾਵਾਂ 'ਤੇ ਇਹ ਵੀ ਨਾਲ ਪੜ੍ਹਦੇ ਹਾਂ-

*ਵਾਹਿਗੁਰੂ ਨਾਮ ਜਹਾਜ ਹੈ ਜੋ ਚੜੇ ਸੋ ਉਤਰੇ ਪਾਰ।*
*ਜੋ ਸਰਧਾ ਕਰ ਸੇਂਵਦੇ ਸੋ ਪਾਰ ਉਤਾਰਨਹਾਰ।*

ਇਹ ਵੱਖ ਵੱਖ ਥਾਵਾਂ ਦੇ ਆਪੋ ਆਪਣੇ ਸਰੂਪ ਹਨ। ਰਾਜ ਕਰੇਗਾ ਖਾਲਸਾ ਤੱਕ ਜਿਹੜੀ ਅਰਜ਼ ਕਰਨੀ ਹੈ, ਇਸ ਦੋਹਰੇ ਦੀਆਂ ਪਹਿਲੀਆਂ ਜਿਹੜੀਆਂ ਚਾਰ ਤੁੱਕਾਂ ਹਨ, ਕਈ ਸੱਜਣਾਂ ਨੇ ਲਿਖਿਆ ਹੈ, ਇਹ ਭਾਈ ਪ੍ਰਹਿਲਾਦ ਦੇ ਰਹਿਤਨਾਮੇ ਵਿਚੋਂ ਹਨ। ਅਸਲ ਵਿਚ ਇਹ ਦੋਹਰਾ ਜਿਹੜਾ ਹੈ ਗਿਆਨੀ ਗਿਆਨ ਸਿੰਘ ਜੀ ਦੇ ਲਿਖੇ ਹੋਏ ਨਵੀਨ ਪੰਥ ਪ੍ਰਕਾਸ਼ ਵਿਚੋਂ ਲਿਆ ਗਿਆ ਹੈ। ਅਸਲ ਵਿਚ ਇਹ ਪੂਰਾ ਪਾਠ ਕੀ ਹੈ ? ਉਥੇ ਲਿਖਿਆ ਹੈ-

*ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ।*
*ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਯੋ ਗ੍ਰੰਥ॥*
*ਗੁਰੂ ਗ੍ਰੰਥ ਜੀ ਮਾਨਯੋ ਪ੍ਰਗਟ ਗੁਰਾਂ ਕੀ ਦੇਹ।*
*ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸਬਦ ਮੈ ਲੇਹ॥*
*ਨਾਨਕ ਗੁਰੂ ਗੋਬਿੰਦ ਸਿੰਘ ਜੀ ਪੂਰਨ ਗੁਰ ਅਵਤਾਰ॥*
*ਜਗ ਮਗ ਜੋਤ ਬਿਰਾਜ ਰਹੀ ਸ੍ਰੀ ਅਬਚਲ ਨਗਰ ਮਝਾਰ॥*
*ਜੋ ਸਰਧਾ ਕਰਿ ਸੇਂਵਦੇ ਗੁਰ ਪਾਰ ਉਤਾਰਨਹਾਰ॥*

ਇਹ ਸ਼ਬਦ ਕਦੋਂ ਕਹਾਏ ? ਇਹ ਜਦੋਂ ਗੁਰੂ ਕਲਗੀਧਰ ਸੱਚੇ ਪਾਤਿਸ਼ਾਹ ਦੇ ਆਨੰਦਪੁਰ ਸਾਹਿਬ ਦੀ ਧਰਤੀ ਤੋਂ ਪਰਿਵਾਰ ਵਿਛੋੜੇ ਸਰਸਾ 'ਤੇ ਹੋਏ। ਹਜ਼ੂਰ ਨੇ ਚਮਕੌਰ ਦੀ ਜੰਗ ਲੜੀ। ਦੋ ਲਾਲ ਸ਼ਹੀਦ ਕਰਾਏ, ਪਰ ਇਥੇ ਵੀ ਮੇਰੇ ਸਾਹਿਬ ਦੇ ਸ਼ਬਦ ਸਨ-

*ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ॥*

(ਅੰਗ ੧੨੪੯)

ਇਥੋਂ ਚੱਲ ਕੇ ਜਦੋਂ ਰਾਏ ਕਲੇ ਕੋਲ ਪਹੁੰਚਦੇ ਹਨ ਤਾਂ ਮਾਹੀ ਖ਼ਬਰ ਲੈ ਕੇ ਆਉਂਦਾ ਹੈ ਕਿ ਦੋਨੋਂ ਛੋਟੇ ਲਾਲ ਸ਼ਹੀਦ ਹੋ ਗਏ ਹਨ। ਜਦੋਂ ਖ਼ਬਰ ਮਿਲੀ, ਉਸ ਵੇਲੇ ਭਾਈ ਮਾਨ ਸਿੰਘ ਵਰਗੇ, ਭਾਈ ਧਰਮ ਸਿੰਘ ਵਰਗੇ, ਪਿਆਰੇ ਭਾਈ ਦਇਆ ਸਿੰਘ ਵਰਗੇ ਚੁੱਪ ਕਰਕੇ

ਕਲਗੀ ਵਾਲੇ ਦੇ ਚਰਨਾਂ ਵਿਚ ਬੈਠ ਗਏ। ਕਲਗੀਧਰ ਗੰਭੀਰ ਹੋਏ। ਸ਼ੁਕਰ ਵਿਚ ਜੁੜੇ ਹੋਏ ਸਿੱਖਾਂ ਨੇ ਕਿਹਾ, ਸ਼ਹਿਨਸ਼ਾਹ ! ਤੇਰਾ ਕਰਜ਼ ਅਸੀਂ ਕਦੀ ਨਹੀਂ ਉਤਾਰ ਸਕਾਂਗੇ। ਉਥੇ ਇਕ ਕਵੀ ਨੇ ਸ਼ਬਦ ਕਹੇ ਸਨ। ਕਹਿਣ ਲੱਗੇ ਸਿੱਖੇ-

*ਢਹਿੰਦੇ ਦੇਸ਼ ਦਾ ਜਦੋਂ ਸਹਾਰਾ ਨਹੀਂ ਸੀ,*
*ਉਦੋਂ ਪਿਤਾ ਇਸ ਦੇਸ਼ ਤੋਂ ਵਾਰਿਆ ਮੈਂ।*
*ਮਾਂ ਗੁਜਰੀ ਵਿਚ ਸਰਹੰਦ ਗੁਜ਼ਰੀ,*
*ਸਮਾਂ ਗੁਜ਼ਰਿਆ ਜਿਵੇਂ ਗੁਜ਼ਾਰਿਆ ਮੈਂ।*
*ਚਾਰ ਪੁੱਤਰ ਸਨ ਬਖ਼ਸ਼ੇ ਪ੍ਰਮਾਤਮਾ ਨੇ,*
*ਉਹ ਵੀ ਜੋੜਾ ਜੋੜਾ ਕਰਕੇ ਵਾਰਿਆ ਮੈਂ।*
*ਮਤ ਕਹੋ ਸਿੰਘੋ ਮੈਨੂੰ ਸ਼ਹਿਨਸ਼ਾਹ,*
*ਕਿਸ਼ਤਾਂ ਨਾਲ ਤਾਂ ਕਰਜ਼ ਉਤਾਰਿਆ ਮੈਂ।*

ਸਤਿਗੁਰੂ ਨੇ ਦਮਦਮਾ ਦੀ ਧਰਤੀ 'ਤੇ ਜਾ ਕੇ ਇਹ ਵੀ ਸ਼ਬਦ ਕਹਿ ਦਿੱਤੇ-

*ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ।*
*ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜਾਰ॥*

ਅੱਜ ਕ੍ਰਿਪਾਲੂ ਦੱਖਣ ਦੀ ਧਰਤੀ 'ਤੇ ਗਏ। ਹਜ਼ੂਰ ਕ੍ਰਿਪਾਲੂ ਨੰਦੇੜ ਦੀ ਧਰਤੀ 'ਤੇ ਬੈਠੇ ਹਨ। ਅੱਜ ਪਰਤ ਕੇ ਰੌਣਕਾਂ ਲੱਗ ਗਈਆਂ। ਇਥੇ ਵਜ਼ੀਰ ਖ਼ਾਂ ਦੇ ਭੇਜੇ ਹੋਏ ਪਠਾਨ ਜਮਸ਼ੇਦ ਖ਼ਾਂ ਨੇ ਮੇਰੇ ਕਲਗੀਧਰ ਉੱਪਰ ਖ਼ੰਜਰ ਦਾ ਵਾਰ ਕੀਤਾ ਹੈ। ਸਤਿਗੁਰੂ ਨੇ ਉਸ ਵਾਰ ਕਰਨ ਵਾਲੇ ਨੂੰ ਝਟਕਾ ਦਿੱਤਾ। ਆਪ ਸਭ ਜਾਣਦੇ ਹੋ ਕਿ ਉਥੇ ਧਾਗੇ ਨਾਲ ਸੀਤਾ ਹੋਇਆ ਜ਼ਖ਼ਮ ਜਦੋਂ ਖੁੱਲ੍ਹ ਗਿਆ ਤਾਂ ਸਿੱਖਾਂ ਨੂੰ ਇਕੋ ਗੱਲ ਕਹੀ ਕਿ ਹੁਣ ਇਹਨਾਂ ਨੂੰ ਸੀਣ ਦਾ ਯਤਨ ਨਾ ਕਰੋ। ਆਉ ਮੈ ਅਖ਼ੀਰਲੀਆਂ ਗੱਲਾਂ ਤੁਹਾਡੇ ਨਾਲ ਕਰਨੀਆਂ ਹਨ। ਹਜ਼ੂਰ ਨੇ ਕਿਹਾ, ਅੱਜ ਤੋਂ ਬਾਅਦ ਮੇਰੀ ਜਗ੍ਹਾ ਗੁਰੂ ਗ੍ਰੰਥ ਸਾਹਿਬ ਕੋ ਗੁਰੂ ਜਾਣਨਾ। ਜੋ ਸਿੱਖ ਜਾਣੇਗਾ, ਤਿਸ ਕੀ ਘਾਲ ਥਾਏਂ ਪਏਗੀ। ਉਥੇ ਇਕ ਸ਼ਬਦ ਹੋਰ ਕਿਹਾ ਕਿ ਮੇਰੇ ਸਰੂਪ ਤੋਂ ਵੱਧ ਇਸ ਦਾ ਸਤਿਕਾਰ ਕਰਿਉ, ਜੇ ਗੁਰੂ ਦੀ ਰਹਿਮਤ ਲੈਣੀ ਹੈ।

ਗੁਰੂ ਕਲਗੀਧਰ ਜੀ ਦਾ ਸਮਾਂ ਆਉਂਦਾ ਹੈ ਤੇ ਭਾਈ ਨੰਦ ਲਾਲ ਜੀ ਨਾਲ ਗੱਲ ਬਾਤ ਕਰਦਿਆਂ ਜਿਸ ਦਿਨ ਉਹ ਪੁੱਛਦੇ ਹਨ ਕਿ ਸਤਿਗੁਰੂ ! ਤੁਹਾਡੇ ਦੀਦਾਰ ਕਿਵੇਂ ਪਾਈਏ ? ਕਹਿਣ ਲੱਗੇ, ਗੁਰੂ ਦੇ ਤਿੰਨ ਰੂਪ ਹਨ। ਪੁੱਛਿਆ ਜੀ ਕਿਹੜੇ ? ਕਹਿੰਦੇ ਹਨ, ਇਕ ਤਾਂ ਨਿਰਗੁਣ ਹੈ ਤੇ ਦੂਜਾ ਹੈ ਸਰਗੁਣ ਤੇ ਤੀਜਾ ਹੈ ਗੁਰੂ-ਸ਼ਬਦ। ਭਾਈ ਸਾਹਿਬ ਬੜੇ ਸਿਆਣੇ ਸਨ, ਉਹਨਾਂ ਪੁੱਛ ਲਿਆ ਫਿਰ ਤੁਸੀਂ ਕ੍ਰਿਪਾ ਕਰਕੇ ਇਸ ਦੀ ਵਿਆਖਿਆ ਕਰੋ। ਹਜ਼ੂਰ ਨੇ ਕਿਹਾ-

*ਤੀਨ ਰੂਪ ਹੈਂ ਮੋਹੇ ਕੇ ਸੁਨੋ ਨਵ ਚਿਤ ਲਾਏ॥*

ਭਾਈ ਨੰਦ ਲਾਲ, ਤੂੰ ਚਿੱਤ ਲਾ ਕੇ ਸੁਣ।-

*ਨਿਰਗੁਣ ਸਰਗੁਣ ਗੁਰੂ ਸ਼ਬਦ ਕਹੁ ਤੋਹੇ ਸਮਝਾਏ॥*

ਕਈ ਵਾਰ ਕਈ ਸੱਜਣ ਕਹਿੰਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਜੀ ਬੋਲਦੇ ਨਹੀਂ। ਮੈਂ ਕਹਿੰਦਾ ਹਾਂ, ਤੂੰ ਗੁਰੂ ਨੂੰ ਮੰਨਦਾ ਨਹੀਂ ਤਾਂ ਤੇਰੇ ਨਾਲ ਗੁਰੂ ਨੇ ਬੋਲਣਾ ਕੀ ਹੈ। ਤੂੰ ਗੁਰੂ ਮੰਨ ਕੇ ਆ। ਜੇ ਮੰਨੇਂਗਾ ਤਾਂ ਗੁਰੂ ਬੋਲੇਗਾ।

ਪ੍ਰੋਫ਼ੈਸਰ ਪੂਰਨ ਸਿੰਘ ਕਹਿੰਦਾ ਹੈ, ਤੈਨੂੰ ਗੋਦੀ ਵਿਚ ਬੈਠਣ ਦੀ ਜਾਚ ਨਹੀਂ। ਕਦੀ ਇਕਾਂਤ ਵਿਚ ਬੈਠ ਕੇ ਬਾਣੀ ਪੜ੍ਹੀਂ ਤਾਂ ਸੱਚ ਜਾਣੀਂ, ਗੁਰੂ ਦਾ ਸ਼ਬਦ ਵਿਚੋਂ ਵਾਹ ਵਾਹ ਕੱਢ ਕੇ ਤੈਨੂੰ ਆਪਣੀ ਗਲਵਕੜੀ ਵਿਚ ਲੈ ਲਵੇਗਾ। ਕਹਿਣ ਲੱਗੇ-

*ਦੂਸਰ ਰੂਪ ਗ੍ਰੰਥ ਜੀ ਜਾਣ॥*
*ਇਨੋ ਅੰਤ ਮੇਰੋ ਕਰਿ ਮਾਨ॥*
*ਜੋ ਸਿਖ ਗੁਰ ਦਰਸ਼ਨ ਕੀ ਚਾਹੇ॥*
*ਦਰਸ਼ਨ ਕਰੇ ਗ੍ਰੰਥ ਜੀ ਆਹੇ॥*
*ਪ੍ਰਭਾਤ ਸਮੇਂ ਕਰਿ ਕੇ ਇਸ਼ਨਾਨ॥*
*ਤੀਨ ਪ੍ਰਦਖਣਾ ਕਰੇ ਸੁਜਾਣ॥*

ਕਦੀ ਗੁਰੂ ਨਾਨਕ ਨਾਲ ਗੱਲ ਕਰਨੀ ਸਿਖ ਓਏ ਮਨਾ। ਜਿਵੇਂ ਗੁਰੂ ਨਾਲ ਗੱਲਾਂ ਕਰੀ ਦੀਆਂ ਹਨ, ਇਸ ਤਰ੍ਹਾਂ ਬਾਣੀ ਪੜ੍ਹਾਂਗੇ ਤਾਂ ਗੁਰੂ ਗੋਬਿੰਦ ਸਿੰਘ ਕਹਿੰਦੇ ਹਨ, ਮੈਂ ਤੈਨੂੰ ਲਿਖ ਕੇ ਦੇ ਦਿੰਦਾ ਹਾਂ, ਤੂੰ ਗੁਰੂ ਨਾਲ ਗੱਲਾਂ ਕਰਦਾ ਹੋਵੇਂਗਾ। ਪੁੱਛਿਆ ਮਹਾਰਾਜ ! ਤੇਰਾ ਤੀਜਾ ਰੂਪ ਕਿਹੜਾ ਹੈ ? ਕਹਿਣ ਲੱਗੇ ਤੀਜਾ ਰੂਪ ਮੇਰਾ ਉਹ ਹੈ ਜਿਸ ਨੂੰ ਮੇਰੇ ਨਾਲ ਗੱਲਾਂ ਕਰਨ ਦੀ ਜਾਚ ਆ ਗਈ। ਕਿਹੜਾ ਜੀ ? ਕਹਿਣ ਲੱਗੇ ਸਿੱਖ। ਮਹਾਰਾਜ ! ਕਿਹੜਾ ਸਿੱਖ ? ਕਹਿਣ ਲੱਗੇ ਉਹ ਸਿੱਖ ਨਹੀਂ ਜਿਹੜਾ ਨਾਮ ਧਰੀਕ ਹੈ, ਉਹ ਸਿੱਖ ਨਹੀਂ ਜਿਹੜਾ ਉਤੋਂ-ਉਤੋਂ ਸਿੱਖ ਹੈ। ਕਹਿਣ ਲੱਗੇ ਉਹ ਸਿੱਖ ਜਿਹੜਾ ਰੋਜ਼ ਮੇਰੇ ਨਾਲ ਗੱਲਾਂ ਕਰਦਾ ਹੈ ਤੇ ਉਹ ਸਿੱਖ ਜਿਹੜਾ ਸਵੇਰ ਤੋਂ ਲੈ ਕੇ ਸ਼ਾਮ ਤੱਕ ਰੋਮ ਰੋਮ ਬਾਣੀ ਵਿਚ ਰੱਤਾ ਰਹਿੰਦਾ ਹੈ। ਪਹਿਲਾ ਨਿਰਗੁਣ, ਦੂਜਾ ਗੁਰੂ-ਸ਼ਬਦ ਤੇ ਤੀਜਾ ਬਚਨ ਕਿਹਾ ਸੀ-

*ਤੀਸਰ ਰੂਪ ਸਿਖ ਹੈ ਮੋਰ॥*
*ਗੁਰਬਾਣੀ ਰਤਿ ਨਿਤ ਅਰਿ ਭੋਰ॥*

ਨੰਦੇੜ ਸਾਹਿਬ ਦੀ ਧਰਤੀ 'ਤੇ ਗਿਆਨੀ ਗਿਆਨ ਸਿੰਘ ਨੇ ਇਹ ਪ੍ਰਸੰਗ ਲਿਖਿਆ। ਹਜ਼ੂਰ ਨੇ ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਟੇਕਿਆ। ਉਸ ਵੇਲੇ ਸਿੱਖ ਕਹਿਣ ਲੱਗੇ ਕਿ ਇਹ ਜੋ

ਸੰਗਤ ਤੇਰੀ ਇਸ ਦਾ ਕੀ ਹਵਾਲ ! ਕਹਿਣ ਲੱਗੇ-

*ਗ੍ਰੰਥ ਹੈ ਗੁਰੂ ਲੜ ਪਕੜੋ ਅਕਾਲ।*

ਕਹਿਣ ਲੱਗੇ, ਆਪਸ ਵਿਚ ਕਰਨਾ ਪਿਆਰ ਤੇ ਪੰਥ ਦੇ ਵਾਧੇ ਨੂੰ ਲੋਚਣਾ। ਕਿਤੇ ਵੀ ਬੈਠੇ ਹੋਵੋ, ਆਪਸ ਵਿਚ ਪਿਆਰ ਕਰੋ, ਤੁਸੀਂ ਮੇਰੇ ਪੁੱਤਰ ਹੋ। ਮੈਂ ਅੱਜ ਤੁਹਾਡੇ ਸਾਹਮਣੇ ਕਹਿ ਕੇ ਚਲਿਆ ਹਾਂ। ਕਹਿਣ ਲੱਗੇ,

*ਭਟਕੇ ਨਾ ਗ੍ਰੰਥ ਹੈ ਗੁਰੂ ਕਰਨੀ ਸ਼ਬਦ ਦੀ ਸੋਚਣਾ।*

ਉਥੇ ਫਿਰ ਸਿੱਖਾਂ ਨੇ ਅਰਦਾਸ ਕੀਤੀ। ਪੂਰੀ ਰਸਮ ਨਾਲ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੱਦੀ ਦੇ ਦਿੱਤੀ, ਨਮਸਕਾਰ ਕਰ ਦਿੱਤੀ ਕਿ ਅੱਜ ਤੋਂ ਬਾਅਦ ਦੇਹਧਾਰੀ ਗੁਰੂ ਵਾਲਾ ਸਿਸਟਮ ਬਿਲਕੁਲ ਖ਼ਤਮ। ਕਹਿਣ ਲੱਗੇ, ਸਭ ਤੋਂ ਪਹਿਲੀ ਗੱਲ ਹੈ-

*ਆਗਿਆ ਭਈ ਅਕਾਲ ਕੀ।*

ਇਸ ਦਾ ਅਰਥ ਹੈ ਅਕਾਲ ਦੀ ਆਗਿਆ ਹੋਈ ਹੈ। ਕੀ ?-

*ਤਬੈ ਚਲਾਇਉ ਪੰਥ।*

ਇਹ ਪੰਥ ਤਾਂ ਚੱਲਿਆ ਹੈ ਜਦੋਂ ਅਕਾਲ ਪੁਰਖ ਵਾਹਿਗੁਰੂ ਦੀ ਆਗਿਆ ਆਈ।-

*ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਉ ਗ੍ਰੰਥ॥*

ਸਾਰੇ ਸਿੱਖਾਂ ਲਈ ਗੁਰੂ ਗ੍ਰੰਥ ਸਾਹਿਬ ਨੂੰ ਮੰਨਣਾ ਇਹ ਗੁਰੂ ਦਾ ਹੁਕਮ ਹੈ। ਦੁਨੀਆਂ ਵਿਚ ਅਨੇਕਾਂ ਗ੍ਰੰਥ ਹਨ, ਪਰ ਕੇਵਲ ਗੁਰੂ ਗ੍ਰੰਥ ਸਾਹਿਬ ਅਜਿਹੇ ਹਨ ਜਿਨ੍ਹਾਂ ਵਿਚ ਜ਼ਾਤ ਦੀ, ਭੇਦ-ਭਾਵ ਦੀ, ਇਲਾਕੇ ਦੀ ਹਰ ਕਿਸਮ ਦੀ ਦੀਵਾਰ ਨੂੰ ਤੋੜਿਆ ਹੈ। ਗੁਰਮੁਖੋ ! ਕਦੀ ਚੇਤੇ ਰੱਖਿਉ, ਅੱਜ ਜੋ ਮਰਜ਼ੀ ਕੋਈ ਕਹੇ, ਗੁਰੂ ਗ੍ਰੰਥ ਸਾਹਿਬ ਅਜਿਹੇ ਸਤਿਗੁਰੂ ਹਨ, ਜਿਨ੍ਹਾਂ ਨੂੰ ਗੁਰੂ ਨੇ ਆਪਣੀ ਹਿਆਤੀ ਵਿਚ ਚੁਣਿਆ, ਆਪਣੀ ਨਿਗਰਾਨੀ ਵਿਚ ਇਸ ਦੀ ਸੰਪਾਦਨਾ ਕਰਾਈ ਤੇ ਆਪਣੇ ਸਰੀਰ ਵਿਚ ਹੁੰਦਿਆਂ ਮੱਥਾ ਟੇਕ ਕੇ ਕਹਿ ਦਿੱਤਾ-

*ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਉ ਗ੍ਰੰਥ॥*

ਕੁਰਾਨ ਬਹੁਤ ਸਮਾਂ ਬਾਅਦ ਹਜ਼ਰਤ ਮੁਹੰਮਦ ਸਾਹਿਬ ਤੋਂ ਲਿਖੀ ਗਈ। ਵੇਦ ਇਕ ਰਿਸ਼ੀ ਦੇ ਲਿਖੇ ਨਹੀਂ, ਉਹ ਸੁਰਤੀਆਂ ਪਤਾ ਨਹੀਂ ਕਿੰਨੇ-ਕਿੰਨੇ ਸਦੀਆਂ ਤੱਕ ਉਹ ਕੰਠ ਕਰਦੇ ਰਹੇ। ਬਾਈਬਲ ਬਾਅਦ ਵਿਚ ਹੋਂਦ ਵਿਚ ਆਈ। ਪਰ ਅੱਜ ਤੱਕ ਕਿਸੇ ਵੀ ਗ੍ਰੰਥ ਨੂੰ ਗੁਰੂ ਦੀ ਪੱਦਵੀ ਨਹੀਂ ਮਿਲੀ। ਇਕ ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾਲੂ ਹਨ ਜਿਨ੍ਹਾਂ ਦੇ ਅੱਗੇ ਸਿਰ ਝੁਕਾ ਕੇ ਗੁਰੂ ਨੇ ਕਿਹਾ, ਅੱਜ ਤੋਂ ਬਾਅਦ ਸਾਡਾ ਹੁਕਮ ਹੈ ਕਿ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਸਮਝਿਉ। ਉਹਨਾਂ ਕਿਹਾ, ਸਾਨੂੰ ਦੱਸੋ ਇਹ ਖੇਡ ਸਮਝ ਕਿਵੇਂ ਪਵੇ ? ਹਜ਼ੂਰ ਨੇ ਕਿਹਾ, ਮੱਥਾ ਟੇਕ ਕੇ ਜਿਹੜਾ ਹੁਕਮ ਲਿਆ ਸੀ, ਉਹ ਆਇਆ ਸੀ-

ਮਾਰੂ ਮਹਲਾ ੫ ॥

*ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ ਕੀਰਤਨੁ ਹਰਿ ਹਰਿ ਗਾਈ॥*
*ਸ੍ਰਮੁ ਥਾਕਾ ਪਾਏ ਬਿਸ੍ਰਾਮਾ ਮਿਟਿ ਗਈ ਸਗਲੀ ਧਾਈ॥*
*ਅਬ ਮੋਹਿ ਜੀਵਨ ਪਦਵੀ ਪਾਈ॥*
*ਚੀਤਿ ਆਇਓ ਮਨਿ ਪੁਰਖੁ ਬਿਧਾਤਾ ਸੰਤਨ ਕੀ ਸਰਣਾਈ॥*

ਕਹਿਣ ਲੱਗੇ, ਰੱਬ ਨੇ ਮੇਹਰ ਕੀਤੀ ਹੈ ਕਿ ਉਸ ਦੀ ਮੇਹਰ ਦੇ ਨਾਲ-

*ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ॥*

(ਅੰਗ ੧੦੦੦)

ਗੁਰੂ ਤੁਹਾਡਾ ਹਾਜ਼ਰ ਨਾਜ਼ਰ ਹੈ। ਹਜ਼ੂਰ ਦਾ ਇਹ ਦੋਹਰਾ ਸਿੱਖਾਂ ਨੇ ਅਰਦਾਸ ਵਿਚ, ਜੋ ਉਹਨਾਂ ਨੇ ਸ਼ਬਦਾਵਲੀ ਕਹੀ, ਕਵੀ ਜੀ ਨੇ ਆਪਣੀ ਰਚਨਾ ਵਿਚ ਇਸ ਨੂੰ ਅੱਖਰਾਂ ਦਾ ਜਾਮਾ ਦਿੱਤਾ ਤੇ ਉਹਨਾਂ ਦੇ ਸ਼ਬਦ ਸਨ-

*ਆਗਿਆ ਭਈ ਅਕਾਲ ਕੀ ਤਬੈ ਚਲਾਇਉ ਪੰਥ॥*
*ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਉ ਗ੍ਰੰਥ॥*
*ਗੁਰੂ ਗ੍ਰੰਥ ਜੀ ਮਾਨਿਉ ਪ੍ਰਗਟ ਗੁਰਾਂ ਕੀ ਦੇਹ॥*
*ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸਬਦ ਮੈ ਲੇਹ॥*

ਜਿਹੜਾ ਸਾਈਂ ਨੂੰ ਮਿਲਣਾ ਚਾਹੁੰਦਾ ਹੈ ਉਹ ਇਸ ਸ਼ਬਦ ਦੀ ਖੋਜ ਕਰੇ। ਸ਼ਬਦ ਦੀ ਖੋਜਣਾ ਹੈ ਕਿ ਆਪਣੇ ਅੰਦਰ ਸੁਰਤੀ ਨੂੰ ਸ਼ਬਦ ਵਿਚ ਮਿਲਾ ਕੇ ਉਸ ਸ਼ਬਦ ਦਾ ਅਭਿਆਸ ਕਰਿਉ। ਜਦੋਂ ਕਿਤੇ ਮਨ ਥਿੜਕਦਾ ਦਿੱਸਦਾ ਹੋਵੇ ਤਾਂ ਸ਼ਬਦ ਦੀ ਟੇਕ ਲਇਉ। ਸ਼ਬਦ ਡਿੱਗਦੇ ਹੋਏ ਮਨਾਂ ਨੂੰ ਅਡੋਲਤਾ ਦੇ ਦਿੰਦਾ ਹੈ। ਇਸ ਨੂੰ ਗੁਰੂ ਦਾ ਪ੍ਰਗਟ ਸਰੂਪ ਜਾਣਿਉ। ਇਹ ਗੁਰੂ ਦੇ ਹਿਰਦੇ ਵਿਚੋਂ ਨਿਕਲੀ ਆਵਾਜ਼ ਹੈ। ਜਿਹੜਾ ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨ ਕਰਨੇ ਚਾਹੁੰਦਾ ਹੈ, ਪੜ੍ਹੇਂਗਾ, ਸੁਣੇਗਾ ਤਾਂ ਉਸਦੇ ਅੰਦਰ ਦੇ ਸਾਰੇ ਕਾਰਜ ਪੂਰੇ ਹੋਣਗੇ।- ਪ੍ਰਮਾਰਥ ਗੁਰ ਪੰਥ ਦਾ। ਪੜ੍ਹਨ ਸੁਣਨ ਵਾਲਿਆ ! ਤੈਨੂੰ ਰੱਬ ਦੇ ਘਰ ਦਾ ਰਾਹ ਵੀ ਬਾਣੀ ਦੱਸੇਗੀ।-

*ਵਾਹਿਗੁਰੂ ਗੁਰੂ ਗ੍ਰੰਥ ਜੀ ਉਭੇ ਜਹਾਜ ਅਧਾਰ॥*
*ਜੋ ਸ਼ਰਧਾ ਕਰ ਸੇਵਦੇ ਸੋ ਭਵ ਉਤਰੇ ਪਾਰ॥*

ਪਰ ਅਸੀਂ ਇਥੋਂ ਪੜ੍ਹਦੇ ਹਾਂ-

*ਖੋਜ ਸ਼ਬਦ ਮੈ ਲੇਹ।*

ਅਗਲਾ ਦੋਹਰਾ ਹੈ-

*ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਇ॥*

ਖਾਲਸਾ ਰਾਜ ਕਰੇਗਾ। ਆਕੀ ਹੋ ਕੇ ਚੱਲਣ ਵਾਲੇ, ਬਾਗ਼ੀ ਹੋ ਕੇ ਚੱਲਣ ਵਾਲੇ ਤੇ ਇਥੇ ਆਕੀ ਦਾ ਅਰਥ ਹੈ ਜਿਹੜਾ ਖ਼ਾਲਸਾ ਜੱਥੇਬੰਦੀ ਵਿਚ ਰਹਿ ਕੇ ਮੁਖ਼ਾਲਫ਼ਤ ਕਰਕੇ ਬਾਗ਼ੀ ਹੋ ਕੇ ਕਹੇ ਕਿ ਮੈਂ ਇਹਨਾਂ ਨੂੰ ਟਿੱਚ ਸਮਝਦਾ ਹਾਂ ਤਾਂ ਕਹਿੰਦੇ ਹਨ, ਇਥੇ ਬਾਗ਼ੀ ਨਹੀਂ ਟਿੱਕਦਾ।-

*ਖ੍ਵਾਰ ਹੋਏ ਸਭ ਮਿਲੈਂਗੇ।*

ਜਿੱਥੇ ਮਰਜ਼ੀ ਚਲੇ ਜਾਈਏ ਪਰ ਖ਼ਾਲਸੇ ਪੰਥ ਤੋਂ ਬਿਨਾਂ ਸਾਡਾ ਛੁਟਕਾਰਾ ਨਹੀਂ।-

*ਬਚੇ ਸ਼ਰਨ ਜੋ ਹੋਇ॥*

ਜਿਹੜਾ ਗੁਰੂ ਦੀ ਸ਼ਰਨ ਵਿਚ ਆਏਗਾ, ਉਸ ਦਾ ਪਾਰ ਉਤਾਰਾ ਹੋਵੇਗਾ। ਇਹ ਦੋਹਰਾ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪੜ੍ਹਿਆ ਜਾਂਦਾ ਹੈ ਪਰ ਹਰਿਮੰਦਰ ਸਾਹਿਬ ਵਿਚ ਨਹੀਂ। ਫਤਹਿ ਬੁਲਾਈ ਜਾਂਦੀ ਹੈ, ਜੈਕਾਰਾ ਨਹੀਂ। ਉਥੇ ਗਿਆਨੀ ਗਿਆਨ ਸਿੰਘ ਦਾ ਦੋਹਰਾ ਨਹੀਂ ਪੜ੍ਹਿਆ ਜਾਣਾ, ਉਥੇ ਕੇਵਲ ਨਿਰੋਲ ਅਖੰਡ ਕੀਰਤਨ ਹੈ। ਉਥੇ ਰੱਬੀ ਬਾਣੀ ਦਾ ਪ੍ਰਵਾਹ ਪਿਆ ਚੱਲਦਾ ਹੈ। ਇਹੀ ਕਾਰਨ ਹੈ ਕਿ ਰਾਜ ਗੱਦੀ 'ਤੇ ਚੜ੍ਹਿਆ ਜਾਂਦਾ ਹੈ ਪੌੜੀਆਂ ਚੜ੍ਹ ਕੇ ਤੇ ਭਗਤੀ ਕਮਾਈ ਜਾਂਦੀ ਹੈ ਪੌੜੀਆਂ ਉਤਰ ਕੇ। ਦਰਬਾਰ ਸਾਹਿਬ ਜਾਂਦੇ ਹਾਂ ਪੌੜੀਆਂ ਉਤਰ ਕੇ ਤੇ ਅਕਾਲ ਤਖ਼ਤ ਸਾਹਿਬ 'ਤੇ ਜਾਂਦੇ ਹਾਂ ਤਾਂ ਪੌੜੀਆਂ ਚੜ੍ਹ ਕੇ।

ਤਖ਼ਤ ਚੜ੍ਹ ਕੇ ਮਿਲਦੇ ਹਨ ਤੇ ਭਗਤੀ ਉਤਰ ਕੇ ਮਿਲਦੀ ਹੈ। ਰੱਬ ਮੇਹਰ ਕਰੇ, ਸਾਨੂੰ ਸਮਝ ਪੈ ਜਾਏ। ਇਹ ਦੋਹਰਾ ਅਸੀਂ ਸੰਖੇਪ ਵਿਚ ਪੜ੍ਹਦੇ ਹਾਂ। ਗੁਰੂ ਗ੍ਰੰਥ ਸਾਹਿਬ ਗੁਰੂ ਹਨ। ਗੁਰੂ ਦਾ ਹੁਕਮ ਹੈ ਕਿ ਖ਼ਾਲਸਾ ਰਾਜ ਕਰੇਗਾ। ਵਾਕਈ ਉਹ ਜਿਸ ਦਿਨ ਖ਼ਾਲਸ ਹੋਵੇਗਾ ਤੇ ਰਾਜ ਉਸ ਦੇ ਪੈਰ ਚੁੰਮੇਗਾ। ਤੂੰ ਸ਼ੁੱਧ ਤਾਂ ਹੋਈਂ, ਲੋਕੀਂ ਭਾਲ ਭਾਲ ਕੇ ਤੈਨੂੰ ਲੱਭਣਗੇ ਕਿ ਕੋਈ ਇਹੋ ਜਿਹਾ ਸਿੱਖ ਮਿਲ ਜਾਏ ਜਿਹੜਾ ਮੁਲਕ ਦੀ ਵਾਗ-ਡੋਰ ਸਾਂਭ ਸਕੇ। ਸਾਹਿਬ ਮੇਹਰ ਕਰਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



# ਸਮਾਪਤੀ ਅਰਦਾਸ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਵਿਚ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਅਰਦਾਸ ਦੀ ਆਰੰਭਤਾ ੧ੴ ਵਾਹਿਗੁਰੂ ਜੀ ਕੀ ਫਤਹਿ ਤੋਂ ਹੋਈ ਤੇ ਅੱਜ ਗੁਰੂ ਦੀ ਕ੍ਰਿਪਾ ਦੇ ਨਾਲ ਹਜ਼ੂਰ ਨੇ ਆਪ ਇਹ ਸੇਵਾ ਲਈ ਹੈ। ਇਸ ਦੀ ਸੰਪੂਰਨਤਾ ਵੀ ਇਸੇ ਸ਼ਬਦ ਨਾਲ ਹੋਣੀ ਹੈ ਕਿ-

*ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥*

ਸਿੱਖ ਜਦੋਂ ਵੀ ਅਰਦਾਸ ਕਰਦਾ ਹੈ, ਭਾਵੇਂ ਉਹ ਆਪਣੇ ਘਰ ਦੇ ਕਿਸੇ ਕਾਂਡ ਲਈ ਅਰਦਾਸ ਕਰੇ, ਭਾਵੇਂ ਉਹ ਪੰਥਕ ਕਾਰਜ ਨੂੰ ਮੁੱਖ ਰੱਖ ਕੇ ਅਰਦਾਸ ਕਰੇ, ਭਾਵੇਂ ਉਹ ਕਿਸੇ ਦੁਨਿਆਵੀ ਕਾਰਜ ਨੂੰ ਮੁੱਖ ਰੱਖੇ, ਭਾਵੇਂ ਸੰਗਤੀ ਰੂਪ ਵਿਚ ਕਰੇ ਤੇ ਚਾਹੇ ਉਹ ਸ਼ਕਤੀ ਰੂਪ ਵਿਚ ਅਰਦਾਸ ਕਰੇ, ਸਿੱਖ ਦੀ ਅਰਦਾਸ ਸੰਪੂਰਨ ਤਾਂ ਹੋਣੀ ਹੈ ਜਦੋਂ ਇਸ ਦੀ ਰਸਨਾ ਤੋਂ ਇਹ ਸ਼ਬਦ ਨਿਕਲਣਗੇ-

*ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।*

ਸਿੱਖ ਦੀ ਸੰਪੂਰਨਤਾ ਹੀ ਸਰਬੱਤ ਦੇ ਭਲੇ 'ਤੇ ਹੁੰਦੀ ਹੈ। ਹੇ ਮੇਰੇ ਮਾਲਕ ! ਨਾਮ ਵਿਚ ਚੜ੍ਹਦੀ ਕਲਾ ਹੈ। ਜਿਸ ਨੂੰ ਚੜ੍ਹਦੀ ਕਲਾ ਮਿਲ ਜਾਏ, ਉਸ ਨੂੰ ਭਾਣਾ ਮੰਨਣ ਦੀ ਜਾਚ ਆ ਜਾਂਦੀ ਹੈ। ਜਿਹੜਾ ਭਾਣੇ ਵਿਚ ਰਹਿਣ ਦੀ ਜਾਚ ਸਿੱਖ ਲਏ, ਸੱਚ ਜਾਣੋ, ਉਹ ਪਰਉਪਕਾਰੀ ਸਰਬੱਤ ਦਾ ਭਲਾ ਲੋਚਦਾ ਹੈ। ਉਸ ਤੋਂ ਬਾਅਦ ਅਸੀਂ ਫਤਹਿ ਬੁਲਾ ਕੇ ਦੋਹਰਾ ਪੜ੍ਹਦੇ ਹਾਂ। ਉਸ ਤੋਂ ਅੱਗੇ ਜਦੋਂ ਅਸੀਂ ਅਰਦਾਸ ਸੰਪੂਰਨ ਕਰਦੇ ਹਾਂ ਤਾਂ ਜੈਕਾਰਾ ਛੱਡਿਆ ਜਾਂਦਾ ਹੈ ਤੇ ਫਤਹਿ ਬੁਲਾਈ ਜਾਂਦੀ ਹੈ।

ਅਰਦਾਸ ਦੀ ਆਰੰਭਤਾ ਮਨੁੱਖ ਦੇ ਆਪਣੇ ਜਨਮ ਤੋਂ ਪਹਿਲਾਂ ਤੋਂ ਹੈ। ਜਨਮ ਲੈਣ ਤੋਂ ਬਾਅਦ ਕੇਵਲ ਅਰਦਾਸ ਨਹੀਂ। ਧੰਨ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਸਾਹਿਬ ਦੇ ਬਚਨ ਹਨ ਕਿ ਮਨੁੱਖ ਨੇ ਆਪਣੇ ਜਨਮ ਤੋਂ ਪਹਿਲਾਂ ਅਰਦਾਸ ਸ਼ੁਰੂ ਕੀਤੀ ਹੈ। ਉਥੇ

ਅਰਦਾਸ ਦੇ ਸ਼ਬਦ ਸੰਸਾਰੀ ਨਹੀਂ। ਉਹ ਅਰਦਾਸ ਕਦੋਂ ਸ਼ੁਰੂ ਹੋਈ ਤੇ ਕਿਵੇਂ ਬੰਦੇ ਨੇ ਕੀਤੀ, ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ, ਕਦੀ ਚੇਤਾ ਕਰ ਕਿ ਜਦੋਂ ਹਰ ਪ੍ਰਾਣੀ ਮਾਤਰ ਜਿਸ ਦਾ ਜਨਮ ਹੋਇਆ ਹੈ ਉਸ ਨੇ ਆਪਣੀ ਅਰਦਾਸ ਦੀ ਆਰੰਭਤਾ ਆਪਣੇ ਜਨਮ ਤੋਂ ਪਹਿਲਾਂ ਮਾਤਾ ਦੀ ਕੁੱਖ ਵਿਚ ਸ਼ੁਰੂ ਕੀਤੀ ਸੀ, ਪਰ ਉਥੇ ਅਰਦਾਸ ਵਿਚ ਇਸ ਦੀ ਮੰਗ ਖਾਣ ਦੀ ਨਹੀਂ, ਉਥੇ ਅਰਦਾਸ ਵਿਚ ਇਸ ਦੀ ਮੰਗ ਪਾਉਣ ਦੀ ਨਹੀਂ, ਉਥੇ ਅਰਦਾਸ ਵਿਚ ਇਸ ਦੀ ਮੰਗ ਦੁਨੀਆਂ ਦੇ ਪਦਾਰਥਾਂ ਦੀ ਨਹੀਂ। ਉਥੇ ਕੇਵਲ ਇਕੋ ਅਰਦਾਸ ਸੀ ਕਿ ਹੇ ਮੇਰੇ ਮਾਲਕਾ ! ਮੈਨੂੰ ਇਸ ਅੱਗ ਵਿਚੋਂ ਹੱਥ ਦੇ ਕੇ ਰੱਖ ਲਈਂ ਤੇ ਕ੍ਰਿਪਾ ਕਰੀਂ ਜਿਹੜੀ ਲਿਵ ਮੈਨੂੰ ਹੁਣ ਮਿਲੀ ਹੈ, ਇਹ ਜਨਮ ਤੋਂ ਬਾਅਦ ਵੀ ਲਿਵ ਕਦੀ ਟੁੱਟੇ ਨਾ।

ਜਦੋਂ ਅਸੀਂ ਅਰਦਾਸ ਕਰਦੇ ਹਾਂ ਤਾਂ ਪਰਤ-ਪਰਤ ਕੇ ਅਰਦਾਸੀਆ ਸਾਨੂੰ ਕਹਿੰਦਾ ਹੈ— ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ। ਉਹ ਚੇਤੇ ਕਰਾਉਣਾ ਚਾਹੁੰਦਾ ਹੈ ਕਿ ਕਿਤੇ ਇਹ ਸ਼ਬਦ ਤੈਨੂੰ ਬਾਰ-ਬਾਰ ਸੁਣ ਕੇ ਉਹ ਲਿਵ ਤੇਰੀ ਕਿਤੇ ਲੱਗ ਜਾਏ ਜਿਹੜੀ ਮਾਤਾ ਦੇ ਉਦਰ ਵਿਚ ਅਰਦਾਸ ਕਰਦਾ ਹੁੰਦਾ ਸੀ। ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ, ਉਹ ਅਰਦਾਸ ਦੇ ਸ਼ਬਦ ਨਹੀਂ। ਅਰਦਾਸ ਤਾਂ ਆਤਮਾ ਦੀ ਪੁਕਾਰ ਹੈ। ਅਰਦਾਸ ਤਾਂ ਅੰਦਰ ਦੀ ਬੇਹਬਲਤਾ ਹੈ। ਜਿਸ ਦਿਨ ਅਰਦਾਸ ਸ਼ੁਰੂ ਕੀਤੀ ਸੀ, ਉਸ ਦਿਨ ਅੱਖਰੀ ਅਰਥ ਅਰਜ਼ ਕੀਤੇ ਸਨ। ਅਰਦਾਸ ਸ਼ਬਦ ਚਾਰ ਅੱਖਰਾਂ ਦਾ ਸੁਮੇਲ ਹੈ। 'ਅ', 'ਰ', 'ਦ', 'ਸ', । ਇਹਨਾਂ ਚਾਰ ਅੱਖਰਾਂ ਦੇ ਅਰਥ ਇੰਨੇ ਭਾਵ-ਪੂਰਕ ਹਨ ਕਿ ਅਰਦਾਸ ਕਰਨ ਵਾਲਾ ਇਹਨਾਂ ਚਾਰ ਅੱਖਰਾਂ ਨੂੰ ਘੁੱਟ ਕੇ ਪੱਲੇ ਬੰਨ੍ਹ ਲਵੇ ਤਾਂ ਇਕ ਸਮਝ ਪੈ ਜਾਏ ਕਿ ਜਿਸ ਦੇ ਚਰਨਾਂ ਵਿਚ ਮੈਂ ਝੁੱਕਿਆ ਹਾਂ, ਉਸ ਉੱਪਰ ਕਿੰਨੀਆਂ ਕੁ ਬਰਕਤਾਂ ਹਨ। ਪਹਿਲਾ ਅੱਖਰ ਹੈ 'ਅ' ਤੇ ਇਸ ਦਾ ਅਰਥ ਹੈ ਅੰਤਰਜਾਮੀ। ਤੂੰ ਸ਼ਬਦ ਭਾਵੇਂ ਬੋਲ ਜਾਂ ਨਾ ਬੋਲ, ਪਰ ਸੱਚ ਜਾਣੀਂ, ਜੋ ਕੁਝ ਤੇਰੇ ਅੰਦਰ ਖ਼ਿਆਲ ਹਨ, ਮੇਰਾ ਮਾਲਕ ਤੇਰੇ ਅੰਦਰ ਦੀਆਂ ਜਾਣਨ ਵਾਲਾ ਹੈ। ਦੂਜਾ ਸ਼ਬਦ ਹੈ 'ਰ', ਤੇ ਇਸ ਦਾ ਅਰਥ ਹੈ ਤੂੰ ਧਰਤੀ ਦੇ ਕਿਸੇ ਵੀ ਹਿੱਸੇ 'ਤੇ ਚਲਾ ਜਾਈਂ ਤੇ ਸਿੱਖਾ, ਉਹ ਹਰ ਥਾਂ 'ਤੇ ਤੇਰੀ ਰੱਖਵਾਲੀ ਕਰੇਗਾ। ਜਿਸ ਦਿਨ ਰੱਖਿਆ ਦੀ ਲੋੜ ਪਵੇ, ਉਸ ਦਿਨ ਵੀ ਪੁਕਾਰ ਕਰੀਂ, ਕਿਉਂਕਿ ਉਸ ਅੰਤਰਜਾਮੀ ਨੇ ਤੈਨੂੰ ਰੱਖ ਲੈਣਾ ਹੈ। ਸਾਹਿਬ ਨੇ ਬਾਣੀ ਵਿਚ ਵੀ ਬਚਨ ਕੀਤੇ ਹਨ-

*ਘਟ ਘਟ ਕੇ ਅੰਤਰ ਕੀ ਜਾਨਤ॥*
*ਭਲੇ ਬੁਰੇ ਕੀ ਪੀਰ ਪਛਾਨਤ॥*

(ਚੌਪਈ ਸਾਹਿਬ)

'ਰ' ਦੇ ਅਰਥ ਹਨ-

*ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ॥*

(ਅੰਗ ੧੦੩)

ਅਗਲਾ ਸ਼ਬਦ ਹੈ 'ਦ' ਇਸ ਦਾ ਅਰਥ ਹੈ ਜਿਸ ਵੀ ਦਾਤ ਦੀ ਤੈਨੂੰ ਲੋੜ ਪਵੇ, ਮਾਲਕ ਦੇ ਚਰਨਾਂ ਵਿਚ ਆ ਕੇ ਅਰਦਾਸ ਕਰੀਂ। ਇਸ ਦਾਤੇ ਦੇ ਘਰ ਵਿਚ ਦਾਤਾਂ ਦਾ ਭੰਡਾਰਾ ਹੈ, ਬਸ ਝੋਲੀ ਫੈਲਾਉਣ ਦੀ ਤੈਨੂੰ ਜਾਚ ਆ ਜਾਏ। ਹਜ਼ੂਰ ਕਹਿਣ ਲੱਗੇ-

*ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ॥*
*ਦੇਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ॥*

(ਅੰਗ ੨੫੭)

ਅਗਲਾ ਬਚਨ ਅਸੀਂ ਪੜ੍ਹਦੇ ਹਾਂ 'ਸ'। ਇਸ ਦਾ ਅਰਥ ਹੈ ਕਿ, ਹੇ ਮਨਾਂ ! ਇਸ ਦੁਨੀਆਂ ਵਿਚ ਜਦੋਂ ਕਿਸੇ ਪੱਖ ਤੋਂ ਤੂੰ ਡਿੱਗਦਾ ਹੈਂ ਤਾਂ ਇਥੇ ਡਿੱਗੇ ਨੂੰ ਲਤਾੜਨ ਵਾਲੇ ਬੜੇ ਮਿਲਣਗੇ। ਕਿਤੇ ਡਿੱਗਿਆਂ ਹੋਇਆਂ ਲਈ ਵੀ ਤੂੰ ਅਰਦਾਸ ਕਰ ਦੇਈਂ, ਤੇਰੇ ਆਪਣੇ ਵੀ ਜਦੋਂ ਸਹਾਰਾ ਛੱਡ ਜਾਣਗੇ, ਸੱਚ ਜਾਣੀਂ, ਅਰਦਾਸ ਤੇਰਾ ਸਹਾਰਾ ਬਣ ਜਾਏਗੀ। ਕਈ ਵਾਰੀ ਅਸੀਂ ਅਰਦਾਸ ਕਰਾਂਗੇ, ਪਰ ਸ਼ੰਕਾ ਗ੍ਰਸਤ ਹੋ ਕੇ। ਕਹਿ ਦੇਵਾਂਗੇ ਅਰਦਾਸ ਕੀਤੀ ਹੈ, ਪਰ ਅੰਦਰ ਵਾਲਾ ਮਨ ਮੰਨਣ ਲਈ ਤਿਆਰ ਨਹੀਂ। ਅਰਦਾਸ ਵਿਚ ਦੋ ਸ਼ਬਦ ਅਸੀਂ ਹੋਰ ਚੇਤੇ ਰੱਖੀਏ—ਆਸ ਤੇ ਵਿਸ਼ਵਾਸ। ਜਿਸ ਨੇ ਅਰਦਾਸ ਕਰਨੀ ਹੈ, ਉਹ ਵਿਸ਼ਵਾਸ ਕਰਕੇ ਆਵੇ। ਜੇ ਵਿਸ਼ਵਾਸ ਨਹੀਂ ਤਾਂ ਅਰਦਾਸ ਦੇ ਅਰਥ ਕੀ ਹਨ? ਜਿਸ ਦਿਨ ਤੇਰੇ ਕੋਲ ਵਿਸ਼ਵਾਸ ਹੋਵੇ ਤਾਂ ਇਕ ਆਸ ਨਾਲ ਬੈਠ ਜਾਈਂ ਕਿ ਜੋ ਮੈਂ ਪੁਕਾਰ ਕੇ ਆਖਿਆ ਹੈ, ਮੇਰੀ ਅਰਦਾਸ ਜ਼ਰੂਰ ਸੁਣੀ ਜਾਏਗੀ।

ਸਾਹਿਬ ਨੇ ਕਿਹਾ, ਜਨਮ ਤੋਂ ਪਹਿਲਾਂ ਤੂੰ ਅਰਦਾਸ ਸ਼ੁਰੂ ਕੀਤੀ। ਵਰਤਮਾਨ ਵਿਚ ਵੀ ਤੂੰ ਅਰਦਾਸ ਕੀਤੀ। ਇਕ ਗੱਲ ਬਾਬਾ ਸੁੰਦਰ ਜੀ ਦੀ ਉਹ ਮੈਂ ਆਪ ਜੀ ਦੇ ਸਮਖਸ਼ ਜ਼ਰੂਰ ਰੱਖਣੀ ਚਾਹੁੰਦਾ ਹਾਂ। ਅਸੀਂ ਰਾਮਕਲੀ ਸਦ ਪੜ੍ਹਦੇ ਹਾਂ। ਮੇਰੇ ਸਤਿਗੁਰੂ ਕਹਿੰਦੇ ਹਨ, ਜਨਮ ਤੋਂ ਪਹਿਲਾਂ ਅਰਦਾਸ ਤੂੰ ਕੀਤੀ। ਮਰਨ ਤੋਂ ਬਾਅਦ ਉਸ ਦਾ ਭਾਈਚਾਰਾ ਇਕੱਠਾ ਹੋ ਕੇ ਅਰਦਾਸ ਕਰਦਾ ਹੈ। ਸ਼ੁਰੂਆਤ ਆਪਣੇ ਵੱਲੋਂ ਸੀ ਤੇ ਚਲਾਣਾ ਕਰ ਗਿਆ ਤਾਂ ਲੋਕ ਅਰਦਾਸ ਕਰਨ ਆਏ। ਅਰਦਾਸ ਦਾ ਭਾਵ ਕੇਵਲ ਭੈਣ ਭਰਾਵਾਂ ਦੇ ਇਕੱਠੇ ਹੋ ਕੇ ਪੁਕਾਰਨ ਦਾ ਨਾਮ ਨਹੀਂ। ਕਿਹੜੇ ਸੱਜਣ ਦੀ ਅਰਦਾਸ ਸੁਣੀ ਜਾਏਗੀ ? ਉਹ ਸੱਜਣ ਅਰਦਾਸ ਕਰੇ, ਜਿਸ ਦੀ ਰੱਬ ਦੇ ਦਰਗਾਹ ਤੱਕ ਚੱਲਦੀ ਹੋਵੇ, ਉਸ ਨੂੰ ਸਾਹਿਬ ਨੇ ਕਿਹਾ-

*ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ॥*

(ਅੰਗ ੮੧੯)

ਹਜ਼ੂਰ ਨੇ ਬਾਣੀ ਵਿਚ ਕਿਹਾ-

*ਜਾ ਕਾ ਕਹਿਆ ਦਰਗਹ ਚਲੈ॥*
*ਸੋ ਕਿਸ ਕਉ ਨਦਰਿ ਲੈ ਆਵੈ ਤਲੈ॥*

(ਅੰਗ ੧੮੬)

ਸੰਤ ਜ਼ਰੂਰ ਮਿਲਣਗੇ ਪਰ ਸੱਜਣ ਸੰਤ ਕੋਈ ਟਾਵਾਂ-ਟਾਵਾਂ ਮਿਲੇਗਾ। ਸੰਤ ਸ਼ਬਦ ਬਹੁਤ ਪਵਿੱਤਰ ਹੈ। ਸਿੱਖ ਦੀ ਅੰਤਲੀ ਰਾਤ ਦੀ ਅਰਦਾਸ ਵਿਚ ਸ਼ਬਦ ਹੀ ਇਹ ਆਉਂਦੇ ਹਨ-

*ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ॥*
*ਨਾਨਕ ਦਾਸੁ ਇਹੈ ਸੁਖੁ ਮਾਗੈ ਮੋਕਉ ਕਰਿ ਸੰਤਨ ਕੀ ਧੂਰੇ॥*

(ਅੰਗ ੧੩)

ਸੱਜਣ ਸੰਤ ਹੁੰਦਾ ਹੈ ਜਿਹੜਾ ਸਰੀਰ ਦੇ ਜਾਣ ਤੋਂ ਬਾਅਦ ਵੀ ਸਾਥ ਨਾ ਛੱਡੇ। ਸਾਹਿਬ ਨੇ ਕਿਹਾ ਇਹੋ ਜਿਹੇ ਮਹਾਂਪੁਰਸ਼ਾਂ ਦੀਆਂ ਅਰਦਾਸਾਂ ਸੁਣੀਆਂ ਜਾਂਦੀਆਂ ਹਨ। ਭਾਈ ਗੁਰਦਾਸ ਜੀ ਕਹਿਣ ਲੱਗੇ-

*ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ॥*

(ਵਾਰ ੧, ਪਉੜੀ ੨੩)

ਕਿਸੇ ਨੇ ਪੁਕਾਰ ਕੀਤੀ, ਕਿਸੇ ਨੇ ਅਰਦਾਸ ਕੀਤੀ, ਉਹ ਪੁਕਾਰ ਸੁਣੀ ਗਈ ਤੇ ਹਜ਼ੂਰ ਆਪ ਕ੍ਰਿਪਾ ਕਰਨ ਲਈ ਆਏ। ਬਾਬਾ ਸੁੰਦਰ ਜੀ ਕਹਿਣ ਲੱਗੇ, ਸਿੱਖਾ ! ਮੈਂ ਚਾਹੁੰਦਾ ਹਾਂ ਕਿ ਤੈਨੂੰ ਜੀਉਂਦੇ ਜੀਅ ਕਿਤੇ ਉਹ ਅਰਦਾਸ ਚੇਤੇ ਆ ਜਾਏ, ਜਿਹੜੀ ਜਨਮ ਤੋਂ ਪਹਿਲਾਂ ਕੀਤੀ ਸੀ। ਮਰਨ ਤੋਂ ਬਾਅਦ ਤਾਂ ਮਰਯਾਦਾ ਨਿਭਾ ਕੇ ਅਰਦਾਸ ਕੀਤੀ ਜਾਏਗੀ। ਸੁਆਦ ਤਾਂ ਹੈ ਕਿ ਜਾਣ ਤੋਂ ਪਹਿਲਾਂ ਆਪਣੀ ਅਰਦਾਸ ਤੈਨੂੰ ਆਪ ਕਰਨ ਦੀ ਜਾਚ ਆ ਜਾਏ। ਸਿੱਖੀ ਦੀ ਮੰਜ਼ਿਲ ਇਹ ਹੈ।

ਬਾਬਾ ਸੁੰਦਰ ਜੀ ਕਹਿੰਦੇ ਹਨ ਕਿ ਧੰਨ ਗੁਰੂ ਅਮਰਦਾਸ ਜੀ ਨੂੰ ਸਾਈਂ ਵੱਲੋਂ ਸੱਦੜਾ ਆ ਗਿਆ। ਜਦੋਂ ਸੱਦਾ ਆਇਆ ਤਾਂ ਉਥੇ ਮੇਰੇ ਹਜ਼ੂਰ ਨੇ ਕਿਹਾ, ਸਾਈਂ ਜੀ ! ਤੁਹਾਡਾ ਭਾਣਾ ਮੈਨੂੰ ਭਾਉਂਦਾ ਪਿਆ ਹੈ, ਪਰ ਮੈਂ ਇਸ ਚੋਲੇ ਨੂੰ ਤਿਆਗਣ ਤੋਂ ਪਹਿਲਾਂ ਤੁਹਾਡੇ ਚਰਨਾਂ ਵਿਚ ਇਕ ਅਰਦਾਸ ਕਰਦਾ ਹਾਂ ਕਿ ਮੇਰੇ 'ਤੇ ਮੇਹਰ ਕਰੋ, ਮੈਨੂੰ ਨਾਮ ਦੀਆਂ ਦਾਤਾਂ ਬਖ਼ਸ਼ ਕੇ ਨਿਵਾਜਦੇ ਰਹੋ ਤੇ ਜਦੋਂ ਸੰਸਾਰ ਤੋਂ ਤੁਰਨ ਲੱਗਾ ਤਾਂ ਤੇਰਾ ਨਾਮ ਬੇਲੀ ਬਣ ਕੇ ਮੇਰੇ ਨਾਲ ਚੱਲੇ। ਉਥੇ ਬਾਬਾ ਸੁੰਦਰ ਜੀ ਦੇ ਸ਼ਬਦ ਆਉਂਦੇ ਹਨ-

*ਹਰਿ ਭਾਣਾ ਗੁਰ ਭਾਇਆ ਗੁਰੁ ਜਾਣੈ ਹਰਿ ਪ੍ਰਭ ਪਾਸਿ ਜੀਉ॥*
*ਸਤਿਗੁਰੁ ਕਰੇ ਹਰਿ ਪਹਿ ਬੇਨਤੀ ਮੇਰੀ ਪੈਜ ਰਖਹੁ ਅਰਦਾਸਿ ਜੀਉ॥*

(ਅੰਗ ੯੨੩)

ਹੇ ਮਾਲਕ ! ਤੁਸੀਂ ਕ੍ਰਿਪਾ ਕਰੋ, ਮੇਰੀ ਪੈਜ ਰੱਖ ਲਵੋ। ਜਦੋਂ ਸਿੱਖ ਇਸ ਨਿਸ਼ਚੇ 'ਤੇ ਪਹੁੰਚ ਜਾਵੇ ਤਾਂ ਸੱਚ ਜਾਣਿਉ, ਉਸ ਦੀ ਨਿੱਤ ਦੀ ਕੀਤੀ ਹੋਈ ਅਰਦਾਸ ਸਫਲ ਹੋ ਗਈ ਹੈ-

*ਪੈਜ ਰਾਖਹੁ ਹਰਿ ਜਨਹ ਕੇਰੀ ਹਰਿ ਦੇਹੁ ਨਾਮੁ ਨਿਰੰਜਨੋ॥*
*ਅੰਤਿ ਚਲਦਿਆ ਹੋਇ ਬੇਲੀ ਜਮਦੂਤ ਕਾਲੁ ਨਿਖੰਜਨੋ॥*
*ਸਤਿਗੁਰੂ ਕੀ ਬੇਨਤੀ ਪਾਈ ਹਰਿ ਪ੍ਰਭ ਸੁਣੀ ਅਰਦਾਸਿ ਜੀਉ॥*
*ਹਰਿ ਧਾਰਿ ਕਿਰਪਾ ਸਤਿਗੁਰੁ ਮਿਲਾਇਆ ਧਨੁ ਧਨੁ ਕਹੈ ਸਾਬਾਸਿ ਜੀਉ॥*

(ਅੰਗ ੯੨੩)

ਬਸ ਜਿਸ ਦਿਨ ਤੇਰੀ ਅਰਦਾਸ ਨੂੰ ਸੁਣ ਕੇ ਮਾਲਕ ਤੈਨੂੰ ਸ਼ਾਬਾਸ਼ ਦੇਣ ਲੱਗ ਪੈਣ ਤਾਂ ਸੱਚ ਜਾਣੀ, ਤੇਰੀ ਜ਼ਿੰਦਗੀ ਦੀ ਕੀਤੀ ਹੋਈ ਅਰਦਾਸ ਸਫਲ ਹੋ ਗਈ ਹੈ। ਸਭ ਤੋਂ ਪਹਿਲਾਂ ਅਸੀਂ ਅਕਾਲ ਨੂੰ ਚੇਤੇ ਕਰਕੇ ਗੁਰੂ ਨਾਨਕ ਨੂੰ ਧਿਆਉਂਦੇ ਹਾਂ। ਗੁਰੂ ਅੰਗਦ ਦੇਵ, ਗੁਰੂ ਅਮਰਦਾਸ ਤੇ ਗੁਰੂ ਰਾਮਦਾਸ ਉਹਨਾਂ ਨੂੰ ਕਹਿੰਦੇ ਹਾਂ ਕਿ ਤੁਸੀਂ ਸਾਡੀ ਸਹਾਇਤਾ ਕਰੋ। ਗੁਰੂ ਅਰਜਨ ਸਾਹਿਬ ਤੇ ਗੁਰੂ ਹਰਿਗੋਬਿੰਦ, ਗੁਰੂ ਹਰਿਰਾਏ ਸਾਹਿਬ ਨੂੰ ਅਸੀਂ ਸਿਮਰਦੇ ਹਾਂ। ਜਿਹੜੇ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਧਿਆਉਣਗੇ, ਦੁੱਖ ਉਹਨਾਂ ਦੇ ਵੀ ਕੱਟੇ ਜਾਣਗੇ। ਗੁਰੂ ਤੇਗ਼ ਬਹਾਦਰ ਜੀ ਨੂੰ ਚੇਤੇ ਕਰਨ ਨਾਲ ਸਿਰਫ਼ ਘਰ ਨਉਨਿਧਾਂ ਨਹੀਂ ਆਉਂਦੀਆਂ, ਬਲਕਿ ਗੁਰੂ ਤੇਗ਼ ਬਹਾਦਰ ਜੀ ਨੂੰ ਕਿਤੇ ਵੀ ਕੋਈ ਚੇਤੇ ਕਰੇ, ਉਥੇ ਜਾ ਕੇ ਸਹਾਇਤਾ ਕਰਦੇ ਹਨ। ਕਹਿਣ ਲੱਗੇ, ਦੱਸਵੇਂ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਹਰ ਥਾਂ ਸਹਾਇਕ ਹੁੰਦੇ ਹਨ। ਫਿਰ ਕਹਿਣ ਲੱਗੇ ਦਸਾਂ ਪਾਤਿਸ਼ਾਹੀਆਂ ਦੀ ਜੋਤ ਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀਦਾਰ, ਚੇਤੇ ਰੱਖੀਂ, ਦੀਦਾਰ ਤੋਂ ਪਹਿਲਾਂ ਪਾਠ ਹੈ। ਜੇ ਪਾਠ ਕਰਨ ਦੀ ਜਾਚ ਆ ਗਈ ਤਾਂ ਫਿਰ ਦੀਦਾਰ ਕਰਨ ਦੀ ਜਾਚ ਆ ਜਾਵੇਗੀ। ਅੱਗੇ ਫਿਰ ਸਾਡਾ ਇਤਿਹਾਸ ਸ਼ੁਰੂ ਹੋਇਆ। ਅੱਗੇ ਪੰਜ ਪਿਆਰੇ ਆ ਗਏ, ਅੱਗੇ ਚਾਰ ਸਾਹਿਬਜ਼ਾਦੇ ਆ ਗਏ।–

*ਪੰਜਾਂ ਪਿਆਰਿਆਂ, ਚੌਹਾਂ ਸਾਹਿਬਜ਼ਾਦਿਆਂ, ਚਾਲੀਆਂ ਮੁਕਤਿਆਂ, ਹਠੀਆਂ, ਜਪੀਆਂ, ਤਪੀਆਂ, ਜਿਨ੍ਹਾਂ ਨਾਮ ਜਪਿਆ, ਵੰਡ ਛਕਿਆ, ਦੇਗ ਚਲਾਈ, ਤੇਗ ਵਾਹੀ, ਦੇਖ ਕੇ ਅਣਡਿੱਠ ਕੀਤਾ, ਤਿਨ੍ਹਾਂ ਪਿਆਰਿਆਂ ਸਚਿਆਰਿਆਂ ਦੀ ਕਮਾਈ ਦਾ ਧਿਆਨ ਧਰ ਕੇ ਖਾਲਸਾ ਜੀ, ਬੋਲੋ ਜੀ ਵਾਹਿਗੁਰੂ।*

ਇਸ ਤੋਂ ਅੱਗੇ ਅਸੀਂ ਕਹਿੰਦੇ ਹਾਂ–

*ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਾਏ।*

ਕਦੀ ਭਾਈ ਮਨੀ ਸਿੰਘ ਜੀ ਅਰਦਾਸ ਕਰਦਿਆਂ ਚੇਤੇ ਨਹੀਂ ਆਇਆ ? ਭਾਈ ਮਨੀ ਸਿੰਘ ਨੂੰ ਚੇਤੇ ਕਰਕੇ ਇਕ ਗੱਲ ਕਹੀ, ਮਨਾ ! ਤੈਨੂੰ ਰੱਬ ਨੇ ਸਾਰੇ ਸੁੱਖ ਦਿੱਤੇ ਹਨ। ਤੂੰ ਸੁੱਖ ਲੈ ਕੇ ਬੰਦ ਬੰਦ ਬਚਾਅ ਕੇ ਵੀ ਗੁਰੂ ਦਾ ਨਹੀਂ ਬਣਦਾ, ਉਹ ਬੰਦ ਬੰਦ ਕਟਾ ਕੇ ਵੀ ਗੁਰੂ ਦਾ ਬਣਿਆ ਹੈ–

*ਖੋਪਰੀਆਂ ਲੁਹਾਈਆਂ, ਚਰਖੀਆਂ 'ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ।*

ਉਹ ਗੁਰਦੁਆਰਾ ਭਾਵੇਂ ਨਨਕਾਣਾ ਸਾਹਿਬ ਹੋਵੇ, ਭਾਵੇਂ ਪਉਂਟਾ ਸਾਹਿਬ ਹੋਵੇ, ਅੱਜ ਤੱਕ ਜਿਨ੍ਹਾਂ ਸਿੱਖਾਂ ਨੇ ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਅਸੀਂ ਉਹਨਾਂ ਨੂੰ ਅਰਦਾਸ ਵਿਚ ਚੇਤੇ ਕਰਦੇ ਹਾਂ।-

*ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਭਾਹੀ,*
*ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਖਾਲਸਾ ਜੀ, ਬੋਲੋ ਜੀ ਵਾਹਿਗੁਰੂ।*

ਇਸ ਤੋਂ ਬਾਅਦ ਫਿਰ ਅਸੀਂ ਆਏ ਪੰਜਾਂ ਤਖ਼ਤਾਂ ਵੱਲ। ਤਖ਼ਤ ਸਾਡੀ ਜਿੰਦ ਜਾਨ ਹਨ। ਸਾਹਿਬ ਕਹਿਣ ਲੱਗੇ-

*ਪੰਜਾਂ ਤਖ਼ਤਾਂ, ਸਰਬੱਤ ਗੁਰਦੁਆਰਿਆਂ ਦਾ*
*ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ।*

ਫਿਰ ਅਸੀਂ ਸ਼ੁਰੂ ਹੋਏ ਅਰਦਾਸ ਵਿਚ ਮੰਗਣਾ।-

*ਪ੍ਰਿਥਮੇ ਸਰਬੱਤ ਖ਼ਾਲਸਾ ਕੀ ਕੀ ਅਰਦਾਸ ਹੈ ਜੀ।*

ਮੇਰੇ ਇਕੱਲੇ ਦੀ ਅਰਦਾਸ ਨਹੀਂ।-

*ਸਰਬੱਤ ਖ਼ਾਲਸਾ ਜੀ ਕੋ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਚਿੱਤ ਆਵੇ।*
*ਚਿੱਤ ਆਵਨ ਕਾ ਸਦਕਾ ਸਰਬ ਸੁਖ ਹੋਵੇ।*

ਇਕੱਲਾ ਸੁੱਖ ਨਹੀਂ ਦਾਤਾ, ਜਿੱਥੇ ਤੇਰਾ ਖ਼ਾਲਸਾ ਹੈ, ਉਥੇ ਉਸ ਦੀ ਰੱਖਿਆ ਕਰੀਂ।-

*ਜਹਾਂ ਜਹਾਂ ਖ਼ਾਲਸਾ ਜੀ ਸਾਹਿਬ ਤਹਾਂ ਤਹਾਂ ਰੱਛਿਆ ਰਿਆਇਤ,*
*ਦੇਗ ਤੇਗ ਫਤਹ, ਬਿਰਦ ਕੀ ਪੈਜ, ਪੰਥ ਕੀ ਜੀਤ,*
*ਸ੍ਰੀ ਸਾਹਿਬ ਜੀ ਸਹਾਇ, ਖ਼ਾਲਸੇ ਜੀ ਕੇ ਬੋਲ ਬਾਲੇ ਬੋਲੋ ਜੀ ਵਾਹਿਗੁਰੂ।*

ਫਿਰ ਅਸੀਂ ਅੱਗੇ ਮੰਗਿਆ ਦਾਤਾ-

*ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ, ਰਹਿਤ ਦਾਨ, ਬਿਬੇਕ ਦਾਨ,*
*ਵਿਸਾਹ ਦਾਨ, ਭਰੋਸਾ ਦਾਨ, ਦਾਨਾਂ ਸਿਰ ਦਾਨ ਨਾਮ ਦਾਨ,*
*ਸ੍ਰੀ ਅੰਮ੍ਰਿਤਸਰ ਜੀ ਦੇ ਇਸ਼ਨਾਨ, ਚੌਂਕੀਆਂ, ਝੰਡੇ, ਬੁੰਗੇ, ਜੁਗੋ ਜੁਗ ਅਟੱਲ,*
*ਧਰਮ ਕਾ ਜੈਕਾਰ, ਬੋਲੋ ਜੀ ਵਾਹਿਗੁਰੂ।*

ਅੱਗੇ ਹੈ-

*ਸਿੱਖਾਂ ਦਾ ਮਨ ਨੀਵਾਂ, ਮਤ ਉੱਚੀ, ਮਤ ਦਾ ਰਾਖਾ ਆਪ ਵਾਹਿਗੁਰੂ।*

ਫਿਰ ਅੱਗੇ ਬੇਨਤੀ ਕੀਤੀ-

*ਹੇ ਅਕਾਲ ਪੁਰਖ ! ਆਪਣੇ ਪੰਥ ਦੇ ਸਦਾ ਸਹਾਈ ਦਾਤਾਰ ਜੀਓ !*
*ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰਦੁਆਰਿਆਂ ਗੁਰਧਾਮਾਂ ਦੇ,*
*ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ, ਖੁੱਲ੍ਹੇ ਦਰਸ਼ਨ ਦੀਦਾਰ*
*ਤੇ ਸੇਵਾ ਸੰਭਾਲ ਦਾ ਦਾਨ ਖ਼ਾਲਸਾ ਜੀ ਨੂੰ ਬਖ਼ਸ਼ੋ।*

ਫਿਰ ਅੱਗੇ ਅਰਦਾਸ ਕਰਦੇ ਹਾਂ-

*ਹੇ ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ,*
*ਨਿਓਟਿਆਂ ਦੀ ਓਟ, ਸੱਚੇ ਪਿਤਾ ਵਾਹਿਗੁਰੂ ! ਆਪ ਜੀ ਦੇ ਹਜ਼ੂਰ ....*

ਫਿਰ ਅਸੀਂ ਜਿਹੜੀ ਅਰਦਾਸ ਕਰਨੀ ਹੁੰਦੀ ਹੈ ਉਹ ਸ਼ਬਦ ਵਰਤਦੇ ਹਾਂ। ਫਿਰ ਕਹਿੰਦੇ ਹਾਂ-

*ਅੱਖਰ ਵਾਧਾ ਘਾਟਾ ਭੁੱਲ ਚੁੱਕ ਮਾਫ਼ ਕਰਨੀ।*
*ਸਰਬੱਤ ਦੇ ਕਾਰਜ ਰਾਸ ਕਰਨੇ।*

ਅਰਦਾਸ ਕਰਦਿਆਂ ਇਕ ਸ਼ਬਦ ਕਦੀ ਨਾ ਭੁੱਲਿਉ। ਭਾਵੇਂ ਕਿਸੇ ਦੀ ਵੀ ਅਰਦਾਸ ਕਰਿਉ। ਇਹ ਜ਼ਰੂਰ ਕਹਿਉ ਕਿ ਦਾਤਾ ! ਗੁਰਮਤਿ ਅਨੁਸਾਰ ਮਨੋਕਾਮਨਾਵਾਂ ਨੂੰ, ਭਾਵਨਾਵਾਂ ਨੂੰ, ਗੁਰਮਤਿ ਅਨੁਸਾਰ ਤੇਰੀ ਮੱਤ ਅਨੁਸਾਰ ਕੀਤੀ ਹੋਈ ਅਰਦਾਸ ਪ੍ਰਵਾਨ ਹੋ ਜਾਏ। ਸਾਰਿਆਂ ਦੇ ਕਾਰਜ ਰਾਸ ਕਰੀਂ। ਫਿਰ ਅੱਗੇ ਪੜ੍ਹਦੇ ਹਾਂ-

*ਮੇਹਰ ਕਰੋ, ਅੱਜ ਤੇਰੇ ਘਰੋਂ ਚੱਲਣ ਲੱਗੇ ਹਾਂ*
*ਸੇਈ ਪਿਆਰੇ ਮੇਲ ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿੱਤ ਆਵੇ।*
*ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।*

ਉਸ ਤੋਂ ਅੱਗੇ ਫਿਰ ਅਸੀਂ ਦੋਹਰਾ ਪੜ੍ਹਦੇ ਹਾਂ ਗਿਆਨੀ ਗਿਆਨ ਸਿੰਘ ਜੀ ਦੀ ਲਿਖਤ-

*ਆਗਿਆ ਭਈ ਅਕਾਲ ਕੀ ਤਬੈ ਚਲਾਇਓ ਪੰਥ।*
*ਸਭ ਸਿੱਖਨ ਕੋ ਹੁਕਮ ਹੈ, ਗੁਰੂ ਮਾਨਯੋ ਗ੍ਰੰਥ।*
*ਗੁਰੂ ਗ੍ਰੰਥ ਜੀ ਮਾਨਯੋ ਪ੍ਰਗਟ ਗੁਰਾਂ ਕੀ ਦੇਹ।*
*ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸ਼ਬਦ ਮੈ ਲੇਹ।*

ਸਿੱਖਾ, ਤੇਰਾ ਆਪਣਾ ਘਰ ਹੋਣਾ ਚਾਹੀਦਾ ਹੈ, ਜਿੱਥੇ ਤੂੰ ਸੁੱਖ ਦੀ ਜ਼ਿੰਦਗੀ ਬਤੀਤ

ਕਰ ਸਕੇਂ। ਸੱਚ ਜਾਣਿਉ, ਜਿਨ੍ਹਾਂ ਦੇ ਘਰ ਹੁੰਦੇ ਹਨ ਉਹਨਾਂ ਦੇ ਪਿੱਛੇ ਵੀ ਲੋਕ ਖਲੋਂਦੇ ਹਨ ਤੇ ਜਿਨ੍ਹਾਂ ਦਾ ਘਰ ਨਾ ਹੋਵੇ, ਉਹਨਾਂ ਦੇ ਪਿੱਛੇ ਵੀ ਕੋਈ ਨਹੀਂ ਖਲੋਂਦਾ। ਦਾਤਾ ਮੇਹਰ ਕਰੀਂ, ਤੂੰ ਸਾਨੂੰ ਘਰ ਦੇਈਂ। ਘਰ ਦਾ ਸੁਪਨਾ ਹੈ-

*ਰਾਜ ਕਰੇਗਾ ਖ਼ਾਲਸਾ ਆਕੀ ਰਹੇ ਨਾ ਕੋਇ॥*
*ਖੁਆਰ ਹੋਏ ਸਭ ਮਿਲੇਂਗੇ ਬਚੇ ਸ਼ਰਨ ਜੋ ਹੋਇ॥*

ਇਸ ਤੋਂ ਬਾਅਦ ਫਿਰ ਗੁਰੂ ਦਾ ਸਿੱਖ ਜੈਕਾਰਾ ਬੁਲਾਉਂਦਾ ਹੈ। ਅਸੀਂ ਫਤਹਿ ਬੁਲਾਉਂਦੇ ਹਾਂ-

*ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥*

ਕਈ ਸੱਜਣ ਸ਼ਬਦ ਵਰਤਦੇ ਹਨ-

*ਸ੍ਰੀ ਵਾਹਿਗੁਰੂ ਜੀ ਕਾ ਖਾਲਸਾ॥ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥*

ਬਿਲਕੁਲ ਨਹੀਂ। ਹਰ ਇਕ ਕੌਮ ਦੇ ਆਪਣੇ ਮਿਲਣ ਵਿਚ ਕੋਈ ਨਾ ਕੋਈ ਸ਼ਬਦਾਵਲੀ ਸਾਂਝੀ ਹੈ। ਜਦੋਂ ਹਿੰਦੂ ਵੀਰ ਕਿਸੇ ਨੂੰ ਮਿਲਦਾ ਹੈ ਤਾਂ ਕਈ ਸ਼ਬਦ ਵਰਤਦੇ ਹਨ ਜੈ ਰਾਮ ਜੀ ਕੀ, ਜੈ ਜਗਦੰਬੇ, ਰਾਧੇ ਸ਼ਾਮ। ਮੁਸਲਮਾਨ ਮਿਲਦੇ ਹਨ, ਉਹਨਾਂ ਦੇ ਆਪਣੇ ਸਲਾਮ ਕਰਨ ਦੇ ਤਰੀਕੇ ਹਨ। ਜਦੋਂ ਇਥੇ ਦੇਖਦੇ ਹਾਂ, ਦੋ ਆਪਸ ਵਿਚ ਮਿਲਦੇ ਹਨ ਤੇ ਅਸੀਂ ਸ਼ਬਦ ਵਰਤੇ ਹਾਂ Good morning ਹੁਣ ਇਕ ਬੰਦੇ ਦੇ ਪੁੱਤਰ ਦੀ ਮੌਤ ਹੋ ਗਈ, ਉਸ ਨੂੰ ਜਾਂਦਿਆਂ ਸਵੇਰੇ ਤੁਸੀਂ ਮਿਲਣਾ ਹੈ। ਉਸ ਨੂੰ ਜਾਂਦਿਆਂ ਤੁਸੀਂ ਕਹੋ Good morning ਤਾਂ ਉਸ ਵਿਚਾਰੇ ਲਈ ਕਾਹਦੀ Good morning? ਮੈਂ ਕਹਿੰਦਾ ਹਾਂ ਭਾਵੇਂ ਖ਼ੁਸ਼ੀ ਹੋਵੇ, ਗ਼ਮੀ ਹੋਵੇ, ਪੁੱਤਰ ਜੰਮਿਆ ਹੋਵੇ, ਪੁੱਤਰ ਮਰਿਆ ਹੋਵੇ, ਜਦੋਂ ਤੂੰ ਹੱਥ ਜੋੜ ਕੇ ਕਹੇਂਗਾ ਸਿੰਘ ਜੀ ! ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ। ਸੱਚ ਜਾਣੀਂ, ਉਸ ਨੂੰ ਭਾਣਾ ਮੰਨਣ ਦੀ ਜਾਚ ਵੀ ਆਵੇਗੀ ਤੇ ਵਾਹਿਗੁਰੂ ਵੀ ਚੇਤੇ ਆਵੇਗਾ। ਮੇਰੇ ਗੁਰੂ ਨੇ ਸ਼ਬਦਾਵਲੀ ਵਿਚੋਂ ਵਾਹਿਗੁਰੂ ਚੇਤੇ ਕਰਵਾਇਆ। ਸਾਰੀ ਅਰਦਾਸ ਦਾ ਮਕਸਦ ਇਹ ਹੈ ਕਿ ਜਿਹੜੀ ਲਿਵ ਜਨਮ ਤੋਂ ਪਹਿਲਾਂ ਲੱਗੀ ਸੀ, ਉਹ ਟੁੱਟੀ ਹੋਈ ਲਿਵ ਫਿਰ ਕਿਤੇ ਜੁੜ ਜਾਏ।

ਗੁਰੂ ਨਾਨਕ ਸਾਹਿਬ ਦੇ ਵੇਲੇ ਇਹ ਸ਼ਬਦ ਅਸੀਂ ਪੜ੍ਹਦੇ ਹਾਂ ਕਿ ਜਦੋਂ ਸਿੱਖ ਮਿਲਦੇ ਸਨ ਤਾਂ ਜਾ ਕੇ ਉਹ ਪੈਰੀ ਪੈਂਦੇ ਸਨ-

*ਰਾਣਾ ਰੰਕੁ ਬਰਾਬਰੀ ਪੈਰੀ ਪਵਣਾ ਜਗਿ ਵਰਤਾਇਆ॥*

(ਵਾਰ ੧, ਪਉੜੀ ੨੩)

ਗੁਰੂ ਸਾਹਿਬ ਨੇ ਬਾਣੀ ਵਿਚ ਕਿਹਾ-

*ਜੋ ਦੀਸੈ ਗੁਰਸਿਖੜਾ ਤਿਸੁ ਨਿਵ ਨਿਵ ਲਾਗਉ ਪਾਇ ਜੀਉ॥*

(ਅੰਗ ੭੬੩)

ਕਲਗੀਧਰ ਜੀ ਦਾ ਸਮਾਂ ਆਇਆ। ਉਹਨਾਂ ਨੇ ਸਿੱਖ ਨੂੰ ਪੂਰਾ ਖ਼ਾਲਸਾ ਜਦੋਂ ਅਕਾਲ ਪੁਰਖ ਦੀ ਮੌਜ ਵਿਚ ਸਿਰਜਿਆ, ਉਹਨਾਂ ਕਿਤੇ ਨਹੀਂ ਕਿਹਾ ਕਿ ਖ਼ਾਲਸਾ ਮੇਰਾ ਹੈ। ਕਹਿਣ ਲੱਗੇ ਖ਼ਾਲਸਾ ਹੈ ਹੀ ਅਸਲ ਵਿਚ ਵਾਹਿਗੁਰੂ ਦਾ ਤੇ ਇਹ ਕਦੀ ਵੀ ਖ਼ਾਲਸਾ ਤੂੰ ਭੁੱਲੀਂ ਨਾ ਕਿ ਤੇਰੀ ਇਕੱਲੇ ਦੀ ਜਿੱਤ ਹਉਮੈ ਦੀ ਜਿੱਤ ਹੋਵੇਗੀ। ਤੂੰ ਇਕੱਲਾ ਵੀ ਜਿੱਤ ਕੇ ਆਵੇਂ ਤੇ ਕਹੀਂ ਅੱਜ ਖ਼ਾਲਸਾ ਜਿੱਤਿਆ ਹੈ। ਜਿਸ ਦਿਨ ਖ਼ਾਲਸਾ ਜਿੱਤੇਗਾ, ਉਸ ਦਿਨ ਰੱਬ ਦੀ ਫਤਹਿ ਹੋਵੇਗੀ। ਅਸੀਂ ਬੁਲਾਉਂਦੇ ਹਾਂ-

*ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫਤਹਿ॥*

ਹੁਣ ਖ਼ਾਲਸਾ ਵਾਹਿਗੁਰੂ ਜੀ ਦਾ ਕਿਵੇਂ ? ਪ੍ਰੋਫ਼ੈਸਰ ਪੂਰਨ ਸਿੰਘ ਨੇ ਬੜੇ ਸੋਹਣੇ ਸ਼ਬਦ ਵਰਤੇ ਸਨ। ਹਰ ਖ਼ਾਲਸੇ ਵਿਚ ਮੇਰੇ ਗੁਰੂ ਦੀ ਫ਼ੋਟੋ ਪਈ ਹੈ। ਹਰ ਖ਼ਾਲਸੇ ਵਿਚ ਮੇਰੇ ਕਲਗੀਧਰ ਜੀ ਦੀ ਅੰਮ੍ਰਿਤ ਸੰਚਾਰ ਦੀ ਲੈਅ ਚੱਲਦੀ ਹੈ। ਖ਼ਾਲਸਾ ਰੋਜ਼ ਸਵੇਰੇ ਅੰਮ੍ਰਿਤ ਛੱਕਦਾ ਹੈ। ਜਦੋਂ ਸਵੇਰੇ ਅੰਮ੍ਰਿਤ ਵੇਲੇ ਤੂੰ ਗੁਟਕਾ ਫੜ ਕੇ ਜਪੁ ਸ਼ੁਰੂ ਕਰਦਾ ਹੈਂ, ਜਾਪ ਸ਼ੁਰੂ ਕਰਦਾ ਹੈਂ, ਚੌਪਈ, ਸਵੱਯੇ, ਆਨੰਦੁ ਸਾਹਿਬ ਪੜ੍ਹਦਾ ਹੈਂ ਤਾਂ ਉਦੋਂ ਪੰਜ ਬਾਣੀਆਂ ਪੜ੍ਹਦਿਆਂ ਇਕ ਗੱਲ ਕਹੀਂ ਕਿ ਇਹ ਪੰਜ ਬਾਣੀਆਂ ਹਨ, ਜਿਨ੍ਹਾਂ ਨੇ ਮੈਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਪੁੱਤਰ ਬਣਾਇਆ। ਕਿਉਂਕਿ ਪੰਜ ਬਾਣੀਆਂ ਪੜ੍ਹ ਕੇ ਅੰਮ੍ਰਿਤ ਤਿਆਰ ਹੋਇਆ ਹੈ। ਪ੍ਰੋਫ਼ੈਸਰ ਪੂਰਨ ਸਿੰਘ ਕਹਿੰਦੇ ਹਨ, ਡੱਲਾ ਕਹਿਣ ਲੱਗਾ, ਤੁਸੀਂ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ਕਹਿੰਦੇ ਹੋ, ਇਸ ਦਾ ਭਾਵ ਕੀ ਹੈ, ਕਹਿਣ ਲੱਗੇ ਖ਼ਾਲਸਾ ਵਾਹਿਗੁਰੂ ਜੀ ਕਾ ਹੈ। ਕਿਵੇਂ ਵਾਹਿਗੁਰੂ ਜੀ ਦਾ ਹੈ ? ਹਜ਼ੂਰ ਕਹਿੰਦੇ ਹਨ, ਡੱਲਿਆ ! ਤੈਨੂੰ ਪਤਾ ਕੋਈ ਨਹੀਂ, ਤੂੰ ਅੰਦਰ ਦੀ ਖੇਡ ਨਹੀਂ ਜਾਣਦਾ। ਕਹਿਣ ਲੱਗਾ, ਖ਼ਾਲਸਾ ਇਸ ਤਰ੍ਹਾਂ ਹੈ ਜਿਵੇਂ ਮੇਰੀ ਜ਼ਮੀਨ ਹੈ ? ਖ਼ਾਲਸਾ ਇਸ ਤਰ੍ਹਾਂ ਵਾਹਿਗੁਰੂ ਦਾ ਹੈ ਜਿਵੇਂ ਮੇਰੇ ਕੋਲ ਖ਼ਜ਼ਾਨਾ ਹੈ ?

ਹਜ਼ੂਰ ਹੱਸ ਕੇ ਕਹਿਣ ਲੱਗੇ, ਨਹੀਂ ਖ਼ਾਲਸਾ ਵਾਹਿਗੁਰੂ ਜੀ ਦਾ ਇਸ ਤਰ੍ਹਾਂ ਨਹੀਂ, ਜਿਵੇਂ ਤੇਰੀ ਜ਼ਮੀਨ ਹੈ। ਕਹਿਣ ਲੱਗੇ ਜੇ ਤੂੰ ਮਰ ਜਾਏਂਗਾ ਤਾਂ ਜ਼ਮੀਨ ਫਿਰ ਵੀ ਰਹਿਣੀ ਹੈ। ਖ਼ਾਲਸਾ ਇਸ ਤਰ੍ਹਾਂ ਨਹੀਂ ਕਿ ਜਿਵੇਂ ਸੱਜਣਾ ਤੇਰੇ ਕਿੱਲ੍ਹੇ ਹਨ। ਕਹਿੰਦੇ ਹਨ, ਖ਼ਾਲਸਾ ਇਸ ਤਰ੍ਹਾਂ ਹੈ ਜਿਵੇਂ ਸੂਰਜ ਤੇ ਸੂਰਜ ਦੀ ਕਿਰਨ ਹੈ। ਕਿਰਨ ਕਹਿੰਦੀ ਹੈ ਦੁਨੀਆਂ ਦੇ ਲੋਕੋ ! ਜੇ ਸੂਰਜ ਨਾ ਰਿਹਾ ਤਾਂ ਮੇਰੀ ਹੋਂਦ ਕੋਈ ਨਹੀਂ। ਮੈਂ ਤਾਂ ਹਾਂ ਜੇ ਸੂਰਜ ਹੈ। ਖ਼ਾਲਸਾ ਤਾਂ ਹੈ ਜੇ ਅੰਦਰ ਵਾਹਿਗੁਰੂ ਹੈ। ਵਾਹਿਗੁਰੂ ਦਾ ਖ਼ਾਲਸਾ ਇਸ ਤਰ੍ਹਾਂ ਹੈ ਜਿਵੇਂ ਸੂਰਜ ਤੇ ਸੂਰਜ ਦੀਆਂ ਕਿਰਨਾਂ ਹਨ। ਕਹਿਣ ਲੱਗੇ, ਸੱਚ ਜਾਣੀਂ, ਵਾਹਿਗੁਰੂ ਜੀ ਕਾ ਖ਼ਾਲਸਾ ਇਸ ਤਰ੍ਹਾਂ ਹੈ ਜਿਵੇਂ ਟਾਹਣੀ ਤੇ ਟਾਹਣੀ ਨਾਲ ਲੱਗਾ ਹੋਇਆ ਫਲ ਹੈ। ਕਹਿਣ ਲੱਗੇ, ਵਾਹਿਗੁਰੂ ਜੀ ਕਾ ਖ਼ਾਲਸਾ ਇਸ ਤਰ੍ਹਾਂ ਹੈ ਜਿਵੇਂ ਪਾਣੀ ਦੀ ਝੀਲ ਦਾ ਸੰਬੰਧ ਇਕ ਸਰੋਵਰ ਦੇ ਨਾਲ ਹੈ, ਜਿਸ ਦੇ ਅੰਦਰ ਸੰਚਾਰ ਚੱਲਦਾ ਹੈ ਵਾਹਿਗੁਰੂ ਦਾ। ਜਿਸ ਦੇ ਰੋਮ-ਰੋਮ ਵਿਚ ਵਾਹਿਗੁਰੂ ਚੱਲਦਾ ਹੈ। ਜਿਸ ਦੇ ਕੋਲ ਬੈਠਿਆਂ ਗੁਰੂ ਗੋਬਿੰਦ ਸਿੰਘ ਦਿੱਸਦਾ ਹੈ। ਖ਼ਾਲਸਾ ਅਕਾਲ ਦਾ ਹੈ। ਅਰਦਾਸ ਕਰਦਿਆਂ ਅਸੀਂ ਸ਼ਬਦ ਕਹਿੰਦੇ ਹਾਂ-

*ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥*

ਜੇ ਖ਼ਾਲਸੇ ਨੂੰ ਫਤਹਿ ਮਿਲੇ ਤਾਂ ਖ਼ਾਲਸੇ ਦੀ ਫਤਹਿ ਵਾਹਿਗੁਰੂ ਦੀ ਹੋਵੇ। ਹਕੀਕਤ ਇਹ ਹੈ ਕਿ ਸਾਰੇ ਸੰਸਾਰ ਵਿਚ ਇਕ ਦਿਨ ਖ਼ਾਲਸੇ ਦੀ ਫਤਹਿ ਹੋਵੇਗੀ। ਜਦੋਂ ਅਸੀਂ ਫਤਹਿ ਬੁਲਾਉਂਦੇ ਹਾਂ, ਫਿਰ ਅੱਗੇ ਅਸੀਂ ਜੈਕਾਰਾ ਗਜਾਉਂਦੇ ਹਾਂ। ਕਈ ਵਾਰੀ ਫਤਹਿ ਨੂੰ ਨਾਅਰਾ ਸ਼ਬਦ ਵੀ ਵਰਤਿਆ ਜਾਂਦਾ ਹੈ। ਉੱਚੀ ਸਾਰੀ ਸਿੱਖ ਕਹਿੰਦਾ ਹੈ—ਬੋਲੇ ਸੋ ਨਿਹਾਲ। ਸੋ ਦਾ ਅਰਥ ਹੈ ਉਹ। ਕਹਿਣ ਲੱਗੇ, ਉਹ ਨਿਹਾਲ ਹੋਵੇਗਾ ਜਿਹੜਾ ਬੋਲੇਗਾ। ਸਾਡੇ ਸਿੱਖਾਂ ਨੂੰ ਸਤਿਗੁਰਾਂ ਨੇ ਜੈਕਾਰਾ ਦਿੱਤਾ। ਕਹਿਣ ਲੱਗੇ-

*ਬੋਲੇ ਸੋ ਨਿਹਾਲ।*

ਜਿਹੜਾ ਬੋਲੇਗਾ, ਉਹ ਨਿਹਾਲ ਹੋਵੇਗਾ ਤੇ ਕੀ ਬੋਲੇਗਾ ?-

*ਸਤਿ ਸ੍ਰੀ ਅਕਾਲ।*

ਸਤਿ ਦਾ ਅਰਥ ਹੈ ਜਿਹੜਾ ਸਭ ਤੋਂ ਉੱਚਾ ਰਹਿਣ ਵਾਲਾ ਹੈ, ਜਿਸ ਨੇ ਕਦੀ ਵੀ ਝੂਠ ਨਹੀਂ ਹੋਣਾ। ਸਿੱਖਾ ! ਤੇਰੀ ਬਾਣੀ ਜਪ ਤੋਂ ਸ਼ੁਰੂ ਹੁੰਦੀ ਹੈ। ਤੇਰੀ ਅਰਦਾਸ ਵੀ ਸਤਿ 'ਤੇ ਮੁੱਕਦੀ ਹੈ ਤੇ ਸੱਚ ਜਾਣੀਂ, ਤੇਰੀ ਬਾਣੀ ਸਤਿ ਤੋਂ ਸ਼ੁਰੂ ਹੁੰਦੀ ਹੈ। ਜਿਹੜਾ ਬੋਲੇਗਾ, ਅਕਾਲ, ਉਹ ਨਿਹਾਲ ਹੋਵੇਗਾ। ਜਿਹੜਾ ਸਤਿ ਨੂੰ ਜੱਪੇਗਾ, ਉਹ ਨਿਹਾਲ ਨਿਹਾਲ ਨਿਹਾਲ ਹੋਵੇਗਾ। ਜਿਹੜਾ ਸਤਿ ਨੂੰ ਬੋਲੇਗਾ, ਫਿਰ ਵੇਲੇ ਦਾ ਸੱਚ ਵੀ ਬੋਲੇਗਾ। ਜਿਹੜਾ ਜੈਕਾਰਾ ਬੁਲਾਏਗਾ, ਸੱਚ ਜਾਣੋ, ਉਹ ਵੇਲੇ ਦਾ ਸੱਚ ਬੋਲੇਗਾ। ਇਹ ਅਰਦਾਸ ਦੀ ਸ਼ਬਦਾਵਲੀ ਹੈ। ਧੰਨ ਗੁਰੂ ਗ੍ਰੰਥ ਸਾਹਿਬ ਨੇ ਮੇਹਰ ਕੀਤੀ ਤੇ ਆਪ ਸੇਵਾ ਲਈ ਹੈ। ਇਕ ਅਰਦਾਸ ਅਸੀਂ ਸਾਰਿਆਂ ਨੇ ਕਰਨੀ ਹੈ ਕਿ ਦਾਤਾ !

*ਜਿਨ੍ਹਾਂ ਸ਼ਹੀਦਾਂ-ਮੁਰੀਦਾਂ ਨੂੰ,*
*ਜੱਪੀਆਂ-ਤੱਪੀਆਂ ਨੂੰ ਚੇਤੇ ਕੀਤਾ ਹੈ, ਉਸ ਵਰਗਾ ਜੀਵਨ ਦੇ ਦੇ।*

ਸੰਗਤ ਕ੍ਰਿਪਾ ਕਰੇ ਤਾਂ ਰਹਿਮਤਾਂ ਹੁੰਦੀਆਂ ਹਨ। ਦਾਤਾ ! ਜੇ ਆਪਣੀ ਕਰਤੂਤ ਵੱਲ ਦੇਖੀਏ ਤਾਂ ਸ਼ਾਇਦ ਨਰਕ ਵਿਚ ਵੀ ਸਾਨੂੰ ਥਾਂ ਨਾ ਮਿਲੇ। ਦਾਤਾ ! ਸਿੱਖੀ ਕਮਾਉਣ ਦੀ ਜਾਚ ਦੇਵੀਂ। ਉਹ ਸਿੱਖੀ ਜਿਹੜੀ ਤੁਸੀਂ ਸਿਖਾ ਕੇ ਗਏ ਸੀ। ਅਖ਼ੀਰ ਵਿਚ ਅਰਦਾਸ ਕਰੀਏ-

*ਤੁਧੁ ਆਗੈ ਅਰਦਾਸਿ ਹਮਾਰੀ ਜੀਉ ਪਿੰਡੁ ਸਭੁ ਤੇਰਾ॥*
*ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ॥*

(ਅੰਗ ੩੮੩)

ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



☞ *ਗਿਆਨੀ ਜੀ ਦੀਆਂ ਛਪੀਆਂ ਹੋਰ ਪੁਸਤਕਾਂ :-*

1. ਦਰਸ਼ਨਾ ਦੀ ਜੁਗਤਿ
2. ਗੁਰਮੁਖਾ ਕੇ ਮੁਖ ਉਜਲੇ
3. ਮਾਣਸੁ ਜਨਮੁ ਅਮੋਲੁ ਹੈ
4. ਬਾਬੀਹਾ ਅੰਮ੍ਰਿਤ ਵੇਲੈ ਬੋਲਿਆ
5. ਮਾਇਆ ਮੋਹੁ ਦੁਖੁ ਸਾਗਰੁ ਹੈ
6. ਸਤਿਗੁਰ ਕੀ ਸੇਵਾ ਊਤਮ ਹੈ
7. ਮਹਿਮਾ ਸਾਧੂ ਸੰਗ ਕੀ
8. ਗੁਰੁ ਪਰਮੇਸੁਰੁ ਪੂਜੀਐ
9. ਕੋਈ ਆਣਿ ਮਿਲਾਵੈ
10. ਬਿਨੁ ਸਬਦੈ ਮੁਕਤਿ ਨ ਹੋਈ
11. ਹਰਿ ਮੰਦਰੁ ਹਰਿ ਸਾਜਿਆ
12. ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ
13. ਜਿਥੇ ਬਾਬਾ ਪੈਰੁ ਧਰਿ
14. ਜਿਨ ਕਉ ਮਸਤਕਿ ਲਿਖਿਆ
15. ਨਦਰਿ ਕਰੇ ਸਚੁ ਪਾਈਐ
16. ਦੇਹੁ ਸਜਣ ਅਸੀਸੜੀਆ (ਕੀਰਤਨ ਸੋਹਿਲਾ)
17. ਗੁਨ ਗੋਬਿੰਦ ਗਾਇਓ ਨਹੀ
18 ਜੀਵਨ ਕਥਾ ਅਤੇ ਸ਼ਹਾਦਤ ਗੁਰੂ ਤੇਗ਼ ਬਹਾਦਰ ਜੀ
19. ਉਸਤਤਿ ਕਰਿ ਕਰਿ ਜੀਵਾ
20. ਗੁਰਮੁਖਿ ਲਾਹਾ ਲੈ ਗਏ
21. ਮਨਮੁਖ ਦੀ ਬਿਰਤੀ
22. ਜੰਮਿਆ ਪੂਤੁ ਭਗਤੁ ਗੋਵਿੰਦ ਕਾ
23. ਅਰਦਾਸ (ਭਾਗ ਪਹਿਲਾ)